 ੧ੴ ਸਤਿਗੁਰ ਪ੍ਰਸਾਦਿ ॥ 

# ਗੁਰਬਾਣੀ ਪ੍ਰਬੋਧ ਸਾਗਰ

ਅਰਥਾਤ

## ਗੁਰਬਾਣੀ ਰਾਹੀਂ ਦਿਤੇ ਚੌਦਾਂ ਸੌ ਤੀਹ ਪ੍ਰਸ਼ਨਾਂ ਦੇ ਉੱਤਰਾਂ ਦਾ ਸੰਗ੍ਰਹਿ

ਸੰਪਾਦਕ

**ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ**

ਸਾਬਕਾ ਹੈਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

ਪ੍ਰਕਾਸ਼ਕ

ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ

ਸ੍ਰੀ ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥

# ਗੁਰਬਾਣੀ ਪ੍ਰਬੋਧ ਸਾਗਰ

ਅਰਥਾਤ

## ਗੁਰਬਾਣੀ ਰਾਹੀਂ ਦਿੱਤੇ ਚੌਦਾਂ ਸੌ ਤੀਹ ਪ੍ਰਸ਼ਨਾਂ ਦੇ ਉੱਤਰਾਂ ਦਾ ਸੰਗ੍ਰਹਿ

*ਸੰਪਾਦਕ:*

**ਸਿੰਘ ਸਾਹਿਬ ਗਿਆਨੀ ਮਨੀ ਸਿੰਘ**

*ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ*

*ਪ੍ਰਕਾਸ਼ਕ:*

**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**

**ਸ੍ਰੀ ਅੰਮ੍ਰਿਤਸਰ**

GURBANI PARBODH SAGAR

*by*

SINGH SAHIB GIANI MANI SINGH

ਪਹਿਲੀ ਵਾਰ ਅਕਤੂਬਰ ੧੯੭੪
ਦੂਜੀ ਵਾਰ ਅਕਤੂਬਰ ੧੯੭੭
ਤੀਜੀ ਵਾਰ ਜੂਨ ੧੯੮੩
ਚੌਥੀ ਵਾਰ ਜਨਵਰੀ ੧੯੯੯

ਭੇਟਾ ੨੫੦-੦੦

*ਮਿਲਣ ਦਾ ਪਤਾ:*
**ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

*ਪ੍ਰਕਾਸ਼ਕ:*
**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**
ਮੁੱਖ ਦਫ਼ਤਰ: S.C.O. 98, ਸਿਟੀ ਸੈਂਟਰ, ਅੰਮ੍ਰਿਤਸਰ

*ਟਾਈਪ-ਸੈੱਟਰ:*
**ਕੇ.ਜੀ. ਗ੍ਰਾਫਿਕਸ, 98, ਸਿਟੀ ਸੈਂਟਰ, ਅੰਮ੍ਰਿਤਸਰ**

*ਪ੍ਰਿੰਟਰ:*
**ਪ੍ਰਿੰਟਵੈੱਲ, 146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ**

## ਸ਼ੁਕਰਾਨਾ

*ਆਦਿ ਵਿਚ ਮੈਂ ਦੀਨ ਦੂਨੀ ਦੇ ਵਾਲੀ ਪਤਿਤ ਪਾਵਨ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਦਸੋਂ ਹੀ ਸਤਿਗੁਰਾਂ ਦੇ ਸਰੂਪ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਲੱਖ ਲੱਖ ਵਾਰ ਕੋਟਾਨ ਕੋਟ ਰੋਮ ਰੋਮ ਕਰਕੇ ਧੰਨਵਾਦ ਅਤੇ ਸ਼ੁਕਰਾਨਾ ਕਰਦਾ ਹਾਂ, ਜਿਨ੍ਹਾਂ ਨੇ ਇਸ ਨੀਚ ਕੀਟ ਪਰ ਅਪਾਰ ਬਖ਼ਸ਼ਸ਼ ਕਰਕੇ ਆਪਣੇ ਇਸ ਨਾਮਧਰੀਕ 'ਸੇਵਕ' ਪਾਸੋਂ ਇਹ 'ਗੁਰਬਾਣੀ ਪ੍ਰਬੋਧ ਸਾਗਰ' ਪੁਸਤਕ ਅੰਗ ਸੰਗ ਹੋ ਕੇ ਲਿਖਵਾਉਣ ਦੀ ਸੇਵਾ ਲਈ ਹੈ।*

ਲੇਖਕ—ਸ਼ੇਸ਼ਧਨ ਮ੍ਰਿਗੇਸ਼ 'ਸੇਵਕ'

## ਸਮਰਪਣ

*ਇਹ ਪੁਸਤਕ ਮੈਂ ਆਪਣੇ ਸਚਖੰਡ ਵਾਸੀ ਪਰਮ ਪੂਜਯ ਪਿਤਾ ਸ: ਜਗਤ ਸਿੰਘ ਜੀ ਤੇ ਵੀਰ ਈਸ਼ਰ ਸਿੰਘ ਜੀ ਦੀ ਨਿਰਮਾਣ ਤੇ ਨਿਰਮਲ ਆਤਮਾ ਨੂੰ ਅਰਪਣ ਕਰਦਾ ਹਾਂ, ਜਿਨ੍ਹਾਂ ਨੇ ਮੈਨੂੰ ਬਚਪਨ ਵਿਚ ਹੀ ਮੇਰੀ ਪਿਆਰੀ ਮਾਤਾ ਜੀ ਦਾ ਸਦੀਵੀ ਵਿਛੋੜਾ ਹੋਣ ਤੋਂ ਵੀ ਸਤਿਗੁਰਾਂ ਦੀ ਪਵਿੱਤਰ ਪਾਵਨ ਧੁਰ ਕੀ ਆਈ ਇਲਾਹੀ ਬਾਣੀ ਪੜ੍ਹਨ ਤੇ ਵੀਚਾਰ ਕਰਨ ਦਾ ਵਧੇਰੇ ਸਮਾਂ ਬਖ਼ਸ਼ ਕੇ ਗੁਰੂ ਰੂਪ ਸਾਧ ਸੰਗਤ ਦੇ ਸੰਗ ਕਰਨ ਦੀ ਲਗਨ ਲਾਈ, ਜਿਸ ਸਾਧ ਸੰਗਤ ਦੀ ਲਗਨ ਨੇ ਮੇਰੇ ਜੈਸੇ ਨੀਚ ਕੀਟ ਨੂੰ ਸਤਿਗੁਰੂ ਜੀ ਦੀ ਅਗਾਧ ਬੋਧ ਪਵਿੱਤਰ ਅਰਸ਼ੀ ਬਾਣੀ ਦੀ ਵਿਚਾਰ ਲਿਖਵਾਉਣ ਦੀ ਯੋਗਤਾ ਬਖ਼ਸ਼ੀ ਹੈ।*

ਦਾਸ—ਲੇਖਕ

### *ਗਿਆਨੀ ਮਨੀ ਸਿੰਘ ਜੀ ਲਿਖਤ ਪੁਸਤਕਾਂ :*

- ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਅੱਠ ਭਾਗ)
- ਵਾਰਾਂ ਭਾਈ ਗੁਰਦਾਸ ਜੀ ਸਟੀਕ (ਦੋ ਭਾਗ)
- ਕਬਿਤ ਸਵੱਯੇ ਭਾਈ ਗੁਰਦਾਸ ਜੀ (ਛਪਾਈ ਅਧੀਨ)
- ਮੇਰਾ ਜੀਵਨ ਸਫ਼ਰ (ਤਿੰਨ ਭਾਗ)
- ਗੁਰਬਾਣੀ ਪ੍ਰਬੋਧ ਸਾਗਰ
- ਜਪੁਜੀ ਸਾਹਿਬ ਸਟੀਕ
- ਸੁਖਮਨੀ ਸਾਹਿਬ ਸਟੀਕ
- ਜਨਮ ਪਦਾਰਥ
- ਨਾਮੁ ਪਦਾਰਥ
- ਪ੍ਰੇਮ ਪਦਾਰਥ
- ਗਿਆਨ ਪਦਾਰਥ
- ਮੁਕਤਿ ਪਦਾਰਥ
- ਸੇਵਾ ਚਮਤਕਾਰ
- ਅਨਮੋਲ ਬੋਲ
- ਅਨਮੋਲ ਰੁਬਾਈਆਂ
- ਮਨੀ ਮ੍ਰਿਗੇਸ਼ ਵਲਵਲੇ
- ਹੰਸਾਂ ਦੇ ਵਿਚਾਰ ਦਰਪਣ
- ਮੁਨੀ ਜਨਾਂ ਦੇ ਵਿਚਾਰ ਸੋਮੇਂ

ੴ ਸਤਿਗੁਰ ਪ੍ਰਸਾਦਿ॥

# ਸੰਤ ਮੋਹਣ ਸਿੰਘ ਜੀ ਸੰਪ੍ਰਦਾਇ ਭਿੰਡਰਾਂ

ਸਤਿਕਾਰ ਯੋਗ ਭਾਈ ਸਾਹਿਬ ਗਿਆਨੀ ਮਨੀ ਸਿੰਘ ਜੀ ਬਾਲ ਅਵਸਥਾ ਤੋਂ ਹੀ ਗੁਰਮਤ ਦੇ ਗੁਣੀ ਮਹਾਂ ਪੁਰਸ਼ਾਂ ਦੀ ਸੰਗਤ ਕਰਦਿਆਂ ਗੁਰਮਤ ਦੀ ਵਿਦਿਆ ਪ੍ਰਾਪਤ ਕਰਦੇ ਰਹੇ। ਰਾਗ ਵਿਦਿਆ ਸਿਖੀ। ਸ਼ਾਸਤਰ ਵਿਦਿਆ ਤੋਂ ਜਾਣੂ ਹੋਏ। ਜੁਵਾ ਅਵਸਥਾ ਵਿਚ ਭਿੰਡਰਾਂ ਵਾਲੇ ਸੰਤ ਬਾਬਾ ਗੁਰਬਚਨ ਸਿੰਘ ਜੀ ਪਾਸ ਜਥੇ ਵਿਚ ਰਹਿ ਕੇ ਕੀਰਤਨ ਦੀ ਸੇਵਾ ਤੋਂ ਗੁਰਮਤ ਵਿਦਿਆ ਪ੍ਰਾਪਤ ਕਰਦੇ ਰਹੇ। ਉਪਰੰਤ ਸੰਗਤਾਂ ਵਿਚ ਕਥਾ ਕੀਰਤਨ ਰਾਹੀਂ ਗੁਰਮਤ ਦਾ ਪ੍ਰਚਾਰ ਕਰਦੇ ਰਹੇ। ਕੁਝ ਸਮਾਂ ਦਿੱਲੀ ਰਹਿ ਕੇ ਅਮਰੀਕਾ (ਕੈਨੇਡਾ) ਵਿਚ ਚਲੇ ਗਏ, ਉਥੇ ਕਾਫ਼ੀ ਸਮਾਂ ਗੁਰਮਤ ਦਾ ਪ੍ਰਚਾਰ ਕਰਦੇ ਹੋਏ ਹੁਣ ਆਪਣੇ ਦੇਸ਼ ਵਿਚ ਪੁੱਜੇ ਹਨ। ਗੁਰਮਤ ਦੇ ਸੁਲਝੇ ਹੋਏ ਵਿਦਵਾਨ ਹਨ। ਸਹਿਨਸ਼ੀਲ ਗੁਣਾਂ ਵਾਲੇ ਹਨ। ਜੋ ਇਨ੍ਹਾਂ ਨੇ ਗੁਰਬਾਣੀ ਪ੍ਰਬੋਧ ਸਾਗਰ ਨਾਮੇ ਗ੍ਰੰਥ ਲਿਖ ਕੇ ਸੰਸਾਰ ਦੇ ਪ੍ਰਸ਼ਨਾਂ ਦੀ ਗੁਰਬਾਣੀ ਵਿਚ ਉੱਤਰ ਦੇ ਕੇ ਭਾਵ ਅਰਥ ਵਿਚ ਸੇਵਾ ਕੀਤੀ ਹੈ, ਉਹ ਬੜੀ ਸਰਲ ਤੇ ਸੁੰਦਰ ਸ਼ਬਦਾਂ ਵਿਚ ਹੈ। ਗੁਰਮਤ ਦੇ ਸਿਧਾਂਤਾਂ ਨੂੰ ਸੰਦੇਹ ਤੋਂ ਬਿਨਾਂ ਸਪਸ਼ਟ ਕਰ ਰਹੀ ਹੈ। ਵੱਡੇ ਤੋਂ ਵੱਡੇ ਅਤੇ ਛੋਟੇ ਤੋਂ ਛੋਟੇ ਵਿਦਵਾਨਾਂ ਨੂੰ ਲਾਭਦਾਇਕ ਹੈ। ਸਭ ਭਰਮਾਂ ਨੂੰ, ਸ਼ੰਕਿਆਂ ਨੂੰ ਨਵਿਰਤ ਕਰਨ ਲਈ ਕੁਠਾਰ ਰੂਪ ਹੈ। ਇਨ੍ਹਾਂ ਦੀ ਇਹ ਸੇਵਾ ਸ਼ਲਾਘਾ ਯੋਗ ਹੈ। ਭਿੰਡਰਾਂ ਸੰਪ੍ਰਦਾਇ ਵਲੋਂ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਵਾਹਿਗੁਰੂ ਇਨ੍ਹਾਂ ਨੂੰ ਪੰਥ ਦੀ ਸੇਵਾ ਕਰਨ ਦਾ ਹੋਰ ਭੀ ਚਾਉ ਬਖਸ਼ੇ। ਮੇਰੀ ਦਿਲੀ ਭਾਵਨਾ ਹੈ ਕਿ ਇਹ ਪੁਸਤਕ ਕਾਲਜਾਂ, ਸਕੂਲਾਂ, ਲਾਇਬਰੇਰੀਆਂ ਅਤੇ ਘਰ ਘਰ ਵਿਚ ਹੋਣੀ ਅਤੀ ਲਾਭਦਾਇਕ ਹੈ।

**—ਦਾਸ ਮੋਹਣ ਸਿੰਘ ਸੰਪ੍ਰਦਾਇ ਭਿੰਡਰਾਂ**
ਗੁਰਦੁਆਰਾ ਅਖੰਡ ਪ੍ਰਕਾਸ਼, ਭਿੰਡਰ ਕਲਾਂ, ਫ਼ੀਰੋਜ਼ਪੁਰ

# ਭਾਈ ਸਾਹਿਬ ਅਰਦੁਮਨ ਸਿੰਘ ਜੀ

ੴ ਵਾਹਿਗੁਰੂ ਜੀ ਕੀ ਫਤਿਹ॥

ਸਿੱਖੀ ਇਕ ਐਸੀ ਅਦਭੁਤ ਚੀਜ਼ ਸਤਿਗੁਰਾਂ ਨੇ ਜਗਤ ਦੇ ਕਲਿਆਣ ਹਿਤ ਬਣਾਈ ਸੀ ਕਿ ਇਹ ਹੁਣ ਨੂੰ ਕਦ ਦੀ ਸਾਰੇ ਸੰਸਾਰ ਵਿਚ ਫੈਲ ਜਾਣੀ ਚਾਹੀਦੀ ਸੀ ਪਰ ਇਹ ਅਸਾਂ ਸੀਮਤ ਦਾਇਰੇ ਅੰਦਰ ਹੀ ਰੱਖ ਛੱਡੀ ਹੈ। ਇਸ ਦਾ ਵੱਡਾ ਕਾਰਨ ਇਹ ਹੈ ਕਿ ਅਸੀਂ ਇਸ ਨੂੰ ਨਾ ਸਹੀ ਸਮਝ ਸਕੇ ਹਾਂ ਅਰ ਨਾ ਹੀ ਇਸ ਦੀ ਅਦਭੁਤ ਨਿਆਰੀ ਰੂਪ ਰੇਖਾ ਦੂਸਰਿਆਂ ਨੂੰ ਦਰਸਾ ਸਕੇ ਹਾਂ।

ਭਾਈ ਗੁਰਬਖ਼ਸ਼ ਸਿੰਘ, ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਦੇ ਪਿਛੋਂ ਖ਼ਾਲਸਾ ਪੰਜਾਹ ਸਾਲ ਦੇ ਕਰੀਬ ਗੁਰੀਲਾ ਜੰਗ ਲੜਦਾ ਰਿਹਾ ਤੇ ਜਦ ਫਤਹ ਪਾਈ ਤਾਂ ਮਿਸਲਾਂ ਕਾਇਮ ਕਰਨ ਵਿਚ ਰੁਝ ਗਿਆ। ਇਸ ਸਾਰੇ ਸਮੇਂ ਦੌਰਾਨ ਸਿੱਖ ਬੱਚੇ ਤੇ ਸਿੰਘਾਂ ਦੇ ਪਰਵਾਰਾਂ ਦੀ ਰਾਖੀ ਹਿੰਦੂ ਵੀਰਾਂ ਨੇ ਕੀਤੀ। ਉਹਨਾਂ ਨੇ ਕਰਨੀ ਹੀ ਸੀ ਕਿਉਂਕਿ ਉਹਨਾਂ ਨੇ ਆਪਣੀ ਲੜਾਈ ਮੁਗਲ ਹਕੂਮਤ ਨਾਲ ਸਾਡੇ ਗਲ ਪਾ ਦਿੱਤੀ ਸੀ। ਇਸੇ ਦੌਰਾਨ ਸਾਡੇ ਧਰਮ ਸਥਾਨ ਗੁਰਦੁਆਰੇ ਵਗੈਰਾ ਜੋ ਸਿੱਖਾਂ ਅਰ ਉਦਾਸੀ ਵੀਰਾਂ ਦੇ ਮਾਤਹਿਤ ਹੀ ਰਹੇ, ਇਹਨਾਂ ਨੂੰ ਆਪਣੀ ਉਪਜੀਵਕਾ ਲਈ ਹਿੰਦੂ ਭਰਾਵਾਂ ਵਲ ਹੀ ਕੁਦਰਤੀ ਤੌਰ 'ਤੇ ਦੇਖਣਾ ਪਿਆ। ਇਸ ਦਾ ਨਤੀਜਾ ਇਹ ਹੋਇਆ ਕਿ ਸਿੱਖੀ ਦੀ ਰੂਪ ਰੇਖਾ ਉਪਰ ਹਿੰਦੂ ਮਤ ਦਾ ਪਰਛਾਵਾਂ ਪੈ ਗਿਆ ਤੇ ਸਿੱਖ ਮਤ ਹਿੰਦੂ ਮਤ ਦੇ ਵੱਡੇ ਸਾਰੇ ਬ੍ਰਿਛ ਦੀ ਇਹ ਟਾਹਣੀ ਵਾਂਗ ਹੀ ਦਿਸਣ ਲੱਗ ਪਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਵੀ ਗ਼ੈਰ ਸਿੱਖਾਂ ਦਾ ਹੀ ਬੋਲਬਾਲਾ ਰਿਹਾ। ਅਕਾਲੀ ਫੂਲਾ ਸਿੰਘ ਤੇ ਜਰਨੈਲ ਹਰੀ ਸਿੰਘ ਨਲੂਆ ਵਗ਼ੈਰਾ ਉਘੇ ਸਿੱਖ ਸਿਰਫ਼ ਫ਼ੌਜ ਵਿਚ ਮਰਨ ਮਾਰਨ ਲਈ ਰਖੇ ਰਹੇ। ਬਾਕੀ

ਸਭ ਅਧਿਕਾਰਾਂ ਵਾਲੀਆਂ ਵੱਡੀਆਂ ਪੋਸਟਾਂ ਡੋਗਰਿਆਂ, ਪੂਰਬੀਆਂ, ਬ੍ਰਾਹਮਣਾਂ ਆਦਿਕ ਪਾਸ ਹੀ ਰਹੀਆਂ। ਇਸ ਕਰਕੇ ਓਦੋਂ ਭੀ ਸਿਖ ਮਤ ਉਪਰੋਂ ਹਿੰਦੂ ਮਤ ਦਾ ਪਰਛਾਵਾਂ ਲਹਿ ਨਾ ਸਕਿਆ, ਬਲਕਿ ਸਗੋਂ ਹੋਰ ਗਹਿਰਾ ਹੋ ਗਿਆ। ਅੰਗਰੇਜ਼ੀ ਰਾਜ ਦੇ ਆਉਣ ਪਰ ਏਹਨਾਂ ਨਾਲ ਈਸਾਈ ਮਤ ਦੇ ਮਿਸ਼ਨਰੀ ਭੀ ਆ ਗਏ। ਜਦੋਂ ਹਿੰਦੂ ਮਤ ਦੇ ਸਿੱਖ ਮਾਰੂ ਅਨਸਰ ਨਾਲ ਇਹ ਮਿਸ਼ਨਰੀ ਭੀ ਰਲ ਗਏ ਤਾਂ ਪੰਥ ਦੇ ਦਰਦ ਵਾਲੇ ਸਿੰਘਾਂ ਨੂੰ ਅਹਿਸਾਸ ਹੋਇਆ ਤੇ ਆਪਣੀ ਸੰਭਾਲ ਸ਼ੁਰੂ ਕੀਤੀ।

ਸਿੱਖੀ ਨੂੰ ਧੁੰਦਲਾ ਕਰਨ ਦੇ ਪਿਛੋਕੜ ਤੋਂ ਇਲਾਵਾ ਸਾਡੇ ਪ੍ਰਚਾਰਕ ਤੇ ਵਿਆਖਿਆਕਾਰ ਭੀ ਐਸੇ ਰਹੇ, ਜੋ ਖ਼ੁਦ ਤਾਂ ਗੁਰੂ ਆਸ਼ੇ ਦੀ ਖੋਜ ਘਟ ਹੀ ਕਰ ਸਕੇ, ਸੁਣੀ ਸੁਣਾਈ ਗੱਲ ਕਰ ਦਿੰਦੇ ਯਾ ਜੇ ਕਿਸੇ ਨੇ ਕੋਈ ਵੇਦਾਂਤ ਯਾ ਯੋਗ ਮਤ ਯਾ ਤਾਂਤਰਿਕ ਖ਼ਿਆਲਾਂ ਆਦਿਕ ਦਾ ਸ਼ਾਸਤ੍ਰ ਵਗ਼ੈਰਾ ਪੜ੍ਹ ਸੁਣ ਲਿਆ ਤਾਂ ਉਸ ਸ਼ੀਸ਼ੇ ਵਿਚੋਂ ਸਿੱਖ ਮਤ ਨੂੰ ਦੇਖ ਕੇ ਪਰਸਾਰਣ ਲੱਗ ਪਏ, ਜੋ ਮਾਂਗਵੇ ਸ਼ੀਸ਼ੇ ਦੇ ਰੰਗ ਵਾਂਗ ਹੀ ਦਿਸਣ ਲੱਗ ਪਿਆ। ਸਾਡੇ ਵਿਚ ਚੁਨਾਚਿ ਹਿੰਦੂਆਂ ਵਾਲੇ ਹੀ ਸਭ ਕਰਮ, ਕਾਂਡ, ਭਰਮ, ਵਹਿਮ, ਮੰਤ੍ਰ, ਜੰਤ੍ਰ, ਮੂਰਤੀ ਪੂਜਾ, ਸੰਗਰਾਂਦਾਂ, ਮਸਿਆ, ਮੜ੍ਹੀਆਂ ਮਸਾਣਾਂ ਦੀਆਂ ਮਨੌਤਾਂ ਹੀ ਸ਼ੁਰੂ ਹੋ ਗਈਆਂ ਤੇ ਲਕਸ਼ਮੀ ਹੀ ਪ੍ਰਧਾਨ ਬਣ ਗਈ। ਪਾਠ ਵਗ਼ੈਰਾ ਸਭ ਕੰਮ ਕਾਜ ਇਸ ਦੀ ਸਰਦਾਰੀ ਹੇਠਾਂ ਹੋਣ ਲੱਗ ਪਏ।

ਸ਼ੁਕਰ ਹੈ, ਹੁਣ ਸਤਿਗੁਰ ਕਲਾ ਵਰਤਾ ਰਹੇ ਹਨ। ਸਾਡੇ ਵਿਦਵਾਨਾਂ ਵਿਚ ਇਸ ਦਾ ਅਹਿਸਾਸ ਹੋ ਗਿਆ ਹੈ ਜੋ ਪਹਿਲਾਂ ਕੁਝ ਗਿਣਤੀ ਦੇ ਹੀ ਗੁਰਮੁਖ ਵਿਦਵਾਨ ਸਿੱਖੀ ਨੂੰ ਸਹੀ ਰੂਪ ਵਿਚ ਦਰਸਾਉਂਦੇ ਸਨ ਉਹ ਹੁਣ ਖ਼ਿਆਲ ਵਧਦਾ ਜਾ ਰਿਹਾ ਹੈ ਅਰ ਬਹੁਤੀ ਸਾਰੀ ਸਮਗਰੀ ਬਣਨੀ ਸ਼ੁਰੂ ਹੋ ਗਈ ਹੈ ਜੋ ਨਿਰੋਲ ਗੁਰ ਆਸ਼ੇ ਤਥਾ ਗੁਰਬਾਣੀ ਦੇ ਆਧਾਰ ਉਪਰ ਹੀ ਬਣਨੀ ਹੈ। ਜਦ ਰੂਪ ਰੇਖਾ ਸਹੀ ਉੱਘੜ ਆਵੇ ਅਰ ਸਪਸ਼ਟ ਦਿਸਣ ਲੱਗ ਪਏ ਤਾਂ ਦੇਖਣ ਵਾਲਿਆਂ ਦੇ ਮਨਾਂ ਵਿਚ ਭੀ ਨਿਵਾਸ ਕਰਨ ਲੱਗ ਜਾਂਦੀ ਹੈ।

ਜਦ ਤਕ ਖ਼ਾਲਸਾ ਹਿੰਦੂ ਬ੍ਰਾਹਮਣੀ ਮਤ ਦੇ ਦਾਬੇ ਹੇਠੋਂ ਨਿਕਲ ਕੇ ਆਜ਼ਾਦ ਨਿਆਰਾ ਨਹੀਂ ਹੋ ਕੇ ਚਮਕਦਾ, ਅਸੀਂ ਸਤਿਗੁਰਾਂ ਦੀਆਂ ਖ਼ੁਸ਼ੀਆਂ ਅਰ ਪ੍ਰਤੀਤ ਪ੍ਰਾਪਤ ਨਹੀਂ ਕਰ ਸਕਦੇ :

**ਜਬ ਲਗ ਖਾਲਸਾ ਰਹੇ ਨਿਆਰਾ॥ ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹੈ ਬਿਪ੍ਰਨ ਕੀ ਰੀਤ॥ ਮੈਂ ਨ ਕਰੂੰ ਇਨ ਕੀ ਪ੍ਰਤੀਤ॥**

ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਦਾ ਉੱਦਮ ਭੀ 'ਗੁਰਬਾਣੀ ਪ੍ਰਬੋਧ ਸਾਗਰ' ਰਚਨ ਦਾ ਇਸੇ ਖ਼ਿਆਲ ਨਾਲ ਦੇਖੀਏ ਤਾਂ ਬੜਾ ਗੁਣਕਾਰੀ ਅਰ ਖੋਜ ਕਰਨ ਵਾਲਿਆਂ ਨੂੰ ਸਹਾਇਤਾ ਦੇਣ ਵਾਲਾ ਹੈ। ਇਸ ਵਿਚ ਜੋ ਵਿਸ਼ਾ ਲਿਆ ਗਿਆ ਹੈ ਉਸ ਦੇ ਮੁਤੱਲਕ ਨਿਰੋਲ ਗੁਰਬਾਣੀ ਦੀ ਵਿਆਖਿਆ ਕਰਕੇ ਹੀ ਜਵਾਬ ਗੁਰ ਆਸ਼ੇ ਵਿਚ ਦਿਤਾ ਗਿਆ ਹੈ। ਮੈਂ ਥੋੜ੍ਹਾ ਜੇਹਾ ਹਿੱਸਾ ਹੀ ਦੇਖ ਸਕਿਆ ਹਾਂ, ਜਿਸਨੂੰ ਦੇਖ ਕੇ ਚਿਤ ਬੜਾ ਪ੍ਰਸੰਨ ਹੋਇਆ ਹੈ। ਸਿੰਘ ਸਾਹਿਬ ਨੇ ਲਗਨ ਨਾਲ ਮੇਹਨਤ ਕੀਤੀ ਹੈ ਜੋ ਗੁਰਮਤ ਦੇ ਖੋਜੀ ਨੂੰ ਲਾਭਦਾਇਕ ਹੋਵੇਗੀ।

*—ਪੰਥ ਦਾ ਧਾਰਮਿਕ ਸੇਵਾਦਾਰ*
ਬਾਗੜੀਆਂ ਹਾਊਸ, ਸ਼ਿਮਲਾ **ਅਰਦੁਮਨ ਸਿੰਘ ਭਾਈ**
੨੭-੮-੧੯੭੪

## ਸ. ਗੁਰਬਚਨ ਸਿੰਘ ਜੀ ਸਿੱਧੂ, ਇੰਗਲੈਂਡ

ਧਰਮ ਦੀ ਭਾਵਨਾ ਨੂੰ ਪ੍ਰਜ੍ਵਲਤ ਕਰਨਾ, ਧਾਰਮਿਕ ਅਕੀਦੇ ਨੂੰ ਧਾਰਨਾ ਤੇ ਪ੍ਰਚਾਰਨਾ ਅਤੇ ਦੁਨੀਆਂ ਨੂੰ 'ਇਹੁ ਜਗੁ ਸਚੈ ਕੀ ਹੈ ਕੋਠੜੀ' ਮਿਥ ਕੇ ਮਨੁੱਖ ਮਾਤਰ ਵਿਚ ਪਰਸਪਰ ਪਿਆਰ ਤੇ ਸਤਿਕਾਰ ਪੈਦਾ ਕਰਨਾ ਸਿੱਖ ਗੁਰੂ ਸਾਹਿਬਾਨ ਦਾ ਮੁੱਖ ਪ੍ਰਯੋਜਨ ਸੀ, ਜਿਸ ਨੂੰ ਮੁੱਖ ਰੱਖ ਕੇ ਸਤਿਗੁਰਾਂ ਨੇ ਅਪਾਰ ਬਖਸ਼ਿਸ਼ ਕਰ ਕੇ ਬਾਣੀ ਦਾ ਅਨਮੋਲ ਭੰਡਾਰਾ ਆਪਣੇ ਸਿੱਖਾਂ ਨੂੰ ਬਖਸ਼ਿਆ। ਗੁਰਸਿੱਖ ਗੁਰੂ ਦਾ ਪ੍ਰਤਿਬਿੰਬ ਵੀ ਹੈ ਤੇ ਕਾਰਜਕਾਰੀ ਦੂਤ ਵੀ, ਜਿਸ ਨੇ ਸਤਿਗੁਰਾਂ ਦੇ ਉਦੇਸ਼ ਨੂੰ

ਪਰਚਾਰ ਕੇ ਗੁਰੂ-ਆਸ਼ੇ ਦਾ ਸਮਾਜ ਪੈਦਾ ਕਰਨਾ ਹੈ ਤੇ ਇਨ੍ਹਾਂ ਰਤਨਾਂ ਵਿਚ ਲੀਨ ਹੋ ਆਪ ਉੱਚਾ ਉੱਠਣਾ ਹੈ ਤੇ ਹੋਰਨਾਂ ਨੂੰ ਉੱਚਾ ਕਰ ਕੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਵਾਲਾ ਪ੍ਰਵਾਰ ਇਕੱਠਾ ਕਰਨਾ ਹੈ ਜੋ ਖੇਰੂੰ ਖੇਰੂੰ ਹੋਇਆ ਪਿਆ ਹੈ।

ਪਦਾਰਥਵਾਦੀ ਰੁਚੀਆਂ ਦੀ ਪਰਬਲਤਾ ਤੇ ਬਾਣੀ ਦੀ ਬੋਲੀ ਦੀ ਪੁਰਾਤਨਤਾ ਤੇ ਵਿਖੇਪਤਾ ਕਾਰਨ ਗੁਰੂਆਂ ਤੇ ਗੁਰੂ-ਸਮਾਨ ਰੂਹਾਂ ਦੇ ਆਤਮ-ਰਸ ਵਿਚ ਭਿੱਜ ਕੇ ਉਚਰੇ ਬਚਨਾਂ ਦੀਆਂ ਅਧਿਆਤਮਕ ਰਮਜ਼ਾਂ ਨੂੰ ਸਮਝਣ ਲਈ ਜਨ ਸਾਧਾਰਨ ਪਾਸ ਨਾ ਵਿਹਲ ਹੀ ਹੈ ਤੇ ਨਾ ਹੀ ਸਮਝਣ ਦੀ ਸਮਰਥਾ। ਪਰਿਣਾਮ ਸਰੂਪ ਸਮੇਂ ਦੀ ਚਾਲ ਐਸੀ ਹੋ ਗਈ ਹੈ ਕਿ ਅਸੀਂ ਆਪਣੇ ਨਿਸ਼ਾਨਿਉਂ ਉਖੜਦੇ ਜਾ ਰਹੇ ਹਾਂ ਤੇ ਧਰਮ-ਪਰਚਾਰ ਵਿਚ ਪਤਨ ਪ੍ਰਧਾਨ ਹੈ। ਗੁਰਮਤਿ ਸਾਹਿਤ ਨੂੰ ਸਮਝਣਾ ਤੇ ਨਿਤ ਬਦਲਵੇਂ ਨਵੇਂ ਵਿਚਾਰਾਂ ਦੀ ਰੌਸ਼ਨੀ ਵਿਚ ਇਸ ਦਾ ਵਿਸ਼ਲੇਸ਼ਣ ਕਰ ਕੇ ਸਮਝਾਉਣਾ ਵਿਰਲੇ ਗੁਰਮੁਖ ਦਾ ਕੰਮ ਹੀ ਰਹਿ ਗਿਆ ਹੈ।

ਗਿਆਨੀ ਮਨੀ ਸਿੰਘ ਜੀ ਨੇ ਉਪ੍ਰੋਕਤ ਫਰਜ਼ ਪਛਾਣ ਕੇ ਗੁਰਮਤ ਤਤ ਗਿਆਨ ਦਾ ਹਥ ਵਿਚਲਾ ਗ੍ਰੰਥ ਬੜੇ ਉੱਦਮ ਨਾਲ ਤਿਆਰ ਕੀਤਾ ਹੈ, ਤਾਂ ਜੋ ਆਮ ਪੱਧਰ ਦੀ ਸਮਝ ਵਾਲੇ ਪ੍ਰੇਮੀਆਂ ਦੇ ਜੀਵਨ ਨੂੰ ਗੁਰਬਾਣੀ ਦੀ ਰੰਗਤ ਦੀ ਪਾਹ ਦੇ ਕੇ ਜੀਵਨ-ਪੰਧ ਨੂੰ ਚੰਗੇਰਾ ਬਣਾਇਆ ਜਾ ਸਕੇ। ਪੁਸਤਕ ਦੀ ਵਿਉਂਤ ਪ੍ਰਸ਼ਨੋਤਰੀ ਹੈ ਤੇ ਗੁਰਬਾਣੀ ਦੇ ਰਹੱਸ ਨੂੰ ਨਿਖਾਰਨ ਲਈ ਸਰਲ ਬੋਲੀ ਵਿਚ ਅਤੀ ਸੋਹਣੇ ਢੰਗ ਨਾਲ ਵਿਆਖਿਆ ਕੀਤੀ ਗਈ ਹੈ। ਜੀਵਨ-ਜੁਗਤੀਆਂ ਦੇ ਅਨਮੋਲ ਰਤਨਾਂ ਨੂੰ ਮਾਨ ਸਰੋਵਰੀ ਹੰਸਾਂ ਵਾਂਗ ਗੁਰੂ ਗ੍ਰੰਥ ਸਰੋਵਰ ਵਿਚੋਂ ਡੁਬਕੀਆਂ ਲਾ ਕੇ ਕੱਢਿਆ ਹੈ ਤੇ ਆਪਣੀ ਤੀਖਣ ਸਮਝ ਦੀ ਸਾਣ ਤੇ ਚੜ੍ਹਾ ਕੇ ਇਸ ਤਰ੍ਹਾਂ ਪੇਸ਼ ਕੀਤਾ ਹੈ ਕਿ ਸੁਤੇ ਸਿਧ ਹੀ ਤੱਤ ਭਾਵ ਹਿਰਦੇ ਅੰਦਰ ਪ੍ਰਵੇਸ਼ ਹੁੰਦਾ ਪ੍ਰਤੀਤ ਹੁੰਦਾ ਹੈ। ਹਰ ਪ੍ਰਸ਼ਨ ਦਾ ਉੱਤਰ ਜੀਵਨ ਦੀ ਕਿਸੇ ਗੁੰਝਲ ਦਾ ਹੱਲ ਦਰਸਾਉਂਦਾ ਹੈ ਤੇ ਸਫਲ ਸਮਾਜਕ ਜੀਵਨ ਲਈ ਚਾਨਣ-ਮੁਨਾਰੇ ਵਾਂਗ ਹੈ।

ਗਿਆਨੀ ਜੀ ਨੇ ਜਿਥੇ ਪੰਥ ਦੇ ਉਘੇ ਵਿਦਵਾਨ ਸੰਤ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਸੰਗਤ ਦਾ ਰਸ ਮਾਣਿਆ ਹੈ, ਉਥੇ ਨਾਲ ਨਾਲ ਸ੍ਰੀ ਕੇਸਗੜ੍ਹ ਸਾਹਿਬ (ਅਨੰਦਪੁਰ ਜੀ) ਦੇ ਗਰੰਥੀ ਦੀ ਸੇਵਾ ਵੀ ਨਿਭਾਈ ਹੈ ਤੇ ਗੁਰਮਤ ਦਾ ਚੰਗਾ ਅਧਿਐਨ ਕੀਤਾ ਹੈ। ਆਪ ਦਾ ਇਹ ਗ੍ਰੰਥ ਗੁਰਮਤ ਦਾ ਇਕ ਵਡਮੁੱਲਾ ਖ਼ਜ਼ਾਨਾ ਹੈ ਤੇ ਮੈਨੂੰ ਆਸ ਹੈ ਕਿ ਆਪ ਇਸੇ ਤਰ੍ਹਾਂ ਗੁਰਸਿੱਖਾਂ ਲਈ ਗੁਰਬਾਣੀ ਦੇ ਮਾਣਕ ਮੋਤੀਆਂ ਨੂੰ ਆਪਣੇ ਤਜਰਬੇ ਦੀ ਚਾਸ਼ਣੀ ਲਾ ਕੇ ਪੇਸ਼ ਕਰਦੇ ਰਹਿਣਗੇ। ਮੈਂ ਸਿੱਖ ਮਿਸ਼ਨਰੀ ਸੋਸਾਇਟੀ ਵੱਲੋਂ ਆਪ ਦੇ ਇਸ ਅਤੀ ਸ਼ਲਾਘਾ ਯੋਗ ਉਪਰਾਲੇ ਲਈ ਵਧਾਈ ਦਿੰਦਾ ਹਾਂ।

27, ਪੀਅਰ ਰੋਡ, — *ਸੰਗਤਾਂ ਦਾ ਦਾਸ*
ਗਰੇਵਜੈਂਡ ਕੈਂਟ, — **ਗੁਰਬਚਨ ਸਿੰਘ ਸਿੱਧੂ ਐਮ.ਏ.**
ਇੰਗਲੈਂਡ — *ਸੇਵਾਦਾਰ,*
26.7.73 — ਸਿਖ ਮਿਸ਼ਨਰੀ ਸੋਸਾਇਟੀ, ਯੂ.ਕੇ.

# S. Hazara Singh Ji Garcha, Canada

A number of years ago, Giani Mani Singh Ji seriously cherished a dream, a vision which kept on lurking, lingering on in the back of his mind, if he ever would have a spare time, he would write an epitomic of voluminous holy Granth which is an ideal catholic anthology, a repository of the wisdom of the ages, a spiritual wisdom of earlier rishis, saints, sages and seers—spiritually perfect beings and contains also the modern, fresh new light, a torch of eternal Truth by the ten Sikh Gurus.

The Guru Granth is a part of humanity's common spiritual treasure. It is now the perpetual living voice, spiritual guide for the Sikhs. Its highest Truth is that God is the universal

guiding principle of life. He is God of all human beings. We are all brothers in His sight. None is to be despised. Everyone can approach Him directly through Naam, a meditational technique. By doing so, we can get spiritual illumination, true liberation which is not an escape from time, space and causality but get spiritually enlightened wherever and whenever we may happen to be. As a result, we automatically do correct thinking, do right speaking and lastly do right deeds. Thus we automatically become what we are, worrying never what we say and what we do.

Moreover, Rev. Mani Singh realized how to bring this precious ideal within direct reach of as many people as possible. This was a useful job to do. But it required a great labour and hard struggle to accomplish this task.

However as time went on, Mani Singh intensely felt an impulsion and inner compulsion, a sincere beneficial burning desire to do something about it. Nay, he at last discerned a dire need to write a compendium for the well-being of the common man, for a spiritual welfare for the struggling humanity who work in the fields, farm and in the factories, who have no time in this present modern busy world to recognize their divinity wihtin which may help them to live 300% fully balanced life. Mani Singh also realized that inner science of true knowledge is as necessary and important as the outer conquest of nature. He also perceived that it is an unfortunate fact that human body and mind have warranties and guarantees but if we recognize the Cosmic Law, the Last Truth, causeless causes under which all the rest lesser truths of shadows shape and laws operate, we all can use them for our advantage for survival and conscious living.

Most important of all Mani Singh cherished to offer end give it all to the world what he had received from it in the form of his 'Worldly' wisdom which he gained not only throughout his public experiences when he was the Sikh Priest at the well-known Sikh Temples in India but also gained from his extensive travellings on the North American Continent, especially being priest in B.C. Sikh Temple in Canada.

Rev. Mani Singh is not only an academic Punjabi Scholar but also an out-standing, gifted and accomplished musician. While he employs sublime and noble music on the Tamboura and on the Harmonium which enables to breathe rare and pure air of the soul realm, we are always deeply delighted, profoundly touched and intensely inspired and undoubtedly believed that his music is the voice of the human soul calling on sister souls that "All is one and One is all."

Secondly, Rev. Mani Singh has a great mastery over the inspiration and deep truths in the holy Granth which seems to be the only modern "Holy of Holies" especially during these materialistic cases and comforts, these days of challenge of change, unrest and amid a sense of instant insecurity. He has imbibed and developed to a greater extent, a spiritual illumination which is the most precious common heritage to the divine man. It has naturally come out right from his heart to hand over his divine treasures—his worldly wisdom and his spiritual Jyoti—to those modern busy illiterate common people having no time at their disposal to delve deep into the essential secrets of the big holy Granth and also to those busy intellectuals who have

not much grasp to the difficult and deep involved inner meanings of the Punjabi Phraseology of the Granth Sahib.

Mani Singh has wholeheartedly dedicated his long life to the Sikh Philosophy which has now borne a rich fruit in fully integrated and exalted personality.

Now, here is the result in his precious book 'Gur Bani Parbodh Sagar'. This is the fruit of own personal spiritual experience, of a constant struggle, hard labour and long research for years, years and years. This 'Gur Bani Parbodh Sagar' will make, I am sure, the Guru Granth more accessible to busy modern man. This is the best of the best books in the Sikh Spirit. "This is unique and exemplary treatise by one of the foremost Gianis in Canada. This kind of book was highly demanded at this time. The language he uses, is very simple and intelligible even an illiterate layman can understand. He tackles the problem of deep Absolute Realm like a scientist. This brochure is dependable, informative, timely and scientific in results. It has distilled the essence of the whole big Granth, covering from the beginning to end."

Rev. Mani Singh being a spiritually enlightened modest Giani, chooses an easy style of fascinating presentation. He poses questions to simplify many intellectual problems and conflicts which face mankind and it is at the same time presenting the spiritual way of life which is the greatest contribution which Giani Ji has made to the Sikh people at large. He sets seal of his own personal spiritual progress on the soundness of the promise of complete release from sufferings, tensions and stresses and many hang-up. But if one consciously follows this little book he can get the ideal inner peace, fearlessness and serenity.

Finally, this beautiful handy book is a master-key, as it was comprehensive, giving overall view, which unlock the secrets of the inexhaustible treasure-house of the Most High. This 'Gur Bani Parbodh Sagar' reflects that Mani Singh Ji told us many times that true business of our lives is to understand and then command the invisible forces instead of letting them command and rule you.

**Hazara Singh Garcha,**
**Canada**

## ਸ. ਹਜ਼ਾਰਾ ਸਿੰਘ ਜੀ ਗਰਚਾ ਦੇ ਵਿਚਾਰਾਂ ਦਾ ਪੰਜਾਬੀ ਪ੍ਰਸ਼ਾਕਾ

ਕੁਝ ਸਾਲਾਂ ਤੋਂ ਗਿਆਨੀ ਮਨੀ ਸਿੰਘ ਜੀ ਉਸ ਸੁਪਨੇ ਨੂੰ ਰੂਪਮਾਨ ਕਰਨ ਲਈ ਸੰਜੀਦਗੀ ਨਾਲ ਤਾਂਘਦੇ ਚਲੇ ਆ ਰਹੇ ਸਨ, ਜਿਸ ਨੇ ਕਿ ਉਨ੍ਹਾਂ ਦੇ ਮਨ ਦੇ ਅੰਦਰਲੇ ਹਿੱਸੇ ਨੂੰ ਕਾਫ਼ੀ ਸਮੇਂ ਤੋਂ ਮਲਿਆ ਹੋਇਆ ਸੀ। ਗਿਆਨੀ ਜੀ ਦੀ ਜ਼ਬਰਦਸਤ ਇੱਛਾ ਸੀ ਕਿ ਜਦੋਂ ਵੀ ਵਿਹਲ ਮਿਲੀ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਗਟਾਏ ਗਿਆਨ ਬਾਰੇ ਇਕ ਮਹੱਤਵ-ਪੂਰਨ ਗ੍ਰੰਥ ਰਚਣਗੇ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਸਤਿਗੁਰਾਂ ਅਤੇ ਹੋਰ ਮਹਾਂਪੁਰਸ਼ਾਂ ਦੀ ਬਾਣੀ ਦਾ ਅਜਿਹਾ ਅਦਭੁਤ ਸੰਗ੍ਰਹਿ ਹੈ ਕਿ ਇਸ ਵਿਚ ਦਰਜ ਅਧਿਆਤਮਕ ਗਿਆਨ ਮਨੁੱਖ ਦੇ ਜੀਵਨ ਮਾਰਗ ਲਈ ਸਦੀਵ ਕਾਲ ਵਾਸਤੇ ਇਕ ਚਾਨਣ-ਮੁਨਾਰਾ ਹੋ ਨਿਬੜਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਮਾਨਵਤਾ ਦੇ ਸਮੁੱਚੇ ਆਤਮਕ ਗਿਆਨ ਭੰਡਾਰ ਦਾ ਇਕ ਮਹੱਤਵ-ਪੂਰਨ ਅੰਗ ਹੈ।

[ਗੁਰਮਤ ਮਾਰਗ 'ਤੇ ਚੱਲਣ ਵਾਲਿਆਂ ਨੂੰ ਜੀਵਨ ਸੇਧਾਂ ਦੇਣ ਵਾਸਤੇ ਇਹ ਇਕ ਸਦੀਵ ਕਾਲ ਲਈ ਜਾਗਦੀ ਜੋਤ ਹੈ। ਇਸ ਵਿਚ ਸਭ ਤੋਂ ਉੱਤਮ ਸਿਧਾਂਤ ਇਹ ਹੈ ਕਿ ਅਕਾਲ ਪੁਰਖ ਬ੍ਰਹਿਮੰਡੀ ਜੀਵਨ ਨੂੰ ਜੀਆ ਦਾਨ ਬਖ਼ਸ਼ਣ ਵਾਲੀ ਇਕੋ ਇਕ ਸ਼ਕਤੀ ਹੈ।]

ਉਹ ਸਾਰੇ ਜੀਵਾਂ ਦਾ ਰੱਬ ਹੈ। ਅਸੀਂ ਸਾਰੇ ਉਸ ਦੀ ਦ੍ਰਿਸ਼ਟੀ ਵਿਚ ਇਕ ਦੂਜੇ ਦੇ ਭਰਾ ਹਾਂ। ਕਿਸੇ ਨਾਲ ਨਫ਼ਰਤ ਕਰਨ ਦੀ ਲੋੜ ਨਹੀਂ। ਹਰ ਕੋਈ ਨਾਮ ਸਿਮਰਨ ਤੇ ਸਮਾਧੀ ਦੁਆਰਾ ਉਸ ਨੂੰ ਪ੍ਰਾਪਤ ਕਰ ਸਕਦਾ ਹੈ। ਇਸ ਮਾਰਗ 'ਤੇ ਚਲਦਿਆਂ ਅਸੀਂ ਅਧਿਆਤਮਕ ਰੌਸ਼ਨੀ ਪ੍ਰਾਪਤ ਕਰ ਸਕਦੇ ਹਾਂ, ਜਿਸਨੂੰ ਕਿ ਸਹੀ ਅਰਥਾਂ ਵਿਚ ਮੁਕਤੀ ਆਖਿਆ ਜਾ ਸਕਦਾ ਹੈ। ਗੁਰਮਤ ਅਨੁਸਾਰ ਮੁਕਤੀ ਦੇਸ਼ ਕਾਲ ਤੋਂ ਭੱਜ ਜਾਣ ਦਾ ਨਾਂ ਨਹੀਂ, ਸਗੋਂ ਜਿਥੇ ਵੀ ਅਸੀਂ ਹੋਈਏ ਅਤੇ ਜਿਸ ਹਾਲਤ ਵਿਚ ਵੀ ਵਿਚਰੀਏ, ਅਸੀਂ ਆਪ-ਮੁਹਾਰੇ ਹੀ ਸਚ ਦਾ ਚਿੰਤਨ ਕਰੀਏ, ਸਚ ਹੀ ਬੋਲੀਏ ਅਤੇ ਚੰਗੇ ਕਰਮ ਕਰਨ ਦੀ ਸਮਰਥਾ ਪ੍ਰਾਪਤ ਕਰੀਏ। ਇਸੇ ਤਰ੍ਹਾਂ ਸਾਡਾ ਜੀਵਨ ਆਪ-ਮੁਹਾਰੇ ਹੀ ਗੁਰਮਤ ਦੇ ਢਾਂਚੇ ਵਿਚ ਢਲ ਜਾਂਦਾ ਹੈ।

ਗਿਆਨੀ ਮਨੀ ਸਿੰਘ ਜੀ ਦੀ ਡੂੰਘੀ ਲਾਲਸਾ ਸੀ ਕਿ ਗੁਰਮਤ ਦੇ ਕੀਮਤੀ ਸਿਧਾਂਤਾਂ ਨੂੰ ਵੱਧ ਤੋਂ ਵੱਧ ਆਮ ਲੋਕਾਂ ਦੀ ਪਹੁੰਚ ਵਿਚ ਲਿਆਂਦਾ ਜਾ ਸਕੇ। ਇਹ ਇਕ ਮਹੱਤਵ-ਪੂਰਨ ਕਾਰਜ ਸੀ। ਪਰ ਇਸ ਕਾਰਜ ਦੀ ਪੂਰਤੀ ਲਈ ਕਰੜੀ ਮਿਹਨਤ ਅਤੇ ਸਖ਼ਤ ਜਦੋ-ਜਹਿਦ ਦੀ ਲੋੜ ਸੀ।

ਸਮੇਂ ਦੇ ਬੀਤਣ ਨਾਲ ਗਿਆਨੀ ਮਨੀ ਸਿੰਘ ਜੀ ਦੀ ਇਸ ਕਾਰਜ ਨੂੰ ਕਰਨ ਲਈ ਇੱਛਾ ਪਰਬਲ ਤੇ ਤਿੱਖੀ ਹੁੰਦੀ ਗਈ। ਉਹ ਆਮ ਲੋਕਾਂ ਦੇ ਆਤਮਕ ਭਲੇ ਲਈ ਇਸ ਕਾਰਜ ਦੀ ਪੂਰਤੀ ਦੀ ਲੋੜ ਨੂੰ ਅਤਿਅੰਤ ਮਹਿਸੂਸ ਕਰਦੇ ਸਨ। ਤਾਕਿ ਖੇਤਾਂ, ਫਾਰਮਾਂ ਅਤੇ ਕਾਰਖਾਨਿਆਂ ਵਿਚ ਉਦਰ ਪੂਰਨਾ ਲਈ ਜੂਝ ਰਹੇ ਲੋਕਾਂ ਦੀ ਆਤਮਕ ਉਨਤੀ ਵਾਸਤੇ ਕੁਝ ਕੀਤਾ ਜਾ ਸਕੇ। ਗਿਆਨੀ ਜੀ ਨੂੰ ਅਹਿਸਾਸ ਸੀ ਕਿ ਅਜ ਦੇ ਪਦਾਰਥਵਾਦੀ ਸਮਾਜ ਦੇ ਚਕਰ ਵਿਚ ਫਸੇ ਲੋਕਾਂ ਦੀ ਮਾਨਸਿਕ ਸ਼ਾਂਤੀ ਲਈ ਉਨ੍ਹਾਂ ਦੇ ਅੰਦਰ ਲੁਕੀ ਜੋਤੀ ਦਾ ਪ੍ਰਗਟਾਵਾ ਅਤੀ ਜ਼ਰੂਰੀ ਹੈ। ਗਿਆਨੀ ਮਨੀ ਸਿੰਘ ਜੀ ਦਾ ਦ੍ਰਿੜ ਨਿਸਚਾ ਸੀ ਕਿ ਜਗਤ ਨੂੰ ਜਿਤਣ ਲਈ ਮਨੁੱਖ ਨੂੰ ਆਪਣੇ ਮਨ ਨੂੰ ਕਾਬੂ ਪਾਉਣਾ ਜ਼ਰੂਰੀ ਹੈ। ਉਹ ਜਾਣਦੇ ਹਨ ਕਿ ਮਨੁੱਖ ਦਾ ਸਰੀਰ ਤੇ ਮਨ ਨਾਸ਼ਵੰਤ ਹਨ, ਪਰ ਬ੍ਰਹਿਮੰਡੀ ਜੋਤ ਅਤੇ ਜਗਤ ਜੀਵਨ ਵਿਦ ਪਸਰੇ ਹੋਏ ਸਚਾਈ ਦੇ ਸਿਧਾਂਤ ਨਾਲ ਇਕਸੁਰ ਜੀਵਨ ਨੂੰ ਵੀ ਸਾਰਥਿਕ ਬਣਾਇਆ ਜਾ ਸਕਦਾ ਹੈ।

ਗਿਆਨੀ ਮਨੀ ਸਿੰਘ ਜੀ ਦੇ ਮਨ ਵਿਚ ਸਰਬ ਸਾਧਾਰਨ ਨਾਲ ਆਪਣਾ ਗਿਆਨ ਤੇ ਤਜਰਬੇ ਸਾਂਝੇ ਕਰਨ ਦੀ ਡੂੰਘੀ ਲੋਚਾ ਸੀ। ਮਹਾਂ ਪੁਰਸ਼ਾਂ ਦੇ ਕਦਮਾਂ ਵਿਚ ਬੈਠ ਕੇ ਭਾਰਤ ਦੇ ਪ੍ਰਸਿੱਧ ਅਤੇ ਮਹੱਤਵਪੂਰਨ ਧਾਰਮਕ ਅਸਥਾਨਾਂ ਦੀ ਸੇਵਾ ਕਰਦਿਆਂ ਪੰਜਾਬ ਤੋਂ ਬਹੁਤ ਦੂਰ ਕੈਨੇਡਾ ਵਿਚ ਗ੍ਰੰਥੀ ਦੀ ਸੇਵਾ ਨਿਭਾਉਂਦਿਆਂ ਅਤੇ ਸੰਸਾਰ ਵਿਚ ਵਿਚਰਦਿਆਂ ਉਨ੍ਹਾਂ ਨੇ ਜੋ ਕੁਝ ਪ੍ਰਾਪਤ ਕੀਤਾ ਸੀ, ਉਹ ਆਮ ਜਨਤਾ ਨਾਲ ਸਾਂਝਾ ਕਰਨ ਦੀ ਪਰਬਲ ਇਛਾ ਮੁਢ ਤੋਂ ਹੀ ਉਨ੍ਹਾਂ ਦੇ ਮਨ ਵਿਚ ਕਾਇਮ ਸੀ।

ਗਿਆਨੀ ਮਨੀ ਸਿੰਘ ਜੀ ਪੰਜਾਬੀ ਅਤੇ ਗੁਰਮਤ ਦਰਸ਼ਨ ਦੇ ਪ੍ਰਸਿੱਧ ਵਿਦਵਾਨ ਹੀ ਨਹੀਂ, ਸਗੋਂ ਗੁਰਬਾਣੀ ਦੇ ਮੰਨੇ ਪ੍ਰਮੰਨੇ ਕੀਰਤਨੀਏ ਵੀ ਹਨ। ਉਹ ਤਾਨਪੂਰੇ ਅਤੇ ਹਾਰਮੋਨੀਅਮ ਦੋਹਾਂ ਸਾਜ਼ਾਂ ਨਾਲ ਇਲਾਹੀ ਕੀਰਤਨ ਦੀਆਂ ਦਿਲਾਂ ਨੂੰ ਟੁੰਬਣ ਵਾਲੀਆਂ ਧੁਨਾਂ ਛੇੜ ਕੇ ਸਰੋਤਿਆਂ ਨੂੰ ਮੁਗਧ ਕਰ ਦੇਣ ਵਿਚ ਮਾਹਿਰ ਹਨ। ਦਿਲ ਦੀਆਂ ਡੂੰਘਾਈਆਂ ਵਿਚੋਂ ਜਦੋਂ ਉਹ ਰਾਗ ਅਲਾਪਦੇ ਹਨ ਤਾਂ ਅਨੇਕਤਾ ਵਿਚ ਪਸਰੀ ਹੋਈ ਏਕਤਾ ਦਾ ਪ੍ਰਤੱਖ ਨਜ਼ਾਰਾ ਪੇਸ਼ ਕਰ ਦਿੰਦੇ ਹਨ।

ਇਸ ਦੇ ਨਾਲ ਹੀ ਗਿਆਨੀ ਮਨੀ ਸਿੰਘ ਜੀ ਨੂੰ ਪਵਿੱਤਰ ਗੁਰੂ ਗ੍ਰੰਥ ਸਾਹਿਬ ਦੀ ਫ਼ਿਲਾਸਫ਼ੀ ਦਾ ਪੂਰਾ ਗਿਆਨ ਹੈ। ਅੱਜ-ਕੱਲ੍ਹ ਦੇ ਪਦਾਰਥਵਾਦ ਦੇ ਸੁਖ ਸਵਾਦਾਂ ਕਾਰਨ ਫੈਲੀ ਹੋਈ ਮਾਨਸਿਕ ਅਸ਼ਾਂਤੀ ਨਾਲ ਦੁਖੀ ਹੋਈ ਜਨਤਾ ਲਈ ਗੁਰਮਤ ਦਰਸ਼ਨ ਹੀ ਇਕ ਮਾਤਰ ਸਹਾਰਾ ਹੈ। ਗਿਆਨੀ ਜੀ ਦਾ ਮਨ ਗੁਰਮਤ ਦੇ ਕੀਮਤੀ ਗਿਆਨ ਨਾਲ ਪ੍ਰਕਾਸ਼ਵਾਨ ਹੈ। ਉਨ੍ਹਾਂ ਵਲੋਂ ਰਚੀ ਗਈ ਪੁਸਤਕ ਉਨ੍ਹਾਂ ਦੇ ਡੂੰਘੇ ਗਿਆਨ ਅਤੇ ਅਮੀਰ ਤਜਰਬੇ ਦਾ ਸਿੱਟਾ ਹੈ, ਜਿਹੜੀ ਕਿ ਕੰਮਾਂ ਕਾਰਾਂ ਵਿਚ ਖਚਿਤ ਅਨਪੜ੍ਹ ਜਨਤਾ ਲਈ ਜਿਨ੍ਹਾਂ ਪਾਸ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੜ੍ਹਨ ਦੇ ਲਈ ਸਮਾਂ ਤੇ ਸ਼ਕਤੀ ਨਹੀਂ ਹੈ, ਇਕ ਅਮੁਲੀ ਦੇਣ ਸਿਧ ਹੋਵੇਗੀ। ਪੰਜਾਬੀ ਭਾਸ਼ਾ ਦੀ ਗੂੜ੍ਹ ਸ਼ਬਦਾਵਲੀ ਤੋਂ ਅਣਜਾਣ ਦਾਨਿਸ਼ਵਰ ਵੀ ਇਸ ਪੁਸਤਕ ਤੋਂ ਲਾਭ ਪ੍ਰਾਪਤ ਕਰ ਸਕਣਗੇ। ਗਿਆਨੀ ਮਨੀ ਸਿੰਘ ਜੀ ਨੇ ਆਪਣਾ ਜੀਵਨ ਗੁਰਮਤ ਦਰਸ਼ਨ ਦੇ ਉਪਦੇਸ਼ ਲਈ ਅਰਪਣ ਕੀਤਾ ਹੋਇਆ ਹੈ, ਜਿਸ ਸਦਕੇ ਉਹ ਉਤਮ ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਸੁਆਮੀ ਬਣ ਗਏ ਹਨ।

'ਗੁਰਬਾਣੀ ਪ੍ਰਬੋਧ ਸਾਗਰ' ਉਨ੍ਹਾਂ ਦੇ ਜੀਵਨ ਮਿਹਨਤ ਤੋਂ ਤਜਰਬਿਆਂ ਦਾ ਸਿੱਟਾ ਹੈ। ਸਾਲਾਂ ਬੱਧੀ ਕਠਨ ਘਾਲਣਾ, ਡੂੰਘੀ ਖੋਜ ਅਤੇ ਅਧਿਆਤਮਕ ਅਨੁਭਵ ਨੂੰ ਇਸ ਪੁਸਤਕ ਵਿਚ ਸਮੋ ਦਿਤਾ ਗਿਆ ਹੈ। ਮੈਨੂੰ ਨਿਸਚਾ ਹੈ ਕਿ 'ਗੁਰਬਾਣੀ ਪ੍ਰਬੋਧ ਸਾਗਰ' ਗੁਰੂ ਗ੍ਰੰਥ ਸਾਹਿਬ ਦੇ ਗੂੜ੍ਹ ਗਿਆਨ ਨੂੰ ਰੁਝੇਵਿਆਂ ਵਿਚ ਫਾਥੇ ਮਨੁੱਖਾਂ ਲਈ ਸੁਖੈਨ ਕਰਕੇ ਪੇਸ਼ ਕਰਨ ਵਿਚ ਸਫਲ ਹੋਵੇਗਾ। ਸਿੱਖੀ ਵਿਚਾਰਧਾਰਾ ਅਨੁਸਾਰ ਇਹ ਇਕ ਵਧੀਆ ਗ੍ਰੰਥ ਹੈ। ਸਭ ਤੋਂ ਪ੍ਰਸਿੱਧ ਗਿਆਨੀ ਜੀ ਵਲੋਂ ਇਹ ਇਕ ਮਹੱਤਵਪੂਰਨ ਰਚਨਾ ਹੈ। ਇਸ ਸਮੇਂ ਅਜਿਹੀ ਪੁਸਤਕ ਦੀ ਭਾਰੀ ਲੋੜ ਸੀ। ਇਸ ਪੁਸਤਕ ਦੀ ਰਚਨਾ ਲਈ ਬਹੁਤ ਸੁਖੈਨ ਤੇ ਸਰਲ ਭਾਸ਼ਾ ਵਰਤੀ ਗਈ ਹੈ, ਜਿਸ ਨੂੰ ਕਿ ਥੋੜ੍ਹੀ ਅਕਲ ਵਾਲੇ ਵੀ ਸਮਝ ਸਕਦੇ ਹਨ। ਗਿਆਨੀ ਮਨੀ ਸਿੰਘ ਜੀ ਡੂੰਘੇ ਤੇ ਅਧਿਆਤਮਕ ਮਸਲਿਆਂ ਨੂੰ ਇਕ ਵਿਗਿਆਨੀ ਦੀ ਤਰ੍ਹਾਂ ਪਾਠਕਾਂ ਅੱਗੇ ਪੇਸ਼ ਕਰਦੇ ਹਨ। ਵਿਗਿਆਨਕ ਦ੍ਰਿਸ਼ਟੀਕੋਣ ਨੂੰ ਮੁਖ ਰੱਖ ਕੇ ਲਿਖੀ ਗਈ ਇਹ ਪੁਸਤਕ ਅਮੁਲੀ ਜਾਣਕਾਰੀ ਨਾਲ ਭਰਪੂਰ ਹੈ। ਗਿਆਨੀ ਜੀ ਆਦਿ ਸ੍ਰੀ ਵਿਦਵਾਨ ਹੋਣ ਦੇ ਬਾਵਜੂਦ ਨਿਮਰਤਾ ਦੇ ਪੁੰਜ ਹਨ ਅਤੇ ਉਨ੍ਹਾਂ ਨੇ ਸਰਬ ਸਾਧਾਰਨ ਦੇ ਭਲੇ ਲਈ ਸਾਦਾ ਬੋਲੀ ਵਿਚ ਨਵੀਨ ਢੰਗ ਅਪਣਾਉਂਦਿਆਂ ਇਹ ਪੁਸਤਕ ਲਿਖੀ ਹੈ। ਮਨੁੱਖ ਮਾਤਰ ਸਾਹਮਣੇ ਜੋ ਜੀਵਨ ਗੁੰਝਲਾਂ ਹਨ, ਉਨ੍ਹਾਂ ਨੂੰ ਗਿਆਨੀ ਜੀ ਪ੍ਰਸ਼ਨਾਂ ਦੇ ਰੂਪ ਵਿਚ ਦਰਜ ਕਰਕੇ ਹਰ ਪ੍ਰਸ਼ਨ ਦਾ ਉੱਤਰ ਗੁਰਮਤ ਅਨੁਸਾਰ ਦਿੰਦੇ ਹਨ। ਇਸ ਰਚਨਾ ਦੁਆਰਾ ਸਿਖ ਪੰਥ ਦੀ ਗਿਆਨੀ ਮਨੀ ਸਿੰਘ ਜੀ ਨੇ ਬੜੀ ਨਿਗਰ ਸੇਵਾ ਕੀਤੀ ਹੈ। ਜਿਸ ਗਿਆਨ ਸਦਕੇ ਉਨ੍ਹਾਂ ਦੁਖ ਦਲਿਦਰ ਤੋਂ ਆਪ ਮੁਕਤੀ ਪ੍ਰਾਪਤ ਕੀਤੀ ਹੈ ਅਤੇ ਉਸ ਤਜਰਬੇ ਨੂੰ ਆਮ ਜਨਤਾ ਦੇ ਲਾਭ ਲਈ ਪੁਸਤਕ ਦਾ ਰੂਪ ਦਿਤਾ ਹੈ।

ਭਰੋਸੇ ਨਾਲ ਆਖਿਆ ਜਾ ਸਕਦਾ ਹੈ ਕਿ ਇਸ ਪੁਸਤਕ ਦੀ ਸਹਾਇਤਾ ਨਾਲ ਮਾਨਸਿਕ ਅਸ਼ਾਂਤੀ ਕਾਰਨ ਦੁਖੀ ਲੋਕ ਅੰਦਰੂਨੀ ਸ਼ਾਂਤੀ ਤੇ ਨਿਰਭੈਤਾ ਪ੍ਰਾਪਤ ਕਰ ਸਕਣਗੇ।

ਇਹ ਸੁੰਦਰ ਗ੍ਰੰਥ ਮਨੁੱਖੀ ਦ੍ਰਿਸ਼ਟੀ ਤੋਂ ਲੁਕੀ ਹੋਈ ਈਸ਼ਵਰੀ ਸ਼ਕਤੀ ਨੂੰ ਦ੍ਰਿਸ਼ਟਮਾਨ ਕਰਨ ਅਤੇ ਉਸ ਦੀ ਅਪਾਰ ਸੁੰਦਰਤਾ ਨੂੰ ਮਨੁੱਖ ਮਾਤਰ ਦੀ ਪਹੁੰਚ ਵਿਚ ਲਿਆਉਣ ਲਈ ਸਹਾਈ ਸਿਧ ਹੋ ਸਕਦਾ ਹੈ। ਇਸ ਗ੍ਰੰਥ ਵਿਚ ਉਸ ਸੁੰਦਰ ਸਿਧਾਂਤ ਦਾ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ, ਜਿਹੜਾ ਕਿ ਗਿਆਨੀ ਜੀ ਆਪਣੇ ਉਪਦੇਸ਼ਾਂ ਵਿਚ ਸਾਡੇ ਸਾਹਮਣੇ ਰਖਦੇ ਰਹੇ ਹਨ। ਭਾਵ ਇਹ ਕਿ ਮਨੁੱਖ ਨੂੰ ਪ੍ਰਾਕ੍ਰਿਤਕ ਸ਼ਕਤੀਆਂ ਦਾ ਗੁਲਾਮ ਨਹੀਂ ਬਣਨਾ ਚਾਹੀਦਾ। ਸਗੋਂ ਉਨ੍ਹਾਂ ਦਾ ਸੁਆਮੀ ਬਣ ਕੇ ਇਨ੍ਹਾਂ ਸ਼ਕਤੀਆਂ ਨੂੰ ਆਪਣੇ ਤੇ ਮਨੁੱਖੀ ਸਮਾਜ ਦੇ ਲਾਭ ਲਈ ਵਰਤਣਾ ਹੀ ਮਨੁੱਖੀ ਜ਼ਿੰਦਗੀ ਦੀ ਸਫਲਤਾ ਹੈ।

ਸ਼ੁਭ ਚਿੰਤਕ

**ਹਜ਼ਾਰਾ ਸਿੰਘ ਗਰਚਾ**
5326, ਫਲੀਮਿੰਗ ਸਟਰੀਟ
ਵੈਨਕੋਵਰ, ਕੈਨੇਡਾ

# 'ਗੁਰਬਾਣੀ ਪ੍ਰਬੋਧ ਸਾਗਰ' ਦੇ ਕਿਨਾਰੇ ਤੋਂ ਦ੍ਰਿਸ਼

ਇਸ ਸਦਾ ਜੀਊਣ ਵਾਲੇ ਆਪਣੀ ਕਿਸਮ ਦੇ ਅਲੌਕਿਕ ਤੇ ਪਹਿਲੇ ਗ੍ਰੰਥ 'ਗੁਰਬਾਣੀ ਪ੍ਰਬੋਧ ਸਾਗਰ' ਨੂੰ ਪਾਠਕਾਂ ਨਾਲ ਪ੍ਰੀਚਿਤ ਕਰਵਾਉਣ ਵਿਚ ਮੈਂ ਇਕ ਅਨੋਖੀ ਹੀ ਪ੍ਰਸੰਨਤਾ ਪ੍ਰਤੀਤ ਕਰਦਾ ਹਾਂ ਤੇ ਮਾਣ ਸਮਝਦਾ ਹਾਂ। ਕਿਨ੍ਹਾਂ ਹਾਲਾਤ ਵਿਚ ਤੇ ਕਿਨ੍ਹਾਂ ਅਵਸਥਾਵਾਂ ਵਿਚੋਂ ਲੰਘ ਕੇ ਅਨਿੰਨ ਪਰੇਮੀ ਤੇ ਸੁਹਿਰਦ ਸਿੰਘ ਸਾਹਿਬ ਭਾਈ ਮਨੀ ਸਿੰਘ ਜੀ ਨੇ ਇਹ ਪੁਸਤਕ ਤਿਆਰ ਕੀਤੀ ਹੈ ਤੇ ਕਿਵੇਂ ਉਨ੍ਹਾਂ ਨੂੰ ਪ੍ਰੇਰਨਾ ਹੋਈ, ਇਹ ਵੀ ਗੁਰਬਾਣੀ ਤੇ ਸਿਖ ਧਰਮ ਦੇ ਜਗਿਆਸੂਆਂ ਲਈ ਇਕ ਦਿਲਚਸਪ ਤੇ ਪ੍ਰੇਰਨਾ ਦੇਣ ਵਾਲੀ ਅਨੋਖੀ ਕਥਾ ਹੈ, ਜੋ ਗਿਆਨੀ ਜੀ ਨੇ ਆਪ ਹੀ ਇਸੇ ਪੋਥੀ ਦੇ ਪੰਨਾ ੩੩ ਤੋਂ ੪੭ ਤਕ ਉਥੇ ਸਵਿਸਥਾਰ ਲਿਖ ਦਿਤੀ ਹੈ।

ਮੈਂ ਤਾਂ ਸਫਾ ੬੦ ਤੋਂ ਪਿਛੋਂ, ਇਸ ਪੁਸਤਕ ਰੂਪੀ ਸਮੁੰਦਰ ਦਾ ਜੋ ਦ੍ਰਿਸ਼ ਹੈ, ਉਸ ਵੱਲ ਇਕ ਝਾਤ ਪਾਉਣੀ ਹੈ। ਲੇਖਕ ਸਬੰਧੀ ਮੈਂ ਇੰਨਾ ਹੀ ਕਹਿਣਾ ਹੈ ਕਿ ਉਹ ਜੀਵਨ ਵਾਲੇ ਦੁਨੀਆਂ ਉਤੇ ਘੁੰਮੇ ਹੋਏ ਤੇ ਗੁਰਬਾਣੀ ਦੀ ਬਹੁਤ ਸੋਝੀ ਰਖਦੇ ਹਨ। ਮੈਨੂੰ ਪਹਿਲੀ ਵਾਰ ਉਨ੍ਹਾਂ ਦੇ ਦਰਸ਼ਨ ਈਸਟ ਹੈਮ ਲੰਡਨ ਦੇ ਗੁਰਦੁਆਰੇ 'ਦਸਮੇਸ਼ ਦਰਬਾਰ' ਵਿਚ

ਸੰਨ ੧੯੭੨ ਵਿਚ ਹੋਏ ਸਨ ਤੇ ਉਸ ਦਿਨ ਤੋਂ ਹੀ ਮੈਂ ਉਨ੍ਹਾਂ ਨੂੰ ਪਰੇਮ ਤੇ ਸਤਿਕਾਰ ਦੇ ਅਧਿਕਾਰੀ ਸਮਝਦਾ ਹਾਂ।

ਪੁਸਤਕ ਬਾਬਤ ਸਾਰੰਸ਼ ਰੂਪ ਵਿਚ ਇਉਂ ਕਹਿਣਾ ਬਣਦਾ ਹੈ ਕਿ ਅਥਾਹ ਲਗਨ, ਸਬਰ ਤੇ ਅਨਿੰਨ ਸ਼ਰਧਾ ਤੇ ਪਰੇਮ ਨਾਲ ਆਪਣੇ ਉਮਰ ਭਰ ਦੇ ਤਜਰਬੇ, ਪੱਕੇ ਹੋਏ ਸਿਦਕ ਤੇ ਭਰੋਸੇ ਨੂੰ ਵਰਤ ਕੇ ਉਨ੍ਹਾਂ ਨੇ ਇਹ ਵੱਡੇ ਅਕਾਰ ਦੀ ਰਚਨਾ ਤਿਆਰ ਕੀਤੀ ਹੈ। ਇਸ ਵਿਚ ਪ੍ਰਸ਼ਨੋਤਰੀ ਦੇ ਰੂਪ ਵਿਚ ੧੪੩੦ ਪ੍ਰਸ਼ਨਾਂ ਦੇ ਉੱਤਰ ਦਿਤੇ ਹਨ, ਜੋ ਗੁਰਮਤ ਅਨੁਸਾਰ, ਗੁਰਬਾਣੀ ਦੇ ਆਸ਼ੇ ਦੇ ਅਨਕੂਲ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਮਹਾਂਵਾਕਾਂ ਦੇ ਨਾਲ ਨਾਲ ਚਲਦੇ ਤੇ ਇਉਂ ਗੁਰਬਾਣੀ ਦੇ ਆਸਰੇ ਤੇ ਅਧਾਰ ਉਤੇ ਹਨ। ਉਨ੍ਹਾਂ ਨੇ ਹਰ ਪ੍ਰਸ਼ਨ ਦਾ ਉੱਤਰ ਗੁਰਬਾਣੀ ਦੀ ਇਕ (ਜਾਂ ਵਧੀਕ) ਤੁਕਾਂ ਰਾਹੀਂ ਦਿਤਾ ਹੈ। ਇਥੇ ਹੀ ਬੱਸ ਨਹੀਂ, ਜਿਸ ਤੁਕ ਰਾਹੀਂ ਉੱਤਰ ਦਿਤਾ ਹੈ, ਉਸ ਤੁਕ ਦਾ ਭਾਵਾਰਥ ਆਪਣੇ ਵਲੋਂ ਸਪਸ਼ਟ ਤੇ ਸੁਖੈਨ ਸ਼ਬਦਾਂ ਵਿਚ ਸਮਝਾ ਦਿਤਾ ਹੈ ਤਾਂ ਜੋ ਪਾਠਕ ਨੂੰ ਅਰਥਾਂ ਜਾਂ ਭਾਵ ਸਬੰਧੀ ਭੀ ਕੋਈ ਧੁੰਧਲਾਪਣ, ਭੁਲੇਖਾ ਜਾਂ ਕਠਿਨਾਈ ਨਾ ਰਹੇ।

ਫੇਰ ਜਿਥੇ ਗੁਰਬਾਣੀ ਦੇ ਵਾਕ ਸੰਬੰਧੀ ਕੋਈ ਵਧੇਰੇ ਜਾਣਕਾਰੀ ਦਿਤੀ ਜਾ ਸਕਦੀ ਸੀ, ਉਹ ਭੀ ਦਸ ਦਿਤੀ ਹੈ, ਜਿਵੇਂ ਪਹਿਲੇ ਹੀ ਸਫੇ (੬੦) ਉਤੇ ਮੂਲ ਮੰਤਰ ਬਾਬਤ ਤੇ ਉਸ ਦੇ ਰੂਪਾਂਤਰਾਂ ਸੰਬੰਧੀ।

ਪ੍ਰਸ਼ਨਾਂ ਦੇ ਉੱਤਰਾਂ ਵਿਚ ਗੁਰਬਾਣੀ ਦੀਆਂ ਜੋ ਤੁਕਾਂ ਲਈਆਂ ਹਨ, ਉਨ੍ਹਾਂ ਦਾ ਪੰਨਾ, ਮਹਲਾ, ਸ਼ਬਦ ਨੰਬਰ ਬਾਕਾਇਦਾ ਹਰ ਤੁਕ (ਜਾਂ ਤੁਕਾਂ ਜਿਥੇ ਵਧੀਕ ਹਨ) ਨਾਲ ਦਿਤਾ ਹੈ, ਤਾਕਿ ਜੇ ਕੋਈ ਪਾਠਕ ਮੂਲ ਰੂਪ ਵਿਚ ਸਾਰਾ ਸ਼ਬਦ ਜਾਂ ਸਲੋਕ ਵੇਖਣਾ ਚਾਹੇ ਤਾਂ ਸੁਭਾਵਕ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਉਸਦਾ ਪਾਠ ਕਰ ਲਵੇ।

ਇਹ ਕੁਝ ਕਰਦਿਆਂ ਵਿਉਂਤ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਿਆਂ ਦੀ ਹੀ ਰਖੀ ਹੈ ਭਾਵ ਇਹ ਕਿ ਪਹਿਲਾਂ ਪੰਨਾ ਇਕ ਸੰਬੰਧਤ ਪ੍ਰਸ਼ਨ ਹਨ ਤੇ ਫੇਰ ਪੰਨਾ ਦੋ ਨਾਲ, ਇਉਂ ਪੰਨਾ ੧੪੩੦ ਤਕ। ਆਦਿ ਗੁਰੂ ਗ੍ਰੰਥ ਸਾਹਿਬ ਵਾਂਗ ਹੀ, ਰਾਗਾਂ ਦੀ ਵੰਡ ਵੀ ਕਾਇਮ ਰਖੀ ਹੈ ਤੇ ਵਖਰੇ ਟਾਈਪ ਵਿਚ ਉਸ ਰਾਗ ਦੀ ਬਾਣੀ ਜਾਂ ਪ੍ਰਸ਼ਨਾਂ ਦੇ ਅਰੰਭ ਵਿਚ ਰਾਗ ਦਾ ਨਾਂ ਛਾਪ ਦਿਤਾ ਹੈ।

ਇਕ ਹੋਰ ਵਾਧਾ ਇਹ ਹੈ ਕਿ ਅਖਰ ਕ੍ਰਮ ਅਨੁਸਾਰ ਇਕ ਤਤਕਰਾ ਉਨ੍ਹਾਂ ਪ੍ਰਸ਼ਨਾਂ ਦਾ ਦੇ ਦਿਤਾ ਹੈ ਤਾਕਿ ਜਿਸ ਪੁੱਛ ਦਾ ਜਵਾਬ ਕਿਸੇ ਪਰੇਮੀ ਨੇ ਲੱਭਣਾ ਹੋਵੇ, ਸੌਖਾ ਹੀ ਭਾਲ ਸਕੇ। ਪ੍ਰਸ਼ਨਾਂ ਦੇ ਨੰਬਰ ਭੀ ਇਸੇ ਸੁਖੈਨਤਾ ਲਈ ਲਾ ਦਿਤੇ ਹਨ।

ਇਉਂ ਪ੍ਰਦੇਸ਼ਾਂ ਵਿਚ ਗ੍ਰੰਥੀ ਦੀ ਸੇਵਾ ਭੁਗਤਾਉਂਦਿਆਂ ਤੇ ਕਿਰਤ ਕਰਦਿਆਂ ਆਪ ਨੇ ਸਿੱਖ ਪੰਥ, ਪ੍ਰੇਮੀਆਂ ਤੇ ਖੋਜੀਆਂ ਲਈ ਮੋਤੀਆਂ ਦਾ ਭਰਿਆ, ਗਿਆਨ ਸਾਗਰ ਰਚ ਦਿਤਾ ਹੈ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਇਹ ਪੁਸਤਕ ਸ: ਬ: ਭਾਈ ਕਾਹਨ ਸਿੰਘ ਜੀ ਰਚਿਤ ਗ੍ਰੰਥਾਂ 'ਗੁਰਮਤ ਸੁਧਾਕਰ' ਤੇ 'ਗੁਰਮਤ ਪ੍ਰਭਾਕਰ' ਵਾਂਗ ਹੀ ਹਵਾਲਾ ਪੁਸਤਕ ਦਾ ਰੂਪ ਧਾਰ ਲਏਗੀ ਜਿਸ ਤੋਂ ਨਿਤਾ ਪ੍ਰਤੀ ਲਭ ਕੇ ਵਿਦਵਾਨ, ਖੋਜੀ ਤੇ ਪਰੇਮੀ ਆਉਣ ਵਾਲੇ ਸਮੇਂ ਵਿਚ ਲਾਭ ਲੈਣਗੇ। ਮੈਨੂੰ ਆਸ ਹੈ ਕਿ ਸਾਡੇ ਕਥਾਕਾਰ, ਪ੍ਰਚਾਰਕ, ਵਿਆਖਿਆਕਾਰ ਅਤੇ ਨਾਲ ਹੀ ਸਰਬਤ ਗੁਰਸਿਖ ਮਾਈ ਭਾਈ ਇਸ ਪੁਸਤਕ ਤੋਂ ਚਾਨਣ, ਗਿਆਨ ਤੇ ਪਰੇਮ ਕਣੀ ਪ੍ਰਾਪਤ ਕਰਦੇ ਰਹਿਣਗੇ ਅਤੇ ਪੰਥ ਵਲੋਂ ਇਸ ਗ੍ਰੰਥ ਨੂੰ ਲੋੜੀਂਦਾ ਸਤਿਕਾਰ ਤੇ ਸਵਾਗਤ ਪ੍ਰਾਪਤ ਹੋਵੇਗਾ।

੨, ਉਤਮ ਗੜ੍ਹ, ਅੰਮ੍ਰਿਤਸਰ — ਸ.ਸ. ਅਮੋਲ

੨੫-੩-੭੪

## ਪ੍ਰਿੰਸੀਪਲ ਸਤਿਬੀਰ ਸਿੰਘ ਜੀ ਪਟਿਆਲਾ

ਜਪੁ ਜੀ ਨਿਤਨੇਮ ਦੀ ਮੁਖ ਬਾਣੀ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੀ ਵੀ ਮੁਖ ਹੈ। ਜਪੁ ਜੀ ਵਿਚ ਕੋਈ 'ਰਹਾਉ' ਨਹੀਂ ਅਤੇ ਜੇ ਜਪੁ ਸਾਹਿਬ ਨੂੰ ਹੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਰਹਾਉ' ਆਖ ਲਈਏ ਤਾਂ ਕੋਈ ਕੁਢੁਕਵੀਂ ਗੱਲ ਨਹੀਂ। ਸੋ ਜਪੁ ਸਾਹਿਬ ਦਾ ਹਾਥ ਪਾਉਣਾ ਬਹੁਤ ਕਠਿਨ ਹੈ। ਸ਼ਾਇਦ ਇਸੇ ਲਈ ਮੁਸ਼ਕਲ ਨੂੰ ਆਸਾਨ ਕਰਨ ਲਈ ਗੁਰੂ ਨਾਨਕ ਪਾਤਸ਼ਾਹ ਨੇ ਜਪੁ ਜੀ ਵਿਚ ਅੱਠ ਮੁਖ ਸਵਾਲ ਕੀਤੇ ਅਤੇ ਫਿਰ ਉਨ੍ਹਾਂ ਦਾ ਉੱਤਰ ਵੀ ਉਥੇ ਹੀ ਰਖ ਦਿਤਾ

ਤਾਕਿ ਜਗਿਆਸੂ ਦੀ ਘਾਲ ਥਾਂਇ ਪਵੇ। ਗੱਲ ਕੀ ਜਦ ਸਿਧਾਂਤ ਸਮਝਣ ਵਿਚ ਕਠਨਾਈ ਦਿਸੇ ਤਾਂ ਆਸਾਨ ਢੰਗ ਹੈ, ਉਸ ਨੂੰ ਸਵਾਲਾਂ ਜਵਾਬਾਂ ਵਿਚ ਕਰ ਦਿਤਾ ਜਾਏ। ਫਿਰ ਜਦ ਗੁਰੂ ਨਾਨਕ ਦੇਵ ਜੀ ਨੇ ਨਾਮ ਦੀ ਵਡਿਆਈ ਸਿਧਾਂ ਨੂੰ ਦਰਸਾਉਣੀ ਸੀ ਤਾਂ ਸਮੁੱਚਾ 'ਸਿਧ ਗੋਸਟਿ' ਹੀ ਸਵਾਲਾਂ ਜਵਾਬਾਂ ਵਿਚ ਲਿਖਿਆ। ਗੁਰੂ ਗ੍ਰੰਥ ਸਾਹਿਬ ਮਨ ਤਰੰਗਾਂ ਨੂੰ ਸ਼ਾਂਤ ਕਰਨ ਲਈ ਹੀ ਸਾਜਿਆ ਗਿਆ ਹੈ। ਪਾਠ ਕਰਦੇ ਚਿਤ ਦਰਸ਼ਨ ਦੀਦਾਰ ਨੂੰ ਚਾਹੁੰਦਾ ਹੈ ਅਤੇ ਜਦ ਤਕ ਸਹੀ ਉੱਤਰ ਨਾ ਮਿਲੇ, ਮਨ ਉਤਾਵਲਾ ਹੋ ਹੋ ਉਠਦਾ ਹੈ। ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਨੂੰ ਐਸਾ ਖ਼ਿਆਲ ਉਠਿਆ ਅਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਪ੍ਰੇਰਿਆ ਤਾਂ ਗੁਰੂ ਗ੍ਰੰਥ ਸਾਹਿਬ ਦੇ ੧੪੩੦ ਪੰਨਿਆਂ ਤੇ ਖਿਲਰੇ ੧੪੩੦ ਪ੍ਰਸ਼ਨਾਂ ਦੇ ਉੱਤਰ ਉਨ੍ਹਾਂ ਕਈ ਸਾਲ ਦੀ ਮੇਹਨਤ ਉਪਰੰਤ ਲਿਖੇ। ਇਕ ਮਿਲਣੀ ਵੇਲੇ ਜਦ ਗਿਆਨੀ ਜੀ ਨੇ ਮੈਨੂੰ ਕੁਝ ਸਵਾਲਾਂ ਦੇ ਉੱਤਰ ਸੁਣਾਏ ਤਾਂ ਮੇਰਾ ਪ੍ਰਸੰਨ ਹੋਣਾ ਕੁਦਰਤੀ ਸੀ। ਸੋ ਅਜ ਇਸ ਪੁਸਤਕ ਨੂੰ ਛਪਿਆ ਦੇਖ ਕੇ ਤਸੱਲੀ ਭਰੀ ਖ਼ੁਸ਼ੀ ਹੋ ਰਹੀ ਹੈ। ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਨੇ ਅਧਿਆਵਾਂ ਦਾ ਨਾਂ ਤਰੰਗ ਰੱਖਿਆ ਹੈ। ਤਰੰਗ (ਲਹਿਰ) ਹੀ ਉੱਤਰ ਪਾ ਕੇ ਸ਼ਾਂਤ ਕਰਨੀ ਹੈ। ਇਸ ਪੁਸਤਕ ਵਿਚ ਚੌਦਾਂ ਤਰੰਗ ਹਨ ਅਤੇ ਤਕਰੀਬਨ ੧੪੩੦ ਸਵਾਲ ਹਨ। ਇਹ ਹੁਣ ਕੋਈ ਪੜ੍ਹਨ ਬਾਅਦ ਹੀ ਜਾਣ ਸਕੇਗਾ ਕਿ ਕਿਤਨੀ ਕਰੜੀ ਘਾਲ ਹੋਈ ਹੈ। ਤਕਰੀਬਨ ਹਰ ਉੱਠਦੇ ਸਵਾਲ ਦਾ ਉੱਤਰ ਗੁਰਬਾਣੀ ਵਿਚ ਮਿਲ ਜਾਂਦਾ ਹੈ। ਜਿਵੇਂ ਮੂਲ ਪ੍ਰਸ਼ਨ ਹੈ, ਜਿਸ ਨੇ ਬੁੱਧ ਜੀ ਨੂੰ ਵੀ ਕਈ ਸਾਲ ਚਿੰਤਾਤੁਰ ਰਖਿਆ ਹੈ ਕਿ ਮਨੁੱਖ ਦੁਖੀ ਕਿਉਂ ਹੈ ? ਗੁਰੂ ਅਰਜਨ ਦੇਵ ਜੀ ਨੇ ਸ਼ਬਦਾਂ ਵਿਚ ਉੱਤਰ ਦਿਤਾ ਹੈ ਕਿ ਇਨਸਾਨ ਦੁਖੀ ਹੈ ਰਸ ਭੋਗਣ ਕਰਕੇ, ਮੰਗਾਲੀ ਪਾਈ ਰਖਣ ਕਰਕੇ ਅਤੇ ਉਸ ਨੂੰ ਭੁਲਣ ਕਰਕੇ।

**ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥**
**ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ॥**
**ਕਰਤਾ ਚਿਤਿ ਨ ਆਵਈ........** *(ਸ੍ਰੀਰਾਗੁ ਮ: ੫)*

ਸੋ ਅਗਲਾ ਸਵਾਲ ਸੁਭਾਵਕ ਹੈ ਕਿ ਸੁਖੀ ਕੌਣ ਹੈ ਤਾਂ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਵਿਚੋਂ ਉੱਤਰ ਦਿਤਾ ਹੈ ਕਿ ਸੁਖੀ ਜੀਵਨ ਉਸਦਾ ਹੈ ਜਿਸ ਨੇ ਸਾਰੀ ਜ਼ਿੰਦਗੀ ਗੁਰੂ ਵੱਲ ਮੂੰਹ ਕਰਕੇ ਗੁਜ਼ਾਰੀ ਹੈ ਅਤੇ ਗੁਰਮੁਖ ਦੀ ਨਿਸ਼ਾਨੀ ਗੁਰੂ ਅਮਰਦਾਸ ਜੀ ਦੇ ਸ਼ਬਦਾਂ ਵਿਚ ਦਰਸਾਈ ਹੈ ਕਿ :

**ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ॥** *(ਸ੍ਰੀ ਰਾਗੁ ਮ: ੩)*

ਫਿਰ ਨਾਲ ਹੀ ਸਵਾਲ ਹੈ ਕਿ ਮਨਮੁਖ ਕੌਣ ਹਨ ਤਾਂ ਉੱਤਰ ਦਿਤਾ ਨੇ ਕਿ ਨਾ ਹੀ ਤਾਂ ਉਨ੍ਹਾਂ ਦੀ ਵਾਹਿਗੁਰੂ ਵਲ ਰਸਾਈ ਹੈ ਅਤੇ ਨ ਖੇੜਾ। 'ਓਨਾ ਸਬਦੁ ਨ ਨਾਉ'

ਕਈ ਹੋਰ ਮੁਢਲੇ ਪ੍ਰਸ਼ਨਾਂ ਦੇ ਉਤਰ ਵੀ ਢੂੰਡ ਕਢੇ ਹਨ। ਜਿਵੇਂ ਜੋ ਲੋਕ ਤਵੀਤ ਆਦਿ ਲਿਖ ਕੇ ਗਲ ਪਾ ਲੈਂਦੇ ਹਨ ਇਸ ਤਰ੍ਹਾਂ ਕਰਨਾ ਠੀਕ ਹੈ ? ਤਾਂ ਉੱਤਰ ਦੇ ਕੇ ਭੁਲੇਖਾ ਕਢ ਦਿਤਾ ਹੈ ਕਿ ਸ਼ਬਦ ਹਿਰਦੇ 'ਤੇ ਲਿਖਣਾ ਹੈ ਯਾ ਕਾਗਜ਼ਾਂ 'ਤੇ ਲਿਖ ਗਲ ਲਟਕਾਉਣਾ ਹੈ।

**ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ॥** *(ਸ੍ਰੀਰਾਗੁ ਮਹਲਾ ੩)*

ਇਸ ਤਰ੍ਹਾਂ ਕਈ ਪ੍ਰਸ਼ਨ, ਮੰਗਣੀ ਕਰਣੀ ਚਾਹੀਦੀ ਹੈ, ਮਨ ਇਕਾਗਰ ਕਰਨ ਦਾ ਰਾਹ ਕੀ ਹੈ ? ਤਨ ਵਿਚੋਂ ਮਨ ਨੂੰ ਕਿਵੇਂ ਦੇਖਣਾ ਹੈ ? ਮਾਂ, ਬਾਪ, ਭਰਾਵਾਂ ਦਾ ਕੀ ਕਰਤਵ ਹੈ, ਜੈਸੇ ਪ੍ਰਸ਼ਨ ਤੇ ਉੱਤਰ ਦਸੇ ਹਨ। ਇਕ ਸਿਖਰ ਦਾ ਸਵਾਲ ਹੈ ਕਿ ਨਾਮ ਜੋ ਹਰ ਥਾਂ ਸਮਾਇਆ ਹੈ ਤਾਂ ਹਰ ਕਿਸੇ ਨੂੰ ਪ੍ਰਾਪਤ ਕਿਉਂ ਨਹੀਂ ਹੋ ਜਾਂਦਾ। ਕੈਸੀ ਸਰਲਤਾ ਨਾਲ ਉੱਤਰ ਦਿਤਾ ਕਿ :

**ਨਾਮਿ ਸਮਾਵੈ ਜੋ ਭਾਡਾ ਹੋਇ॥ ਊਂਧੈ ਭਾਂਡੈ ਟਿਕੈ ਨ ਕੋਇ॥** *(ਗਉੜੀ ਗੁਆ: ਮ: ੩)*

ਮੇਰੇ ਖ਼ਿਆਲ ਵਿਚ ਇਹ ਜਿਲਦ ਗੁਰਬਾਣੀ ਅਨੁਸਾਰ ਸਦਾਚਾਰਕ ਨਿਯਮਾਵਲੀ (ਮਾਰਲ ਕੋਡ ਔਫ ਐਥਿਕਸ) ਹੀ ਬਣ ਗਿਆ ਹੈ।

ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਨੇ ਮੁਢਲੀ ਵਿਦਿਆ ਪ੍ਰਾਪਤ ਕਰ ਰੋਪੜ ਤੋਂ ਕਥਾ ਵਿਆਖਿਆ ਸ਼ੁਰੂ ਕੀਤੀ। ਕੇਸਗੜ੍ਹ ਸਾਹਿਬ, ਪਟਨਾ ਸਾਹਿਬ ਵੀ ਕਥਾ ਕਰਦੇ ਰਹੇ। ਕਾਨ੍ਹਪੁਰ ਵਿਚ ਮੈਂ ਇਨ੍ਹਾਂ ਦੀ ਕਥਾ ਦਾ ਪ੍ਰਭਾਵ

ਸੰਗਤਾਂ 'ਤੇ ਦੇਖਦਾ ਰਿਹਾਂ। ਦਿੱਲੀ ਸੀਸ ਗੰਜ ਤੇ ਫਿਰ ਮਿਲਟਰੀ ਦੇ ਗੁਰਦੁਆਰੇ ਡਿਗਸ਼ਈ ਵਿਚ ਵੀ ਸੇਵਾ ਕਰਦੇ ਰਹੇ। ਦੇਸੋਂ ਬਾਹਰ ਕੈਨੇਡਾ ਵੈਨਕੋਵਰ ਤੇ ਇੰਗਲੈਂਡ ਸਿੱਖੀ ਦ੍ਰਿੜ੍ਹ ਕਰਵਾਉਂਦੇ ਰਹੇ। ੫੦੧ ਅਮੋਲ ਬੋਲ ਇਕੱਠੇ ਕਰ ਕੇ ਛਾਪੇ ਜੋ ਉਨ੍ਹਾਂ ਦਾ ਹੰਸ ਰੁਚੀ ਦਾ ਲਖਾਇਕ ਹੈ। ਉਨ੍ਹਾਂ ਅਮੋਲ ਬੋਲਾਂ ਵਿਚ ਹੀ ਇਕ ਬਚਨ ਹੈ 'ਅਸਲ ਫਕੀਰ ਚੁੱਪ ਕਰਨ ਸਮੇਂ ਰੱਬ ਦਾ ਧਿਆਨ ਰਖਦਾ ਹੈ ਤੇ ਬੋਲਣ ਸਮੇਂ ਰੱਬ ਦਾ ਜ਼ਿਕਰ'। ਮੈਂ ਸਿਰਫ਼ ਇਸ ਨੂੰ ਜ਼ਰਾ ਕੁ ਬਦਲਾਉਣਾ ਹੈ। ਅਸਲ ਵਿਦਵਾਨ ਬੋਲਣ ਵੇਲੇ ਕੇਵਲ ਉਸਦਾ ਹੀ ਜ਼ਿਕਰ ਕਰਦਾ ਹੈ ਅਤੇ ਲਿਖਣ ਵੇਲੇ ਉਸ ਦੀ ਉਸਤਤੀ। ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਮੈਨੂੰ ਐਸੇ ਹੀ ਵਿਦਵਾਨ ਦਿਸੇ ਹਨ। ਮੈਨੂੰ ਪੂਰਨ ਆਸ ਹੈ ਕਿ ਇਸ 'ਗੁਰਬਾਣੀ ਪ੍ਰਬੋਧ ਸਾਗਰ' ਨੂੰ ਪੰਥ ਅਤੇ ਵਿਦਵਾਨਾਂ ਵਲੋਂ ਸ਼ਲਾਘਾ ਮਿਲੇਗੀ।

**(ਪ੍ਰਿੰ:) ਸਤਿਬੀਰ ਸਿੰਘ ਪਟਿਆਲਾ**

# ਡਾ. ਤਾਰਨ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਸਜਿੰਦ ਗੁਰੂ ਹਨ। ਇਹ ਹਰ ਸਮੇਂ ਅਗਵਾਈ ਦਿੰਦੇ ਰਹੇ ਹਨ ਅਤੇ ਦਿੰਦੇ ਰਹਿਣਗੇ। ਪਰ ਇਸ ਮਹਾਨ ਗ੍ਰੰਥ ਤੋਂ ਹਰ ਸਮੇਂ ਤੇ ਸਥਾਨ ਦੀ ਹਾਲਤ ਵਿਚ ਅਗਵਾਈ ਲੈਣ ਲਈ ਇਸ ਦੀ ਨਵੀਨ ਵਿਆਖਿਆ ਦੀ ਲੋੜ ਹੈ। ਸਿੱਖ ਮਹਾਂ ਪੁਰਖ, ਅਨਭਵੀ ਸੰਤ, ਮਹਾਤਮਾ ਤੇ ਬੁੱਧੀਜੀਵੀ ਵਿਦਵਾਨ ਇਹ ਵਿਆਖਿਆ ਨਵੇਂ ਨਵੇਂ ਢੰਗਾਂ ਅਨੁਸਾਰ ਸਦਾ ਕਰਦੇ ਹਨ ਅਤੇ ਸਦਾ ਕਰਦੇ ਰਹਿਣਗੇ। ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਨੇ ਪੁਸਤਕ 'ਗੁਰਬਾਣੀ ਪ੍ਰਬੋਧ ਸਾਗਰ' ਵਿਚ ਜੋ ਵਿਆਖਿਆ ਵਿਧੀ ਅਪਣਾਈ ਹੈ, ਉਹ ਬੜੀ ਉਤਮ, ਰਸੀਲੀ ਤੇ ਲਾਭ ਦੇਣ ਵਾਲੀ ਹੈ, ਉਨ੍ਹਾਂ ਨੇ ਸਾਰੀ ਬਾਣੀ ਦੇ ਗੰਭੀਰ ਪਾਠ ਉਪਰੰਤ ਇਸ ਦੇ ਕੇਂਦਰੀ ਵਿਸ਼ਿਆਂ ਬਾਰੇ ੧੪੩੦ ਪ੍ਰਸ਼ਨ ਉਠਾਏ ਹਨ ਅਤੇ ਗੁਰਬਾਣੀ ਵਿਚੋਂ ਖੁਭਵੀਆਂ, ਮੌਕੇ ਮਾਹੌਲ ਵਿਚ ਢੁਕਦੀਆਂ ਤੁਕਾਂ ਲਭ ਕੇ, ਉਨ੍ਹਾਂ ਪ੍ਰਸ਼ਨਾਂ ਦੇ ਯੋਗ ਉੱਤਰ ਦਿਤੇ ਹਨ। ਇਸ ਹੁਨਰ ਲਈ ਜਿਥੇ ਵਿਸ਼ਾਲ ਤੇ ਗੰਭੀਰ ਅਧਿਐਨ ਦੀ ਲੋੜ ਹੈ, ਉਥੇ ਸਪਸ਼ਟ, ਦ੍ਰਿੜ੍ਹ ਨਿਰਪੱਖ, ਚੇਤੰਨ, ਸਿਦਕਬੰਦ, ਪਰੰਪਰਾ ਦੇ ਜਾਣੂ ਤੇ ਹਮਦਰਦ ਹੋਣ ਦੀ ਵੀ ਬੜੀ ਲੋੜ ਹੈ। ਸਿੰਘ ਸਾਹਿਬ ਇਨ੍ਹਾਂ ਮਿਆਰਾਂ ਨੂੰ ਪਹੁੰਚਦੇ ਹਨ। 'ਗੁਰਬਾਣੀ ਪ੍ਰਬੋਧ ਸਾਗਰ' ਵਿਚ ਇਸ ਦੇ ਅਨੇਕ ਪ੍ਰਮਾਣ ਹਨ। ਉਨ੍ਹਾਂ ਦੀ ਸੋਚਣੀ ਸਪਸ਼ਟ ਹੈ, ਅਧਿਐਨ ਵਿਸ਼ਾਲ ਤੇ ਗੰਭੀਰ ਹੈ, ਨਿਰਣੇ ਦ੍ਰਿੜ੍ਹ ਤੇ ਦਰੁਸਤ ਹਨ। ਤੁਕਾਂ ਦੀ ਵਿਆਖਿਆ ਸਿਦਕਬੰਦ ਤੇ ਭਰੋਸੇਯੋਗ ਹੈ, ਤੇ ਤੁਕਾਂ ਦੀ ਚੋਣ ਮਿਹਨਤ ਨਾਲ ਕੀਤੀ ਗਈ ਹੈ।

'ਗੁਰਬਾਣੀ ਪ੍ਰਬੋਧ ਸਾਗਰ' ਵਿਚੋਂ ਗੁਰਬਾਣੀ ਦਾ ਜਿਥੇ ਸਾਰ ਪ੍ਰਾਪਤ ਹੁੰਦਾ ਹੈ, ਉਥੇ ਸਿੰਘ ਸਾਹਿਬ ਦੀ ਆਪਣੀ ਸ਼ਖ਼ਸੀਅਤ ਤੇ ਲਗਨ ਬਾਰੇ ਵੀ ਕਈ ਗੱਲਾਂ ਸਹਿਜੇ ਪਤਾ ਲਗਦੀਆਂ ਪਈਆਂ ਹਨ। ਆਪ ਦੇ ਅੰਦਰ ਲਗਨ ਹੈ ਕਿ ਮਨੁੱਖੀ ਜੀਵਨ ਤੇ ਸੋਚਣੀ ਸਰਲ ਤੇ ਸਪੱਸ਼ਟ ਹੋਣ। ਆਪ ਦੇ ਅੰਦਰ ਲਗਨ ਹੈ ਕਿ ਜੀਵਨ ਰਹਿਣ ਸਹਿਣ ਦੇ ਯੋਗ ਬਣੇ ਜਿਸ ਵਿਚ ਚਾਅ, ਖੇੜਾ,ਰੌਚਿਕਤਾ ਦੇਣ ਵਾਲੀ ਸੇਧ ਹੋਵੇ ਅਤੇ ਹਸੰਦਿਆਂ ਖੇਲੰਦਿਆਂ ਵਾਲੀ ਗੁਰ-ਜੁਗਤੀ ਅਨੁਸਾਰ ਹੋਵੇ। ਆਪ ਦੀ ਇਹ ਲਗਨ ਵੀ ਪ੍ਰਗਟ ਹੈ ਕਿ ਪ੍ਰਚਾਰਕ ਜਾਂ ਗੁਰਮਤਿ ਦੀ ਵਿਆਖਿਆ ਕਰਨ ਵਾਲਾ ਵਿਦਵਾਨ ਨਿਡਰ ਤੇ ਨਿਝਕ ਰਹਿ ਕੇ ਵਿਆਖਿਆ ਕਰੇ, ਨਾ ਕਿ ਕਿਸੇ ਦਬਾ, ਲਿਹਾਜ਼ ਵਿਚ ਜਾਂ ਵਾਦ ਦੀ ਪੈਰਵੀ ਅਨੁਸਾਰ ਕਰੇ। ਆਪ ਨੇ ਨਿਰੋਲ ਗੁਰਮਤਿ ਦਾ ਨਜ਼ਰੀਆ ਪ੍ਰਗਟ ਕਰਨ ਦਾ ਜਤਨ ਕੀਤਾ ਹੈ। ਆਪ ਦੀ ਇਹ ਲਗਨ ਵੀ ਦਿਸਦੀ ਹੈ ਕਿ ਕੇਵਲ ਵਿਦਵਤਾ ਦੱਸਣ ਲਈ ਇਹ ਰਚਨਾ ਨਹੀਂ ਕੀਤੀ ਸਗੋਂ ਉਪਯੋਗੀ ਕਰਤਵ ਲਈ ਕੀਤੀ ਹੈ ਜਿਸ ਦੁਆਰਾ ਸੱਚੀ ਮੁੱਚੀ ਗੁਰਸਿੱਖਾਂ ਨੂੰ ਗੁਰਮਤਿ ਸਾਫ਼ ਤੌਰ ਤੇ ਸਮਝਣ ਵਿਚ ਸਹਾਇਤਾ ਮਿਲੇ।

ਜੋ ਵਿਸ਼ੇ-ਸੂਚੀ ਦਾ ਤਤਕਰਾ ਉਨ੍ਹਾਂ ਦੇ ਦਿਤਾ ਹੈ, ਉਸ ਨਾਲ ਪੁਸਤਕ ਦੀ ਉਪਯੋਗਤਾ ਹੋਰ ਵਧ ਗਈ ਹੈ। ਇਸ ਤਤਕਰੇ ਦੀ ਸਹਾਇਤਾ ਨਾਲ ਇਕੋ ਵਿਸ਼ੇ ਦੇ ਅਨੇਕ ਪੱਖਾਂ ਨੂੰ ਸਹਿਜੇ ਹੀ ਪੁਸਤਕ ਵਿਚੋਂ ਟੋਲਿਆ ਜਾ ਸਕਦਾ ਹੈ ਅਤੇ ਉਸ ਵਿਸ਼ੇ ਬਾਰੇ ਗੁਰਮਤਿ ਦਾ ਸਮੁੱਚਾ ਦ੍ਰਿਸ਼ਟੀਕੋਣ ਕੀਤਾ ਜਾ ਸਕਦਾ ਹੈ। ਇਸ ਤਤਕਰੇ ਕਾਰਨ ਪੁਸਤਕ ਹੋਰ ਵੀ ਲਾਭਦਾਇਕ ਹੋ ਗਈ ਹੈ।

ਸਿੰਘ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਹਨ। ਇਸ ਲਈ ਉਨ੍ਹਾਂ ਦੀ ਰਚੀ ਤੇ ਸੰਪਾਦਿਤ ਕੀਤੀ ਇਹ ਪੁਸਤਕ

ਕਿਸੇ ਵਲੋਂ ਪਰੀਚੇ ਦੀ ਮੁਥਾਜ ਨਹੀਂ। ਪਰ ਉਨ੍ਹਾਂ ਨੇ ਇਹ ਆਗਿਆ ਕਰਕੇ ਮਾਣ ਦਿਤਾ ਹੈ। ਮੈਂ ਇਹ ਦੋ ਸ਼ਬਦ ਲਿਖ ਦਿਤੇ ਹਨ। ਮੈਂ ਹਿਰਦੇ ਦੀ ਡੂੰਘਾਈ ਤੋਂ 'ਗੁਰਬਾਣੀ ਪ੍ਰਬੋਧ ਸਾਗਰ' ਦਾ ਸੁਆਗਤ ਕਰਦਾ ਹਾਂ ਤੇ ਆਸ ਕਰਦਾ ਹਾਂ ਕਿ ਸਿੰਘ ਸਾਹਿਬ ਇਸੇ ਤਰ੍ਹਾਂ ਦੇ ਹੋਰ ਜਤਨ ਕਰਦੇ ਰਹਿਣਗੇ ਤੇ ਸ੍ਰੀ ਦਰਬਾਰ ਸਾਹਿਬ ਦੇ ਹੋਰ ਸਿੰਘ ਸਾਹਿਬਾਨ ਵੀ ਆਪਣੇ ਵਿਸ਼ਾਲ ਅਧਿਐਨ ਤੇ ਤਜਰਬੇ ਦਾ ਸਾਰ ਗੁਰਮਤਿ ਦੀ ਵਿਆਖਿਆ ਲਈ ਪੇਸ਼ ਕਰਦੇ ਰਹਿਣਗੇ।

**ਤਾਰਨ ਸਿੰਘ ਪ੍ਰੋਫ਼ੈਸਰ ਅਤੇ ਮੁਖੀ,**
***ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,***
***ਪੰਜਾਬੀ ਯੂਨੀਵਰਸਿਟੀ, ਪਟਿਆਲਾ***

## Shri T.R. Reeves, London

Most Respected Giani Mani Singh,

Your book 'Gurbani Parbodh Sagar' is verily an ocean of wisdom. Although I was unable to read it for myself owing to the language barrier, nevertheless I was immensely impressed by the translation and interpretation presented to me.

The purpose of the book as I understand it, is to bring to the average man the light of plain, simple and practical presentation of the beatitude of divine wisdom. You have clearly revealed the basic principles of truth which have been veiled by the mist of ceremonial rituals imposed by human nature in its ignorance.

The keenness with which you have dissected and investigated the facts and have uncovered the truth to propagate a way pointing towards the real serenity and tranquility in life, is truly and simply praiseworthy. I am sure your book will provide a fund of dogmatic knowledge to true seekers of wisdom everywhere.

I am convinced that the Truth should be self-evident and in no way dependent upon the personality of the Teacher. I am glad to note that the 'Gurbani Parbodh Sagar' expounds the same line of thought.

I can confidently suggest that the nobility of thought captured in the pages of your remarkable book ought to be at the disposal of a wider range of readers by way of translations into different languages. The humanity at large deserves the benefit of the thought, power and the expressive ability you have at your command so that they can enrich their lives by drawing upon the illuminating influence with which you have charged the pages of your unique contibution. I am sure this will go a long way in building the foundations of the Practical Religion of Modesty, which still remains our found dream.

In the end I wish your inspired effort all success from the core of my heart.

*Your truly,*

London **T.R. Reeves**, Ph.D., D.Sc.
8-10-74

# ਸ੍ਰੀ ਟੀ.ਆਰ. ਰੀਵੀਜ਼ ਦੇ ਵਲਵਲਿਆਂ ਦਾ ਪੰਜਾਬੀ ਪੁਸ਼ਾਕਾ

ਪਰਮ ਸਤਿਕਾਰ ਯੋਗ ਗਿਆਨੀ ਮਨੀ ਸਿੰਘ ਜੀ,

ਆਪ ਜੀ ਦੀ ਪੁਸਤਕ 'ਗੁਰਬਾਣੀ ਪ੍ਰਬੋਧ ਸਾਗਰ' ਸਹੀ ਰੂਪ ਵਿਚ ਗਿਆਨ ਦਾ ਇਕ ਸਮੁੰਦਰ ਹੈ। ਭਾਸ਼ਾਈ ਅਗਿਆਨਤਾ ਦੀ ਰੁਕਾਵਟ ਕਾਰਨ ਬੇਸ਼ਕ, ਮੈਂ ਆਪ ਇਸ ਨੂੰ ਪੜ੍ਹ ਨਹੀਂ ਸਕਿਆ, ਪਰ ਆਪ ਦੀ ਰਚਨਾ ਦਾ ਜੋ ਉਲਥਾ ਤੇ ਵਿਆਖਿਆ ਸੁਣੀ ਹੈ ਉਸ ਦਾ ਮੇਰੇ 'ਤੇ ਡੂੰਘਾ ਪ੍ਰਭਾਵ ਪਿਆ ਹੈ।

ਇਸ ਪੁਸਤਕ ਦਾ ਮਨੋਰਥ, ਜਿਹਾ ਕਿ ਮੈਂ ਸਮਝ ਸਕਿਆ ਹਾਂ, ਅਧਿਆਤਮਕ ਗਿਆਨ ਦੇ ਗੂੜ੍ਹ ਸਿਧਾਂਤਾਂ ਨੂੰ ਸਰਬ ਸਾਧਾਰਨ ਦੇ ਲਾਭ ਲਈ ਸਰਲ ਭਾਸ਼ਾ ਵਿਚ ਸੌਖੇ ਢੰਗ ਨਾਲ ਪੇਸ਼ ਕਰਨਾ ਹੈ। ਮਨੁੱਖ ਦੀ ਅਗਿਆਨਤਾ ਸਦਕੇ ਪਸਰੀ ਭਰਮ ਭੁਲੇਖਿਆਂ ਦੀ ਧੁੰਦ ਨੂੰ ਦੂਰ ਕਰਦਿਆਂ ਸਚਾਈ ਦੇ ਬੁਨਿਆਦੀ ਅਸੂਲਾਂ ਨੂੰ ਪ੍ਰਤੱਖ ਰੂਪ ਵਿਚ ਪੇਸ਼ ਕਰਨ 'ਚ ਆਪ ਪੂਰੀ ਤਰ੍ਹਾਂ ਸਫਲ ਹੋਏ ਹੋ।

ਜਿਸ ਬਰੀਕੀ ਨਾਲ ਆਪ ਜੀ ਨੇ ਤਥਾਂ ਦੀ ਖੋਜ ਕਰ ਕੇ ਅਤੇ ਸਚਾਈ ਨੂੰ ਨਿਖੇੜਦਿਆਂ ਸਵੱਛ ਤੇ ਸ਼ਾਂਤ ਜੀਵਨ ਵੱਲ ਜਾਂਦੇ ਮਾਰਗ ਨੂੰ ਦਰਸਾਇਆ ਹੈ, ਉਹ ਖ਼ਾਸ ਤੌਰ 'ਤੇ ਪ੍ਰਸ਼ੰਸਾ ਜਨਕ ਹੈ। ਮੈਨੂੰ ਨਿਸਚਾ ਹੈ ਕਿ ਆਪ ਦੀ ਪੁਸਤਕ ਧਰਮ ਦੇ ਖੇਤਰ ਵਿਚ ਹਰ ਥਾਂ ਦੇ ਖੋਜੀਆਂ ਲਈ ਗਿਆਨ ਦਾ ਭੰਡਾਰ ਖੋਲ੍ਹ ਦੇਵੇਗੀ। ਮੇਰਾ ਦ੍ਰਿੜ੍ਹ ਨਿਸਚਾ ਹੈ ਕਿ ਸਚ ਦਾ ਪ੍ਰੋਗਰਾਮ ਆਪ ਮੁਹਾਰਾ ਹੋਣਾ ਚਾਹੀਦਾ ਹੈ ਅਤੇ ਕਿਸੇ ਤਰ੍ਹਾਂ ਵੀ ਉਪਦੇਸ਼ਕ ਦੇ ਵਿਅਕਤੀਤਵ ਦੇ ਸਹਾਰੇ ਦਾ ਮੁਥਾਜ ਨਹੀਂ ਰਹਿਣਾ ਚਾਹੀਦਾ। ਮੈਨੂੰ ਇਹ ਜਾਣ ਕੇ ਖ਼ੁਸ਼ੀ ਹੈ ਕਿ 'ਗੁਰਬਾਣੀ ਪ੍ਰਬੋਧ ਸਾਗਰ' ਵੀ ਇਸੇ ਵਿਚਾਰਧਾਰਾ ਦੀ ਵਿਆਖਿਆ ਕਰਦਾ ਹੈ।

ਮੈਂ ਪੂਰੀ ਜ਼ਿੰਮੇਵਾਰੀ ਨਾਲ ਇਹ ਤਜਵੀਜ਼ ਕਰਦਾ ਹਾਂ ਕਿ ਆਪ ਜੀ ਦੀ ਰਚਿਤ ਬਚਿਤ੍ਰ ਪੁਸਤਕ ਦੇ ਪੰਨਿਆਂ ਤੇ ਅੰਕਿਤ ਉਚੇ ਤੇ ਬਹੁਮੁਲੇ ਵਿਚਾਰ ਵਧੇਰੇ ਪਾਠਕਾਂ ਤਕ ਪਹੁੰਚਾਉਣ ਹਿਤ ਹੋਰ ਭਾਸ਼ਾਵਾਂ ਵਿਚ ਉਲਥਾਏ ਜਾਣੇ ਚਾਹੀਦੇ ਹਨ। ਜ਼ੋਰਦਾਰ ਵਿਆਖਿਆ ਦੀ ਸਮਰਥਾ ਦੇ ਸਵਾਮੀ ਹੋਣ ਸਦਕੇ ਆਪ ਜੀ ਨੇ ਆਪਣੀ ਬਚਿਤ੍ਰ ਰਚਨਾ ਦੇ ਪੰਨਿਆਂ ਨੂੰ ਜਿਸ ਸੁੰਦਰ ਵਿਚਾਰਧਾਰਾ ਨਾਲ ਭਰਪੂਰ ਕੀਤਾ ਹੈ, ਸੰਸਾਰ ਦੇ ਵਿਸ਼ਾਲ ਖੇਤਰ ਵਿਚ ਪਸਰੇ ਹੋਏ ਮਾਨਵ ਸਮਾਜ ਦਾ ਹੱਕ ਹੈ ਕਿ ਉਹ ਆਪਣੀਆਂ ਜ਼ਿੰਦਗੀਆਂ ਨੂੰ ਅਮੀਰ ਬਣਾਉਣ ਲਈ ਉਸ ਦੇ ਪ੍ਰਕਾਸ਼ ਮਈ ਪ੍ਰਭਾਵਾਂ ਤੋਂ ਲਾਭ ਉਠਾ ਸਕੇ। ਮੈਨੂੰ ਨਿਸਚਾ ਹੈ ਕਿ ਇਹ ਪੁਸਤਕ ਨਿੰਮ੍ਰਤਾ 'ਤੇ ਆਧਾਰਤ ਉਸ ਧਾਰਮਿਕ ਜੀਵਨ ਦੀਆਂ ਬੁਨਿਆਦਾਂ ਉਸਾਰਨ ਵਿਚ ਵੱਡਾ ਹਿੱਸਾ ਪਾਵੇਗੀ ਜਿਸ ਨੇ ਕਿ ਚਿਰਾਂ ਤੋਂ ਸਾਡੇ ਸੁਪਨਿਆਂ ਦੀ ਦੁਨੀਆਂ ਨੂੰ ਮੱਲਿਆ ਹੋਇਆ ਹੈ। ਅੰਤ ਵਿਚ ਦਿਲ ਦੀਆਂ ਡੂੰਘਾਈਆਂ ਤੋਂ ਆਪ ਜੀ ਦੇ ਇਸ ਅਨੁਭਵੀ ਉੱਦਮ ਦੀ ਸਫਲਤਾ ਲਈ ਆਪਣੀਆਂ ਸ਼ੁਭ ਇਛਾਵਾਂ ਭੇਟਾ ਕਰਦਾ ਹਾਂ।

ਸ਼ੁਭ ਚਿੰਤਕ

**ਟੀ.ਆਰ. ਰੀਵੀਜ਼**

ਪੀ-ਐਚ.ਡੀ.,ਡੀ.ਐਸ.ਸੀ.

# ਪ੍ਰੋਫ਼ੈਸਰ ਪ੍ਰਕਾਸ਼ ਸਿੰਘ ਜੀ, ਖ਼ਾਲਸਾ ਕਾਲਜ, ਅੰਮ੍ਰਿਤਸਰ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤ੍ਰ ਬਾਣੀ ਸਿੱਖ ਧਰਮ ਦਾ ਧੁਰਾ ਹੈ, ਸ਼ਰਧਾਲੂ ਸਿੱਖਾਂ ਲਈ ਗੁਰਬਾਣੀ ਨਿਤ ਦੀ ਆਤਮਕ ਖ਼ੁਰਾਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਉਪਰ ਹਰ ਖ਼ਿਆਲ, ਹਰ ਸੰਪ੍ਰਦਾਇ ਤੇ ਹਰ ਦੇਸ਼ ਦੇ ਸਿੱਖਾਂ ਨੂੰ ਪੂਰਨ ਨਿਸਚਾ ਹੈ, ਗੁਰੂ ਬਾਣੀ ਵਿਚ ਗੁਰੂ ਦੀ ਜੋਤ ਹੈ। ਆਦਿ ਗੁਰੂ ਦੀ ਜੋਤਿ ਜੋ ਦਸਾਂ ਜਾਮਿਆਂ ਵਿਚ ਵਿਚਰੀ ਉਸੇ ਜੋਤ ਦੇ ਝਲਕਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਰੂਪਮਾਨ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਦਵੀ ਜੁਗੋ-ਜੁਗ ਅਟੱਲ ਹੈ ਜੋ ਕਿ ਹੁਣ ਚਵਰ, ਛਤਰ ਤੇ ਤਖਤ ਦੇ ਮਾਲਕ ਹਨ ਅਤੇ ਸਿੱਖ ਸੰਗਤਾਂ ਦੀ ਅਰਦਾਸ ਦਾ ਅਨਿਖੜਵਾਂ ਅੰਗ। ਇਹ ਮੰਗ ਵੀ ਹੈ ਕਿ ਸਿੱਖਾਂ ਨੂੰ ਗੁਰੂ ਸਾਹਿਬ ਜੀ ਦੇ ਦਰਸ਼ਨ-ਦੀਦਾਰ ਤੋਂ ਅਗਲਾ ਯਤਨ ਹੈ ਪਾਠ ਤੇ ਪਾਠ

ਤੋਂ ਅਗਲਾ ਉਪਰਾਲਾ ਹੈ ਪਾਠ ਨੂੰ ਸਮਝਣ ਦੀ ਕੋਸ਼ਿਸ਼। ਹਥਲੀ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਮਝਣ ਤੇ ਸਮਝਾਉਣ ਦਾ ਇਕ ਯਤਨ ਹੈ, ਜਿਸ ਵਿਚ ਵਖ ਵਖ ਵਿਸ਼ਿਆਂ ਉਪਰ ਪ੍ਰਸ਼ਨਾਂ ਦੇ ਉੱਤਰ ਅੰਕਿਤ ਹਨ। ਪੁਸਤਕ ਕਰਤਾ ਜੀ ਨੇ ਇਹ ਸਾਰੇ ਉੱਤਰ ਗੁਰਬਾਣੀ ਦੀਆਂ ਤੁਕਾਂ ਉਪਰ ਨਿਰਭਰ ਕੀਤੇ ਹਨ। ਪੁਸਤਕ ਦੇ ਕਰਤਾ ਸਿੰਘ ਸਾਹਿਬ ਭਾਈ ਮਨੀ ਸਿੰਘ ਜੀ ਨੇ ਮੈਨੂੰ ਲਗਭਗ ਇਕ ਮਹੀਨਾ ਹੋਇਆ ਇਹ ਪੁਸਤਕ ਦਿਤੀ ਤਾਂ ਜੋ ਮੈਂ ਇਸ ਬਾਰੇ ਕੁਝ ਸ਼ਬਦ ਲਿਖਾਂ। ਕੁਝ ਰੁਝੇਵਿਆਂ ਕਾਰਨ ਤੇ ਕੁਝ ਸੁਸਤੀ ਦੀ ਵਜ੍ਹਾ ਨਾਲ ਮੈਂ ਛੇਤੀ ਇਸ ਪੁਸਤਕ ਬਾਰੇ ਕੁਝ ਲਿਖ ਨ ਸਕਿਆ। ਇਸ ਪੁਸਤਕ 'ਗੁਰਬਾਣੀ ਪ੍ਰਬੋਧ ਸਾਗਰ' ਦੇ ਪ੍ਰਾਪਤ ਹੋਣ ਤੋਂ ਪਹਿਲਾਂ ਮੈਨੂੰ ਪੁਸਤਕ ਲਗਭਗ ਇਸੇ ਆਕਾਰ ਦੀ ਪ੍ਰਾਪਤ ਹੋਈ ਉਹ ਸੀ ਜੋ ਕਿ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਕਥਾ ਉਪਰ ਆਧਾਰਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਦੀ ਪਹਿਲੀ ਸੈਂਚੀ ਹੈ। ਸੰਤ ਜੀ ਭਿੰਡਰਾਂ ਵਾਲੇ ਪੰਜਾਬ ਤੋਂ ਬਾਹਰ ਭਾਰਤ ਦੇ ਵੱਖ ਵੱਖ ਸ਼ਹਿਰਾਂ ਵਿਚ ਜਥੇ ਸਮੇਤ ਵਿਚਰ ਕੇ ਜੋ ਕਥਾ ਕਰਦੇ ਰਹੇ ਉਹ ਟੇਪ-ਰੀਕਾਰਡ ਕੀਤੀ ਜਾਂਦੀ ਰਹੀ ਤੇ ਹੁਣ ਸੰਤ ਜੀ ਦੇ ਵਿਦਿਆਰਥੀ ਸੰਤ ਕਰਤਾਰ ਸਿੰਘ ਜੀ ਇਸ ਕਥਾ ਉਪਰ ਆਧਾਰਿਤ ਇਹ ਟੀਕਾ ਛਪਵਾ ਰਹੇ ਹਨ, ਜਿਸ ਦੀ ਪਹਿਲੀ ਸੈਂਚੀ ਦਾਸ ਨੂੰ ਰੀਵੀਊ ਹਿਤ ਪਹੁੰਚੀ।

ਸੰਤ ਜੀ ਭਿੰਡਰਾਂਵਾਲਿਆਂ ਦੇ ਉਪਰ ਕਥਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਦਾ ਮੈਂ ਜ਼ਿਕਰ ਦੋ ਕਾਰਨਾਂ ਕਰਕੇ ਕੀਤਾ ਹੈ। ਪਹਿਲਾ ਕਾਰਨ ਇਹ ਕਿ ਹਥਲੀ ਪੁਸਤਕ ਦੇ ਕਰਤਾ ਸਿੰਘ ਸਾਹਿਬ ਭਾਈ ਮਨੀ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਵਿਖੇ ਗ੍ਰੰਥੀ ਥਾਪੇ ਜਾਣ ਤੇ ਕੈਨੇਡਾ ਜਾਣ ਤੋਂ ਪਹਿਲਾਂ ਦਸ ਸਾਲ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਸੇਵਾ ਵਿਚ ਰਹਿ ਕੇ ਉਨ੍ਹਾਂ ਦੀ ਸਿਖਿਆ ਤੇ ਕਥਾ ਤੋਂ ਗਿਆਨ ਪ੍ਰਾਪਤ ਕਰਦੇ ਹੋਏ ਜੋ ਨੋਟ ਲੈਂਦੇ ਰਹੇ ਹਨ, ਉਸ ਉਪਰ ਆਧਾਰਿਤ ਹੀ ਇਹ ਪੁਸਤਕ ਲਿਖੀ ਹੈ ਅਤੇ ਫਿਰ ਇਹ ਪੁਸਤਕ ਲਿਖਣ ਦਾ ਅਗੰਮੀ ਆਦੇਸ਼ ਵੀ ਇਕ ਸਾਤਵਿਕ ਸੁਪਨ ਦੁਆਰਾ ਸੰਤ ਗੁਰਬਚਨ ਸਿੰਘ ਜੀ ਤੋਂ ਹੀ ਪ੍ਰਾਪਤ ਕੀਤਾ ਹੈ ਜਿਸਦਾ ਸਵਿਸਥਾਰ ਜ਼ਿਕਰ ਕਰਤਾ ਜੀ ਨੇ ਮੁੱਢਲੀ ਗੱਲ ਵਿਚ ਅੰਕਿਤ ਕੀਤਾ ਹੈ।

ਦੂਜਾ ਕਾਰਨ ਸੰਤ ਜੀ ਭਿੰਡਰਾਂ ਵਾਲੇ ਦੇ ਉਪਰ ਕਥਿਤ ਪੁਸਤਕ ਦੇ ਹਵਾਲੇ ਦਾ ਇਹ ਹੈ ਕਿ ਕਿਵੇਂ ਇਕ ਪੁਸਤਕ ਤੋਂ ਬਾਅਦ ਦੂਜੀ ਵੀ ਐਸੀ ਹੀ ਪੁਸਤਕ ਬਾਰੇ ਕੁਝ ਲਿਖਣ ਲਈ ਦਾਸ ਨੂੰ ਕਿਹਾ ਗਿਆ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਹੀ ਸਬੰਧਤ ਹੈ।

ਅਜੇ ਮੈਂ ਹਥਲੀ ਪੁਸਤਕ ਬਾਰੇ ਕੁਝ ਲਿਖਣ ਲਈ ਆਪਣੇ ਕੁਝ ਵਿਚਾਰ ਬਣਾ ਹੀ ਰਿਹਾ ਸਾਂ ਕਿ ੧੩ ਸਤੰਬਰ ਤੋਂ ਲੈ ਕੇ ਅੱਜ ੧੬ ਸਤੰਬਰ ਤਕ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਾਰ ਸੰਮੇਲਨ ਰੱਖਿਆ ਗਿਆ। ਜਿਸ ਵਿਚ ਗੁਰਬਾਣੀ ਦੇ ਵਖ ਵਖ ਵਿਸ਼ਿਆਂ ਉਪਰ ਲਗਭਗ ਦੋ ਦਰਜਨ ਪਰਚੇ ਪੜ੍ਹੇ ਗਏ ਅਤੇ ਵਿਚਾਰ ਚਰਚਾ ਹੋਈ। ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਦਿਵਸ ਮਨਾਇਆ ਜਾ ਰਿਹਾ ਹੈ। ਇੰਜ ਮੇਰੇ ਮਨ ਉਪਰ ਕਈ ਦਿਨਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਦਾ ਹੀ ਪ੍ਰਭਾਵ ਪੈ ਰਿਹਾ ਸੀ ਅਤੇ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਉਤਸਵ ਵਾਲੇ ਦਿਨ ਮੈਂ ਇਹ ਪੱਕਾ ਸੰਕਲਪ ਬਣਾਇਆ ਕਿ 'ਗੁਰਬਾਣੀ ਪ੍ਰਬੋਧ ਸਾਗਰ' ਬਾਰੇ ਕੁਝ ਸ਼ਬਦ ਅੱਜ ਹੀ ਲਿਖਣੇ ਚਾਹੀਦੇ ਹਨ।

ਹਥਲੀ ਪੁਸਤਕ ਪ੍ਰਸ਼ਨੋਤਰ ਦੇ ਰੂਪ ਵਿਚ ਹੈ। ਗੁਰਬਾਣੀ ਵਿਚ ਕਈ ਥਾਂਈ ਪ੍ਰਸ਼ਨ ਦੇ ਕੇ ਫਿਰ ਪ੍ਰਸ਼ਨਾਂ ਦੇ ਨਾਲ ਹੀ ਉੱਤਰ ਵੀ ਹਨ। ਇਸ ਪੁਸਤਕ ਵਿਚ ਉਹ ਪ੍ਰਸ਼ਨ ਤੇ ਉੱਤਰ ਤਾਂ ਅੰਕਤ ਹਨ ਹੀ, ਉਨ੍ਹਾਂ ਤੋਂ ਇਲਾਵਾ ਬਹੁਤੇ ਪ੍ਰਸ਼ਨ ਪੁਸਤਕ ਕਰਤਾ ਜੀ ਨੇ ਆਪ ਲਿਖ ਕੇ ਫਿਰ ਉਨ੍ਹਾਂ ਦੇ ਉੱਤਰ ਗੁਰਬਾਣੀ 'ਤੇ ਆਧਾਰਿਤ ਦਿਤੇ ਹਨ। ਇੰਜ ਇਹ ਪੁਸਤਕ ਵਖ ਵਖ ਵਿਸ਼ਿਆਂ ਤੇ ਅਨੇਕਾਂ ਪ੍ਰਸ਼ਨਾਂ ਦੇ ਉੱਤਰਾਂ ਦਾ ਭੰਡਾਰ ਹੈ। ਜਿਨ੍ਹਾਂ ਪ੍ਰਸ਼ਨਾਂ ਦੇ ਉੱਤਰ ਦਿਤੇ ਗਏ ਹਨ, ਜੇ ਇਨ੍ਹਾਂ ਦੇ ਉੱਤਰ ਕਿਸੇ ਵੱਲੋਂ ਉਸਦੀ ਆਪਣੀ ਭਾਸ਼ਾ ਵਿਚ ਹੁੰਦੇ ਤਾਂ ਇਤਨੇ ਕਾਇਲ ਕਰਨ ਵਾਲੇ ਕਦੇ ਵੀ ਨਹੀਂ ਸੀ ਹੋ ਸਕਦੇ ਕਿਉਂਕਿ ਗੁਰਬਾਣੀ ਉਪਰ ਆਧਾਰਿਤ ਉੱਤਰ ਅਕੱਟ ਹੈ, ਕਿਉਂਕਿ ਗੁਰਬਾਣੀ ਪ੍ਰਮਾਣੀਕ ਤੇ ਸਰਬ ਪ੍ਰਵਾਣਿਤ ਹੈ। ਇਹ ਪੁਸਤਕ ਇਕ ਪ੍ਰਕਾਰ ਦਾ ਸ਼ੰਕਾ ਸਮਾਧਾਨ ਵੀ ਹੈ ਕਿਉਂਕਿ ਕਈ ਪ੍ਰਸ਼ਨ ਐਸੇ ਹਨ, ਜੋ ਕਿ ਆਮ ਤੌਰ ਤੇ ਸ਼ੰਕਿਆਂ ਦੇ ਰੂਪ ਵਿਚ ਆਮ ਮਨੁੱਖਾਂ ਦੇ ਮਨਾਂ ਵਿਚ ਉਤਪੰਨ ਹੁੰਦੇ ਹਨ।

ਇਹ ਪੁਸਤਕ ਕਰਤਾ ਜੀ ਦੀ ਲਗਾਤਾਰ ਮਿਹਨਤ ਤੇ ਘਾਲਣਾ ਦਾ ਨਤੀਜਾ ਹੈ। ਲੇਖਕ ਜੀ ਨੇ ਆਪਣੇ ਬਾਰੇ ਤੇ ਇਸ ਪੁਸਤਕ ਦੇ ਲਿਖਣ ਲਿਖਾਉਣ ਬਾਰੇ ਜੋ ਭੂਮਿਕਾ ਦਿਤੀ ਹੈ ਉਹ ਬੜੀ ਹੀ ਦਿਲਚਸਪ ਹੈ। ਮਹਾਂ ਪੁਰਖਾਂ ਦੀ ਸੰਗਤ ਦੁਆਰਾ ਪ੍ਰਾਪਤ ਕੀਤੇ ਗਿਆਨ ਨੂੰ ਵਰਤਦੇ ਹੋਏ ਲਗਾਤਾਰ ਕਈ ਸਾਲਾਂ ਦੇ ਪ੍ਰੀਸ਼ਰਮ ਤੇ ਮਿਹਨਤ ਨਾਲ ਇਹ

ਪੁਸਤਕ ਤਿਆਰ ਕਰਕੇ ਸਿੰਘ ਸਾਹਿਬ ਨੇ ਇਕ ਸੁੰਦਰ ਗੁਲਦਸਤਾ ਤਿਆਰ ਕੀਤਾ ਹੈ। ਜਿਸ ਤੋਂ ਆਮ ਬੁੱਧੀ ਵਾਲੇ ਤੇ ਵਿਦਵਾਨ ਦੋਵੇਂ ਹੀ ਲਾਭ ਉਠਾ ਸਕਦੇ ਹਨ। ਇਹ ਪਰਚਾਰਕਾਂ, ਗੁਰਬਾਣੀ ਦੇ ਖੋਜੀਆਂ, ਰਾਗੀਆਂ ਤੇ ਲੇਖਕਾਂ ਲਈ ਲਾਹੇਵੰਦੀ ਪੁਸਤਕ ਲਿਖਣ ਲਈ ਕਰਤਾ ਜੀ ਵਧਾਈ ਦੇ ਹੱਕਦਾਰ ਹਨ।

ਮੁਢਲੀ ਗੱਲ ਲਿਖਦਿਆਂ ਹੋਇਆਂ ਕਰਤਾ ਜੀ ਨੇ ਸਵਿਸਥਾਰ ਦੱਸਿਆ ਹੈ ਕਿ ਆਪ ਕੈਨੇਡਾ ਕਿਵੇਂ ਗਏ। ਉਥੇ ਕਿਵੇਂ ਹਾਦਸਾ ਹੋਇਆ ਤੇ ਆਪ ਨੂੰ ਲਗਾਤਾਰ ਕਈ ਮਹੀਨੇ ਇਲਾਜ ਖ਼ਾਤਰ ਹਸਪਤਾਲ ਵਿਚ ਰਹਿਣਾ ਪਿਆ। ਉਸ ਸਮੇਂ ਵਿਚ ਆਪ ਦੇ ਮਨ ਦੀ ਕੀ ਅਵਸਥਾ ਸੀ ਅਤੇ ਕਿਵੇਂ 'ਦੁਖ ਦਾਰੂ' ਹੋ ਨਿਬੜਿਆ ਤੇ ਆਪ ਨੇ ਕਈ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਕੇ ਕਿਵੇਂ ਇਹ ਕਰੜੀ ਘਾਲਣਾ ਨਾਲ ਪੁਸਤਕ ਤਿਆਰ ਕੀਤੀ ਹੈ, ਇਸ ਦੀ ਸਾਰੀ ਵਿਥਿਆ ਕਰਤਾ ਜੀ ਨੇ ਆਪ ਹੀ ਦੱਸ ਦਿੱਤੀ ਹੈ।

ਲਗਾਤਾਰ ਤੇਰ੍ਹਾਂ ਵਰ੍ਹੇ ਕੈਨੇਡਾ ਵਿਚ ਰਹੇ, ਅਠਾਰਾਂ ਮਹੀਨੇ ਇੰਗਲੈਂਡ ਵਿਚ ਰਹਿ ਕੇ ਕਰਤਾ ਜੀ ਨੇ ਚੋਖਾ ਤਜਰਬਾ ਪ੍ਰਾਪਤ ਕੀਤਾ ਹੈ, ਸ਼ੁਰੂ ਤੋਂ ਹੁਣ ਤਕ ਵਖ ਵਖ ਥਾਵਾਂ 'ਤੇ ਅਤੇ ਹੁਣ ਲਗਭਗ ਦੋ ਮਹੀਨੇ ਤੋਂ ਸ੍ਰੀ ਦਰਬਾਰ ਸਾਹਿਬ ਵਿਖੇ ਗ੍ਰੰਥੀ ਦੀ ਸੇਵਾ ਤੇ ਰਹਿ ਕੇ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕਈ ਵਾਰੀ ਪਾਠ ਕਰਕੇ ਵਿਦਵਤਾ ਵਿਚ ਵਾਧਾ ਕੀਤਾ ਹੈ। ਆਪਣੇ ਤਜਰਬੇ ਤੇ ਵਿਦਵਤਾ 'ਤੇ ਆਧਾਰਿਤ ਆਪ ਦੀ ਰਚਨਾ 'ਗੁਰਬਾਣੀ ਪ੍ਰਬੋਧ ਸਾਗਰ' ਪਾਠਕਾਂ ਦੇ ਹਥ ਵਿਚ ਹੈ ਜਿਸਦਾ ਪਾਠ ਕਰਕੇ ਅਤੇ ਅਧਿਐਨ ਕਰਕੇ ਉਹ ਲਾਭ ਉਠਾਣਗੇ ਅਤੇ ਸਹਿਜੇ ਹੀ ਇਸਨੂੰ ਸਮਝ ਸਕਣਗੇ ਕਿਉਂਕਿ ਇਹ ਸਾਦਾ ਸਪਸ਼ਟ ਤੇ ਸੌਖੀ ਭਾਸ਼ਾ ਵਿਚ ਲਿਖੀ ਹੋਈ ਪੁਸਤਕ ਹੈ, ਪ੍ਰਸ਼ਨਾਂ ਦੇ ਉੱਤਰ ਗੁਰਬਾਣੀ ਵਿਚੋਂ ਦੇ ਕੇ ਫਿਰ ਨਾਲ ਹਵਾਲੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ ਆਦਿ ਵੀ ਅੰਕਿਤ ਕੀਤਾ ਹੈ ਤੇ ਤੁਕਾਂ ਦੇ ਭਾਵਾਰਥ ਵੀ ਦਿਤੇ ਹਨ। ਇੰਜ ਇਹ ਪੁਸਤਕ ਵਧੇਰੇ ਲਾਹੇਵੰਦੀ ਹੋ ਗਈ ਹੈ। ਆਸ ਹੈ ਕਿ ਗੁਰਬਾਣੀ ਦੇ ਪ੍ਰੇਮੀ ਤੇ ਖੋਜੀ, ਸਿਖ ਧਰਮ ਦੇ ਪ੍ਰਚਾਰਕ ਤੇ ਰਾਗੀ, ਲੇਖਕ ਤੇ ਵਿਦਵਾਨ ਇਸ ਦੀ ਯੋਗ ਕਦਰ ਕਰਨਗੇ।

ਸਿੰਘ ਸਾਹਿਬ ਭਾਈ ਮਨੀ ਸਿੰਘ ਜੀ ਨੂੰ ਇਸ ਪੁਸਤਕ ਦੇ ਲਿਖਣ ਤੇ ਛਾਪਣ ਦੀ ਵਧਾਈ ਦੇਂਦੇ ਹੋਏ ਮੈਂ ਆਪਣੇ ਵਿਚਾਰ ਇਥੇ ਸਮਾਪਤ ਕਰਦਾ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਇਸ ਪੁਸਤਕ ਸੰਬੰਧੀ ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਉਤਸਵ ਵਾਲੇ ਦਿਨ ਇਹ ਵਿਚਾਰ ਲਿਖ ਕੇ ਦੂਣੀ ਖੁਸ਼ੀ ਹੋਈ ਹੈ।

**ਪ੍ਰਕਾਸ਼ ਸਿੰਘ (ਪ੍ਰੋ:)**
*ਇੰਚਾਰਜ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ*
*ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ*

੧੦ ਸਤੰਬਰ ੧੯੭੪

## ਸ. ਜੋਗਿੰਦਰ ਸਿੰਘ ਜੀ ਸੋਢੀ, ਲੈਕਚਰਾਰ ਔਨ ਡਿਵਨਿਟੀ, ਮਿਡਲ ਸੈਕਸ (ਲੰਡਨ)

**ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**

ਮਹਾਰਾਜ ਜੀ ਦੇ ਇਸ ਅਲੌਕਿਕ ਮਹਾਂ ਵਾਕ ਅਨੁਸਾਰ, ਜਿਸ ਉਪਰ ਦਾਤਾਰ ਜੀ ਦੇ ਐਹਲੇ ਕਰਮ ਦੀ ਬਖ਼ਸ਼ਸ਼ ਹੋ ਜਾਂਦੀ ਹੈ ਉਸ ਨੂੰ ਹੀ ਗਿਆਨ ਦੀ ਪ੍ਰਾਪਤੀ ਦੇ ਨਾਲ ਨਾਲ ਆਤਮਕ ਸੋਝੀ ਦੀ ਵੀ ਅਨੁਭਵਤਾ ਹੋਣ ਲੱਗ ਪੈਂਦੀ ਹੈ ਅਤੇ ਏਸੇ ਅਗੰਮੀ ਚਾਨਣ ਦਾ ਸਦਕਾ ਹੀ ਸੁਤੇ ਸਿਧ ਆਤਮਾ ਵਿਚ ਅਨੇਕਾਂ ਹੀ ਗੁਣ ਪ੍ਰਵੇਸ਼ ਹੋਣ ਲੱਗ ਪੈਂਦੇ ਹਨ।

ਉਨ੍ਹਾਂ ਗੁਣਾਂ ਵਿਚੋਂ, ਕੁਝ ਕੁ ਗੁਣ, ਮਹਾਂ ਪੁਰਸ਼ਾਂ ਨੇ ਸਰਬ ਉਤਮ ਗੁਣ ਕਹਿ ਕੇ ਸਨਮਾਨੇ ਹਨ। ਪਹਿਲਾ ਗੁਣ ਹੈ ਗੁਣਵਾਨ ਤੇ ਵਿਦਿਅਕ ਹੋਣਾ, ਦੂਸਰਾ ਹੈ ਬੋਲਣ ਢੰਗ, ਤੀਸਰਾ ਹੈ ਲਿਖਣ ਦਾ ਤਰੀਕਾ, ਚੌਥਾ ਹੈ ਕਾਵਿ ਰਚਨਾ, ਪੰਜਵਾਂ ਹੈ ਰਾਗ ਵਿਦਿਆ ਦੀ ਪ੍ਰਾਪਤੀ ਜੋ ਕਿ ਸ਼ਰੋਮਣੀ ਗੁਣਾਂ ਵਿਚੋਂ ਇਕ ਗੁਣ ਮਿਥਿਆ ਗਿਆ ਹੈ। ਰਾਗ ਹੀ ਇਕ ਅਜਿਹਾ ਹੁਨਰ ਹੈ ਜਿਸਦਾ ਸਹਾਰਾ ਲਿਆਂ, ਆਤਮਾ ਨੂੰ ਇਕ ਸੁਰ ਕਰਨ ਵਿਚ ਸ਼ਬਦ ਰਾਹੀਂ ਸਭ ਤੋਂ ਉੱਚੀ ਪ੍ਰੇਰਨਾ ਮਿਲਦੀ ਹੈ ਤੇ ਮਨੁੱਖ ਦੇ ਅਸ਼ਾਂਤ ਹਿਰਦੇ ਵਿਚ ਅਨਹਤ ਆਨੰਦ ਦੇਣ ਵਿਚ ਮੋਹਰੀ ਹੋ, ਸ਼ਾਂਤੀ ਦੀ ਪ੍ਰਵਾਨਗੀ ਬਖ਼ਸ਼ਦਾ ਹੈ।

ਲਿਖਾਰੀ ਦੀ ਆਪਣੀ ਸ਼ਖ਼ਸੀਅਤ, ਉਸ ਦੀ ਆਦਮੀਅਤ ਅਤੇ ਉਸਦੇ ਆਦਰਸ਼ਕ ਜੀਵਨ ਤੇ ਢੰਗ ਦਾ ਪਤਾ ਲਿਖਾਰੀ ਦੀ ਗੁੜ੍ਹਚਤਾ ਭਰਪੂਰ, ਨਿਘੀ, ਹਲੀਮ ਨਿਰਮਾਣ ਬੋਲੀ ਬੋਲਣ ਤੋਂ ਹੀ ਲਗ ਸਕਦਾ ਹੈ। ਦੂਸਰੇ ਨਿਰਪੱਖ ਲਿਖਤੀ ਖੋਜ ਤੋਂ ਹਕੀਕਤ ਨੂੰ ਉਲੀਕਣ ਲਗਿਆਂ ਸਾਧਾਰਨ ਫ਼ਲਸਫ਼ੇ ਰਾਹੀਂ ਵਿਚਾਰਾਂ ਨੂੰ ਕਲਮ ਬੰਦ ਕਰਨ ਦੀ ਸ਼ਕਤੀ ਰਖਣੀ, ਉਪਰੰਤ ਲਿਖਤੀ ਖੋਜ ਲਈ ਸੁਚੱਜਾ ਢੰਗ ਵਰਤੋਂ ਵਿਚ ਲਿਆਉਣਾ ਤੇ ਸ਼ਬਦਾਂ ਦੇ ਤਰਤੀਬ ਦੀ ਬਾਕਾਇਦਗੀ ਦਾ ਖ਼ਿਆਲ ਰੱਖਣਾ, ਇਹ ਸਾਰੀਆਂ ਗੱਲਾਂ ਸੂਝ ਵਾਲਾ ਮਨੁੱਖ ਹੀ ਕਰ ਸਕਦਾ ਹੈ ਤੇ ਚੰਗੇ ਲਿਖਾਰੀ ਦੀ ਸੁਘੜਤਾ ਦਾ ਅੰਦਾਜ਼ਾ ਵੀ, ਏਹਨਾਂ ਹੀ ਗੁਣਾਂ ਦਾ ਮੁਹਤਾਜ ਹੁੰਦਾ ਹੈ ਤੇ ਪੜ੍ਹਨ ਵਾਲੀ ਸਿਆਣੀ ਅੱਖ, ਲਿਖਾਰੀ ਦੀ ਵਿਦਵਤਾ ਦਾ ਭਲੀ ਪ੍ਰਕਾਰ ਉਸਦੀ ਛੁਪੀ ਹੋਈ ਆਤਮਕ ਰੰਙਣ ਨੂੰ ਅਨੁਭਵ ਕਰ ਲੈਂਦੀ ਹੈ।

ਗਿਆਨਵਾਨ ਆਤਮਾ ਤੇ ਸੁਚੱਜੀ ਕਲਮ ਰਾਹੀਂ ਇਹ ਲਿਖੀ ਹੋਈ ਪੁਸਤਕ 'ਗੁਰਬਾਣੀ ਪ੍ਰਬੋਧ ਸਾਗਰ' ਮੌਜੂਦਾ ਸਮੇਂ ਅੰਦਰ ਬੜੀ ਹੀ ਉਚ ਪੱਧਰ ਤੇ ਵਿਸ਼ਾਲ ਆਦਰਸ਼ ਨੂੰ ਪੇਸ਼ ਕਰਦੀ ਹੈ ਅਤੇ ਮੈਂ ਸਮਝਦਾ ਹਾਂ ਕਿ ਅਜਿਹੀ ਅਨੋਖੇ ਢੰਗ ਨਾਲ ਨਵੇਂ ਯੁਗ ਵਿਚ, ਨਵੇਂ ਖ਼ਿਆਲਾਤ, ਨਵੀਆਂ ਉਦਾਹਰਣਾਂ ਭਰਪੂਰ ਪੁਸਤਕ ਦਾ ਅਸਥਾਨ ਅੱਜ ਦੀ ਦੁਨੀਆਂ ਵਿਚ ਬਹੁਤ ਉੱਚਾ ਤੇ ਸੁੱਚਾ ਹੈ ਇਸ ਵਿਚ ਕੋਈ ਅਤ ਕਥਨੀ ਨਹੀਂ ਹੋਵੇਗੀ। ਇਸ ਪੁਸਤਕ ਦੇ ਪੜ੍ਹਨ ਦਾ ਮੈਨੂੰ ਸੁਭਾਗ ਪ੍ਰਾਪਤ ਹੋਇਆ ਸੀ, ਜਦ ਕਿ ਗਿਆਨੀ ਮਨੀ ਸਿੰਘ ਜੀ ਕੈਨੇਡਾ ਤੋਂ ਵਾਪਸ ਪੰਜਾਬ ਜਾਂਦੇ ਰਾਹ ਵਿਚ ਲੰਡਨ ਠਹਿਰਣ ਦਾ ਆਪ ਜੀ ਨੂੰ ਇਕ ਸਾਲ ਤੋਂ ਉਪਰੰਤ ਸਮਾਂ ਮਿਲਿਆ ਸੀ, ਉਹ ਵੀ ਆਪ ਜੀ ਨੂੰ ਏਥੋਂ ਦੀਆਂ ਸੰਗਤਾਂ ਨੇ ਪ੍ਰੇਰਨਾ ਕੀਤੀ ਸੀ ਤੇ ਆਪ ਦੇ ਅਤਿਅੰਤ ਗੁਣਾਂ ਤੋਂ ਲਾਭਦਾਇਕ ਹੋਈਆਂ ਸਨ।

### *ਪੁਸਤਕ ਦੀ ਵਿਸ਼ਾਲਤਾ*

ਸਾਡੇ ਇਸ਼ਟ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ, ਸਾਹਿਬੇ ਕੁਲੀਮੁਲ ਕਲਾਮ ਅੰਦਰ ਦਸ ਗੁਰੂ ਸਾਹਿਬਾਨ ਤੇ ਪੈਂਤੀ ਭਗਤ ਅਤੇ ਗੁਰੂ ਸਾਹਿਬ ਜੀ ਦੇ ਅਨਨ ਭਗਤ ਭਟ ਬਿਰਾਜਮਾਨ ਹਨ ਤੇ ਸਾਰੀਆਂ ਆਤਮਾਵਾਂ ਰਬ ਰੂਪ ਸਨ ਤੇ ਇਨ੍ਹਾਂ ਦੀਆਂ ਸੁਹਿਰਦ ਆਤਮਾਂ ਵਿਚੋਂ ਦਾਰਸ਼ਨਿਕ ਰੰਙਣ ਨੇ ਅਲੰਕਾਰੀ ਹੀਰਿਆਂ ਨੂੰ ਸ਼ਬਦ ਰੂਪ ਕਾਵਿ ਰਚਨਾ ਰਾਹੀਂ ਬਖ਼ਸ਼ਸ਼ ਕੀਤਾ ਜਿਸਨੂੰ ਅਸੀਂ ਰੱਬੀ ਬਾਣੀ ਕਹਿ ਕੇ ਸਤਿਕਾਰਦੇ ਹਾਂ ਅਤੇ ਇਹ ਸਾਰੇ ਸ਼ਬਦ ਪੰਜ ਹਜ਼ਾਰ ਅੱਠ ਸੌ ਛਿਆਨਵੇਂ ਹਨ ਤੇ ਚੌਦਾਂ ਸੌ ਤੀਹ ਸਫ਼ਿਆਂ ਤੇ ਅੰਕਤ ਹਨ।

ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਨੇ ਹਾਰਦਿਕ ਪੂਰਣ ਸਤਿਕਾਰ ਤੇ ਭਰੋਸੇ ਨੂੰ ਮੁਖ ਰਖਦੇ ਹੋਇਆਂ ਆਪ ਜੀ ਨੇ ੧੪੩੦ ਪ੍ਰਸ਼ਨ ਆਪਣੀ ਪੁਸਤਕ ਵਿਚ ਬੜੇ ਹੀ ਸੋਹਣੇ ਤੇ ਸੁੰਦਰ ਢੰਗ ਨਾਲ ਵਿਆਖਿਆ ਪੂਰਬਕ ਪੇਸ਼ ਕੀਤੇ ਹਨ। ਇਸ ਦੇ ਇਲਾਵਾ ਸ਼ਬਦਾਂ ਦੇ ਅਰਥ ਕਰਨ ਲਗਿਆਂ ਅਤਿਅੰਤ ਸਿਆਣਪ ਪਾਸੋਂ ਕੰਮ ਲਿਆ ਹੈ। ਪਹਿਲੀ ਗੱਲ ਬੋਲੀ ਸਾਧਾਰਨ ਨੂੰ ਅਪਣਾਇਆ ਹੈ, ਦੂਜੇ ਅਰਥ ਲਿਖਣ ਸਮੇਂ ਬੜੀ ਯੋਗਤਾ ਨਾਲ ਸੰਖੇਪ ਤੇ ਸਰਲ ਜ਼ਬਾਨ ਦਾ ਬੜਾ ਉੱਘਾ ਖ਼ਿਆਲ ਰੱਖਿਆ ਹੈ, ਤਾਕਿ ਸਾਧਾਰਨ ਬੁਧੀ ਰੱਖਣ ਵਾਲਾ ਮਨੁੱਖ ਹਰ ਪ੍ਰਕਾਰ ਤੋਂ ਭਾਵਾਂ ਨੂੰ ਆਸਾਨੀ ਨਾਲ ਸਮਝ ਸਕੇ, ਟਪਲਾ ਖਾਣ ਦੀ ਗੁੰਜਾਇਸ਼ ਹੀ ਨਹੀਂ ਰੱਖੀ, ਤੀਸਰੇ ਸ਼ਬਦਾਂ ਨੂੰ ਪ੍ਰਮਾਣ ਉਦਾਹਰਣਾਂ ਤੇ ਆਮ ਰੋਜ਼ਾਨਾ ਜ਼ਿੰਦਗੀ ਵਿਚ ਵਰਤੇ ਜਾਣ ਵਾਲੇ ਖ਼ਿਆਲਾਂ ਨੂੰ ਬੰਦਸ਼ ਵਿਚ ਪੇਸ਼ ਕੀਤਾ ਹੈ, ਪੜ੍ਹਨ ਵਾਲੇ ਦਾ ਵਿਸ਼ਵਾਸ ਹੋਰ ਭਰੋਸੇ ਯੋਗ ਹੋ ਸਕੇ ਅਜਿਹੇ ਵਸੀਲਿਆਂ ਦਾ ਖ਼ਿਆਲ ਰੱਖਿਆ ਹੈ। ਪੰਜਵੇਂ ਸੰਖੇਪ ਲਿਖਤ ਰਾਹੀਂ ਬਹੁਤ ਕੁਝ ਦਸ ਦੇਣ ਦਾ ਗੁਣ ਅੰਕਤ ਕਰਦਿਆਂ ਹੋਇਆਂ ਵਿਸ਼ੇਸ਼ ਗੱਲ ਇਹ ਭੀ ਭਾਸਣ ਲੱਗ ਪੈਂਦੀ ਹੈ ਕਿ ਪੁਸਤਕ ਵਾਚਣ ਵਾਲਾ ਆਪਣੇ ਆਪ ਹਰ ਲਿਖੀ ਗੱਲ ਨੂੰ ਚੰਗੀ ਤਰ੍ਹਾਂ ਸਮਝ ਲਏ। ਇਨ੍ਹਾਂ ਸਿਫ਼ਤਾਂ ਨੂੰ ਇੰਝ ਜੜਿਆ ਹੈ ਜਿਵੇਂ ਇਕ ਚੰਗਾ ਜੌਹਰੀ ਮਾਣਕ, ਹੀਰੇ, ਮੋਤੀਆਂ ਤੇ ਲਾਲਾਂ ਨੂੰ ਜੜਨ ਲੱਗਿਆਂ ਜੌਹਰੀ ਪਾਰਖੂਆਂ ਦਾ ਧਿਆਨ ਹਿਰਦੇ ਵਿਚੋਂ ਇਕ ਪਲ ਭਰ ਵੀ ਇਧਰ ਉਧਰ ਨਹੀਂ ਹੋਣ ਦਿੰਦਾ। ਇੰਝ ਹੀ ਗਿਆਨੀ ਜੀ ਨੇ ਲਿਖਣ ਸਮੇਂ ਅਰਥਾਂ ਵਿਚ ਮਿਠਾਸ, ਨਰਮੀ, ਕੋਮਲਤਾ, ਭਾਵਨਾ ਦੀ ਸੁੰਦਰਤਾ ਨੂੰ ਚੰਗੀ ਬੋਲੀ, ਚੰਗੇ ਸ਼ਬਦਾਂ ਨਾਲ ਜੋੜਨ ਲੱਗਿਆਂ ਜੌਹਰੀ ਨਾਲੋਂ ਵੀ ਵਿਸ਼ੇਸ਼ ਸ਼ਲਾਘਾ ਯੋਗ ਉੱਦਮ ਕੀਤਾ ਹੈ।

ਫ਼ਲਸਫ਼ਾ ਸ਼ਬਦ ਆਮ ਵਰਤੋਂ ਵਿਚ ਵਰਤਿਆ ਜਾਂਦਾ ਹੈ ਤੇ ਇਸ ਅਖ਼ਰ ਦੇ ਅਰਥ ਹਰ ਜ਼ਬਾਨ ਅੰਦਰ ਮਾਣ ਪ੍ਰਾਪਤ ਕਰਦੇ ਹਨ। ਚੰਗਾ ਗਿਆਨ ਜਾਣਨ ਵਾਲੇ ਨੂੰ ਅਸੀਂ ਫ਼ਲਸਫ਼ੀ ਕਹਿ ਕੇ ਪੁਕਾਰਦੇ ਹਾਂ। ਫ਼ਾਰਸੀ ਵਿਚ ਆਤਮਿਕ ਗਿਆਨ ਜਾਣਨ ਵਾਲੇ ਨੂੰ ਵੀ ਏਸੇ ਸ਼ਬਦ ਨਾਲ ਮਾਣ ਦਿਤਾ ਜਾਂਦਾ ਹੈ। ਇਹ ਸ਼ਬਦ ਮੇਰੇ ਨਿਜੀ ਤਜਰਬਿਆਂ ਵਿਚ ਯੋਗ ਵਾਧਾ ਕਰਦਾ ਹੈ ਕਿਉਂਕਿ ਲਾਭਦਾਇਕ ਕਿਤਾਬਾਂ ਹਰ ਜ਼ਬਾਨ ਵਿਚ ਲਿਖੀਆਂ ਜਾ ਰਹੀਆਂ ਹਨ, ਲਿਖੀਆਂ

ਜਾ ਚੁਕੀਆਂ ਹਨ ਤੇ ਜਾਣਗੀਆਂ ਵੀ, ਪ੍ਰੰਤੂ ਫ਼ਲਸਫ਼ੇ ਉਤੇ ਲਿਖੀਆਂ ਪੁਸਤਕਾਂ ਵਿਚ ਕੀ ਵਿਸ਼ੇਸ਼ਤਾ ਪਾਈ ਜਾਂਦੀ ਹੈ ? ਉਹ ਇਹ ਹੈ ਕਿ ਵੱਡੇ ਵੱਡੇ ਸ਼ਬਦਾਂ ਰਾਹੀਂ ਮਜ਼ਮੂਨ ਨੂੰ ਔਖਿਆਂ ਬਣਾਇਆ ਗਿਆ ਹੋਵੇਗਾ ਕਿਉਂਕਿ ਲਿਖਾਰੀ ਦੀ ਇਛਿਆ ਹੁੰਦੀ ਹੈ ਕਿ ਮੇਰੇ ਇਲਮੀ ਲਫ਼ਜ਼ਾਂ ਦਾ ਪੜ੍ਹਨ ਵਾਲੇ 'ਤੇ ਪ੍ਰਭਾਵ ਪਵੇ, ਭਾਵੇਂ ਸਮਝਣ ਵਿਚ ਵਾਚਿਕ ਨੂੰ ਬੁਝ ਭਾਸਦੀ ਹੋਵੇ। ਇਹਨਾਂ ਕਾਰਨਾਂ ਕਰਕੇ, ਅਜਿਹੀਆਂ ਪੁਸਤਕਾਂ ਵੱਡੀਆਂ ਵੱਡੀਆਂ ਲਾਇਬਰੇਰੀਆਂ ਪੁਸਤਕਾਲਿਆਂ ਦੀਆਂ ਅਲਮਾਰੀਆਂ ਵਿਚ ਹੀ ਰਹਿ ਜਾਂਦੀਆਂ ਹਨ ਤੇ ਕੁਝ ਸਮੇਂ ਬਾਅਦ ਘੱਟੇ ਦਾ ਸ਼ਿਕਾਰ ਹੋ ਕੇ ਵਰਕੇ ਪੜ੍ਹਨ ਬਗੈਰ ਹੀ ਗਲ ਸੜ ਜਾਂਦੇ ਹਨ।

ਆਪ ਜੀ ਦੀ ਪੁਸਤਕ ਅੰਦਰ ਧਾਰਮਿਕ ਪਿਆਰ, ਇਲਾਹੀ ਇਸ਼ਕ, ਅਣਟੁਟ ਤੇ ਅਮੁੱਕ ਮਸਤੀ ਬਖਸ਼ਸ਼ ਕਰਨ ਵਾਲੇ ਵਸੀਲੇ ਦਰਜ ਹਨ। ਗਿਆਨੀ ਜੀ ਨੇ ਇਸ ਪੁਸਤਕ ਨੂੰ ਪਿਆਰ ਨਿੱਘ ਨਾਲ ਸਿੰਚਿਆ ਹੈ, ਇਖ਼ਲਾਕੀ ਗੜੁੱਚਤਾ ਨੂੰ ਮੇਹਨਤ ਨਾਲ ਸ਼ਿੰਗਾਰਿਆ ਹੈ। ਜੇ ਇਸ ਪੁਸਤਕ ਨੂੰ ਅਜ ਦੇ ਸਮੇਂ ਅੰਦਰ ਨਿਰਾਲੀ ਤੇ ਅਨੋਖੀ ਕਹਿ ਦੇਈਏ ਤਾਂ ਕੋਈ ਅਧੂਰੀ ਤੇ ਅਤ ਕਥਨੀ ਨਹੀਂ ਜਾਪੇਗੀ। ਇਸਦੇ ਲਿਖਤੀ ਖ਼ਜ਼ਾਨੇ ਵਿਚ ਜ਼ਿੰਦਗੀ ਨੂੰ ਮਦਨ ਤੇ ਅਨੂਪ ਅਤੇ ਸੋਹਣਾ ਬਣਾਉਣ ਲਈ ਹਰ ਤਰ੍ਹਾਂ ਦਾ ਗਿਆਨ ਹਾਸਲ ਕੀਤਾ ਜਾ ਸਕਦਾ ਹੈ। ਪ੍ਰਮਾਣ ਵਜੋਂ ਲਿਖਤ ਵਿਚ ਸਾਦਗੀ ਨਾਲ ਗਿਆਨ ਭੰਡਾਰ ਪ੍ਰਮਾਣਾਂ ਨਾਲ ਪੋਚਿਆ ਹੈ, ਅਰਥ ਤੇ ਸਿਮਰਣ ਸ਼ਕਤੀ ਦੇ ਅਸੂਲ ਹਨ, ਸੇਵਾ ਤੇ ਪ੍ਰਮਾਰਥ ਦੀ ਸੂਝ ਦਰਸਾਈ ਹੈ, ਉਦਮ, ਕਿਰਤ, ਨਿਰਮਾਣਤਾ ਨੂੰ ਨਿਸ਼ਕਾਮਤਾ ਨਾਲ ਸਜਾਇਆ ਹੈ, ਪ੍ਰਭਾਵਸ਼ਾਲੀ ਹਲੀਮਗੀ ਨੂੰ ਗੁਰੂ ਨਾਨਕ ਜੀ ਦੀ ਵਿਰਾਸਤ ਤੋਂ ਲੈ ਕੇ ਪੇਸ਼ ਕੀਤਾ ਗਿਆ ਹੈ, ਇਹ ਭਰੋਸੇ ਦੀ ਹੱਦ ਹੈ।

ਏਸੇ ਹਲੀਮਗੀ ਦਾ ਸਦਕਾ ਹੀ ਗੁਰੂ ਬਾਬੇ ਨਾਨਕ ਦੇਵ ਜੀ ਦੀ ਚਰਨੀ ਕਈ ਵਾਰ ਤੇ ਬਹੁਤ ਵਾਰੀ ਰਾਜਨੀਤਕ ਤਾਕਤਾਂ ਨੇ ਆਪਦਾ ਆਸਰਾ ਲੈਣ ਵਿਚ ਸ਼ਰਮ ਨਹੀਂ ਕੀਤੀ ਬਲਕਿ ਏਸੇ ਹੀ ਹਲੀਮਗੀ ਦੇ ਕਈਆਂ ਨੇ ਬਾਬੇ ਜੀ ਨੂੰ, ਪੀਰ, ਪੈਗੰਬਰ, ਔਲੀਏ ਤੇ ਰਹਿਨੁਮਾ ਕਹਿ ਕੇ ਪੁਕਾਰਿਆ ਤੇ ਮੁਕਾਬਲੇ ਦੀਆਂ ਕੌਮਾਂ ਨੇ ਜਗਤ ਬਾਬੇ ਦੇ ਇਨਕਲਾਬ ਨਾਲ ਮਾਣ ਦਿਤਾ। ਇਹ ਪੁਸਤਕ ਉਸ ਪਰਮ ਸਨਮਾਨ ਯੋਗ ਗੁਰੂ ਨਾਨਕ ਦੇਵ ਜੀ ਦੇ ਅਣਮੋਲ ਮੋਤੀਆਂ ਨਾਲ ਗੁੰਦੀ ਹੋਈ ਹੈ, ਅਜਿਹੀ ਪੁਸਤਕ ਹਰ ਸਕੂਲ, ਹਰ ਵਿਦਿਆਲੇ ਤੇ ਕਾਲਜਾਂ ਯੂਨੀਵਰਸਿਟੀਆਂ ਤੇ ਲਾਇਬਰੇਰੀਆਂ ਵਿਚ ਹੋਣੀ ਉਚਿਤ ਗੱਲ ਹੈ ਤਾਕਿ ਆਉਣ ਵਾਲੇ ਸਮੇਂ ਅੰਦਰ ਆਤਮਕ ਉਡਾਰੀ ਲੈਣ ਲਈ ਕਿਸੇ ਹੋਰ ਸਹਾਰੇ ਦੀ ਉਡੀਕ ਨਾ ਕਰਨੀ ਪਵੇ।

ਸਿੰਘ ਸਾਹਿਬ ਗਿਆਨੀ ਜੀ ਦੀ 'ਅਨਮੋਲ ਬੋਲ' ਪੁਸਤਕ ਜਿਹੜੀ ਕਿ ੧੯੭੩ ਵਿਚ ਲੰਡਨ 'ਚ ਛਪੀ ਸੀ ਅੰਗਰੇਜ਼ੀ ਦੀ ਕਹਾਵਤ ਹੈ ਕਿ ਫਲਾਣੀ ਚੀਜ਼ ਹਾਟ ਕੇਕ ਦੀ ਤਰ੍ਹਾਂ ਵਿਕ ਗਈ, ਸਚਮੁਚ ਅਜਿਹਾ ਹੀ ਹੋਇਆ, ਇਸ ਕਿਤਾਬ ਵਿਚ ੫੦੧ ਉਪਜਾਊ ਖ਼ਿਆਲ ਹਨ, ਇਹ ਪੁਸਤਕ ਆਪਣੀ ਤਰਜ਼ ਦੀ ਆਪ ਬੇ-ਮਿਸਾਲ ਹੈ। ਇਹ ਪੰਜਾਬੀ ਦੀ ਪਹਿਲੀ ਪੁਸਤਕ ਹੈ ਜਿਸ ਵਿਚ ਪੰਜ ਸੌ ਇਕ ਪ੍ਰਮਾਣ, ਕਹਾਵੜਾਂ, ਤੱਤ, ਉਦਾਹਰਣਾਂ ਦਰਜ ਹਨ ਅਤੇ ਉਹਨਾਂ ਦੇ ਅਰਥ ਵੀ, ਜਿਸ ਦੇ ਪੜ੍ਹਨ ਨਾਲ ਜ਼ਿੰਦਗੀ ਦੇ ਪੁਰਾਣੇ ਤੇ ਨਵੇਂ ਭੁਲੇਖੇ ਦੂਰ ਹੋ ਜਾਂਦੇ ਹਨ ਅਤੇ ਇਨਸਾਨੀਅਤ ਵਿਚ ਵਾਧਾ ਹੀ ਵਾਧਾ ਹੁੰਦਾ ਤੁਰਿਆ ਜਾਂਦਾ ਹੈ ਤੇ ਅਜਿਹੀ ਪੁਸਤਕ ਹਰ ਘਰ ਦਾ ਸ਼ਿੰਗਾਰ ਹੋ ਸਕਦੀ ਹੈ।

ਦੁਨੀਆ ਅੰਦਰ ਉਹ ਫ਼ਲਸਫ਼ਾ ਜਾਂ ਗਿਆਨ, ਗਿਆਨ ਕਹਾਉਣ ਦਾ ਮੁਸਤਿਹੱਕ ਨਹੀਂ ਜਿਸਨੂੰ ਜਾਂ ਤੇ ਫ਼ਿਲਾਸਫ਼ਰ ਸਮਝਦਾ ਹੋਵੇ ਜਾਂ ਕੋਈ ਗਿਆਨਵਾਨ। ਲਿਖਣ ਦਾ ਮਕਸਦ ਤਾਂ ਹੁੰਦਾ ਹੈ ਕਿ ਭੁਲੀ ਭਟਕੀ ਸਾਧਾਰਨ ਜੰਤਾ ਨੂੰ ਇਖ਼ਲਾਕਨ ਉਤਾਹਾਂ ਚੁਕਿਆ ਜਾਵੇ ਤੇ ਉਸਦੀ ਭਲਾਈ ਸੋਚੀ ਜਾਏ ਤੇ ਗਰੀਬ ਪਾਂਧੀ ਨੂੰ ਜ਼ਿੰਦਗੀ ਦਾ ਕਠਨ ਰਾਹ ਕੱਟਣ ਲਈ ਸੌਖਾ ਰਸਤਾ ਦੱਸਿਆ ਜਾਵੇ, ਲੇਕਿਨ ਆਮ ਲਿਖਾਰੀ ਇਨ੍ਹਾਂ ਯੋਗ ਵਿਚਾਰਾਂ ਦਾ ਸਾਧਨ ਹੀ ਨਹੀਂ ਕਰਦੇ ਪ੍ਰੰਤੂ ਗਿਆਨੀ ਮਨੀ ਸਿੰਘ ਜੀ ਦੀ ਇਹ ਪੁਸਤਕ 'ਗੁਰਬਾਣੀ ਪ੍ਰਬੋਧ ਸਾਗਰ' ਪਹਿਲੀ ਪੁਸਤਕ ਆਪਣੀ ਤਰਜ਼ ਦੀ ਹੈ ਜਿਸ ਵਿਚ ਗਿਆਨ ਦੀ ਵਿਸ਼ੇਸ਼ਤਾ ਤੇ ਆਤਮਕ ਘੁੰਡੀਆਂ ਨੂੰ ਮਾਂ ਬੋਲੀ (ਪੰਜਾਬੀ ਜ਼ਬਾਨ) ਵਿਚ ਸ਼ਿੰਗਾਰਿਆ ਗਿਆ ਹੈ ਅਤੇ ਬੜੇ ਹੀ ਸੁਖੈਨ ਤਰੀਕੇ ਨਾਲ ਲਿਖਿਆ ਹੈ। ਇਹ ਲਿਖਣ ਢੰਗ ਦਰਸਾਉਂਦਾ ਹੈ ਕਿ ਗਿਆਨੀ ਜੀ ਨੂੰ ਹਰ ਸਾਧਾਰਨ ਤੋਂ ਸਾਧਾਰਨ ਸ਼ਰੇਣੀਆਂ ਦੀ ਗਿਆਤ ਵਿਚ ਵਾਧਾ ਕਰਨ ਲਈ ਅਤਿਅੰਤ ਹਮਦਰਦੀ, ਪਿਆਰ, ਉਨਸ ਤੇ ਉਮਾਹ ਹਿਤ ਹੈ। ਯਕੀਨਨ ਇਹ ਆਪ ਦੀ ਸ਼ਲਾਘਾ ਯੋਗ ਕਿਰਤ ਹੈ।

ਇਸ ਪੁਸਤਕ ਵਿਚ ਜਿਥੇ ਹੋਰ ਵਿਸ਼ੇਸ਼ਤਾਵਾਂ ਤੇ ਗੁਣ ਹਨ ਉਥੇ ਆਤਮਕ ਗੁਣਾਂ ਲਈ ਨਿਰਾਲੀ ਝਲਕ ਹੈ। ਗਿਆਨ ਮਈ, ਅਨੋਖੀ ਚਾਲ ਤੇ ਸੁਨੱਖੇ ਖ਼ਿਆਲ ਮੌਜੂਦ ਹਨ ਉਪਰੰਤ ਜੀਵਨ ਦੀ ਅਸ਼ਾਂਤ ਨਈਆ ਨੂੰ ਕਾਮ, ਕ੍ਰੋਧ, ਲੋਭ ਤੇ ਮੋਹ ਦੇ ਭੰਵਰ ਵਿਚੋਂ ਕੱਢ ਬੇਗਮ ਪੁਰੇ ਵਿਚ ਲਿਆ ਖੜਾ ਕਰਦੀ ਹੈ। ਮੇਰੀ ਠੋਸ ਤੇ ਭਰੋਸੇ ਯੋਗ ਅਨੁਭਵਤਾ

ਹੈ ਕਿ ਜਿਵੇਂ ਕਾਦਰ ਦੀ ਕੁਦਰਤੀ ਤਕਸੀਮ ਵਿਚ ਪਤਝੜ ਨਵਾਂ ਜੀਵਨ, ਨਵਾਂ ਪੈਗਾਮ ਤੇ ਨਵਾਂ ਖੇੜਾ ਲਿਆਉਣ ਦਾ ਸੰਦੇਸ਼ ਦਿੰਦੀ ਹੈ, ਇਸੇ ਤਰ੍ਹਾਂ ਹੀ ਇਸ ਯੁਗ ਵਿਚ ਇਹ ਚੰਗੇਰਾ ਉੱਦਮ ਗਿਆਨੀ ਮਨੀ ਸਿੰਘ ਜੀ ਦਾ ਰੌਸ਼ਨ ਮੀਨਾਰ ਵਾਂਗ ਸਿੱਖ ਸਮਾਜ ਨੂੰ ਇਕ ਨਵਾਂ ਜੀਵਨ, ਸ਼ੁਧ ਵਿਚਾਰ ਤੇ ਇਕ ਗਿਆਨ ਮਈ ਸੂਝ ਦੇਣ ਵਾਲੀ ਕਿਰਨ ਬਖ਼ਸ਼ਸ਼ ਕਰੇਗਾ।

ਜਿੰਨੀ ਵੀ ਇਸ ਪੁਸਤਕ ਦੀ ਸਿਫ਼ਤ ਕੀਤੀ ਜਾਏ, ਘਟ ਹੈ। ਭਰੋਸੇ ਦੀ ਜ਼ਬਾਨ ਨਾਲ ਕਿਹਾ ਜਾ ਸਕਦਾ ਹੈ ਕਿ ਇਸਦੇ ਪੜ੍ਹਨ ਉਪਰੰਤ ਆਪ ਦੀ ਲੇਖਣੀ ਵਿਚ ਬੇਅੰਤ ਗੁਣ ਮਿਲਦੇ ਹਨ। ਨਿਜ ਪਿਆਰ ਤੇ ਸਮਾਜਕ ਮਾਣ ਦੇ ਅਸੂਲਾਂ ਨਾਲ ਗੁੰਦੀ ਹੋਈ ਜੀਵਨ ਜਾਂਚ ਹੈ। ਰੱਬ ਦੀ ਪੂਰਣਤਾ ਦਾ ਅਹਿਸਾਸ ਭਰਪੂਰ ਹੈ, ਕੁਦਰਤ ਦੀ ਸ਼ਲਾਘਾ ਯੋਗ ਤੇ ਵਿਸ਼ੇਸ਼ ਸੁੰਦਰਤਾ ਨੂੰ ਅਨੁਭਵ ਕਰਾਉਂਦੀ ਹੈ। ਆਤਮਕ ਸ਼ਾਂਤੀ ਤੇ ਦਿਮਾਗੀ ਸਕੂਨ ਨੂੰ ਇਸਦੇ ਪੜ੍ਹਨ ਨਾਲ ਸਦੀਵੀ ਬਲ ਪ੍ਰਾਪਤ ਹੁੰਦਾ ਹੈ, ਕਿਰਤ ਕਰਨ ਵਿਚ ਕਰਣਹਾਰ ਦੇ ਸਪਸ਼ਟ ਦੇਖਣ ਦੀ ਸ਼ਕਤੀ ਪੈਦਾ ਹੁੰਦੀ ਹੈ। ਸੋਹਣੀ ਸ਼ਖ਼ਸੀਅਤ ਬਣਾਉਣ ਦੇ ਸਾਧਾਰਨ ਢੰਗ ਉਕਰੇ ਗਏ ਹਨ। ਇਲਮੀ ਕੋਸ਼ ਵਿਚ ਗਿਆਨ ਦੀ ਸ਼ਕਤੀ ਨੂੰ ਦਰਸਾਇਆ ਗਿਆ ਹੈ, ਆਤਮਕ ਰਸੀਆਂ ਲਈ ਉਤਮ ਢੰਗ ਨਾਲ ਗੁਰ ਸ਼ਬਦ ਦੀ ਸ਼ਲਾਘਾ ਕਰਨ ਲਈ, ਅਨਮੋਲ ਵਿਚਾਰ ਨੂੰ ਸੁਚੱਜੇ ਜੌਹਰੀ ਵਾਂਗ ਮੋਤੀਆਂ ਵਾਂਗ ਪਰੋਇਆ ਗਿਆ ਹੈ, ਨਾਮ ਰਸੀਆਂ ਲਈ ਸ਼ਬਦਾਂ ਦੀ ਬੰਦਸ਼ ਨੂੰ ਵਿਗਿਆਨਕ ਅਸੂਲਾਂ ਨਾਲ ਪੇਸ਼ ਕੀਤਾ ਹੈ।

ਜਿਵੇਂ ਚੰਗੇ ਕੋਸ਼ 'ਚ ਨਿੰਦਿਆ, ਚੁਗਲੀ, ਬਖ਼ੀਲੀ ਤੇ ਘਟੀਆ ਸ਼ਬਦ ਉਕੇ ਹੀ ਨਹੀਂ ਮਿਲਦੇ ਬਲਕਿ ਹੁੰਦੇ ਹੀ ਨਹੀਂ ਇਵੇਂ ਹੀ ਗਿਆਨੀ ਜੀ ਦੀ ਆਪਣੀ ਹਸਤੀ ਹੈ। ਅਜਿਹੀ ਨਿਰਵੈਰ ਆਤਮਾ ਹੀ ਨਿਰਭਉ ਦੀ ਬਾਣੀ ਦੀ ਵਿਆਖਿਆ ਕਰ ਸਕਦੀ ਹੈ ਅਤੇ ਲਿਖ ਸਕਦੀ ਹੈ।

ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਇਕ ਅੱਛੇ ਵਿਦਵਾਨ, ਕਥਾ ਕਾਰ, ਕਵੀ ਅਤੇ ਸੰਗੀਤ ਕਲਾਕਾਰ ਦੇ ਬਾਵਜੂਦ, ਕਮਾਲ ਦੇ ਲਿਖਾਰੀ ਹਨ। ਬਕੌਲ ਸ਼ਾਇਰ :

ਲਫ਼ਜ਼ੇ ਦਾਨਾ ਗੋਹਰੇ ਨਾਯਾਬ ਸੇ ਤੋਲੇ ਨਹੀਂ ਜਾਤੇ  
ਬਾਦਸ਼ਾਹ ਦੁਨੀਆਂ ਕਿ ਮੋਹਰੇ ਹੈਂ ਮੇਰੀ ਸ਼ਤਰੰਜ ਕੇ।

ਗਿਆਨੀ ਜੀ ਨੇ ਪੰਜਾਬੀ ਮਾਂ ਬੋਲੀ ਨੂੰ ਅਮੁੱਕ ਦੇਣ ਦਿਤੀ ਹੈ। ਮੈਂ ਆਸ ਕਰਦਾ ਹਾਂ ਕਿ ਦੇਸ਼ ਦੀਆਂ ਵਧ ਤੋਂ ਵਧ ਸੰਸਥਾਵਾਂ, ਸੋਸਾਇਟੀਆਂ, ਸਕੂਲ, ਕਾਲਜ, ਵਿਦਿਆਲੇ, ਯੂਨੀਵਰਸਿਟੀਆਂ ਆਪ ਜੀ ਨੂੰ ਪੂਰਾ ਪੂਰਾ ਸਹਿਯੋਗ ਦੇਣ ਵਿਚ ਫ਼ਖ਼ਰ ਸਮਝਣਗੀਆਂ।

ਅੰਤ ਵਿਚ ਮੈਂ ਆਪਣੀਆਂ ਨਿਜੀ ਇਛਾਵਾਂ ਤੁਛ ਲਿਖਤ ਰਾਹੀਂ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਦੀ ਭੇਟ ਕਰਦਾ ਹਾਂ।

ਆਪ ਦਾ ਸ਼ੁਭਚਿੰਤਕ  
**ਜੋਗਿੰਦਰ ਸਿੰਘ ਸੋਢੀ**

ਰਾਬਿੰਦਰਾ ਹਾਊਸ, ੯੮, ਰੋਜ਼ਮੈਰੀ ਐਵੀਨਿਊ,  
ਹਾਉਂਸਲੋ ਵੈਸਟ, ਲੰਡਨ ਮਿਡਲ ਸੈਕਸ (ਯੂ.ਕੇ.)

## ਗੁਰਬਾਣੀ ਪ੍ਰਬੋਧ ਸਾਗਰ ਦੀਆਂ ਡੂੰਘਾਣਾਂ 'ਚੋਂ ਲੱਭੇ

## ਕੁਝ ਅਨਮੋਲ ਰਤਨ

### ਗੁਰਬਾਣੀ ਕਿਵੇਂ ਪ੍ਰਗਟ ਹੋਈ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਆਏ ਸ਼ਬਦ, ਬਾਣੀ, ਸਾਚੀ ਬਾਣੀ, ਸਚ ਕੀ ਬਾਣੀ, ਗੁਰਬਾਣੀ, ਖਸਮ ਕੀ ਬਾਣੀ, ਅੰਮ੍ਰਿਤ ਬਾਣੀ, ਬਾਣੀਆਂ ਸਿਰ ਬਾਣੀ ਅਤੇ ਧੁਰ ਕੀ ਬਾਣੀ ਆਦਿ ਕੇਵਲ ਤੇ ਕੇਵਲ ਗੁਰੂ ਬਾਣੀ ਦੇ ਵਿਸ਼ੇਸ਼ਣਾਂ ਵਜੋਂ ਵਰਤੇ ਗਏ ਹਨ। ਗੁਰੂ ਸਾਹਿਬਾਨ ਦੇ ਪਰਮ ਪਾਵਨ ਮੁਖਾਰਬਿੰਦ ਦੁਆਰਾ ਉਚਰੀ ਹੋਈ ਬਾਣੀ ਹੀ ਗੁਰਬਾਣੀ

ਦਾ ਦਰਜਾ ਰਖਦੀ ਹੈ। ਇਹ ਮਹਾਨ ਉਤਮ ਤੇ ਕਲਿਆਣ ਕਰਤਾ ਗੁਰੂ ਬਾਣੀ ਸਤਿਗੁਰਾਂ ਦੇ ਪਰਮ ਸ਼ਾਂਤ ਆਪੇ ਵਿਚੋਂ ਸਤਿਗੁਰਾਂ ਦੀ ਸੁੰਦਰ ਤੇ ਮਿੱਠੀ ਰਸਨਾ ਤੋਂ ਪਰਮ ਰਸੀਲੇ ਗਲੇ ਰਾਹੀਂ ਜਿਨ੍ਹਾਂ ਹਾਲਤਾਂ ਅਨੁਸਾਰ ਜਾਂ ਜਿਨ੍ਹਾਂ ਢੰਗਾਂ ਰਾਹੀਂ ਜਗਤ ਵਿਚ ਪ੍ਰਗਟ ਹੋਈ, ਉਹ ਹੇਠ ਲਿਖੇ ਤਿੰਨ ਪ੍ਰਕਾਰ ਦੇ ਹਨ :

(੧) ਹਜ਼ੂਰ ਜਦ ਕਦੀ ਆਪਣੇ ਪਰਮ ਆਪੇ ਵਿਚ ਲੀਨ ਹੋ ਅਕਹਿ ਰਸ ਮਾਣਦੇ ਤਾਂ ਕਈ ਵਾਰ ਸਰੂਰ ਵਿਚ ਆ ਕੇ ਉਸ ਆਪਣੇ ਅਸਲ ਆਪੇ ਨੂੰ ਪ੍ਰਗਟਾਉਣ ਲਈ ਕਿਸੇ ਅਗੰਮੀ ਸੰਗੀਤਕ ਲਹਿਰਾਉਣ ਵਿਚ ਗਾ ਉਠਦੇ ਜਿਸ ਆਤਮਕ ਸੰਗੀਤ ਦੇ ਦੈਵੀ ਨਾਦ ਨੂੰ ਸੁਣ ਕੇ ਜੜ੍ਹ ਚੇਤਨ ਤੇ ਚੇਤਨ ਜੜ੍ਹ ਹੋ ਖਲੋਂਦੇ।

(੨) ਕਈ ਵਾਰੀ ਅਤਿ ਸ਼ਰਧਾਵਾਨ ਤੇ ਸਿਦਕੀ ਸਿਖ ਆਪਣੇ ਚਿਤ ਅੰਦਰ ਉਗਮੇ ਸ਼ੰਕੇ ਨਵਿਰਤ ਕਰਨ ਹਿਤ ਹਜ਼ੂਰੀ ਵਿਚ ਪਹੁੰਚ ਅਤਿ ਨਿਮਰਤਾ ਸਹਿਤ ਬੇਨਤੀ ਕਰਦੇ ਤਾਂ ਪਰਮ ਕ੍ਰਿਪਾਲੂ ਸਤਿਗੁਰੂ ਦ੍ਰਵ ਕੇ ਤੇ ਬਖ਼ਸ਼ਸ਼ ਦੇ ਘਰ ਵਿਚ ਆ ਕੇ ਰੱਬੀ ਰੰਗ ਵਿਚ ਰੰਗੀਜ ਜਾਂਦੇ ਤੇ ਉਨ੍ਹਾਂ ਦੇ ਗਲੇ ਤੋਂ ਅਜਿਹਾ ਇਲਾਹੀ ਨਾਦ ਛਿੜਦਾ ਜੋ ਸ਼ਰਧਾਲੂ ਸਿੱਖਾਂ ਦੇ ਸ਼ੰਕਿਆਂ ਰੂਪ ਤਿਣਕਿਆਂ ਨੂੰ ਹੜ੍ਹ ਦੇ ਜਲ ਵਾਂਗ ਰੋੜ੍ਹ ਕੇ ਲੈ ਜਾਂਦਾ।

(੩) ਕਈ ਪੜਾਵਾਂ ਤੇ ਯੋਗੀਆਂ, ਸਿੱਧਾਂ, ਨਾਥਾਂ, ਪੰਡਤਾਂ, ਬ੍ਰਾਹਮਣਾਂ, ਕਾਜ਼ੀਆਂ, ਮੁਲਾਣਿਆਂ ਤੇ ਪੀਰਾਂ ਫ਼ਕੀਰਾਂ ਆਦਿ ਨਾਲ ਬਹਿਸਾਂ ਤੇ ਗੋਸ਼ਟੀਆਂ ਹੋਈਆਂ, ਜਿਨ੍ਹਾਂ ਵਿਚ ਉਨ੍ਹਾਂ ਵੱਲੋਂ ਬੜੇ ਗੁੰਝਲਦਾਰ ਪ੍ਰਸ਼ਨ ਕੀਤੇ ਗਏ, ਪੇਚਦਾਰ ਅੜਾਉਣੀਆਂ ਪਾਈਆਂ ਗਈਆਂ, ਪਰ ਜਦੋਂ ਨਿਰੰਕਾਰੀ ਬਾਬੇ ਦੇ ਕੋਮਲ ਗਲੇ ਤੋਂ ਮਿੱਠੀ ਸੁਰ ਵਿਚ ਵਿਗਿਆਨਕ ਤੇ ਦਲੀਲਾਂ ਭਰੀ ਰੱਬੀ ਰੰਗਣ ਚਾੜ੍ਹ ਦੇਣ ਵਾਲੀ ਕਰਣੀ ਭਰਪੂਰ ਗੁਰੂ ਬਾਣੀ ਸੁਣਦੇ ਤਾਂ ਗੁਰਾਂ ਨੂੰ ਚੇਲੇ ਬਣਾਣ ਦੀ ਇੱਛਾ ਨੂੰ ਲੈ ਕੇ ਆਏ ਮੁਰੀਦ ਬਣ ਕੇ ਜਾਂਦੇ ਡਿਠੇ।

## ਗੁਰਬਾਣੀ ਦੀ ਅਰਥ ਪਰੰਪਰਾ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਮੇਂ ਤਕ ਗੁਰਬਾਣੀ ਦੇ ਅਰਥ ਗੁਰੂ ਸਾਹਿਬਾਨ ਜਾਂ ਵਿਦਵਾਨ ਗੁਰਸਿੱਖਾਂ ਦੀ ਰਸਨਾ ਰਾਹੀਂ ਸੀਨਾ ਬਸੀਨਾ ਸਿੱਖ ਸੰਗਤਾਂ ਤਕ ਅਪੜਦੇ ਰਹੇ। ਗੁਰਬਾਣੀ ਦੇ ਕੁਝ ਕੁ ਪਦਾਂ ਦੇ ਭਾਵਾਰਥ ਗੁਰਬਾਣੀ ਰਾਹੀਂ ਵੀ ਸਪਸ਼ਟ ਕੀਤੇ ਜਾਂਦੇ ਰਹੇ। ਜਿਵੇਂ ਕਿ 'ਦੀਵਾ ਬਲੈ ਅੰਧੇਰਾ ਜਾਇ' ਵਿਚ ਆਏ ਦੀਵੇ ਦਾ ਭਾਵਾਰਥ ਹੋਰ ਥਾਵੇਂ ਇਸ ਤਰ੍ਹਾਂ ਪ੍ਰਗਟ ਕੀਤਾ ਗਿਆ ਹੈ। 'ਦੀਵਾ ਮੇਰਾ ਏਕੁ ਨਾਮੁ' ਅਤੇ ਅੰਧੇਰਾ ਸ਼ਬਦ ਦਾ ਅੰਤ੍ਰੀਵ ਅਰਥ 'ਅਗਿਆਨਿ ਅੰਧੇਰੈ ਸੂਝਸਿ ਨਾਹੀ' ਤੁਕ ਵਿਚ ਸਪਸ਼ਟ ਕਰ ਦਿਤਾ ਗਿਆ ਹੈ। ਇਵੇਂ ਹੀ 'ਬਾਬੀਹਾ ਅੰਮ੍ਰਿਤ ਵੇਲੈ ਬੋਲਿਆ' ਵਿਚ ਆਏ ਬਾਬੀਹੇ ਪਦ ਦਾ ਮਤਲਬ ਸਮਝਾਂਦਿਆਂ ਹਜ਼ੂਰ ਫ਼ੁਰਮਾਂਦੇ ਹਨ ਕਿ 'ਬਾਬੀਹਾ ਇਹੁ ਜਗਤੁ ਹੈ' ਆਦਿ।

ਜਨਮ ਸਾਖੀਆਂ ਦੇ ਲਿਖਣ ਸਮੇਂ ਸਾਖੀ ਲੇਖਕਾਂ ਨੇ ਗੁਰਬਾਣੀ ਦੀਆਂ ਕੁਝ ਤੁਕਾਂ ਜਾਂ ਸ਼ਬਦਾਂ ਦੇ ਪਰਮਾਰਥ ਵੀ ਲਿਖੇ ਹਨ ਜੋ ਗੁਰਬਾਣੀ ਦੇ ਅਰਥਾਂ ਦਾ ਲਿਖਤੀ ਅਰੰਭ ਸਮਝਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਕਬਿੱਤ ਸ੍ਵੈਯਾਂ ਅਤੇ ਵਾਰਾਂ ਵਿਚ ਵੀ ਬਹੁਤ ਸਾਰੀਆਂ ਗੁਰਬਾਣੀ ਦੀਆਂ ਤੁਕਾਂ ਦੇ ਮੁਸ਼ਕਲ ਅਰਥਾਂ ਤੇ ਭਾਵਾਂ ਨੂੰ ਖੋਲ੍ਹ ਕੇ ਵਰਣਨ ਕੀਤਾ ਹੈ, ਇਸੇ ਲਈ ਹੀ ਤਾਂ ਪੰਚਮ ਪਾਤਸ਼ਾਹ ਜੀ ਨੇ ਆਪ ਜੀ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਵਰਦਾਨ ਦਿਤਾ ਸੀ।

## ਸੰਪ੍ਰਦਾਈ ਅਰਥ ਪ੍ਰਣਾਲੀ

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰ-ਕਾਂਸ਼ੀ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ ਜ਼ਿਲਾ ਬਠਿੰਡਾ) ਵਿਖੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸਿਖ ਸੰਗਤਾਂ ਨੂੰ ਆਪਣੀ ਰਸਨਾ ਤੋਂ ਸੁਣਾਏ, ਉਨ੍ਹਾਂ ਅਰਥਾਂ ਨੂੰ ਬ੍ਰਹਮ ਗਿਆਨੀ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਸਿਖ ਸੰਗਤਾਂ ਤੇ ਅਰਥ ਜਾਣਨ ਦੇ ਚਾਹਵਾਨਾਂ

ਵਿਚ ਪ੍ਰਚਾਰਿਆ। ਐਉਂ ਇਹ ਗੁਰਬਾਣੀ ਦੇ ਅਰਥਾਂ ਦੀ ਸੰਪ੍ਰਦਾਇ ਚਲੀ ਜੋ ਅਗੋਂ ਜਾ ਕੇ ਕਈ ਸ਼ਾਖਾ ਰੂਪ ਹੋ ਕੇ ਜਗਤ ਵਿਚ ਫੈਲੀ। ਭਾਈ ਚੰਦਾ ਸਿੰਘ ਜੀ ਤਕ ਇਹ ਸੰਪ੍ਰਦਾਇ ਅਰਥ ਸੀਨਾ ਬਸੀਨਾ ਚਲੇ ਆਏ। ਉਨ੍ਹਾਂ ਨੇ ਇਨ੍ਹਾਂ ਅਰਥਾਂ ਨੂੰ ਕਲਮ ਬੰਦ ਕਰਨ ਦਾ ਪਹਿਲਾ ਉਦਮ ਕੀਤਾ ਜਿਸ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਯ, ਸ਼ਬਦਾਰਥ ਕੋਸ਼, ਤੇ ਟੀਕੇ ਲਿਖਣ ਦਾ ਅਰੰਭ ਹੋਇਆ। ਸਿੱਖ ਵਿਦਵਾਨਾਂ ਵਲੋਂ ਗੁਰਬਾਣੀ ਦੇ ਪ੍ਰਯਾਯ ਕੋਸ਼, ਫੁਟਕਲ ਬਾਣੀਆਂ ਦੇ ਪ੍ਰਮਾਰਥ ਜਾਂ ਸਟੀਕ, ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪੂਰਨ ਜਾਂ ਅਪੂਰਣ ਸਟੀਕ, ਗੁਰਬਾਣੀ ਦੇ ਵਿਆਕਰਣ, ਤੁਕ ਤਤਕਰੇ, ਸ਼ਬਦ ਅਨੁਕ੍ਰਮਣਿਕਾ ਤੇ ਨਿਰੁਕਤ ਆਦਿ ਹੁਣ ਤਕ ਕਾਫ਼ੀ ਲਿਖੇ ਗਏ ਜਿਨ੍ਹਾਂ ਰਾਹੀਂ ਗੁਰਬਾਣੀ ਦੇ ਅਰਥ ਜਾਣਨ ਵਾਲਿਆਂ ਲਈ ਕਾਫ਼ੀ ਸਹੂਲਤਾਂ ਮੁਹੱਯਾ ਹੋ ਗਈਆਂ। ਫਿਰ ਵੀ ਗੁਰਬਾਣੀ ਦੇ ਅਰਥ ਸਾਹਿਤ ਦਾ ਮੂਲ ਸੋਮਾ ਸੰਪ੍ਰਦਾਈ ਅਰਥ ਹੀ ਰਹੇ ਹਨ। ਇਸ ਪੁਸਤਕ ਦੇ ਲੇਖਕ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵੀ ਸੰਪ੍ਰਦਾਈ ਲੜੀਆਂ ਵਿਚੋਂ ਜਗਤ ਪ੍ਰਸਿਧ ਲੜੀ ਸੰਪ੍ਰਦਾਇ ਭਿੰਡਰਾਂ ਦੇ ਸੰਚਾਲਕ ਸ੍ਰੀ ਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਉਤ੍ਰਾਧਿਕਾਰੀ ਤੇ ਖਾਲਸਾ ਪੰਥ ਗੁਰਮਤ ਸਾਹਿਤ ਦੇ ਮਹਾਨ ਅਚਾਰਜ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਤੋਂ ਵਰੋਸਾਏ ਮਹਾਂ ਨਿਰਮਲ ਆਤਮਾ, ਨਿਮ੍ਰਤਾ ਦੇ ਪੁੰਜ ਤੇ ਮਹਾਨ ਵਿਅਕਤੀ ਹਨ, ਜਿਨ੍ਹਾਂ ਲਗਭਗ ੧੦ ਸਾਲ ਸੰਤਾਂ ਪਾਸ ਰਹਿ ਕੇ ਗੁਰਬਾਣੀ ਦੇ ਅਰਥ ਸੁਣੇ, ਵਿਚਾਰੇ ਤੇ ਲਿਖੇ।

## ਪੁਸਤਕ ਬਾਰੇ

ਇਹ ਹੱਥਲੀ ਪੁਸਤਕ 'ਗੁਰਬਾਣੀ ਪ੍ਰਬੋਧ ਸਾਗਰ' ਗਿਆਨੀ ਮਨੀ ਸਿੰਘ ਜੀ ਦੀ ਕਈ ਸਾਲਾਂ ਦੀ ਲਗਨ, ਮਿਹਨਤ, ਘਾਲਣਾ ਤੇ ਤਪੱਸਿਆ ਦਾ ਸਿੱਟਾ ਹੈ। ਇਸ ਪੁਸਤਕ ਦੇ ਲਗਭਗ ੪੫੬ ਪੰਨੇ ਹਨ। ਕੁਲ ੧੫ ਤਰੰਗ ਹਨ। ਹਰ ਤਰੰਗ ਵਿਚ ਸੌ ਸੌ ਪ੍ਰਸ਼ਨਾਂ ਦੇ ਉੱਤਰ ਹਨ। ਪ੍ਰਸ਼ਨਾਂ ਨੂੰ ਬੜਾ ਸਾਦਾ ਤੇ ਸਰਲ ਬੋਲੀ ਵਿਚ ਬੜੇ ਹੀ ਸੰਖਿਪਤ ਤੇ ਭਾਵ ਪੂਰਤ, ਸ਼ਬਦਾਂ ਰਾਹੀਂ ਪਾਠਕਾਂ ਸਾਹਮਣੇ ਰੱਖਿਆ ਹੈ। ਉੱਤਰਾਂ ਵਿਚ ਆਪਣੇ ਵਲੋਂ ਕੁਝ ਵੀ ਨਾ ਕਹਿੰਦਿਆਂ ਹੋਇਆਂ ਬੜੀਆਂ ਜਚਦੀਆਂ, ਫਬਦੀਆਂ ਤੇ ਢੁਕਵੀਆਂ ਗੁਰਬਾਣੀ ਦੀਆਂ ਤੁਕਾਂ ਅੰਕਤ ਕੀਤੀਆਂ ਹਨ ਜੋ ਪ੍ਰਸ਼ਨਾਂ ਦੇ ਮਾਕੂਲ ਉੱਤਰ ਹਨ। ਆਪ ਨੇ ਪਾਠਕਾਂ ਦੀ ਸਮਝ ਗੋਚਰੇ ਕਰਨ ਲਈ ਫਿਰ ਉਨ੍ਹਾਂ ਤੁਕਾਂ ਦਾ ਸੰਖੇਪ ਸ਼ਬਦਾਂ ਵਿਚ ਅਰਥ ਤੇ ਭਾਵ ਅਜਿਹੇ ਸੁੰਦਰ ਢੰਗ ਨਾਲ ਲਿਖਿਆ ਹੈ ਕਿ ਸ਼ੰਕਾ ਵਾਦੀ ਪਾਠਕ ਦੀ ਆਪੇ ਤਸੱਲੀ ਹੋ ਜਾਂਦੀ ਹੈ।

ਵਿਦਵਾਨ ਲੇਖਕ ਜੀ ਨੇ ਇਸ ਪੁਸਤਕ ਵਿਚੋਂ ਸਾਦਾ, ਸਰਲ, ਸਪਸ਼ਟ ਅਤੇ ਆਮ ਸਮਝੀ ਜਾਣ ਵਾਲੀ ਰਸੀਲੀ ਭਾਸ਼ਾ ਤੇ ਹਿੰਦੀ ਸਾਹਿਤ ਦੇ ਅਧਿਐਨ ਕਾਰਨ ਭਾਵੇਂ ਇਸ ਰਚਨਾ ਵਿਚ ਕੁਝ ਕੁ ਸ਼ਬਦ ਆਪ ਮੁਹਾਰੇ ਸੰਤ ਭਾਸ਼ਾ ਦੇ ਵੀ ਆ ਗਏ ਹਨ ਪਰ ਫਿਰ ਵੀ ਬੋਲੀ ਵਧੇਰੇ ਕਰਕੇ ਠੇਠ ਤੇ ਟਕਸਾਲੀ ਪੰਜਾਬੀ ਵਰਤਣ ਦਾ ਹੀ ਜੱਤਨ ਕੀਤਾ ਗਿਆ ਹੈ। ਬੋਲੀ ਮੁਹਾਵਰੇਦਾਰ ਤੇ ਢੁਕਵੀਂ ਹੈ।

ਹੁਣ ਤਕ ਗੁਰਬਾਣੀ ਦੇ ਪ੍ਰਯਾਯ, ਸ਼ਬਦਾਰਥ, ਟੀਕੇ, ਕੋਸ਼, ਵਿਆਕਰਣ ਆਦਿ ਕਾਫ਼ੀ ਪੁਸਤਕਾਂ ਗੁਰਬਾਣੀ ਦੇ ਅਰਥਾਂ ਜਾਂ ਖੋਜ ਸਬੰਧੀ ਛਪ ਚੁਕੀਆਂ ਹਨ। ਗੁਰਮਤ ਪ੍ਰਭਾਕਰ, ਗੁਰਮਤਿ ਨਿਰਣਯ, ਗੁਰਬਾਣੀ ਕੀਰਤਨ ਤੇ ਅੰਮ੍ਰਿਤ ਕੀਰਤਨ ਆਦਿ ਪੁਸਤਕਾਂ ਵਿਚ ਵੀ ਵੱਖ ਵੱਖ ਵਿਸ਼ਿਆਂ ਸਬੰਧੀ ਗੁਰਬਾਣੀ ਦੀਆਂ ਤੁਕਾਂ ਨੂੰ ਇਕ ਥਾਂ ਛਾਪ ਕੇ ਪਾਠਕਾਂ ਨੂੰ ਵਧੇਰੇ ਜਾਣਕਾਰੀ ਦੇਣ ਦਾ ਸੋਹਣਾ ਉਪਰਾਲਾ ਕੀਤਾ ਗਿਆ ਹੈ ਪਰ ਗਿਆਨੀ ਮਨੀ ਸਿੰਘ ਜੀ ਨੇ ਆਪਣੀ ਕਿਸਮ ਦੀ ਇਹ ਪਹਿਲੀ ਤੇ ਨਵੀਨ ਪੁਸਤਕ ਲਿਖ ਕੇ ਗੁਰਬਾਣੀ ਸਾਹਿਤ ਵਿਚ ਇਕ ਨਵਾਂ ਮੀਲ ਪੱਥਰ ਗੱਡਿਆ ਹੈ ਜਿਸ ਨਾਲ ਉਨ੍ਹਾਂ ਨੇ ਆਪਣੇ ਲਈ ਸਿਖ ਵਿਦਵਾਨਾਂ ਵਿਚ ਨਵੇਕਲੀ ਥਾਂ ਬਣਾ ਲਈ ਹੈ। ਇਹ ਪੁਸਤਕ ਆਪ ਦੀ ਅਮਿਟ ਯਾਦਗਾਰ ਰਹੇਗੀ। ਆਪਦਾ ਇਹ ਉਦਮ ਸਾਹਿਤਕ ਖੇਤਰ ਵਿਚ ਸਲਾਹਿਆ ਜਾਵੇਗਾ।

ਇਹ 'ਗੁਰਬਾਣੀ ਪ੍ਰਬੋਧ ਸਾਗਰ' ਪੁਸਤਕ ਆਮ ਪਾਠਕਾਂ ਦੀ ਬਜਾਇ ਗੁਰਬਾਣੀ ਦੇ ਕੀਰਤਨੀਆਂ, ਕਥਾ ਵਾਚਕਾਂ, ਵਿਦਿਆਰਥੀਆਂ, ਅਧਿਆਪਕਾਂ, ਸਿੱਖ ਧਰਮ ਪ੍ਰਚਾਰਕਾਂ, ਲੇਖਕਾਂ, ਖੋਜੀਆਂ ਤੇ ਅਲੋਚਕਾਂ ਲਈ ਵਧੇਰੇ ਲਾਭਕਾਰੀ ਸਾਬਤ ਹੋਵੇਗੀ। ਗੁਰਮਤਿ ਤੇ ਗੁਰਬਾਣੀ ਦੇ ਰਸੀਆਂ ਦੇ ਘਰ ਤੇ ਹਿਰਦੇ ਦਾ ਸ਼ਿੰਗਾਰ ਬਣੇਗੀ।

ਮੈਂ ਗੁਰਬਾਣੀ ਦੇ ਰਸੀਆਂ ਤੇ ਗੁਰਮਤਿ ਵਿਦਿਆ ਦੇ ਕਦਰਦਾਨਾਂ ਪਾਸ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਇਸ ਨਵੀਨ ਖੋਜ ਭਰਪੂਰ ਪੁਸਤਕ ਨੂੰ ਹਰ ਘਰ ਤੇ ਹਰ ਪੁਸਤਕਾਲੇ ਵਿਚ ਪਹੁੰਚਾ ਕੇ ਲੇਖਕ ਦੀ ਵੱਧ ਤੋਂ ਵੱਧ ਹੌਂਸਲਾ ਅਫ਼ਜ਼ਾਈ ਕਰਨ।

*ਗੁਰਬਾਣੀ ਪ੍ਰੇਮੀਆਂ ਦਾ ਦਾਸ*
**ਗਿ: ਕਿਰਪਾਲ ਸਿੰਘ**
*ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ*
*ਅਤੇ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ*
**ਅੰਮ੍ਰਿਤਸਰ**

## ਸ. ਬੁਧ ਸਿੰਘ ਜੀ ਢਾਹਾਂ, ਕੈਨੇਡਾ

ਗੁਰੂ ਸਵਾਰੇ ਪਾਠਕ ਜੀਓ,

ਪਿਆਰ ਭਰੀ ਸਤਿ ਸ੍ਰੀ ਅਕਾਲ!

ਮੈਨੂੰ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਹੁਰਾਂ ਨੇ ਆਪਣੇ ਨਿਰਾਲੇ ਢੰਗ ਨਾਲ ਕੀਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅਰਥਾਂ ਦੀ ਇਹ ਕਾਪੀ ਪੜ੍ਹਨ ਦਾ ਸਮਾਂ ਦਿੱਤਾ ਹੈ। ਮੈਂ ਇਸ਼ ਨੂੰ ਚੰਗੀ ਤਰ੍ਹਾਂ ਪੜ੍ਹਿਆ ਤੇ ਵਿਚਾਰਿਆ ਹੈ। ਮੇਰੇ ਖ਼ਿਆਲ ਵਿਚ ਅਜ ਤੀਕ ਬਾਣੀ ਦੇ ਸਟੀਕ ਭਾਰੀ ਗਿਣਤੀ ਵਿਚ ਹੋ ਚੁਕੇ ਹਨ। ਪਰ ਇਹ ਉੱਦਮ ਆਪਣੇ ਆਪ ਵਿਚ ਵਖਰੇ ਰੂਪ ਵਿਚ ਹੈ, ਇਸ ਵਿਚ ਲੇਖਕ ਨੇ ਆਮ ਸਾਧਾਰਨ ਪ੍ਰੇਮੀਆਂ ਦੀ ਸਮਝ ਵਿਚ ਸਾਹਿਬਾਂ ਦੀ ਬਾਣੀ ਦੇ ਆਸ਼ੇ ਨੂੰ ਦੱਸਣ ਲਈ ਸਵਾਲ ਜਵਾਬ ਦਾ ਅਨੋਖਾ ਤਰੀਕਾ ਵਰਤਿਆ ਹੈ। ਮੈਂ ਇਸ ਨੂੰ ਵਾਚਣ ਪਿਛੋਂ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਵੱਲੋਂ ਕੀਤੇ ਇਸ ਉੱਦਮ ਦੀ ਪ੍ਰਸ਼ੰਸਾ ਕਰਨੋਂ ਨਹੀਂ ਰਹਿ ਸਕਿਆ ਅਤੇ ਇਸ ਦੇ ਨਾਲ ਹੀ ਮੈਂ ਗੁਰੂ ਪ੍ਰੇਮੀਆਂ ਨੂੰ ਅਪੀਲ ਕਰਦਾ ਹਾਂ ਕਿ ਆਪ ਇਸ ਨੂੰ ਭਾਰੀ ਗਿਣਤੀ ਵਿਚ ਪੜ੍ਹ ਕੇ ਲੇਖਕ ਦੀ ਹੌਂਸਲਾ ਅਫਜ਼ਾਈ ਕਰਨ ਦੀ ਖੇਚਲ ਕਰੋ।

ਗੁਰੂ ਪੰਥ ਦਾ ਦਾਸ
**ਬੁਧ ਸਿੰਘ ਢਾਹਾਂ**

੭੦੦-ਬੂਟੇ ਸਟਰੀਟ,
ਪੋਰਟ ਅਲਬਰਨੀ, ਕੈਨੇਡਾ

## ਸਨਿਮਰ ਜੋਦੜੀ

**ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥**

ਹਰ ਸਿਆਣਾ ਸੱਜਣ ਇਹ ਅਨੁਭਵ ਕਰਦਾ ਹੈ, ਕਿਸੇ ਵੀ ਸਕੂਲ ਵਿਚ ਦਾਖ਼ਲ ਹੋਇਆ ਨਵਾਂ ਬੱਚਾ ਅਨੇਕਾਂ ਹੀ ਭੁੱਲਾਂ ਕਰਿਆ ਕਰਦਾ ਹੈ, ਪਰ ਸਿਆਣਾ ਉਸਤਾਦ ਉਸ ਅਨਜਾਣ ਬੱਚੇ ਨੂੰ ਉਸ ਦੀਆਂ ਕੀਤੀਆਂ ਗਲਤੀਆਂ ਦਾ ਅਹਿਸਾਸ ਕਰਵਾ, ਅਗੋਂ ਲਈ ਗਲਤੀ ਰੋਕਣ ਦਾ ਯਤਨ ਤੇ ਉਪਕਾਰ ਕਰਦਾ ਹੈ।

'ਸੇਵਕ' ਨੇ ਵੀ ਇਹ ਪੁਸਤਕ ਲਿਖਣ ਦਾ ਨਿਮਾਣਾ ਜਿਹਾ ਉਦਮ ਕਰਕੇ ਸੁਲਝੇ ਹੋਏ ਲਿਖਾਰੀਆਂ ਦੇ ਸਕੂਲ ਵਿਚ ਦਾਖ਼ਲ ਹੋਣ ਦਾ ਯਤਨ ਕੀਤਾ ਹੈ। ਇਸ ਵਿਚ ਗੁਰੂ ਮਤ ਨੂੰ ਵਰਨਣ ਕਰਦਿਆਂ ਹੋ ਸਕਦਾ ਹੈ ਕਿ 'ਸੇਵਕ' ਵਲੋਂ ਬੇਅੰਤ ਭੁੱਲਾਂ ਹੋਈਆਂ ਹੋਣਗੀਆਂ। ਜਿਥੇ ਵੀ ਵਿਦਵਾਨ ਲਿਖਾਰੀ, ਗੁਰਬਾਣੀ ਦੇ ਖੋਜੀ ਸੇਵਕ ਦੀ ਭੁੱਲ ਅਨੁਭਵ ਕਰਨ, ਉਹ ਮੈਨੂੰ ਲਿਖ ਭੇਜਣ ਦੀ ਕ੍ਰਿਪਾਲਤਾ ਕਰਨ। ਦਾਸ ਉਨ੍ਹਾਂ ਉਪਕਾਰੀ ਸੱਜਣਾਂ ਦਾ ਅਤੀ ਧੰਨਵਾਦੀ ਤੇ ਸ਼ੁਕਰ ਗੁਜ਼ਾਰ ਹੋਵੇਗਾ। ਅਗਲੀ ਐਡੀਸ਼ਨ ਵਿਚ ਉਨ੍ਹਾਂ ਦੀ ਯੋਗ ਸ਼ੁਭ ਰਾਏ ਨੂੰ ਜ਼ਰੂਰ ਅਪਨਾਇਆ ਜਾਵੇਗਾ।

**—ਲੇਖਕ**

## ਸ੍ਰੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਦੀ ਸ਼ਖਸੀਅਤ ਸਬੰਧੀ ਲੇਖਕ ਦੇ ਕਾਵਿ ਵਲਵਲੇ

ਕਹੋ ਸਕਲ ਕੈਸੇ ਕਹੋਂ 'ਖਾਲਸਾ' ਕੇ ਗੁਣ ਚਾਰ।
ਲਖੇ ਜੋ ਲੇਖਨ ਸੋ ਲਿਖੋ ਅਲੱਖ ਨ ਸਕੋਂ ਸਮਾਰ।
ਦੋਹਰਾ— ਸਭ ਹੀ ਸਿਫਤਾਂ ਪੇਖੀਆਂ 'ਖਾਲਸਾ' ਕੇ ਘਟ ਮਾਹਿ।
ਗੁਪਤ ਅਨਕ ਪਰਗਟ ਅਹੈਂ ਨਿਰਨਾ ਹੋਵਤ ਨਾਹਿ।
ਸਵੈਯਾ— ਹਰਿ ਗੁਰ ਬਚਨ, ਬਚਨ ਗੁਰ, ਧਰ ਉਰ ਮੋਹ ਅਗਿਆਨ ਕੀ ਨੀਂਦ ਹਰੀ ਹੈ।
ਵਿਦਿਆ ਭੰਡਾਰ, ਹੀਏ ਧਰ ਸਾਰ ਕੋ, ਗ੍ਰੀਬੀ ਗਦਾ, ਖਿਮਾਂ ਢਾਲ ਕਰੀ ਹੈ।
ਪੰਚ ਕੋ ਮਾਰ, ਧਾਰ ਉਰ ਪੰਚਨ, ਪੰਚੋ ਗਿਆਨ ਪਾ ਅਜਰ ਜਰੀ ਹੈ।
ਸ਼ੇਸ਼ਧਨ ਮ੍ਰਿਗੇਸ[1] ਪੈ ਕ੍ਰਿਪਾ ਕਰੀ ਜਿਨ, ਸੋਈ ਖਾਲਸਾ[2] ਚੇਤਨ ਬਿਲਾਸ ਹਰੀ ਹੈ।
ਕਬਿਤ— ਗਿਆਨ ਕੋ ਭੰਡਾਰ ਹੈਂ ਕਿ ਨਾਮ ਹੀਏ ਧਾਰ ਹੈਂ, ਸ਼ਾਂਤੀ ਅਵਤਾਰ ਹੈਂ ਕਿ ਸੁਭ ਗੁਣਾ ਤਾਸ ਹੈਂ।
ਵਿਦਿਆ ਕੋ ਘਰ ਹੈਂ ਗ੍ਰੀਬੀ ਗਦਾ ਧਰ ਹੈਂ ਖਿਮਾਂ ਹੂੰ ਕਿ ਸਰ ਹੈਂ ਨਾ ਮੋਹ ਮਾਇਆ ਤਾਸ ਹੈਂ।
ਰਾਗ ਦ੍ਵੈਸ਼ ਕੇ ਤਿਆਗੀ, ਮੋਹ ਮਮਤਾ ਵੈਰਾਗੀ, ਸੁਰਤ ਸਾਚ ਹੂੰ ਮਹਿ ਲਾਗੀ, ਜਨਮ ਮਰਨ ਕੋ ਨ ਤਰਾਸ ਹੈਂ।
ਬ੍ਰਹਮ ਗਿਆਨੀ, ਨਿਰਮਾਨੀ, ਜਾਨ ਜਾਨੀ ਪੈ ਬਖਾਨੀ ਨਾਹਿ ਸ਼ੇਸ਼ਧਨ ਹਰੀ[1], ਹਰੀ[2] ਚੇਤਨ ਬਿਲਾਸ ਹੈਂ।
ਕਬਿਤ— ਗੁਰਾ ਗਿਰਾ ਕੇ ਭੰਡਾਰੀ, ਦੈਵੀ ਗੁਣਾ ਕੇ ਸੰਚਾਰੀ, ਮੋਹ ਮਾਨ ਮਾਰ ਮਾਰੀ, ਪੇਖੇ ਬਚਨ ਕੇ ਪਾਲਸਾ।
ਪੰਚਨ ਕਕਾਰ ਧਾਰੀ, ਪੰਚਨ ਵਿਕਾਰ ਮਾਰੀ, ਭਾਰੀ ਬਲਕਾਰੀ ਨਿਜ ਕਾਟਿਓ ਜਮ ਜਾਲਸਾ।
ਹੋਏ ਘਰ ਬਾਰੀ ਸੁਤਾ ਸੁਤਨ ਮਝਾਰੀ ਸਾਰੀ ਉਮਰ ਗੁਜਾਰੀ ਜੈਸੇ ਕਮਲ ਨਿਰਾਲਸਾ।
ਪ੍ਰਗਟੇ ਅਖਾੜੇ, ਜਗ ਚਮਕੇ ਸਤਾਰੇ ਵਾਂਗ ਸ਼ੇਸ਼ਧਨ ਹਰੀ ਐਸੇ ਖਾਲਸਾ ਜੀ ਖਾਲਸਾ।
ਕਬਿਤ— ਪਖੰਡ ਖੰਡ ਖੰਡ ਕੀਏ, ਏਕ ਹੀ ਅਖੰਡ ਹੀਏ, ਦੰਡਨ ਕੋ ਦੰਡਨ ਕੀ ਪੇਖੀ ਨਾਹੀ ਲਾਲਸਾ।
ਗੁਰੂ ਗ੍ਰੰਥ ਕੇ ਪੁਜਈਆ ਨਿਜ ਰੂਪ ਕੇ ਲਖਈਆ ਪੇਖੇ ਭਈਅਨ ਕੇ ਭਈਆ, ਮਨ ਮਾਨ ਕੀ ਨ ਲਾਲਸਾ।
ਕਾਮ ਕ੍ਰੋਧ ਕੇ ਕਟਈਆ ਲਬ ਲੋਭ ਕੇ ਤਜਈਆ ਦੂਈ ਦ੍ਵੈਤ ਕੇ ਦਰਈਆ ਜਾਰੀ ਆਨ ਸਭ ਲਾਲਸਾ।
ਆਸ ਕੋ ਨਿਰਾਸ ਕੀਏ ਏਕ ਹੀ ਕੋ ਆਸ ਹੀਏ, ਸ਼ੇਸ਼ਧਨ[1] ਹਰੀ ਐਸੋ ਖਾਲਸਾ[2] ਜੀ ਖਾਲਸਾ।

## ਲੇਖਕ ਬਾਰੇ

ਇਸ ਪੁਸਤਕ ਦੇ ਸੁਜਾਨ ਲੇਖਕ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਸੁਭਾਵ ਦੇ ਨਰਮ, ਜ਼ਬਾਨ ਦੇ ਮਿਠੇ, ਗੰਭੀਰ, ਸਮਝਦਾਰ, ਮਿੱਤਰਾਂ ਦੇ ਮਿੱਤਰ, ਮਿਹਨਤੀ, ਧੁਨ ਦੇ ਪੱਕੇ, ਦ੍ਰਿੜ ਵਿਸ਼ਵਾਸੀ, ਇਰਾਦੇ ਦੇ ਮਜ਼ਬੂਤ, ਨਿੰਮ੍ਰਤਾ ਪੁੰਜ, ਖੋਜੀ, ਗੁਰਮਤਿ ਦੇ ਗਿਆਤਾ, ਸਿੱਖੀ ਰਹਿਤ ਵਿਚ ਪ੍ਰਪੱਕ, ਗੁਰਬਾਣੀ ਦੇ ਨਿਤਨੇਮੀ, ਨਾਮ ਅਭਿਆਸੀ, ਮਹਾਨ ਕੀਰਤਨੀਏ, ਸਫਲ ਕਥਾਕਾਰ ਤੇ ਵਿਦਵਾਨ ਸੱਜਣ ਹਨ।

### *ਜਨਮ ਤੇ ਬਚਪਨ*

ਆਪ ਦਾ ਜਨਮ ਪਿਤਾ ਸਰਦਾਰ ਜਗਤ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਘਰ ੨੨ ਫ਼ਰਵਰੀ

੧. ਮਨੀ ਸਿੰਘ। ੨. ਸੰਤ ਗੁਰਬਚਨ ਸਿੰਘ ਖਾਲਸਾ।

੧੯੧੬ ਈਸਵੀ ਨੂੰ ਪਿੰਡ ਰਤਨ ਗੜ੍ਹ ਜ਼ਿਲਾ ਰੋਪੜ ਵਿਖੇ ਹੋਇਆ। ਮਾਤਾ ਪਿਤਾ ਖ਼ਾਨਦਾਨੀ ਸਿੱਖ ਹੋਣ ਕਰਕੇ ਸਿੱਖੀ ਜੀਵਨ ਦੀ ਮੂੰਹ ਬੋਲਦੀ ਤਸਵੀਰ ਸਨ। ਇਹੋ ਕਾਰਨ ਹੈ ਕਿ ਗਿਆਨੀ ਜੀ ਨੂੰ ਗੁਰਮਤਿ ਤੇ ਗੁਰਸਿੱਖੀ ਜੀਵਨ ਵਿਰਸੇ ਵਿਚ ਮਿਲੇ ਹੋਏ ਹਨ। ਛੇ ਕੁ ਸਾਲ ਦੀ ਉਮਰ ਵਿਚ ਹੀ ਮਾਤਾ ਜੀ ਅਕਾਲ ਚਲਾਣਾ ਕਰ ਗਏ। ਪਿਤਾ ਜੀ ਦੀ ਪ੍ਰੇਰਨਾ ਨਾਲ ਗੁਰਮੁਖੀ ਵਿਦਿਆ ਪਹਿਲਾਂ ਆਪਣੇ ਵੱਡੇ ਭ੍ਰਾਤਾ ਭਾਈ ਈਸ਼ਰ ਸਿੰਘ ਜੀ ਪਾਸੋਂ ਤੇ ਫਿਰ ਆਪਣੇ ਪਿੰਡ ਦੇ ਡੇਰੇ ਨਿਰਮਲੇ ਸੰਤਾਂ ਪਾਸੋਂ ਪੜ੍ਹਦੇ ਰਹੇ, ਉਪਰੰਤ ਮੋਰਿੰਡੇ ਸ਼ਹਿਰ ਭਾਈ ਨਾਹਰ ਸਿੰਘ ਨਿਹੰਗ ਸਿੰਘ ਪਾਸ ਤੇ ਘੜੂਏਂ ਪਿੰਡ ਬਾਬਾ ਨਰੈਣ ਸਿੰਘ ਜੀ ਚੋਲ੍ਹੀਆ ਪਾਸ ਤੇ ਰਤਨ ਗੜ੍ਹ ਦੇ ਬਾਬਾ ਜੈਮਲ ਸਿੰਘ ਜੀ ਪਾਸੋਂ ਪੜ੍ਹਦੇ ਰਹੇ (ਜੋ ਬਾਬਾ ਜੀ ਚਮਕੌਰ ਸਾਹਿਬ ਕਾਫ਼ੀ ਸਮਾਂ ਗ੍ਰੰਥੀ ਰਹੇ ਹਨ ਤੇ ਜੋ ਡੇਰਾ ਸੰਤ ਅਮੀਰ ਸਿੰਘ ਜੀ ਗਲੀ ਸੱਤੋ ਵਾਲੀ ਅੰਮ੍ਰਿਤਸਰ ਤੋਂ ਪੜ੍ਹ ਕੇ ਆਏ ਟਕਸਾਲੀ ਵਿਦਵਾਨ ਸਨ)। ਇਸ ਤੋਂ ਬਾਅਦ ਗਿਆਨੀ ਮਨੀ ਸਿੰਘ ਜੀ ਕੁਝ ਸਮਾਂ ਨਾਲ ਦੇ ਪਿੰਡ ਬਡਵਾਲੀ ਵਿਖੇ ਸੰਤ ਰਘਬਰ ਦਾਸ ਤੇ ਗਿਆਨੀ ਹਰਦਿੱਤ ਸਿੰਘ ਜੀ ਅਤੇ ਪਿੰਡ ਮੰਡਾ ਵਿਖੇ ਗਿਆਨੀ ਭਗਤ ਸਿੰਘ ਜੀ ਤੋਂ ਗੁਰਬਾਣੀ ਪੜ੍ਹਦੇ ਰਹੇ। ਤੀਖਣ ਬੁੱਧੀ ਦੇ ਕਾਰਨ ਥੋੜੇ ਹੀ ਸਮੇਂ ਵਿਚ ਆਪ ਅਖੰਡ ਪਾਠੀ ਬਣ ਗਏ।

ਪਿੰਡ ਵਿਚ ਰਹਿਣ ਸਮੇਂ ਸੰਗਰਾਂਦ ਤੇ ਪੂਰਨਮਾਸ਼ੀ ਵਾਲੇ ਦਿਨ ਤੇ ਆਮ ਵਿਆਹ ਸ਼ਾਦੀਆਂ ਦੇ ਮੌਕੇ ਢੋਲਕ ਤੇ ਵਾਜੇ ਨਾਲ ਕੀਰਤਨ ਵੀ ਕਰਦੇ ਰਹੇ।

### *ਮੋਰਿੰਡੇ*

ਮੋਰਿੰਡੇ ਸ਼ਹਿਰ ਵਿਚ ਛੋਟੇ ਸਾਹਿਬਜ਼ਾਦਿਆਂ ਦੀ ਯਾਦ ਵਿਚ ਬਣ ਰਹੇ ਗੁਰਦੁਆਰੇ ਦੀ ਸੇਵਾ ਤੇ ੧੦੧ ਅਖੰਡ ਪਾਠਾਂ ਦੀ ਲੜੀ ਅਰੰਭ ਹੋਈ ਤਾਂ ਉਸ ਸਮੇਂ ਸੰਤ ਸੁਰਜਨ ਸਿੰਘ ਜੀ ਜੋ ਉਸ ਗੁਰਦੁਆਰੇ ਦੀ ਸੇਵਾ ਦੇ ਮੁਖ ਪ੍ਰਬੰਧਕ ਸਨ, ਉਨ੍ਹਾਂ ਪਾਸ ਆ ਕੇ ਰਹਿਣ ਲੱਗ ਪਏ। ਉਦੋਂ ਆਪ ਜੀ ਦੀ ਉਮਰ ਸਿਰਫ਼ ਦਸ ਕੁ ਸਾਲ ਦੀ ਸੀ। ਉਗਰਾਹੀ ਆਦਿ ਸਮੇਂ ਦੂਰ ਨੇੜੇ ਪਿੰਡਾਂ ਵਿਚ ਜਿਥੇ ਵੀ ਸੰਤ ਜਾਂਦੇ ਤਾਂ ਉਨ੍ਹਾਂ ਦੇ ਨਾਲ ਕੀਰਤਨ ਆਦਿ ਦੀ ਸੇਵਾ ਨਿਸ਼ਕਾਮ ਹੋ ਕੇ ਕਰਦੇ ਰਹੇ। ਤਕਰੀਬਨ ਅੱਠ ਸਾਲ ਉਨ੍ਹਾਂ ਸੰਤਾਂ ਦੇ ਪਾਸ ਹੀ ਰਹੇ ਅਤੇ ਹੋਰ ਵੀ ਹਰ ਪ੍ਰਕਾਰ ਦੀ ਸੇਵਾ ਕਰਦੇ ਰਹੇ। ਆਪ ਦੀ ਸੇਵਾ ਕੀਰਤਨ ਨਿਮਰਤਾ ਤੇ ਆਗਿਆ ਪਾਲਣ ਆਦਿ ਗੁਣਾਂ ਕਰਕੇ ਸੰਤ ਆਪ ਉਪਰ ਬਹੁਤ ਪ੍ਰਸੰਨ ਸਨ ਤੇ ਹੁਣ ਵੀ ਹਨ।

### *ਅਸਮਾਨ ਪੁਰ*

ਅਠਾਰਾਂ ਸਾਲ ਦੀ ਉਮਰ ਵਿਚ ਰੋਪੜ ਦੇ ਇਲਾਕੇ ਦੇ ਮਸ਼ਹੂਰ ਕੀਰਤਨੀਏ ਅਤੇ ਅਕਾਲੀ ਜਥੇਦਾਰ ਭਾਈ ਸਾਹਿਬ ਭਾਈ ਰੋਢਲ ਸਿੰਘ ਜੀ ਪਿੰਡ ਅਸਮਾਨਪੁਰ ਪਾਸ ਆ ਕੇ ਰਹਿਣ ਲੱਗ ਪਏ। ਚਾਰ ਕੁ ਸਾਲ ਉਨ੍ਹਾਂ ਦੇ ਜੱਥੇ ਵਿਚ ਰਹਿ ਕੇ ਕੀਰਤਨ ਦੀ ਮਹਾਨ ਸੇਵਾ ਨਿਰਿਛਤ ਹੋ ਕੇ ਕਰਦੇ ਰਹੇ।

### *ਬੀਰੋਂਵਾਲ*

ਗੁਰਬਾਣੀ ਦੇ ਅਰਥਾਂ ਦੇ ਸ਼ੌਕ ਦੇ ਪਰੇਰੇ ਹੋਏ ਸੰਤ ਬਖਤੌਰ ਸਿੰਘ ਜੀ ਪਿੰਡ ਬੀਰੋਂਵਾਲ ਜ਼ਿਲਾ ਹੁਸ਼ਿਆਰਪੁਰ ਪਾਸ ਆ ਗਏ। ਉਨ੍ਹਾਂ ਪਾਸੋਂ ਚਣਾਕਾ ਰਾਜਨੀਤ, ਭਾਵਰਸਾਂਮ੍ਰਿਤ, ਸਾਰੁਕਤਾਵਲੀ, ਅਧਿਆਤਮ ਪ੍ਰਕਾਸ਼, ਵਿਚਾਰ ਮਾਲਾ, ਪ੍ਰਬੋਧ ਚੰਦਰ ਨਾਟਕ, ਵਿਚਾਰ ਸਾਗਰ ਤੇ ਭਾਈ ਗੁਰਦਾਸ ਜੀ ਦੀ ਬਾਣੀ ਆਦਿ ਪੁਸਤਕਾਂ ਅਰਥਾਂ ਸਹਿਤ ਪੜ੍ਹੀਆਂ ਤੇ ਵੀਚਾਰੀਆਂ।

### *ਭਿੰਡਰ ਕਲਾਂ*

੧੯੩੮ ਈਸਵੀ ਦੀ ਵਿਸਾਖੀ ਨੂੰ ਅਰੰਭ ਹੋਣ ਵਾਲੇ ੧੨੭ ਅਖੰਡ ਪਾਠਾਂ ਦੀ ਲੜੀ ਵਿਚ ਭਿੰਡਰੀਂ ਆ ਸ਼ਾਮਲ ਹੋਏ। ਇਹਿ ਲੜੀ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਜ਼ਿਲਾ ਫੀਰੋਜ਼ਪੁਰ ਵਿਖੇ ਪੰਥ ਦੀ ਮਹਾਨ ਸ਼ਖ਼ਸੀਅਤ ਤੇ

ਗੁਰਮਤਿ ਵਿਦਿਆ ਦੇ ਮਹਾਨ ਵਿਦਵਾਨ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਨੇ ਅਰੰਭ ਕੀਤੀ ਸੀ। ਗਿਆਨੀ ਮਨੀ ਸਿੰਘ ਜੀ ਨੇ ਜਥੇ ਵਿਚ ਕੀਰਤਨ ਦੀ ਡਿਊਟੀ ਕਰਨ ਤੋਂ ਇਲਾਵਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੀ ਬਾਣੀ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰਪ੍ਰਤਾਪ ਸੂਰਜ, ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਅਰਥਾਂ ਸਹਿਤ ਪੜ੍ਹੇ ਵੀਚਾਰੇ। ਤਕਰੀਬਨ ਪੰਜ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੁਣੀਆਂ ਤੇ ਵੀਚਾਰੀਆਂ। ਨਾਲ ਨਾਲ ਮੁਸ਼ਕਲ ਤੁਕਾਂ ਦੇ ਅਰਥ ਆਪਣੀਆਂ ਕਾਪੀਆਂ 'ਤੇ ਨੋਟ ਕਰਦੇ ਰਹੇ। ਉਨ੍ਹਾਂ ਕਾਪੀਆਂ ਦੀ ਗਿਣਤੀ ੧੪ ਸੀ। ਇਸੇ ਲਈ ਆਪ ਦੇ ਗੁਰਬਾਣੀ ਦੇ ਅਰਥ ਲਿਖਣ ਦੀ ਰਾਤ ਦਿਨ ਦੀ ਕਠਨ ਮੁਸ਼ੱਕਤ ਨੂੰ ਵੇਖ ਕੇ ਕਈ ਵਾਰ ਸੰਤ ਜੀ ਕਹਿਆ ਕਰਦੇ ਸਨ ਕਿ ਮਨੀ ਸਿੰਘ ਤੂੰ ਜਥੇ ਵਿਚ ਆ ਕੇ ਬਾਕੀ ਸਿੰਘਾਂ ਨੂੰ ਵੀ ਬਾਣੀ ਦੇ ਅਰਥ ਲਿਖਣ ਦੀ ਲਗਨ ਲਾ ਦਿੱਤੀ ਹੈ। ਉਸ ਸਮੇਂ ਦਾਸ ਤੇ ਸੰਤ ਗਿਆਨੀ ਮੋਹਣ ਸਿੰਘ ਜੀ ਜੋ ਇਸ ਸਮੇਂ ਸੰਪ੍ਰਦਾਇ ਭਿੰਡਰਾਂ ਦੇ ਮੁਖੀ ਹਨ, ਗਿਆਨੀ ਮਨੀ ਸਿੰਘ ਜੀ ਹੁਰਾਂ ਸਮੇਤ ਇਕੱਠੇ ਹੀ ਗੁਰਮਤਿ ਵਿਦਿਆ ਅਧਿਅਨ ਕਰਦੇ ਰਹੇ।

ਆਪ ਦੇ ਸੁਭਾਵ ਵਿਚ ਨਿਮਰਤਾ, ਮਿਠਾਸ, ਮਿਲਨਸਾਰੀ, ਸ਼ਾਂਤੀ ਹਰ ਇਕ ਦਾ ਸਤਿਕਾਰ ਕਰਨਾ, ਸੇਵਾ, ਸਿਮਰਨ, ਕੀਰਤਨ, ਗੁਰਬਾਣੀ ਦੇ ਅਰਥਾਂ ਨੂੰ ਜਾਣਨ ਤੇ ਲਿਖਣ ਦੀ ਲਗਨ ਤੇ ਹਰ ਇਕ ਨਾਲ ਪਿਆਰ ਕਰਨ ਆਦਿ ਅਜਿਹੇ ਚੰਗੇਰੇ ਗੁਣ ਮੌਜੂਦ ਹਨ ਜਿਨ੍ਹਾਂ ਦਾ ਸਦਕਾ ਸੰਤ ਜੀ ਆਪ ਜੀ ਨਾਲ ਬਹੁਤ ਪਿਆਰ ਰਖਦੇ ਸਨ। ਇਹੋ ਕਾਰਨ ਸੀ ਕਿ ਲਗਾਤਾਰ ਦਸ ਸਾਲ ਆਪ ਸੰਤਾਂ ਦੇ ਜਥੇ ਵਿਚ ਰਹੇ।

## *ਰਤਨੀਂ*

੧੯੪੨ ਦੇ ਅਰੰਭ ਵਿਚ ਸੰਤ ਜੀ ਜਥੇ ਸਮੇਤ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਵਿਖੇ ਗਏ ਹੋਏ ਸਨ ਤਾਂ ਚੱਕ ਨੰ: ੯੯ ਪਿੰਡ ਰਤਨੀਂ ਜ਼ਿਲਾ ਲਾਇਲਪੁਰ ਦੀ ਸੰਗਤ ਭਾਈ ਗੱਜਣ ਸਿੰਘ ਤੇ ਭਾਈ ਅਜਾਇਬ ਸਿੰਘ ਆਦਿ ਬੇਨਤੀ ਕਰਕੇ ਸੰਤਾਂ ਪਾਸੋਂ ਗਿ: ਮਨੀ ਸਿੰਘ ਜੀ ਨੂੰ ਆਪਣੇ ਪਿੰਡ ਰਤਨੀਂ ਲੈ ਗਏ। ਉਥੇ ਦੋਨੋਂ ਸਮੇਂ ਕੀਰਤਨ ਤੇ ਕਥਾ ਕਰਦੇ ਰਹੇ, ਸੁਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਤੇ ਸ਼ਾਮ ਨੂੰ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ। ੬੦ ਕੁ ਬੱਚਿਆਂ ਨੂੰ ਗੁਰਮੁਖੀ ਅੱਖਰ ਤੇ ਗੁਰਬਾਣੀ ਦਾ ਪਾਠ ਪੜ੍ਹਾਂਦੇ ਰਹੇ ਅਤੇ ਨਾਲ ਹੀ ਕੀਰਤਨ ਵੀ ਸਿਖਾਂਦੇ ਰਹੇ, ਅੰਮ੍ਰਿਤ ਛਕਾਉਂਦੇ ਰਹੇ। ਇਕ ਸਾਲ ਦੇ ਬਾਅਦ ਚੱਕ ਨੰਬਰ ੫੦ ਦੀ ਸੰਗਤ ਬੇਨਤੀ ਕਰਕੇ ਆਪ ਨੂੰ ਆਪਣੇ ਪਿੰਡ ਲੈ ਆਈ। ਉਥੇ ਭਾਈ ਸ਼ਾਮ ਸਿੰਘ, ਜਗਤਾਰ ਸਿੰਘ ਤੇ ਮਿਹਰ ਸਿੰਘ ਆਦਿ ਕੀਰਤਨੀ ਜਥੇ ਦੇ ਸਿੰਘ ਆਪ ਨਾਲ ਮਿਲ ਕੇ ਸੇਵਾ ਕਰਵਾਉਂਦੇ ਰਹੇ। ਏਥੇ ਵੀ ਦੋਨੋਂ ਵਕਤ ਗੁਰਬਾਣੀ ਤੇ ਗੁਰ-ਇਤਿਹਾਸ ਦੀ ਕਥਾ ਕਰਦੇ ਰਹੇ।

## *ਸ: ਗੁਰਦੀਪ ਸਿੰਘ ਜੀ ਪਾਸ*

ਕੁਝ ਸਮੇਂ ਬਾਅਦ ਸ: ਗੁਰਦੀਪ ਸਿੰਘ ਜੀ ਪਿੰਡ ਸਿਆਲ ਵਾਲਾ ਚੱਕ ਨੰਬਰ ੬ ਗਿਆਨੀ ਮਨੀ ਸਿੰਘ ਜੀ ਨੂੰ ਚੱਕ ਨੰ: ੫੦ ਤੋਂ ਆਪਣੇ ਨਗਰ ਦੇ ਗੁਰਦੁਆਰੇ ਕਥਾ ਕੀਰਤਨ ਲਈ ਲੈ ਆਏ। ਇਹ ਸਾਰਾ ਚੱਕ ਸ: ਗੁਰਦੀਪ ਸਿੰਘ ਹੁਰਾਂ ਦਾ ਆਪਣਾ ਮਾਲਕੀ ਦਾ ਚੱਕ ਸੀ। ਇਨ੍ਹਾਂ ਨੇ ਹੀ ਉੱਦਮ ਕਰਕੇ ਆਪਣੇ ਕੋਲੋਂ ਕਾਫ਼ੀ ਮਾਇਆ ਖ਼ਰਚ ਕੇ ਸੁੰਦਰ ਗੁਰਦੁਆਰਾ ਬਣਵਾਇਆ ਹੋਇਆ ਸੀ ਤੇ ਲਾਇਬਰੇਰੀ ਵੀ ਖੋਲ੍ਹੀ ਹੋਈ ਸੀ। ਸ: ਗੁਰਦੀਪ ਸਿੰਘ ਜੀ ਦੇ ਪ੍ਰੇਮ ਦੀ ਖਿੱਚ ਕਰਕੇ ਲਗ ਪਗ ਡੇਢ ਸਾਲ ਗਿਆਨੀ ਜੀ ਇਨ੍ਹਾਂ ਕੋਲ ਰਹੇ।

ਸ: ਗੁਰਦੀਪ ਸਿੰਘ ਜੀ ਪਾਕਿਸਤਾਨ ਬਣਨ ਤੋਂ ਬਾਅਦ ਜ਼ਿਲ੍ਹਾ ਜਲੰਧਰ ਦੇ ਪਿੰਡ ਸਲਾਲਾ ਵਿਖੇ ਆਪਣੇ ਪਿਤਾ ਸ: ਬਸੰਤ ਸਿੰਘ ਜੀ ਪਾਸ ਤੇ ਬਸੰਤ ਨਗਰ ਨਾਮ ਦੀ ਨਵੀਂ ਬਸਤੀ ਵਸਾ ਕੇ ਰਹਿ ਰਹੇ ਹਨ। ਏਥੇ ਹੀ ਇਨ੍ਹਾਂ ਨੂੰ ਜ਼ਮੀਨ ਅਲਾਟ ਹੋਈ ਹੋਈ ਹੈ। ਆਪ ਬਹੁਤ ਗੁਰਮੁਖ, ਗੁਰਬਾਣੀ ਦੇ ਨਿਤਨੇਮੀ, ਰਹਿਤ ਵਿਚ ਪ੍ਰਪੱਕ, ਕਥਾ ਕੀਰਤਨ ਦੇ ਰਸੀਏ ਤੇ ਨਾਮ ਅਭਿਆਸੀ ਸੱਜਣ ਹਨ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਵੱਧ ਤੋਂ ਵੱਧ ਸਮਾਂ ਦੇ ਕੇ ਸੰਗਤ ਕਰਦੇ ਰਹੇ, ਸੇਵਾ ਵੀ ਕਰਦੇ ਰਹੇ ਹਨ। ਹੁਣ ਲਗ ਪਗ ੧੫ ਸਾਲ ਤੋਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਚਲੇ ਆ ਰਹੇ ਹਨ।

## ਕੇਸ ਗੜ੍ਹ ਸਾਹਿਬ

੧੯੪੭ ਦੇ ਅਰੰਭ ਵਿਚ ਮੁੜ ਭਿੰਡਰਾਂ ਵਾਲੇ ਸੰਤਾਂ ਦੇ ਜਥੇ ਵਿਚ ਆ ਗਏ, ਪਰ ਬਹੁਤਾ ਸਮਾਂ ਜਥੇ ਵਿਚ ਨਾ ਰਹਿ ਸਕੇ ਕਿਉਂਕਿ ਰੋਪੜ ਦੇ ਇਲਾਕੇ ਦੇ ਪੰਥਕ ਲੀਡਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦੇ ਜਥੇਦਾਰ ਮਾਸਟਰ ਅਜੀਤ ਸਿੰਘ ਜੀ ਅੰਬਾਲਵੀ ਜੋ ਅਜ ਕਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਬਣਾਏ ਸਿਖ ਇਤਿਹਾਸ ਰੀਸਰਚ ਬੋਰਡ ਅਤੇ ਸਿਖ ਰੈਫਰੈਂਸ ਲਾਇਬਰੇਰੀ ਦੇ ਇਨਚਾਰਜ, ਮਹਾਨ ਗੁਰਸਿਖ ਤੇ ਖੋਜੀ ਵਿਦਵਾਨ ਹਨ, ਆਪ ਜੀ ਨੂੰ ਕੇਸਗੜ੍ਹ ਸਾਹਿਬ ਵਿਖੇ ਬਤੌਰ ਹੈੱਡ ਗ੍ਰੰਥੀ ਸੰਤਾਂ ਪਾਸੋਂ ਮੰਗ ਕੇ ਲੈ ਆਏ ਪਰ ਆਪ ਆਜ਼ਾਦ ਤਬੀਅਤ ਹੋਣ ਕਰਕੇ ਕਮੇਟੀਆਂ ਦੀਆਂ ਪਾਬੰਦੀਆਂ ਵਿਚ ਰਹਿਣ ਨੂੰ ਬੋਝ ਸਮਝ ਕੇ ਛੇਤੀ ਹੀ ਵਾਪਸ ਸੰਤਾਂ ਪਾਸ ਆ ਗਏ।

## ਮਾਨਪੁਰ

ਥੋੜ੍ਹਾ ਹੀ ਸਮਾਂ ਸੰਤਾਂ ਦੇ ਪਾਸ ਰਹਿਣ ਤੋਂ ਬਾਅਦ ਮੋਰਿੰਡੇ ਦੇ ਇਲਾਕੇ ਦੇ ਮੁਖੀ ਸੱਜਣ ਆਪ ਜੀ ਨੂੰ ਮਾਨਪੁਰ ਦੇ ਗੁਰਮਤਿ ਵਿਦਿਆਲੇ ਵਿਖੇ ਗੁਰਬਾਣੀ ਦੇ ਅਰਥ ਅਤੇ ਵਿਆਖਿਆ ਵਿਦਿਆਰਥੀਆਂ ਨੂੰ ਪੜ੍ਹਾਉਣ ਦੇ ਖ਼ਿਆਲ ਨਾਲ ਸੰਤਾਂ ਪਾਸੋਂ ਲੈ ਆਏ। ਉਨ੍ਹਾਂ ਦਿਨਾਂ ਵਿਚ ਹੀ ਗਿਆਨੀ ਜੋਗਿੰਦਰ ਸਿੰਘ ਜੀ ਜੋ ਅੱਜ ਕਲ੍ਹ ਕੈਨੇਡਾ ਵਿਖੇ ਵੱਡੇ ਕਾਰੋਬਾਰੀ ਹਨ ਅਤੇ ਸਿੰਘ ਸਾਹਿਬ ਗਿਆਨੀ ਸੋਹਣ ਸਿੰਘ ਜੀ ਜੋ ਅੱਜ ਕਲ੍ਹ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗ੍ਰੰਥੀ ਸਾਹਿਬ ਹਨ, ਗਿਆਨੀ ਮਨੀ ਸਿੰਘ ਜੀ ਪਾਸੋਂ ਗੁਰਬਾਣੀ ਤੇ ਗੁਰ-ਇਤਿਹਾਸ ਵੀ ਅਰਥਾਂ ਸਹਿਤ ਪੜ੍ਹਦੇ ਰਹੇ। ਏਥੇ ਲਗ ਪਗ ਆਪ ਇਕ ਸਾਲ ਰਹੇ।

## ਰੋਪੜ

ਰੋਪੜ ਦੇ ਇਲਾਕੇ ਦੇ ਮੁਖੀ ਸਿੰਘਾਂ ਨੇ ਆਪ ਜੀ ਨੂੰ ਬੇਨਤੀ ਕਰਕੇ ਤੇ ਪਿਆਰ ਦੀ ਖਿਚ ਪਾ ਕੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਲੈ ਆਂਦਾ। ਏਥੇ ਵੀ ਆਪ ਦੋਨੋਂ ਵਕਤ ਗੁਰਬਾਣੀ ਤੇ ਗੁਰ-ਇਤਿਹਾਸ ਦੀ ਕਥਾ ਤੇ ਕੀਰਤਨ ਰਾਹੀਂ ਸਿੱਖ ਸੰਗਤਾਂ ਦੇ ਮਨਾਂ ਅੰਦਰ ਗੁਰਸਿੱਖੀ ਦੀ ਸ਼ਰਧਾ ਤੇ ਪਿਆਰ ਭਰਦੇ ਰਹੇ। ਇਹੋ ਕਾਰਨ ਹੈ ਕਿ ਇਸ ਇਲਾਕੇ ਵਿਚ ਹੁਣ ਤਕ ਆਪ ਦਾ ਬਹੁਤ ਮਾਨ ਤੇ ਸਤਿਕਾਰ ਮੌਜੂਦ ਹੈ। ਏਥੇ ਹੀ ਬੀਬੀ ਜਸਵੰਤ ਕੌਰ 'ਗਿਆਨੀ' ਨਾਲ ਗੁਰਮਤਿ ਮਰਯਾਦਾ ਅਨੁਸਾਰ ਆਪ ਜੀ ਦਾ ਅਨੰਦ ਕਾਰਜ ਹੋ ਗਿਆ।

## ਕਾਨਪੁਰ

ਸੰਗਤਾਂ ਦੇ ਪ੍ਰੇਮ ਦੀ ਖਿੱਚ ਦਾ ਸਦਕਾ ੧੯੫੦ ਈਸਵੀ ਦੇ ਅਰੰਭ ਵਿਚ ਯੂ.ਪੀ. ਪ੍ਰਾਂਤ ਦੇ ਪ੍ਰਸਿੱਧ ਸ਼ਹਿਰ ਕਾਨਪੁਰ ਦੇ ਉਪ ਨਗਰ ਗੋਬਿੰਦ ਨਗਰ (ਹੈਲਟ ਨਗਰ) ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਆ ਕੇ ਹੈੱਡ ਗ੍ਰੰਥੀ ਦੀ ਸੇਵਾ ਸੰਭਾਲ ਲਈ। ਏਥੇ ਗੁਰ ਪ੍ਰਤਾਪ ਸੂਰਜ ਦੀ ਅਤੇ ਕੁਝ ਦਸਮ ਗ੍ਰੰਥ ਦੀ ਕਥਾ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਕਥਾ ਸੰਗਤਾਂ ਨੂੰ ਸਰਵਣ ਕਰਵਾਈ। ਖ਼ਾਲਸਾ ਹਾਇਰ ਸੈਕੰਡਰੀ ਸਕੂਲ ਵਿਚ ਬੱਚਿਆਂ ਨੂੰ ਧਾਰਮਕ ਵਿਦਿਆ ਪੜ੍ਹਾਂਦੇ ਰਹੇ। ਆਪਣੇ ਉੱਦਮ ਨਾਲ ਅਕਾਲੀ ਜਥਾ ਕਾਇਮ ਕੀਤਾ। ਉਸ ਜਥੇ ਵਿਚ ਪੰਜ ਪਿਆਰੇ ਇਹ ਸਨ : ਜਥੇਦਾਰ ਜਸਵੰਤ ਸਿੰਘ, ਗਿਆਨੀ ਕੁੰਦਨ ਸਿੰਘ, ਭਾਈ ਗੁਰਬਖ਼ਸ਼ ਸਿੰਘ, ਭਾਈ ਕਿਸ਼ਨ ਸਿੰਘ ਤੇ ਭਾਈ ਜਗਤ ਸਿੰਘ। ਇਨ੍ਹਾਂ ਸਿੰਘਾਂ ਨੂੰ ਨਾਲ ਲੈ ਕੇ ਸ਼ਹਿਰ ਦੀਆਂ ਬਾਕੀ ਬਸਤੀਆਂ ਦੇ ਇਰਦ ਗਿਰਦ ਇਲਾਕੇ ਵਿਚ ਗੁਰਮਤਿ ਪ੍ਰਚਾਰ ਤੇ ਅੰਮ੍ਰਿਤ ਪ੍ਰਚਾਰ ਕਰਦੇ ਰਹੇ।

## ਸ੍ਰੀ ਪਟਨਾ ਸਾਹਿਬ

੧੯੫੩ ਈਸਵੀ ਦੇ ਅਕਤੂਬਰ ਦੇ ਅੰਤ ਵਿਚ ਕਾਨਪੁਰ ਤੋਂ ਇਕ ਹਫ਼ਤੇ ਦੀ ਛੁੱਟੀ ਲੈ ਕੇ ਯਾਤਰਾ ਕਰਨ ਲਈ ਤਖ਼ਤ ਸ੍ਰੀ ਪਟਨਾ ਸਾਹਿਬ ਦਰਸ਼ਨਾਂ ਲਈ ਚਲੇ ਗਏ ਪਰ ਉਥੋਂ ਹੀ ਕਮੇਟੀ ਦੇ ਜ਼ਿੰਮੇਵਾਰਾਂ ਨੇ ਆਪ ਦੀ ਯੋਗਤਾ ਤੇ ਸੁਭਾਵ ਨੂੰ ਦੇਖ ਕੇ ਪ੍ਰੇਰ ਕੇ ਉਥੇ ਹੈੱਡ ਗ੍ਰੰਥੀ ਦੀ ਪਦਵੀ ਤੇ ਨਿਯੁਕਤ ਕਰ ਦਿੱਤਾ। ਏਥੋਂ ਦੀ ਹੈੱਡ ਗ੍ਰੰਥੀ ਦੀ ਡਿਊਟੀ

ਤੋਂ ਇਲਾਵਾ ਦੋਨੋਂ ਸਮੇਂ ਕਥਾ ਕਰਦੇ ਰਹੇ ਤੇ ਅੰਮ੍ਰਿਤ ਪ੍ਰਚਾਰ ਵੀ ਕਰਦੇ ਰਹੇ। ਮਈ ੧੯੫੪ ਈਸਵੀ ਵਿਚ ਹਵਾ ਪਾਣੀ ਮੁਆਫ਼ਕ ਨਾ ਆਉਣ ਦੇ ਕਾਰਨ ਡਾਕਟਰਾਂ ਦੀ ਰਾਇ ਅਨੁਸਾਰ ਡਿਊਟੀ ਤੋਂ ਅਸਤੀਫਾ ਦੇ ਕੇ ਸਿਹਤ ਲਈ ਪਹਾੜਾਂ ਵਿਚ ਆ ਗਏ।

## ਸੋਲਨ ਤੇ ਡਗਸ਼ਈ

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸੋਲਨ ਵਿਖੇ ਕੁਝ ਸਮਾਂ ਕਥਾ ਅਤੇ ਕੀਰਤਨ ਰਾਹੀਂ ਸਿੱਖ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਅਗਸਤ ੧੯੫੪ ਈਸਵੀ ਵਿਚ ਸਿੱਖ ਫ਼ੌਜੀ ਅਫਸਰ ਬੇਨਤੀ ਕਰਕੇ ਸੋਲਨ ਤੋਂ ਡਗਸ਼ਈ ਲੈ ਆਏ ਤੇ ਫ਼ੌਜ ਵਿਚ ਗ੍ਰੰਥੀ ਦੀ ਡਿਊਟੀ ਸੌਂਪ ਦਿੱਤੀ। ਮਾਰਚ ੧੯੫੫ ਈਸਵੀ ਤਕ ਏਥੇ ਹੀ ਰਹੇ। ਰੋਜ਼ਾਨਾ ਕਥਾ ਕੀਰਤਨ ਨਾ ਹੋਣ ਕਰਕੇ ਆਪ ਦਾ ਚਿੱਤ ਉਪਰਾਮ ਹੋਇਆ।

## ਮੁੜ ਕਾਨਪੁਰ

ਕਾਨਪੁਰ ਸ਼ਹਿਰ ਵਿਚ ਗੁਰਦੁਆਰਾ ਸ੍ਰੀ ਕਲਗੀਧਰ ਸਿੰਘ ਸਭਾ ਦੇ ਪ੍ਰਬੰਧਕਾਂ ਦੇ ਪ੍ਰੇਮ ਦੀ ਖਿੱਚ ਦਾ ਸਦਕਾ ਫ਼ੌਜ 'ਚੋਂ ਡਿਊਟੀ ਛੱਡ ਕੇ ਮੁੜ ਕਾਨਪੁਰ ਆ ਗਏ ਤੇ ੫.੯.੫੬ ਤਕ ਏਥੇ ਹੀ ਰਹੇ। ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ।

## ਦਿੱਲੀ

ਰਾਗੀ ਅਵਤਾਰ ਸਿੰਘ ਜੀ ਗੁਰਚਰਨ ਸਿੰਘ ਜੀ ਦੀ ਪ੍ਰੇਰਨਾ ਨਾਲ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਸੀਸ ਗੰਜ ਦੇ ਬੁਲਾ ਲੈਣ 'ਤੇ ਦਿੱਲੀ ਆ ਗਏ। ਕਮੇਟੀ ਦੇ ਮਾਤਹਤ ਦਰੀਆ ਗੰਜ ਕਰੋਲ ਬਾਗ ਪਿੱਪਲ ਮਹਾਂ ਦੇਉ ਆਦਿ ਗੁਰਦੁਆਰਿਆਂ ਵਿਖੇ ਗ੍ਰੰਥੀ ਦੀ ਸੇਵਾ ਦੇ ਨਾਲ ਨਾਲ ਕਥਾ ਕੀਰਤਨ ਦਾ ਅਨੰਦ ਵੀ ਸੰਗਤਾਂ ਨੂੰ ਬਖ਼ਸ਼ਦੇ ਰਹੇ। ੨-੬-੫੮ ਤਕ ਕਮੇਟੀ ਦੇ ਮਾਤਹਤ ਰਹੇ। ਫਿਰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਪਟੇਲ ਨਗਰ ਨਵੀਂ ਦਿੱਲੀ ਆ ਗਏ। ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ੧-੨-੫੯ ਤਕ ਏਥੇ ਰਹੇ।

## ਕੈਨੇਡਾ

ਫਰਵਰੀ ੧੯੫੯ ਨੂੰ ਕੈਨੇਡਾ ਚਲੇ ਗਏ। ਏਥੇ ਆਪ ਨੂੰ ਗਿਆਨੀ ਸੁਜਾਨ ਸਿੰਘ ਜੀ ਰਾਇਪੁਰ ਵਾਲਿਆਂ ਨੇ ਸੰਗਤਾਂ ਦੇ ਲਾਭ ਹਿਤ ਬੁਲਾਇਆ।

ਉਥੇ ਖ਼ਾਲਸਾ ਦੀਵਾਨ ਸੋਸਾਇਟੀ ਨਿਊ ਵੈਸਟ ਮਨਿਸਟਰ ਵਿਖੇ ਹੈੱਡ ਗ੍ਰੰਥੀ ਦੀ ਡਿਊਟੀ ਸੰਭਾਲੀ। ਲਗਾਤਾਰ ੧੦ ਸਾਲ ੧੯੬੯ ਤਕ ਇਸੇ ਗੁਰਦੁਆਰੇ ਵਿਖੇ ਸੇਵਾ ਕਰਦੇ ਰਹੇ ਤੇ ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਗੁਰਬਾਣੀ ਦਾ ਰਸ ਬਖ਼ਸ਼ਦੇ ਰਹੇ। ਖ਼ਾਸ ਖ਼ਾਸ ਸਮਾਗਮਾਂ ਸਮੇਂ ਕੈਨੇਡਾ ਦੇ ਹੋਰ ਵੱਖ ਵੱਖ ਗੁਰਦੁਆਰਿਆਂ ਦੇ ਪ੍ਰਬੰਧਕ ਤੇ ਸਿੱਖ ਸੰਗਤਾਂ ਵੀ ਆਪ ਨੂੰ ਬੁਲਾ ਕੇ ਕਥਾ ਕੀਰਤਨ ਦਾ ਅਨੰਦ ਮਾਣਦੀਆਂ ਰਹੀਆਂ, ਜਿਨ੍ਹਾਂ ਵਿਚੋਂ ਹੇਠ ਲਿਖੇ ਗੁਰਦੁਆਰੇ ਖ਼ਾਸ ਵਰਣਨ ਯੋਗ ਹਨ: ਅਕਾਲੀ ਸਿੰਘ ਦੀਵਾਨ ਸੁਸਾਇਟੀ ਵਿਕਟੋਰੀਆ ਬੀ.ਸੀ., ਗੁਰਦੁਆਰਾ ਪਾਲਦੀ ਡੰਕਨ ਬੀ.ਸੀ., ਖਾਲਸਾ ਦੀਵਾਨ ਸੁਸਾਇਟੀ ਵਿਕਟੋਰੀਆ ਬੀ.ਸੀ., ਖਾਲਸਾ ਦੀਵਾਨ ਸੁਸਾਇਟੀ ਐਬਟਸ ਫ਼ੋਰਡ, ਅਕਾਲੀ ਸਿਖ ਸੁਸਾਇਟੀ ਆਦਿ ਉਪ੍ਰੋਕਤ ਸਾਰੇ ਗੁਰਦੁਆਰਿਆਂ ਵਿਚ ਗੁਰਪੁਰਬ ਸਮਾਗਮਾਂ, ਹਫ਼ਤਾਵਾਰੀ ਦੀਵਾਨਾਂ, ਅਨੰਦ ਕਾਰਜਾਂ ਤੇ ਖ਼ੁਸ਼ੀ ਗ਼ਮੀ ਦੇ ਮੌਕਿਆਂ ਤੇ ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਗੁਰਬਾਣੀ ਦਾ ਮਿੱਠਾ ਰਸ ਪ੍ਰਦਾਨ ਕਰਦੇ ਰਹੇ। ੧੯੬੪ ਈਸਵੀ ਵਿਚ ਸਾਰੇ ਪ੍ਰਵਾਰ ਨੂੰ ਕੈਨੇਡਾ ਬੁਲਾ ਲਿਆ। ਪ੍ਰਵਾਰ ਦੇ ਏਥੇ ਪੁੱਜਣ ਦੇ ਕਾਰਨ ਘਰੋਗੀ ਖ਼ਰਚ ਵਧ ਗਏ ਜਿਸ ਦੀ ਪੂਰਤੀ ਲਈ ਗੁਰਦੁਆਰੇ ਦੀ ਸੇਵਾ ਤੋਂ ਇਲਾਵਾ ਵਾਧੂ ਸਮੇਂ ਵਿਚ ਫ਼ੈਕਟਰੀ ਦਾ ਕੰਮ ਕਰਨਾ ਪਿਆ। ਪੰਜ ਸਾਲ ਬਰਾਊਨਲੀ ਇੰਡਸਟਰੀ (ਫੈਕਟਰੀ) ਵਿਚ ਕੰਮ ਕਰਦੇ ਰਹੇ।

੧੯੬੯ ਈਸਵੀ ਦੇ ਅਪਰੈਲ ਵਿਚ ਉਸ ਫੈਕਟਰੀ ਦਾ ਕੰਮ ਕਰਦਿਆਂ ੪੦ ਫੁਟ ਦੀ ਉਚਾਈ ਤੋਂ ਇਕ ਅਜਿਹੀ

ਖ਼ਤਰਨਾਕ ਜਗ੍ਹਾ 'ਤੇ ਜਾ ਡਿੱਗੇ ਜਿਥੋਂ ਬਚ ਰਹਿਣ ਦੀ ਕੋਈ ਆਸ ਹੀ ਨਹੀਂ ਸੀ ਕੀਤੀ ਜਾ ਸਕਦੀ। ਹਾਸਪੀਟਲ ਵਿਚ ਦਾਖ਼ਲਾ, ਦੋ ਵੱਡੇ ਉਪਰੇਸ਼ਨ ਤੇ ਇਸ ਪੁਸਤਕ ਦੇ ਲਿਖਣ ਦੀ ਸੰਤਾਂ ਵੱਲੋਂ ਸੁਪਨੇ ਵਿਚ ਹੋਈ ਪ੍ਰੇਰਨਾ ਅਨੁਸਾਰ ਹਾਸਪੀਟਲ ਵਿਚ ਹੀ ਇਹ ਪੁਸਤਕ ਲਿਖਣ ਦਾ ਕੰਮ ਅਰੰਭ ਕਰਨ ਤੇ ਦੋ ਸਾਲ ਬਾਅਦ ਫ਼ੈਕਟਰੀ ਵਲੋਂ ਪੈਨਸ਼ਨ ਆਦਿ ਦਾ ਵਰਣਨ ਵਿਸਥਾਰ ਨਾਲ ਲੇਖਕ ਨੇ ਆਪਣੇ ਵੱਲੋਂ 'ਮੁਢਲੀ ਗੱਲ' ਵਿਚ ਕੀਤਾ ਹੈ।

## ਇੰਗਲੈਂਡ

ਜਨਵਰੀ ੧੯੭੧ ਨੂੰ ਕੈਨੇਡਾ ਤੋਂ ਇੰਗਲੈਂਡ ਆ ਗਏ। ਭਾਵੇਂ ਏਥੇ ਸੈਰ ਲਈ ਦੋ ਹਫਤੇ ਠਹਿਰਨ ਦਾ ਹੀ ਪ੍ਰੋਗਰਾਮ ਸੀ, ਪਰ ਸਿੱਖ ਸੰਗਤਾਂ ਦੀ ਕਥਾ ਕੀਰਤਨ ਲਈ ਪ੍ਰਗਟਾਈ ਖਿੱਚ ਦੇ ਕਾਰਨ ਅਤੇ ਆਪਣੇ ਵਲੋਂ ਲਿਖੀਆਂ ਜਾ ਰਹੀਆਂ ਦੋ ਪੁਸਤਕਾਂ 'ਅਨਮੋਲ ਬੋਲ' ਤੇ 'ਗੁਰਬਾਣੀ ਪ੍ਰਬੋਧ ਸਾਗਰ' ਨੂੰ ਇਕਾਂਤ ਬੈਠ ਕੇ ਮੁਕੰਮਲ ਕਰਨ ਦੇ ਖ਼ਿਆਲ ਨਾਲ ਲਗਪਗ ਡੇਢ ਸਾਲ ਇੰਗਲੈਂਡ ਹੀ ਰਹੇ। ਇਥੇ ਹੀ ਆਪ ਦੇ ਪਾਸ ਛੇ ਮਹੀਨਿਆਂ ਤੋਂ ਬਾਅਦ ਆਪ ਜੀ ਦੇ ਚਾਰ ਬੱਚੇ ਬੀਬੀ ਸਰਬਜੀਤ ਕੌਰ, ਬੀਬੀ ਅਰਵਿੰਦਰ ਕੌਰ, ਕਾਕਾ ਅੰਮ੍ਰਿਤਪਾਲ ਸਿੰਘ ਅਤੇ ਬੇਵੀ ਕੰਵਲਜੀਤ ਕੌਰ ਆ ਗਏ ਜੋ ਇਕ ਸਾਲ ਭਰ ਆਪ ਜੀ ਦੇ ਕੋਲ ਹੀ ਰਹੇ।

ਚਾਰ ਮਹੀਨੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸਾਊਥ ਹਾਲ ਵਿਖੇ ਗਿਆਨੀ ਗੁਰਦੀਪ ਸਿੰਘ ਜੀ ਦੀ ਪ੍ਰੇਰਨਾ ਨਾਲ ਰਹੇ। ਉਪ੍ਰੋਕਤ ਆਪਣੀਆਂ ਦੋਵੇਂ ਪੁਸਤਕਾਂ ਉਥੇ ਬੈਠ ਕੇ ਲਿਖਦੇ ਰਹੇ। ਕੁਝ ਕੁ ਪੁਰਾਣੇ ਸਾਥੀਆਂ ਦੇ ਜ਼ੋਰ ਦੇਣ ਤੇ ਗੁਰਦੁਆਰਾ ਦਸਮੇਸ਼ ਦਰਬਾਰ ਈਸਟ ਹੈਮ ਵਿਖੇ ਰਹਿ ਕੇ ਕਥਾ ਕੀਰਤਨ ਦੀ ਬਰਖਾ ਕਰਦੇ ਰਹੇ। ਲਗਪਗ ੧੪ ਮਹੀਨੇ ਏਥੇ ਰਹੇ। ਏਥੇ ਹੀ ਗੁਰਦੁਆਰਾ ਸਾਹਿਬ ਦੇ ਸੈਕਟਰੀ ਸ: ਤਰਸੇਮ ਸਿੰਘ ਜੀ ਐਮ.ਏ. ਦੀ ਪ੍ਰੇਰਨਾ ਅਨੁਸਾਰ 'ਅਨਮੋਲ ਬੋਲ' ਪੁਸਤਕ ਛਾਪੀ ਜਿਸ ਦੀ ਪ੍ਰਸੰਸਾ ਇੰਗਲੈਂਡ ਦੇ ਸਾਰੇ ਪੰਜਾਬੀ ਪੱਤਰਾਂ ਨੇ ਵਧ ਚੜ੍ਹ ਕੇ ਲਿਖੀ ਤੇ ਗਿਆਨੀ ਮਨੀ ਸਿੰਘ ਜੀ ਦੀਆਂ ਤਸਵੀਰਾਂ ਛਾਪੀਆਂ।

## ਭਾਰਤ

ਸਤੰਬਰ ੧੯੭੩ ਵਿਚ ਬੱਚਿਆਂ ਸਮੇਤ ਇੰਗਲੈਂਡ ਤੋਂ ਭਾਰਤ ਆ ਗਏ। ਦਿੱਲੀ ਕੁਝ ਦਿਨ ਠਹਿਰ ਕੇ ਏਥੋਂ ਦੇ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਕੀਤੀ। ਫਿਰ ਤਖ਼ਤ ਸ੍ਰੀ ਹਜ਼ੂਰ ਸਾਹਿਬ, ਨਾਨਕ ਝੇਰਾ, ਤਖ਼ਤ ਸ੍ਰੀ ਪਟਨਾ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਅਨੰਦਪੁਰ ਸਾਹਿਬ ਤੇ ਪੰਜਾਬ ਦੇ ਹੋਰ ਪ੍ਰਮੁਖ ਇਤਿਹਾਸਕ ਗੁਰ-ਅਸਥਾਨਾਂ ਦੇ ਦਰਸ਼ਨ ਕਰਕੇ ਕੱਤਕ ਪੁੰਨਿਆਂ ਦੇ ਪਵਿੱਤਰ ਗੁਰਪੁਰਬ ਸਮੇਂ ਆਪ ਸ੍ਰੀ ਅੰਮ੍ਰਿਤਸਰ ਆ ਦਰਸ਼ਨ ਇਸ਼ਨਾਨ ਕੀਤੇ। ਇਨ੍ਹਾਂ ਹੀ ਦਿਨਾਂ ਵਿਚ ਗਿਆਨੀ ਜੀ ਨੇ ਇਹ ਆਪਣੀ ਦੂਸਰੀ ਪੁਸਤਕ 'ਗੁਰਬਾਣੀ ਪ੍ਰਬੋਧ ਸਾਗਰ' ਛਾਪਣ ਦੇ ਵਿਚਾਰ ਮੇਰੇ ਪਾਸ ਪ੍ਰਗਟ ਕੀਤੇ। ੧੯੭੪ ਦੀ ਜਨਵਰੀ ਵਿਚ ਇਹ ਪੁਸਤਕ 'ਗੁਰਸਿੱਖ ਪ੍ਰੈਸ' ਵਿਚ ਛਪਣੀ ਅਰੰਭ ਹੋ ਗਈ।

ਫ਼ਰਵਰੀ ੧੯੭੪ ਵਿਚ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਵੇਂ ਗ੍ਰੰਥੀ ਸਿੰਘਾਂ ਦੀ ਨਿਯੁਕਤੀ ਬਾਰੇ ਸ਼੍ਰੋਮਣੀ ਕਮੇਟੀ ਵੱਲੋਂ ਮੰਗੀਆਂ ਗਈਆਂ ਸਿਫ਼ਾਰਸ਼ਾਂ ਵਿਚ ਪੰਥ ਦੀਆਂ ਦੋ ਮਹਾਨ ਸੰਪਰਦਾਵਾਂ ਦੇ ਵਰਤਮਾਨ ਮੁਖੀ ਅਚਾਰਜਾਂ ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲੇ ਅਤੇ ਸੰਤ ਗਿਆਨੀ ਕਿਰਪਾਲ ਸਿੰਘ ਜੀ ਡੇਰਾ ਸਤੋ ਵਾਲੀ ਗਲੀ, ਵਲੋਂ ਗਿਆਨੀ ਮਨੀ ਸਿੰਘ ਜੀ ਦੇ ਹੱਕ ਵਿਚ ਸਿਫ਼ਾਰਸ਼ਾਂ ਭੇਜ ਦਿੱਤੀਆਂ।

ਇੰਟਰਵੀਊ ਵਿਚ ਆਪ ਵਧੇਰੇ ਨੰਬਰ ਲੈ ਕੇ ਪਾਸ ਹੋ ਗਏ ਤਾਂ ਫਿਰ ਪ੍ਰਧਾਨ ਸਾਹਿਬ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੇ ਆਰਡਰ ਨੰਬਰ ੨੯ ਮਿਤੀ ੭-੫-੭੪ ਅਨੁਸਾਰ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਗ੍ਰੰਥੀ ਨਿਯੁਕਤ ਕਰ ਦਿਤਾ ਗਿਆ। ੨-੭-੭੪ ਨੂੰ ਸੰਗਤਾਂ ਦੇ ਬਹੁਤ ਭਾਰੀ ਇਕੱਠ ਰਾਹੀਂ ਬੜੇ ਉਤਸ਼ਾਹ ਨਾਲ ਸਤਿਕਾਰ ਸਹਿਤ ਗਿਆਨੀ ਮਨੀ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗੱਦੀ ਨਸ਼ੀਨ ਕੀਤਾ ਗਿਆ ਤੇ ਇਸ ਗੱਦੀ ਨਸ਼ੀਨੀ ਦੀ ਰਸਮ ਅਦਾ ਕਰਨ ਦਾ ਸੁਭਾਗ ਦਾਸ ਨੂੰ ਪ੍ਰਾਪਤ ਹੋਇਆ। ਮੇਰੇ ਸਮੇਂ ਵਿਚ

ਕਈ ਗ੍ਰੰਥੀ ਸਿੰਘਾਂ ਦੀਆਂ ਨਿਯੁਕਤੀਆਂ ਹੋਈਆਂ ਪਰ ਇਸ ਵਾਰ ਇਕ ਅਸਚਰਜ ਗੱਲ ਇਹ ਹੋਈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਸਜੇ ਦੀਵਾਨ ਦੀ ਸਮਾਪਤੀ ਸਮੇਂ ਅਰਦਾਸ ਤੋਂ ਬਾਅਦ ਜੋ ਮਹਾਂਵਾਕ:

**ਸੋਰਠਿ ਮਹਲਾ ੫ ॥ ਗੁਰ ਪੂਰੇ ਚਰਨੀ ਲਾਇਆ.......**

ਆਇਆ, ਇਹੋ ਹੀ ਮਹਾਂ ਵਾਕ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਰਦਾਸ ਤੋਂ ਬਾਅਦ ਆਇਆ, ਜੋ ਕਿ ਪਹਿਲੀ ਵਾਰ ਗਿਆਨੀ ਮਨੀ ਸਿੰਘ ਜੀ ਨੇ ਸੰਗਤਾਂ ਨੂੰ ਆਪ ਸੁਣਾਇਆ ਤੇ ਰਾਗੀ ਸਿੰਘਾਂ ਨੇ ਭੀ ਇਸੇ ਸ਼ਬਦ ਦਾ ਕੀਰਤਨ ਗਾਇਨ ਕਰਕੇ ਸੰਗਤਾਂ ਨੂੰ ਪ੍ਰਸੰਨ ਕੀਤਾ।

*ਗੁਰੂ ਪੰਥ ਦਾ ਦਾਸ*

**ਕਿਰਪਾਲ ਸਿੰਘ**

*ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ*

੨੬-੯-੭੪
ਸ੍ਰੀ ਅੰਮ੍ਰਿਤਸਰ

ਨੋਟ: ਕਲਮ ਤਾਂ ਲੇਖਕ ਦਾ ਸੰਪੂਰਨ ਜੀਵਨ ਸਫ਼ਰ ਲਿਖਣ ਲਈ ਇਕ ਵਡੇਰੀ ਪੁਸਤਕ ਲਿਖਣ ਦੀ ਮੰਗ ਕਰਦੀ ਹੈ, ਪਰ ਇਥੇ ਪੁਸਤਕ ਦਾ ਵਧੇਰੇ ਆਕਾਰ ਵਧ ਜਾਣ ਦੇ ਭੈ ਤੋਂ ਸਿਰਫ਼ ਇਸ਼ਾਰੇ ਮਾਤਰ ਹੀ ਟੂਕਾਂ ਦੇ ਸਕਿਆ ਹਾਂ। ਕਦੀ ਸਮਾਂ ਮਿਲਿਆ ਤਾਂ ਫਿਰ ਯਤਨ ਕਰਾਂਗਾ।

**੧. ਅਰਜੋਈ**

ਨਾਨਕ ਗੁਰੂ ਗੋਬਿੰਦ ਹਰਿ ਜੋਰ ਮਾਗੋਂ ਕਰ ਜੋਰ।
ਗੁਰਬਾਣੀ ਪ੍ਰਬੋਧ ਹਿਤ, ਹੀਅਰੇ ਚਰਨ ਨਿਹੋਰ।

**੨. ਕਬਿਤ**

ਕਾਲੂ ਚੰਦ ਨੰਦਨ ਅਨੰਦ ਕੰਦ ਜਗ ਜਾਨੈ,
ਜਗਤ ਉਧਾਰ ਹਿਤ, ਜਗ ਮਾਝ ਆਇਓ ਹੈ।
ਚੋਰ ਠੱਗ ਸੁਭ ਮਗ ਛੋਡ ਜੋ ਕੁਮੱਗ ਪਰੇ,
ਸੁਮੱਗ ਦਰਸਾਵਣੇ ਕੋ, ਪੱਗ ਜੱਗ ਪਾਇਓ ਹੈ।
ਧਰਮ ਬਿਥਾਰਬੇ ਕੋ, ਅਧਰਮ ਬਿਦਾਰਬੇ ਕੋ,
ਪਤੱਤ ਓਧਾਰੇ ਚੱਕ੍ਰ ਚਹੂੰ ਚੱਕ ਲਾਇਓ ਹੈ।
ਮਨੀ ਮ੍ਰਿਗੇਸ਼ ਬਾਣੀ ਬੋਧ ਕੇ ਵੀਚਾਰ ਹਿਤ,
ਨਾਨਕ ਗੁਰੂ ਕੇ ਹੀਏ ਚਰਨ ਮਨਾਇਓ ਹੈ।

**੩. ਕਬਿਤ**

ਮਤ ਹੀਨ ਪਤ ਹੀਨ ਜਤ ਹੀਨ ਸਤ ਹੀਨ,
ਬਾਣੀ ਕੋ ਵੀਚਾਰ ਕਰਿਓ ਚਾਂਹੋ ਕੈਸੋ ਬਾਵਰੋ।
ਵਿਦਿਆ ਬਿਹੀਨ, ਅੰਗ ਅੰਗ ਗੁਣਾਂ ਹੀਨ,
ਕਾਮ ਕ੍ਰੋਧ ਕੇ ਅਧੀਨ ਭਇਓ ਐਸੋ ਜੈਸੋ ਕਾਵਰੋ।
ਗਿਰਾ ਗੁਰੂ ਕੋ ਅਥਾਹ ਪਰਵਾਹ ਕੈਸੇ ਪਾਰ ਪਰੋਂ,
ਅੰਧ ਗੂੰਗ ਪਿੰਗਲ ਕੋ ਆਸਰੋ ਹੈ ਰਾਵਰੋ।
ਮਨੀ ਮ੍ਰਿਗਿੰਦ, ਹਰੀ ਗੋਬਿੰਦ ਅਨੰਦ ਕੰਦ,
ਬੀਓ ਜੋਰ, ਹੀਏ ਹੋਰ ਤਨਕ ਨ ਭਾਵਰੋ।

**੪. ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਮੰਗਲ**

ਕਿਸਹੂੰ ਨੇ ਮਾਣ ਕੀਓ, ਤਾਤ ਮਾਤ ਭ੍ਰਾਤਨ ਕੋ,
ਕਿਸਹੂੰ ਨੇ ਮਾਣ ਕੀਓ, ਰਾਜ ਤਖਤ ਤਾਜ ਪੈ।
ਕਿਸਹੂੰ ਨੇ ਮਾਣ ਕੀਓ, ਮੀਤ ਮਹਾਰਾਜ ਕੋ,
ਕਿਸਹੂੰ ਨੇ ਮਾਣ ਕੀਓ, ਗਜ ਬਾਜ ਸਾਜ ਪੈ।
ਕਿਸਹੂੰ ਨੇ ਮਾਣ ਕੀਓ ਧਨ ਮਾਲ ਦੌਲਤ ਕੋ,
ਕਿਸਹੂੰ ਨੇ ਮਾਣ ਕੀਓ ਚਲਤ ਬਡੋ ਕਾਜ ਪੈ।
ਕੋਊ ਕਾਹੂੰ, ਕਾਹੂੰ ਕੋਊ ਆਸਰਾ ਸੰਭਾਰ ਰਾਖਿਓ,
ਮਨੀ ਹਰਿ ਟੇਕ ਗੁਰੂ ਗ੍ਰੰਥ ਮਹਾਰਾਜ ਪੈ।

—ਲੇਖਕ

ੴ ਸਤਿਗੁਰ ਪ੍ਰਸਾਦਿ॥

# ਮੁੱਢਲੀ ਗੱਲ

ਇਹ 'ਗੁਰਬਾਣੀ ਪ੍ਰਬੋਧ ਸਾਗਰ' ਨਾਮ ਦੀ ਪੁਸਤਕ ਜੋ ਆਪ ਦੇ ਕਰ-ਕੰਵਲਾਂ ਵਿਚ ਸ਼ਸ਼ੋਭਤ ਹੈ, ਜੇ ਮੈਂ ਇਸ ਦੇ ਸਬੰਧ ਵਿਚ ਇਹ ਲਿਖ ਦੇਵਾਂ ਕਿ ਇਸ ਪੁਸਤਕ ਨੂੰ ਪੁਸਤਕ ਰੂਪ ਵਿਚ ਲਿਖਾਉਣ ਦਾ ਉਪਰਾਲਾ ਮੇਰੀ ਧਰਮ ਸੁਪਤਨੀ ਸ੍ਰੀਮਤੀ ਜਸਵੰਤ ਕੌਰ ਗਿਆਨੀ ਨੇ ਕਰਵਾਇਆ ਹੈ, (ਜੇ ਇਸ ਨੂੰ ਫੋਕੀ ਪ੍ਰਸੰਸਾ ਨਾ ਸਮਝਿਆ ਜਾਵੇ ਤਾਂ ਇਹ ਇਕ ਸਚਾਈ ਹੈ) ਇਸ ਲਈ ਮੈਂ ਉਨ੍ਹਾਂ ਦਾ ਹਾਰਦਿਕ ਧੰਨਵਾਦੀ ਹਾਂ।

ਉਪ੍ਰੋਕਤ ਸਚਾਈ ਨੂੰ ਇਸ ਲਈ ਨਜ਼ਰੋਂ ਉਹਲੇ ਨਹੀਂ ਕੀਤਾ ਜਾ ਸਕਦਾ ਕਿਉਂਕਿ ਪਤਨੀ ਦੀ ਵੀਹਾਂ ਸਾਲਾਂ ਤੋਂ ਬਾਰ ਬਾਰ ਲਗਾਤਾਰ ਕੀਤੀ ਪ੍ਰੇਰਨਾ ਨੇ ਮੇਰੇ ਮਨ ਵਿਚ ਪਵਿੱਤਰ ਗੁਰਬਾਣੀ ਦੀ ਵੀਚਾਰ ਲਿਖਵਾਉਣ ਦਾ ਬੀਜ ਬੋਇਆ, ਜੋ ਬੀਜ ਮੇਰੇ ਮਨ ਅੰਦਰ ਸਹਿਜੇ ਸਹਿਜੇ ਇਕ ਸੂਖਮ ਜਿਹਾ ਆਕਾਰ ਧਾਰਨ ਕਰ ਗਿਆ।

ਮਨ ਦਾ ਸੁਭਾ ਕਿਸੇ ਦਰਖ਼ਤ ਦੀ ਲਵੀ ਲਗਰ ਵਾਂਗ ਕਿਹਾ ਜਾਂਦਾ ਹੈ, ਜਦ ਇਹ ਕਿਸੇ ਵਲੋਂ ਕਹੀ ਜਾ ਰਹੀ ਬਾਰ ਬਾਰ ਇਕ ਗੱਲ ਨੂੰ ਸੁਣਦਾ ਰਹੇ ਤਾਂ ਮਨ ਦਾ ਝੁਕਾ ਸੁਭਾਵਕ ਹੀ ਉਸ ਗੱਲ ਵਲ ਹੋ ਜਾਇਆ ਕਰਦਾ ਹੈ, ਭਾਵ ਉਸ ਗੱਲ ਨੂੰ ਸਹਿਜੇ ਸਹਿਜੇ ਅਪਨਾ ਹੀ ਲੈਂਦਾ ਹੈ, ਪਰ ਜਿਸ ਪਾਸੇ ਕਿਸੇ ਦੇ ਮਨ ਦੀ ਲਗਨ ਹੋਵੇ, ਉਸ ਸੰਬੰਧੀ ਸੁਣੀ ਵੀਚਾਰ ਨੂੰ ਤਾਂ ਇਹ ਮਨ ਸ਼ੀਘਰ ਹੀ ਗ੍ਰਹਿਣ ਕਰ ਲੈਂਦਾ ਹੈ।

ਮੇਰੇ ਆਲਸੀ ਮਨ ਵਿਚ ਗੁਰਬਾਣੀ ਵੀਚਾਰ ਲਿਖਾਉਣ ਦਾ ਉੱਦਮ ਪ੍ਰਗਟਾਉਣ ਲਈ ਪਤਨੀ ਵਲੋਂ ਹਰ ਸਮੇਂ ਏਹੀ ਪ੍ਰੇਰਨਾ ਜਾਰੀ ਰਹੀ ਕਿ ਗਿਆਨੀ ਜੀ! ਜਿਥੇ ਤੁਸੀਂ ਆਪਣੇ ਜੀਵਨ ਦਾ ਵਧੇਰੇ ਹਿੱਸਾ ਗੁਰਬਾਣੀ ਨੂੰ ਅਰਥਾਂ ਸਹਿਤ ਵੀਚਾਰਨ ਵਿਚ ਬਿਤਾਇਆ ਹੈ, ਉਥੇ ਇਸ ਪਵਿੱਤ੍ਰ ਗੁਰਬਾਣੀ ਦੀ ਕੀਤੀ ਖੋਜ ਦਾ ਲਾਭ ਗੁਰਬਾਣੀ ਦੇ ਭਾਵਾਰਥਾਂ ਨੂੰ ਖੋਜਣ ਵਾਲੇ ਅਧਿਕਾਰੀਆਂ ਤਕ ਪਹੁੰਚਾਉਣਾ ਭੀ ਗੁਰਮਤਿ ਅਨੁਸਾਰ ਆਪ ਜੀ ਦਾ ਫ਼ਰਜ਼ ਬਣਦਾ ਹੈ ਕਿਉਂਕਿ ਇਹ ਗੁਰਬਾਣੀ ਦਾ ਅਮੁੱਕ ਖ਼ਜ਼ਾਨਾ ਵਰਤਾਉਣ ਨਾਲ ਘਟਦਾ ਨਹੀਂ, ਸਗੋਂ ਵਧਦਾ ਹੈ।

**ਤੋਟਿ ਨ ਆਵੈ ਵਧਦੋ ਜਾਈ॥**

ਹਾਂ, ਇਹ ਠੀਕ ਹੈ ਕਿ ਜੋ ਤੁਸਾਂ ਗੁਰਬਾਣੀ ਦੀ ਖੋਜ ਕੀਤੀ ਹੈ ਉਸਦਾ ਲਾਭ ਤੁਹਾਨੂੰ ਤਾਂ ਅਵੱਸ਼ ਹੈ, ਪਰ ਜੇ ਇਸ ਅਮੋਲਕ ਗੁਰਬਾਣੀ ਦੇ ਅਮੁੱਕ ਭੰਡਾਰ ਦੀ ਖੋਜ ਦਾ ਲਾਭ ਕਿਸੇ ਹੋਰ ਅਧਿਕਾਰੀ ਨੂੰ ਪ੍ਰਾਪਤ ਨਾ ਹੋਵੇ ਤਾਂ ਸਮਝੋ ਇਸ ਪਵਿੱਤਰ ਗੁਰਬਾਣੀ ਦੇ ਸ਼ੁਭ ਵੀਚਾਰਾਂ ਦਾ ਅਮੁੱਕ ਭੰਡਾਰ ਤੁਸਾਂ ਆਪਣੇ ਹਿਰਦੇ ਅੰਦਰ ਦਬਾ ਲਿਆ। ਠੀਕ ਉਸੇ ਤਰ੍ਹਾਂ ਜਿਵੇਂ ਕੋਈ ਰਸੋਈਆ ਉੱਦਮ ਕਰਕੇ ਚੰਗੇ ਚੰਗੇ ਕੀਮਤੀ ਭੋਜਨ ਤਿਆਰ ਕਰਨ ਦੀ ਅਤਯੰਤ ਖੇਚਲ ਤਾਂ ਕਰਦਾ ਹੈ, ਪਰ ਜੇ ਉਹ ਲੋੜਵੰਦ ਭੁੱਖਿਆਂ ਨੂੰ ਵਰਤਾਉਣ ਦਾ ਉਪਰਾਲਾ ਨਹੀਂ ਕਰਦਾ ਤਾਂ ਦੱਸੋ ਉਸਦੇ ਬਣਾਏ ਚੰਗੇ ਚੰਗੇ ਭੋਜਨੋਂ ਦਾ ਭੁੱਖਿਆਂ ਨੂੰ ਕੀ ਲਾਭ ਹੈ, ਭਾਵ ਕੁਝ ਨਹੀਂ।

ਸੋ ਇਸ ਕਲਿਆਣ ਕਰਤਾ ਇਲਾਹੀ ਬਾਣੀ ਦੇ ਸ਼ੁਭ ਵੀਚਾਰਾਂ ਦਾ ਭੰਡਾਰ ਵੀ ਜੇ ਤੁਸੀਂ ਆਪਣੇ ਅੰਦਰ ਦਬਾ ਰਖੋ ਤਾਂ ਸਿਆਣੇ ਲੋਕ ਇਸ ਨੂੰ ਕਿਸੇ ਸੂਮ ਦੇ ਖ਼ਜ਼ਾਨੇ ਤੋਂ ਘੱਟ ਨਹੀਂ ਸਮਝਣਗੇ। ਇਸ ਲਈ ਮੈਂ ਆਪਣੇ ਆਤਮਾ ਦੀ ਅੰਦਰੂਨੀ ਆਵਾਜ਼ ਨੂੰ ਬੇਨਤੀ ਰੂਪ ਵਿਚ ਆਪ ਜੀ ਦੇ ਸਾਹਮਣੇ ਹਮੇਸ਼ਾਂ ਹੀ ਕਹਿੰਦੀ ਰਹਾਂਗੀ ਕਿ ਜੋ ਆਪ ਜੀ ਨੇ ਮਹਾਂਪੁਰਖਾਂ ਦੀ ਸੰਗਤ ਵਿਚੋਂ ਗੁਰਬਾਣੀ ਦੇ ਸ਼ੁਭ ਵੀਚਾਰ ਦਿਨ ਰਾਤ ਅਤਯੰਤ ਕਠਨ ਮੇਹਨਤ ਕਰਕੇ ਪ੍ਰਾਪਤ ਕੀਤੇ ਹਨ, ਉਨ੍ਹਾਂ ਨੂੰ ਕਿਸੇ ਪੁਸਤਕ ਦੇ ਰੂਪ ਵਿਚ ਗੁਰਬਾਣੀ ਦੇ ਪ੍ਰੇਮੀਆਂ ਦੇ ਦ੍ਰਿਸ਼ਟੀ ਗੋਚਰ ਕਰਨ ਦਾ ਯਤਨ ਕਰੋ ਤਾਂ ਕਿ ਆਪ ਜੀ ਦੀ ਸਾਲਾਂ ਬੱਧੀ ਕੀਤੀ ਮੇਹਨਤ ਸਫਲ ਹੋ ਸਕੇ।

ਤੁਸੀਂ ਆਪਣੇ ਵਿਦਿਆ ਦਾਤਾ ਉਨ੍ਹਾਂ ਮਹਾਂ ਪੁਰਖ ਪਰਉਪਕਾਰੀ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ (ਖ਼ਾਲਸਾ) ਭਿੰਡਰਾਂਵਾਲਿਆਂ ਵਲ ਤੱਕੋ, ਜਿਨ੍ਹਾਂ ਨੇ ਜੀਵਨ ਮੁਕਤ ਹੁੰਦਿਆਂ ਵੀ (ਜਨਮ ਮਰਣ ਦੁਹਹੂ ਮਹਿ ਨਾਹੀ ਜਨ

ਪਰਉਪਕਾਰੀ ਆਏ) ਇਸ ਗੁਰਮਤਿ ਦੇ ਅਸੂਲ ਨੂੰ ਅਪਨਾਇਆ ਅਤੇ ਗੁਰਬਾਣੀ, ਗੁਰ-ਇਤਿਹਾਸ ਤੇ ਗੁਰਮਤਿ ਦਾ ਸੰਸਾਰ ਦੇ ਕੋਨੇ ਕੋਨੇ ਵਿਚ ਪ੍ਰਕਾਸ਼ ਕਰਦਿਆਂ ਹੀ ਜਿਨ੍ਹਾਂ ਨੇ ਆਪਣੀ ਸਾਰੀ ਆਯੂ ਨੂੰ ਸਫਲਾਇਆ ਹੈ।

ਉਨ੍ਹਾਂ ਮਹਾਂ ਪੁਰਖਾਂ ਦੀ ਇਕ ਤੁਰਦੀ ਫਿਰਦੀ (ਯੂਨੀਵਰਸਿਟੀ) ਸੰਤ ਮੰਡਲ ਵਿਚ ਗੁਰੂ ਕਲਗੀਧਰ ਜੀ ਦੀ ਬਖ਼ਸ਼ੀ ਹੋਈ ਰਹਿਤ ਮਰਯਾਦਾ ਵਿਚ ਪ੍ਰਪੱਕ ਰਹਿਣ ਵਾਲੇ ਹਮੇਸ਼ਾਂ ਦੋ ਢਾਈ ਸੌ ਦੇ ਲਗ ਪਗ ਵਿਦਿਆ ਪ੍ਰਾਪਤ ਕਰਨ ਵਾਲੇ ਵਿਦਿਆਰਥੀ ਸਿੰਘ ਰਿਹਾ ਕਰਦੇ ਸਨ, ਜਿਨ੍ਹਾਂ ਦੀ ਟਕਸਾਲ ਵਿਚੋਂ ਪੜ੍ਹ ਕੇ ਨਿਕਲੇ ਅਨੇਕਾਂ ਹੀ ਗੁਰਮੁਖ ਉਚੇ ਜੀਵਨਾਂ ਵਾਲੇ ਗਿਆਨੀ ਸਾਹਿਬ ਜੀ ਪ੍ਰਤੱਖ ਹੀ ਵੇਖਣ ਵਿਚ ਆ ਰਹੇ ਹਨ, ਜੋ ਸਤਿਗੁਰਾਂ ਦੇ ਪਵਿਤ੍ਰ ਅਸਥਾਨਾਂ ਵਿਚ ਪਾਵਨ ਗੁਰਬਾਣੀ ਦਾ ਕੀਰਤਨ, ਕਥਾ ਦੇ ਰੂਪ ਵਿਚ ਸੰਗਤਾਂ ਦੀ ਸੇਵਾ ਕਰਕੇ ਨਾਮਣਾ ਖੱਟ ਰਹੇ ਹਨ। ਜੇ ਉਨ੍ਹਾਂ ਸਭ ਗਿਆਨੀ ਸਾਹਿਬਾਨਾਂ ਦੇ ਇਥੇ ਨਾਮ ਲਿਖੇ ਜਾਣ ਤਾਂ ਇਸ ਪੁਸਤਕ ਦਾ ਆਕਾਰ ਵਧੇਰੇ ਹੋ ਜਾਣ ਦਾ ਭੈ ਹੈ।

ਸੋ ਮੇਰੇ ਖ਼ਿਆਲ ਵਿਚ ਜੋ ਮਹਾਂ ਪੁਰਖਾਂ ਦੀ ਇਕ ਚਲਦੀ ਫਿਰਦੀ ਯੂਨੀਵਰਸਿਟੀ ਵਿਚੋਂ ਅਨੇਕਾਂ ਹੀ ਸਿੰਘ ਗੁਰਬਾਣੀ ਤੇ ਇਤਿਹਾਸ ਦਾ ਬੋਧ ਪ੍ਰਾਪਤ ਕਰਕੇ ਦੇਸ ਦੇ ਕੋਨੇ ਕੋਨੇ ਵਿਚ ਪਜ ਕੇ ਗੁਰਮਤਿ ਨੂੰ ਪ੍ਰਚਾਰ ਰਹੇ ਹਨ, ਤੁਸੀਂ ਵੀ ਉਨ੍ਹਾਂ ਵਿਚੋਂ ਇਕ ਹੋ, ਜਿਨ੍ਹਾਂ ਨੇ ਮਹਾਂ ਪੁਰਖਾਂ ਦੀ ਸੇਵਾ ਵਿਚ ਦਸ ਸਾਲ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤ੍ਰ ਅਰਥ ਭਾਵਾਂ ਨੂੰ ਦਿਨੇ ਰਾਤ ਕਠਨ ਮਿਹਨਤ ਕਰਕੇ ਆਪਣੇ ਹੱਥੀਂ ਨੋਟ ਕੀਤਾ ਹੈ। ਸੋ ਇਸ ਅਣਥੱਕ ਕੀਤੀ ਮਿਹਨਤ ਦਾ ਪੂਰਨ ਫਲ ਗੁਰਬਾਣੀ ਨੂੰ ਵਧੇਰੇ ਪ੍ਰਚਾਰਨ ਨਾਲ ਹੀ ਹੋ ਸਕਦਾ ਹੈ।

ਮੇਰੇ ਆਲਸੀ ਸੁਭਾ ਦੀ ਜਾਣੂ ਹੋਣ ਕਾਰਨ ਪਤਨੀ ਵਲੋਂ ਉਪਰੋਕਤ ਸ਼ੁਭ ਵੀਚਾਰ ਨੂੰ ਵਾਰ ਵਾਰ ਚੇਤਾ ਕਰਾਉਣ ਦੀ ਪ੍ਰੇਰਨਾ ਜਾਰੀ ਰਹੀ, ਭਾਵੇਂ ਮੈਂ ਪਤਨੀ ਦੀ ਉਪਰੋਕਤ ਸ਼ੁਭ ਖ਼ਿਆਲੀ ਵੀਚਾਰ ਨੂੰ ਅੰਦਰ ਖ਼ਾਨੇ ਅਪਨਾਉਂਦਾ ਸਾਂ, ਪਰ ਮੈਂ ਆਪਣੇ ਆਲਸੀ ਸੁਭਾ ਦੇ ਅਸਰ ਹੇਠ ਦਬਿਆ ਆਪਣੇ ਵਲੋਂ ਇਉਂ ਕਹਿ ਕੇ ਹੀ ਟਾਲਣ ਦਾ ਯਤਨ ਕਰਦਾ ਰਿਹਾ ਕਿ ਗੁਰਬਾਣੀ ਵੀਚਾਰ ਦੇ ਸੰਬੰਧ ਵਿਚ ਤਾਂ ਇਤਨੀਆਂ ਖੋਜ ਭਰਪੂਰ ਪੁਸਤਕਾਂ ਗੁਰਬਾਣੀ ਦੇ ਖੋਜੀਆਂ ਵਲੋਂ ਲਿਖੀਆਂ ਜਾ ਚੁਕੀਆਂ ਹਨ, ਜਿਨ੍ਹਾਂ ਨੂੰ ਪੜ੍ਹਨ ਦਾ ਹੀ ਵਕਤ ਨਹੀਂ ਮਿਲ ਰਿਹਾ, ਹੋਰ ਲਿਖਣ ਦੀ ਕੀ ਲੋੜ ਹੈ?

ਇਹ ਉਪਰੋਕਤ ਟਾਲਾ ਕਰਕੇ ਵਕਤ ਲੰਘਾਉਣ ਦਾ ਮੇਰਾ ਅਸਲ ਭਾਵ ਮੇਰੀ ਅੰਦਰੂਨੀ ਕਮਜ਼ੋਰੀ ਨੂੰ ਛੁਪਾਉਣਾ ਸੀ ਕਿਉਂਕਿ ਮੈਨੂੰ ਆਪਣੇ ਮਨ ਵਿਚ ਇਹ ਵਾਰ ਵਾਰ ਸੰਸੇ ਸੰਜੁਗਤ ਖ਼ਿਆਲ ਆ ਰਿਹਾ ਸੀ ਕਿ ਜਿਸ ਮਹਾਨ ਕਾਰਜ ਲਈ ਮੈਨੂੰ ਪ੍ਰੇਰਿਆ ਜਾ ਰਿਹਾ ਹੈ, ਮੈਂ ਇਸ ਨੂੰ ਕਿਵੇਂ ਨਿਭਾ ਸਕਦਾ ਹਾਂ, ਜਦ ਕਿ ਮੈਂ ਹਰ ਪੱਖ ਤੋਂ ਹੀ ਕਮਜ਼ੋਰ ਹਾਂ, ਕਿਉਂਕਿ ਇਸ ਤੋਂ ਪਹਿਲੋਂ ਮੈਂ ਕੋਈ ਪੁਸਤਕ ਨਹੀਂ ਲਿਖੀ, ਜਿਸ ਕਰਕੇ ਮੈਨੂੰ ਲਿਖਣ ਦਾ ਢੰਗ ਆਉਂਦਾ ਹੋਵੇ ਅਤੇ ਨਾ ਹੀ ਮੈਨੂੰ ਪੰਜਾਬੀ ਅੱਖਰਾਂ ਦੇ ਬੋਧ ਤੋਂ ਬਿਨਾਂ ਕਿਸੇ ਹੋਰ ਭਾਸ਼ਾ ਦਾ ਵਧੇਰੇ ਗਿਆਨ ਹੈ। ਇਸ ਤਰ੍ਹਾਂ ਦਾ ਪੈਦਾ ਹੋਇਆ ਖ਼ਿਆਲ ਮੇਰੇ ਆਲਸੀ ਸੁਭਾ ਨੂੰ ਹੋਰ ਵੀ ਕਮਜ਼ੋਰ ਕਰ ਜਾਂਦਾ ਸੀ।

ਜਿਥੇ ਮੈਨੂੰ ਗੁਰਬਾਣੀ ਦੀ ਵਿਚਾਰ ਦਾ ਲਿਖਣਾ ਇਕ ਪਿੰਗਲੇ ਦਾ ਪਹਾੜ ਉਪਰ ਚੜ੍ਹਨ ਵਾਂਗ ਨਜ਼ਰ ਆਉਂਦਾ ਸੀ ਉਥੇ ਕਦੀ ਕਦਾਈਂ ਗੁਰੂ ਕਲਗੀਧਰ ਪਾਤਸ਼ਾਹ ਜੀ ਦਾ ਮੁਖਵਾਕ :

**ਮੂਕ ਉਚਰੈ ਸਾਸਤ੍ਰ ਖਟ ਪਿੰਗ ਗਿਰਨ ਚੜ੍ਹ ਜਾਇ॥**
**ਅੰਧ ਲਖੈ ਬਧਰੋ ਸੁਣੈ ਜਉ ਕਾਲ ਕ੍ਰਿਪਾ ਕਰਾਇ॥**

ਢਹਿੰਦੀਆਂ ਕਲਾਂ ਵਿਚ ਡਿਗੇ ਪਏ ਮਨ ਨੂੰ ਇਹ ਢਾਰਸ ਦੇ ਜਾਂਦਾ ਸੀ ਕਿ ਜੇ ਕਦੀ ਅਕਾਲ ਪੁਰਖ ਕ੍ਰਿਪਾ ਕਰ ਦੇਵੇ ਤਾਂ ਸੰਸਾਰ ਵਿਚ ਉਹ ਕਿਹੜਾ ਔਖਾ ਕੰਮ ਹੈ ਜੋ ਸੌਖਾ ਨਾ ਹੋ ਸਕੇ?

ਭਾਵੇਂ ਸੰਸਾਰ ਅੰਦਰ ਦੁਨੀਆਂ ਦਾ ਹਰ ਕੰਮ ਹਰ ਮਨੁੱਖ ਉਸ ਸਿਰਜਨਹਾਰ ਦੀ ਪ੍ਰੇਰਨਾ ਅਨੁਸਾਰ ਹੀ ਸ਼ੁਰੂ ਕਰਦਾ ਹੈ, ਪਰ ਸਤਿਗੁਰੂ ਜਿਸ ਪਾਸੋਂ ਆਪਣੀ ਪਵਿੱਤਰ ਬਾਣੀ ਦੀ ਵੀਚਾਰ ਲਿਖਵਾਉਣ ਦਾ ਉੱਦਮ ਕਰਵਾਉਣ, ਇਸ ਨੂੰ ਤਾਂ ਅਕਾਲ ਪੁਰਖ ਦੀ ਅਪਾਰ ਬਖਸ਼ਿਸ਼ ਹੀ ਸਮਝਣਾ ਚਾਹੀਦਾ ਹੈ।

ਮੇਰੀ ਧਰਮ ਪਤਨੀ ਜਸਵੰਤ ਕੌਰ ਗਿਆਨੀ ਦੀ ਕੀਤੀ ਵਾਰ ਵਾਰ ਪ੍ਰੇਰਨਾ ਨੇ ਜੋ ਮੇਰੇ ਮਨ ਅੰਦਰ ਗੁਰਬਾਣੀ ਵੀਚਾਰ ਲਿਖਣ ਦਾ ਇਕ ਧੁੰਦਲਾ ਜਿਹਾ ਆਕਾਰ ਕਾਇਮ ਕਰ ਦਿੱਤਾ ਸੀ, ਉਸਨੂੰ ਸਥੂਲ ਰੂਪ ਪ੍ਰਗਟ ਕਰਨ ਲਈ ਇੰਡੀਆ ਵਿਚ ਰਹਿੰਦਿਆਂ ਇਸ ਲਈ ਸਮਾਂ ਨਾ ਮਿਲ ਸਕਿਆ ਕਿਉਂਕਿ ਸੇਵਕ ਨੂੰ ਜਿਸ ਪਵਿਤ੍ਰ ਗੁਰ ਅਸਥਾਨ ਦੀ ਸੇਵਾ ਵਿਚ ਰਹਿਣ ਦਾ ਸੁਭਾਗ ਮਿਲਿਆ, ਉਸ ਥਾਂ ਦੋ ਵੇਲੇ ਕਥਾ ਕੀਰਤਨ ਕਰਨ ਦੀ ਥਕਾਵਟ ਹੋਰ ਕੁਝ ਲਿਖਣ ਵੱਲ ਧਿਆਨ ਹੀ ਨਹੀਂ ਸੀ ਜਾਣ ਦੇਂਦੀ।

## ਪੁਸਤਕ ਲਿਖਵਾਉਣ ਦੀ ਕੁਦਰਤ ਵਲੋਂ ਪ੍ਰੇਰਨਾ

ਜਦੋਂ ਕੁਦਰਤ ਦੇ ਅਟੱਲ ਹੁਕਮ ਅਨੁਸਾਰ (ਜਹ ਭੇਜਹਿ ਤਹ ਜਾਉ) ਸ੍ਰੀ ਮਾਨ ਗਿਆਨੀ ਸੁਜਾਨ ਸਿੰਘ ਜੀ ਦੀ ਪ੍ਰੇਰਨਾ ਦਾ ਸਦਕਾ ਮੈਨੂੰ ਕੈਨੇਡਾ ਵਿਚ ਨਿਊ ਵੈਸਟ ਮਨਿਸਟਰ ਦੀ ਸੰਗਤ ਨੇ ਗੁਰ ਅਸਥਾਨ ਦੀ ਸੇਵਾ ਬਤੌਰ ਗ੍ਰੰਥੀ ਕਰਨ ਲਈ ਦਿੱਲੀ ਆਗਿਆ ਪੱਤਰ ਭੇਜਿਆ। ਮੈਂ ਆਪਣੇ ਸਾਰੇ ਪ੍ਰਵਾਰ ਨੂੰ ਦਿੱਲੀ ਵਿਚ ਹੀ ਠਹਿਰਾ ਕੇ ਦਿੱਲੀ ਤੋਂ ੧ ਫ਼ਰਵਰੀ ੧੯੫੯ ਨੂੰ ਪਲੇਨ ਰਾਹੀਂ ਚਲਿਆ ਅਤੇ ਚਾਰ ਫ਼ਰਵਰੀ ਨੂੰ ਕੈਨੇਡਾ ਪੁਜ ਗਿਆ।

ਇੰਡੀਆ ਵਿਚ ਰਹਿੰਦਿਆਂ ਸੰਗਤਾਂ ਦੀ ਗਹਿਮਾਂ ਗਹਿਮ ਵਿਚੋਂ ਵਿਛੜ ਕੇ ਕੈਨੇਡਾ ਦਾ ਇਕੱਲਾ ਪਨ ਵੀ ਭਾਵੇਂ ਮੈਨੂੰ ਉਦਾਸੀ ਦਾ ਕਾਰਨ ਬਣ ਰਿਹਾ ਸੀ, ਪਰ ਜੋ ਇੰਡੀਆ ਵਿਚ ਹਰ ਰੋਜ਼ ਦੋ ਵੇਲੇ ਸੰਗਤ ਰੂਪ ਵਿਚ ਮਿਲ ਕੇ ਕਈ ਸਾਲਾਂ ਤੋਂ ਕਥਾ ਕੀਰਤਨ ਕਰਨਾ ਸੁਣਨਾ ਇਕ ਮੇਰੀ ਰੂਹ ਦੀ ਖ਼ੁਰਾਕ ਬਣ ਚੁਕੀ ਸੀ, ਉਸਦੀ ਘਾਟ ਤਾਂ ਮੇਰੀ ਉਪਰਾਮਤਾ ਦਾ ਵਧੇਰੇ ਹੀ ਕਾਰਨ ਬਣ ਗਈ, ਜਿਸ ਨੇ ਮੈਨੂੰ ਕੈਨੇਡਾ ਤੋਂ ਵਾਪਸ ਆਉਣ ਲਈ ਤਿਆਰ ਕਰ ਦਿਤਾ।

ਪਰ ਇਹ ਵਾਪਸੀ ਦਾ ਖ਼ਿਆਲ ਸੰਗਤਾਂ ਦੇ ਪਿਆਰ ਤੇ ਅੰਨ ਜਲ ਦੀ ਪ੍ਰਬਲਤਾ ਨੇ ਪੂਰਾ ਨਾ ਹੋਣ ਦਿਤਾ, ਸਗੋਂ ਤਿੰਨਾਂ ਸਾਲਾਂ ਤੋਂ ਬਾਅਦ, ਬਾਕੀ ਦਾ ਸਾਰਾ ਪ੍ਰਵਾਰ ਵੀ ਕੈਨੇਡਾ ਵਿਚ ਮੇਰੇ ਪਾਸ ਪੁਜ ਗਿਆ।

ਹੁਣ ਸਾਰਾ ਪ੍ਰਵਾਰ ਕੈਨੇਡਾ ਵਿਚ ਪੁਜਣ ਨਾਲ ਮੇਰੀਆਂ ਘਰੋਗੀ ਲੋੜਾਂ ਹੋਰ ਵੀ ਵਧ ਗਈਆਂ, ਜਿਨ੍ਹਾਂ ਨੂੰ ਪੂਰਿਆਂ ਕਰਨ ਲਈ ਮੈਨੂੰ ਗੁਰਦੁਆਰੇ ਦੀ ਸੇਵਾ ਦੇ ਨਾਲ ਨਾਲ ਕਿਸੇ ਫੈਕਟਰੀ ਵਿਚ ਕੰਮ ਕਰਨਾ ਪਿਆ। ਸੋ ਦੋ ਡੀਊਟੀਆਂ ਭੁਗਤਾਣ ਦੇ ਕਾਰਨ ਜੋ ਮੇਰੇ ਮਨ ਅੰਦਰ ਗੁਰਬਾਨੀ ਦੀ ਵੀਚਾਰ ਲਿਖਣ ਦਾ ਸੂਖਮ ਖ਼ਿਆਲ ਬਣ ਚੁਕਿਆ ਸੀ, ਉਹ ਹੁਣ ਬਣਿਆ ਬਣਾਤਾ ਹੀ ਰਹਿ ਗਿਆ, ਭਾਵ ਉਸਨੂੰ ਸਥੂਲ ਰੂਪ ਵਿਚ ਪ੍ਰਗਟਾਉਣ ਦਾ ਸਮਾਂ ਨਾ ਮਿਲ ਸਕਿਆ।

## ਗੁਰਬਾਣੀ ਦੀ ਵੀਚਾਰ ਲਿਖਣ ਦੇ ਸੂਖਮ ਸੰਸਕਾਰਾਂ ਨੂੰ ਸਥੂਲ ਰੂਪ ਵਿਚ ਪ੍ਰਗਟਾਉਣ ਦਾ ਕੁਦਰਤ ਵਲੋਂ ਅਜਬ ਕੌਤਕ ਵਰਤਣਾ

ਮੇਰੇ ਅੰਦਰ ਗੁਰਬਾਣੀ ਵੀਚਾਰ ਲਿਖਣ ਦੇ ਉਕਰੇ ਸੂਖਮ ਸੰਸਕਾਰਾਂ ਨੂੰ ਸਥੂਲ ਰੂਪ ਵਿਚ ਪ੍ਰਗਟਾਉਣ ਲਈ ਮੇਰੇ ਸਿਰਜਨਹਾਰ ਨੇ ਇਕ ਅਜਬ ਹੀ ਕੌਤਕ ਵਰਤਾਇਆ ਜਿਸ ਕੌਤਕ ਦਾ ਗਿਆਨ ਮੈਨੂੰ ਉਸਦੇ ਵਰਤਣ ਤੋਂ ਇਕ ਸਾਲ ਬਾਅਦ ਉਦੋਂ ਹੋਇਆ ਜਦ ਕਿ ਮੈਂ ਇਸ ਪੁਸਤਕ ਨੂੰ ਲਿਖਣਾ ਅਰੰਭ ਕੀਤਾ।

### *ਉਹ ਕੀ ਕੌਤਕ ਸੀ ?*

ਜਿਸ ਫੈਕਟਰੀ ਵਿਚ ਮੈਂ ਪੰਜਾਂ ਸਾਲਾਂ ਤੋਂ ਕੰਮ ਕਰਦਾ ਆ ਰਿਹਾ ਸੀ, ਕਰਤਾਰ ਦੀ ਦੇਵਨੇਤ, ਉਥੇ ਕੰਮ ਕਰਦਿਆਂ ਅਚਨਚੇਤ ਹੀ ਮੈਂ ਤਕਰੀਬਨ ਚਾਲੀ ਫ਼ੁਟ ਉੱਚੀ ਜਗ੍ਹਾ ਤੋਂ ਇਕ ਐਸੀ ਖ਼ਤਰਨਾਕ ਜਗ੍ਹਾ 'ਤੇ ਜਾ ਡਿੱਗਾ ਜਿਥੇ ਕਿ ਇਤਨੀ ਉੱਚੀ ਜਗ੍ਹਾ ਤੋਂ ਡਿਗ ਕੇ ਬਚ ਰਹਿਣ ਦੀ ਕੋਈ ਆਸ ਹੀ ਨਹੀਂ ਸੀ ਕੀਤੀ ਜਾ ਸਕਦੀ।

ਪਰ ਉਸ ਸਮੇਂ ਸਤਿਗੁਰਾਂ ਦੇ ਇਸ ਮਹਾਂਵਾਕ (ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸਨੋ ਮਾਰਿ ਨ ਸਾਕੈ ਕੋਇ) ਨੇ ਜ਼ਾਹਰੀ ਕਲਾ ਵਿਖਾਈ। ਇਤਨੀ ਉੱਚੀ ਜਗ੍ਹਾ ਤੋਂ ਡਿਗਣ ਸਮੇਂ ਮੇਰੀਆਂ ਅੱਖਾਂ ਬੰਦ ਹੋ ਜਾਣ ਨਾਲ ਭਾਵੇਂ ਮੈਨੂੰ ਨਜ਼ਰ ਕੁਝ ਨਹੀਂ ਸੀ ਆ ਰਿਹਾ ਪਰ ਮੈਨੂੰ ਇਉਂ ਪ੍ਰਤੀਤ ਹੋ ਰਿਹਾ ਸੀ ਕਿ ਜਿਵੇਂ ਕੋਈ ਮੈਨੂੰ ਆਪਣੀਆਂ ਦੋਹਾਂ ਬਾਹਵਾਂ ਦੀ ਗਲਵੱਕੜੀ ਵਿਚ ਚੁੱਕੀ ਲਈ ਜਾ ਰਿਹਾ ਹੈ।

### *ਮੇਰੀ ਦਸਤਾਰ*

ਟਰੱਕ ਵਿਚ ਡਿੱਗਣ ਸਾਰ ਹੀ ਮੈਂ ਬੇਹੋਸ਼ ਹੋ ਗਿਆ ਅਤੇ ਉਪਰਲੇ ਬਕਸੇ ਦੀਆਂ ਮਣਾਂ ਮੂੰਹੀਂ ਲੱਕੜਾਂ ਮੇਰੇ ਬੇਹੋਸ਼

ਪਏ ਪਰ ਆ ਡਿੱਗੀਆਂ। ਮੇਰੇ ਸਿਧੇ ਪਏ ਪਰ ਬੇਅੰਤ ਲੱਕੜਾਂ ਡਿੱਗਣ ਤੋਂ ਬਾਅਦ ਵੀ ਮੇਰੇ ਦਾਤਾਰ ਦੀਆਂ ਦਿਤੀਆਂ ਹੋਈਆਂ ਦਾਤਾਂ, ਅੱਖਾਂ, ਮੂੰਹ, ਨੱਕ, ਦੰਦ ਆਦਿਕ ਨੂੰ ਦਾਤਾਰ ਨੇ ਇਉਂ ਬਚਾਅ ਕੇ ਰੱਖਿਆ ਜਿਵੇਂ ਬੱਤੀ ਦੰਦਾਂ ਦੇ ਵਿਚਕਾਰ ਇਕ ਜੀਭ ਨੂੰ ਬਚਾਈ ਰਖਦਾ ਹੈ, ਭਾਵ ਸਰੀਰ ਦੇ ਹਰ ਅੰਗ ਨੂੰ ਸਹੀ ਸਲਾਮਤ ਰੱਖਣਾ ਵੀ ਮੇਰੇ ਉਸ ਕਰਤਾਰ ਦੀ ਬਹੁਤ ਵੱਡੀ ਬਖ਼ਸ਼ਿਸ਼ ਹੈ।

ਹੇਠ ਲਿਖੀਆਂ ਚੰਦ ਸਤਰਾਂ ਨੂੰ ਜੇ ਪਾਠਕ ਜਨ ਅਤਿ ਕਥਨੀ ਨਾ ਸਮਝਣ ਤਾਂ ਮੈਂ ਇਹ ਲਿਖਣ ਵਿਚ ਵੀ ਬੜੀ ਖ਼ੁਸ਼ੀ ਸਮਝਦਾ ਹਾਂ ਕਿ ਜੇ ਕਦੀ ਮੇਰੇ ਸਿਰ ਉਤੇ ਮੇਰੇ ਕਲਗੀਧਰ ਦੀ ਬਖ਼ਸ਼ੀ ਹੋਈ ਦਸਤਾਰ ਨਾ ਸਜੀ ਹੁੰਦੀ ਤਾਂ ਮੇਰੇ ਸਿਰ ਦੀ ਦਸ਼ਾ ਵੀ ਉਸ ਫੁਟ ਨਾਲੋਂ ਘਟ ਨਹੀਂ ਸੀ ਹੋਣੀ ਜਿਵੇਂ ਕਿ ਕਿਸੇ ਜ਼ਿਮੀਂਦਾਰ ਦੇ ਖੇਤ ਵਿਚ ਇਕ ਫੁਟ ਪੱਕ ਕੇ ਫੁੱਟ ਜਾਂਦੀ ਹੈ ਭਾਵ ਉਸ ਵੇਲੇ ਮੇਰੇ ਸਿਰ ਨੂੰ ਜ਼ਖ਼ਮੀ ਹੋਣ ਤੋਂ ਬਚਾਉਣ ਲਈ ਮੇਰੇ ਦਸਮੇਸ਼ ਪਾਤਸ਼ਾਹ ਦੀ ਬਖ਼ਸ਼ੀ ਹੋਈ ਦਸਤਾਰ ਹੀ ਸਹਾਇਕ ਹੋਈ।

## ਮੇਰੀ ਦਸਤਾਰ ਦੀ ਪ੍ਰਸੰਸਾ

ਹਾਸਪੀਟਲ ਵਿਚ ਪਹਿਲਾ ਉਪਰੇਸ਼ਨ ਹੋਣ ਤੋਂ ਕੁਝ ਮਹੀਨੇ ਬਾਅਦ ਮੈਂ ਮੁੜ ਸੁਭਾਵਕ ਹੀ ਜਦ ਉਸ ਫੈਕਟਰੀ ਵਿਚ ਗਿਆ ਤਾਂ ਮੇਰੇ ਨਾਲ ਕੰਮ ਕਰਨ ਵਾਲੇ ਸਭਨਾਂ ਗੋਰਿਆਂ ਨੇ ਮੇਰੇ ਸਿਰ ਦੀ ਰੱਖਯਕ ਦਸਤਾਰ ਦੀ ਪ੍ਰਸੰਸਾ ਕੀਤੀ ਕਿ ਮਿਸਟਰ ਸਿੰਘ! ਸਾਨੂੰ ਉਸ ਦਿਨ ਤੇਰੇ ਚਾਲੀ ਫੁਟ ਉਚ· ਡਿੱਗਣ ਤੋਂ ਪਤਾ ਲੱਗਾ ਹੈ ਕਿ ਤੁਸੀਂ ਲੋਕ ਆਪਣੇ ਸਿਰਾਂ ਪਰ (ਟਰਬਨਾਂ) ਪੱਗਾਂ ਕਿਉਂ ਹਮੇਸ਼ਾਂ ਬੰਨ੍ਹੀ ਰੱਖਦੇ ਹੋ। ਇਹ ਤਾਂ ਤੁਹਾਡੇ (ਗਾਡ) ਰੱਬ ਨੇ ਇਕ ਬਹੁਤ ਦੂਰਅੰਦੇਸ਼ੀ ਵੀਚਾਰ ਕੇ ਤੁਹਾਡੇ ਸਿਰਾਂ ਨੂੰ ਜ਼ਖ਼ਮੀ ਹੋਣ ਤੋਂ ਬਚਾਉਣ ਲਈ ਇਕ ਤਰ੍ਹਾਂ ਦੀ ਢਾਲ ਤੁਹਾਨੂੰ ਦਿਤੀ ਹੈ। ਸੋ ਅਸੀਂ ਸਮਝਦੇ ਹਾਂ ਕਿ ਇਹ ਢਾਲ ਰੂਪ ਪੱਗ ਸਭਨਾਂ ਦੇ ਹੀ ਬੰਨ੍ਹਣ ਜੋਗ ਹੈ।

ਮੈਂ ਪਿਛੇ ਇਹ ਜ਼ਿਕਰ ਕਰ ਚੁਕਾ ਹਾਂ ਕਿ ਮੈਂ ਟਰੱਕ ਵਿਚ ਡਿੱਗਣ ਸਾਰ ਹੀ ਬੇਹੋਸ਼ ਹੋ ਗਿਆ। ਪੁਰਾਣੀਆਂ ਲੱਕੜਾਂ ਦਾ ਭਰਿਆ ਬਹੁਤ ਵੱਡਾ ਬਕਸਾ, ਜੋ ਮੇਰੇ ਬੇਹੋਸ਼ ਪਏ ਦੇ ਉਪਰ ਆ ਡਿੱਗਾ, ਜਿਸ ਨਾਲ ਮੈਂ ਬਹੁਤ ਬੁਰੀ ਤਰ੍ਹਾਂ ਦੱਬ ਗਿਆ। ਉਸ ਭਾਰ ਹੇਠ ਦਬੇ ਨੂੰ ਬਹੁਤ ਸ਼ੀਘਰਤਾ ਨਾਲ ਮੇਰੇ ਸਾਥੀਆਂ ਨੇ ਮੈਨੂੰ ਬੇਹੋਸ਼ੀ ਵਿਚ ਹੀ ਮੁਸ਼ਕਲ ਨਾਲ ਧੂਹ ਕੇ ਬਾਹਰ ਕੱਢਿਆ ਅਤੇ ਉਸ ਬੇਹੋਸ਼ੀ ਵਿਚ ਮੈਨੂੰ ਇਕ ਲੱਕੜ ਦੇ ਫੱਟੇ ਉਤੇ ਪਾ ਕੇ ਫਸਟ ਏਡ ਰੂਮ ਵਿਚ ਲੈ ਗਏ।

ਭਾਵੇਂ ਮੇਰੇ ਉਸ ਬੇਹੋਸ਼ੀ ਵਿਚੋਂ ਮੁੜ ਹੋਸ਼ ਵਿਚ ਆਉਣ ਦੀ ਕਿਸੇ ਨੂੰ ਵੀ ਆਸ ਨਹੀਂ ਸੀ, ਭਾਵ ਮੇਰੇ ਸਹੀ ਸਲਾਮਤ ਬਚ ਰਹਿਣ ਦਾ ਕਿਸੇ ਨੂੰ ਵੀ ਖ਼ਿਆਲ ਨਹੀਂ ਸੀ ਪਰ ਮੇਰਾ ਸਤਿਗੁਰੂ ਇਹ ਰੱਬੀ ਫ਼ੁਰਮਾਨ ਕਰਨ ਵਾਲਾ (ਸਤਿਗੁਰੁ ਮੇਰਾ ਮਾਰਿ ਜੀਵਾਲੈ) ਬਲਵਾਨ ਹੈ ਜਿਸ ਨੂੰ ਉਹ ਰਖਣਾ ਚਾਹੇ ਉਸ ਨੂੰ ਦੁਨੀਆਂ ਦੀ ਕੋਈ ਤਾਕਤ ਮਾਰ ਨਹੀਂ ਸਕਦੀ। 'ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ' ਦੀ ਅਗੰਮੀ ਤਾਕਤ ਨੇ ਮੈਨੂੰ ਸਹੀ ਸਲਾਮਤ ਹੋਸ਼ ਵਿਚ ਲੈ ਆਂਦਾ ਜੋ ਤੱਕਣ ਵਾਲਿਆਂ ਲਈ ਬਹੁਤ ਵੱਡਾ ਅਚੰਭਾ ਸਾਬਤ ਹੋਇਆ।

## ਹਾਸਪੀਟਲ ਵਿਚ

ਹੋਸ਼ ਵਿਚ ਆਉਣ ਤੋਂ ਬਾਅਦ ਮੈਨੂੰ ਹਾਸਪੀਟਲ ਵਿਚ ਲਿਜਾਇਆ ਗਿਆ ਜਿਥੇ ਮੇਰਾ ਕੰਮਪਨਸੇਸ਼ਨ ਬੋਰਡ ਵੱਲੋਂ ਇਲਾਜ ਸ਼ੁਰੂ ਹੋ ਗਿਆ, ਜੋ ਦੋ ਸਾਲ ਲਗਾਤਾਰ ਹੁੰਦਾ ਰਿਹਾ।

ਇਨ੍ਹਾਂ ਦੋਹਾਂ ਸਾਲਾਂ ਦੇ ਦੌਰਾਨ, ਜੋ ਮੇਰੇ ਸਰੀਰ ਪਰ ਕਈ ਕੁ ਅੰਗਾਂ ਉਤੇ ਸੱਟਾਂ ਲੱਗੀਆਂ ਸਨ, ਉਨ੍ਹਾਂ ਨੂੰ ਵੱਖ ਵੱਖ ਇਲਾਜ ਨਾਲ ਠੀਕ ਕਰ ਦਿਤਾ ਗਿਆ ਪਰ ਚਾਲੀ ਫੁਟ ਉਚੇ ਥਾਂ ਤੋਂ ਡਿੱਗਣ ਨਾਲ ਜੋ ਮੇਰੀ ਕਮਰ ਵਿਚ (ਡਿਸਕ) ਭਾਵ ਕਮਰ ਦੀ ਹੱਡੀ ਹਿੱਲ ਗਈ ਸੀ, ਉਹ ਠੀਕ ਨਾ ਹੋ ਸਕੀ ਜਿਸਨੂੰ ਠੀਕ ਕਰਨ ਲਈ ਮੇਰੀ (ਬੈਕ) ਕਮਰ ਦੇ ਬਹੁਤ ਵੱਡੇ ਦੋ ਉਪਰੇਸ਼ਨ ਕੀਤੇ ਗਏ।

ਦੋ ਡਿਸਕਾਂ ਦੋ ਉਪਰੇਸ਼ਨਾਂ ਨਾਲ ਨਿਕਾਲੀਆਂ ਗਈਆਂ ਅਤੇ ਤੀਸਰੀ ਡਿਸਕ ਨਿਕਾਲਣ ਲਈ ਇਕ ਤੀਸਰਾ ਉਪਰੇਸ਼ਨ ਹੋਣਾ ਸੀ। ਸੋ ਸਪੈਸ਼ਲਿਸਟ ਡਾਕਟਰ ਨੇ ਤੀਸਰਾ ਉਪਰੇਸ਼ਨ ਕਰਨੋਂ ਇਸ ਲਈ ਇਨਕਾਰ ਕਰ ਦਿੱਤਾ ਕਿ ਇਸ ਉਮਰ ਵਿਚ ਤੀਸਰਾ ਉਪਰੇਸ਼ਨ ਨਹੀਂ ਕੀਤਾ ਜਾ ਸਕਦਾ। ਇਹ ਜਿਸ ਹਾਲਤ ਵਿਚ ਹੁਣ ਹੈ, ਇਸ ਤੋਂ ਵਧੇਰੇ ਚੰਗੀ ਹਾਲਤ ਵਿਚ ਨਹੀਂ ਹੋ ਸਕਦਾ ਅਤੇ ਅਗੋਂ ਲਈ ਇਸਨੂੰ ਕੋਈ ਸਖ਼ਤ ਕੰਮ ਕਰਨਾ ਵੀ ਮੁਸ਼ਕਲ ਹੈ।

ਪਾਠਕ ਜਨ ਉਪ੍ਰੋਕਤ ਲਿਖੀ ਘਟਨਾ ਪੜ੍ਹ ਕੇ ਉਪ੍ਰਾਮ ਨਾ ਹੋਣ ਤੇ ਇਹ ਖ਼ਿਆਲ ਨਾ ਕਰਨ ਕਿ ਇਸ ਤਰ੍ਹਾਂ ਦੀਆਂ ਘਟਨਾਵਾਂ ਤਾਂ ਸੰਸਾਰਕ ਵਿਵਹਾਰ ਕਰਦਿਆਂ ਅਨੇਕਾਂ ਹੀ ਵਾਪਰਦੀਆਂ ਰਹਿੰਦੀਆਂ ਹਨ ਪਰ ਇਸ ਉਪਰ ਲਿਖੀ ਕਹਾਣੀ ਦਾ ਇਸ ਪੁਸਤਕ ਨਾਲ ਕੀ ਸਬੰਧ ਹੈ ? ਇਸ ਦੇ ਉੱਤਰ ਵਿਚ ਮੈਂ ਪਾਠਕਾਂ ਦੀ ਸੇਵਾ ਵਿਚ ਇਤਨਾ ਹੀ ਲਿਖ ਦੇਣਾ ਕਾਫ਼ੀ ਸਮਝਦਾ ਹਾਂ ਕਿ ਉਪ੍ਰੋਕਤ ਚੰਦ ਸਤਰਾਂ ਲਿਖਣ ਦਾ ਮੇਰਾ ਇਹ ਭਾਵ ਹੈ ਕਿ ਜੋ ਮੇਰੇ ਮਨ ਅੰਦਰ ਬਹੁਤ ਦੇਰ ਤੋਂ ਗੁਰਬਾਣੀ ਵਿਚਾਰ ਲਿਖਣ ਦਾ ਇਕ ਸੂਖਮ ਜਿਹਾ ਵਿਚਾਰ ਬਣ ਚੁਕਾ ਸੀ, ਉਸ ਨੂੰ ਲਿਖ ਕੇ ਪੁਸਤਕ ਰੂਪ ਵਿਚ ਪ੍ਰਗਟਾਉਣ ਲਈ ਮੇਰੇ ਕਰਤਾਰ ਨੇ ਉਪਰ ਲਿਖੀ ਘਟਨਾ ਨੂੰ ਇਕ ਅਲੌਕਿਕ ਸਾਧਨ ਬਣਾਇਆ।

ਜਿਥੇ ਮੈਨੂੰ ਹਾਸਪੀਟਲ ਵਿਚ ਦੋ ਸਾਲਾਂ ਅੰਦਰ ਉਪਰੇਸ਼ਨ ਆਦਿਕ ਹੋਣ ਤੇ ਹੋਰ ਵੀ ਕਈ ਤਰ੍ਹਾਂ ਦਾ ਦੁਖ ਮਹਿਸੂਸ ਹੋਇਆ, ਉਥੇ ਉਸ ਦੁਖ ਨਾਲੋਂ ਕਈ ਹਜ਼ਾਰ ਗੁਣਾ ਮੇਰੇ ਮਨ ਨੂੰ ਸੁਖ ਅਤੇ ਖ਼ੁਸ਼ੀ ਇਸ ਪੁਸਤਕ ਦੇ ਲਿਖਣ ਵਿਚ ਪ੍ਰਾਪਤ ਹੋਈ। ਦੋ ਸਾਲਾਂ ਅੰਦਰ ਹਾਸਪੀਟਲ ਦਾ ਕਸ਼ਟ ਤਾਂ ਮੈਨੂੰ ਇਕ ਸੁਪਨੇ ਵਾਂਗ ਭੁਲ ਗਿਆ ਪਰ ਗੁਰਬਾਣੀ ਵੀਚਾਰ ਲਿਖਣ ਦੀ ਜੋ ਖ਼ੁਸ਼ੀ ਮੇਰੇ ਮਨ ਨੂੰ ਪ੍ਰਾਪਤ ਹੋਈ, ਉਹ ਪ੍ਰਸੰਨਤਾ ਕਦੇ ਨਾ ਭੁਲਣ ਵਾਲੀ ਹੈ।

## ਅਲੌਕਿਕ ਸੁਪਨਾ

ਹਾਸਪੀਟਲ ਵਿਚ ਮੈਨੂੰ ਇਕ ਸੁਪਨਾ ਆਇਆ। ਉਹ ਸੁਪਨਾ ਵੀ ਇਕ ਅਲੌਕਿਕ ਦ੍ਰਿਸ਼ ਸੀ। ਮੇਰੇ ਮਨ ਅੰਦਰ ਗੁਰਬਾਣੀ ਵੀਚਾਰ ਲਿਖਣ ਦੇ ਜੋ ਸੂਖਮ ਸੰਸਕਾਰ ਸਨ, ਉਨ੍ਹਾਂ ਨੂੰ ਲਿਖ ਕੇ ਸਥੂਲ ਰੂਪ ਵਿਚ ਪ੍ਰਗਟਾਉਣ ਲਈ ਉਤਸ਼ਾਹ ਵਧਾਉਣ ਦਾ ਕਾਰਨ ਬਣਿਆ।

ਮੇਰਾ ਦੂਸਰਾ ਉਪਰੇਸ਼ਨ ਹੋਣ ਤੋਂ ਚਾਰ ਹਫ਼ਤੇ ਪਿਛੋਂ ਮੈਨੂੰ ਇਕ ਰਾਤ ਨੂੰ ਚਾਰ ਵਜੇ ਸੁਪਨੇ ਵਿਚ ਇਕ ਅਤੀ ਸੁਹਾਵਣਾ ਅਲੌਕਿਕ ਦ੍ਰਿਸ਼ ਵੇਖਣ ਵਿਚ ਆਇਆ। ਭਾਵੇਂ ਮੈਂ ਉਸ ਸਮੇਂ ਸਰੀਰ ਕਰਕੇ ਕੈਨੇਡਾ ਨਿਊ ਵੈਸਟ ਮਨਿਸਟਰ ਦੇ ਇਕ ਸੈਂਟਮੈਰੀ ਨਾਮੇ ਹਾਸਪੀਟਲ ਦੀ ਇਕ ਸੁੰਦਰ ਬਿਲਡਿੰਗ ਵਿਚ ਪਿਆ ਸਾਂ ਪਰ ਸੁਪਨ ਕਲਾ ਮੈਨੂੰ ਚੁਕ ਕੇ ਕੈਨੇਂਡਾ ਤੋਂ ਚੌਦਾਂ ਹਜ਼ਾਰ ਮੀਲ ਦੀ ਵਿੱਥ 'ਤੇ ਇੰਡੀਆ ਵਿਚ ਪੰਜਾਬ ਦੀ ਧਰਤੀ ਦੇ ਇਕ ਸੁੰਦਰ ਅਤੇ ਪਵਿਤਰ ਅਸਥਾਨ ਵਿਚ ਲੈ ਗਈ, ਜਿਸ ਧਰਤੀ ਦੇ ਟੁਕੜੇ ਨੂੰ ਇਲਾਹੀ ਬਾਣੀ ਤੇ ਨਾਮ ਸਿਮਰਨ ਨਾਲ ਪਵਿੱਤਰ ਹੋਣ ਦਾ ਮਾਣ ਪ੍ਰਾਪਤ ਹੈ।

## ਸੁਪਨ ਕਲਾ

ਚੌਦਾਂ ਹਜ਼ਾਰ ਮੀਲ ਦਾ ਸਫ਼ਰ ਇਕ ਅੱਖ ਦੇ ਫਰਕਣ ਦੇ ਸਮੇਂ ਵਿਚ ਮੁਕਾ ਕੇ ਸੁਪਨ ਕਲਾ ਮੈਨੂੰ ਜਿਸ ਪਵਿੱਤਰ ਅਸਥਾਨ 'ਤੇ ਲੈ ਗਈ, ਉਸ ਪਵਿੱਤ੍ਰ ਅਸਥਾਨ ਦੇ ਦਰਸ਼ਨਾਂ ਦੀ ਜੋ ਖ਼ੁਸ਼ੀ ਮੈਨੂੰ ਪ੍ਰਾਪਤ ਹੋਈ ਉਸਨੂੰ ਕਲਮ ਬੰਦ ਨਹੀਂ ਕੀਤਾ ਜਾ ਸਕਦਾ। ਇਸ ਲਈ ਕਿ ਉਸ ਦਿਨ ਤੋਂ ਤੀਹ ਸਾਲ ਪਹਿਲੋਂ ਦਾ ਉਹ ਅਨੰਦ ਮਈ ਸਮਾਂ ਮੇਰੀਆਂ ਅੱਖਾਂ ਦੇ ਸਾਹਮਣੇ ਆ ਗਿਆ ਜਦ ਕਿ ਕਈ ਸਾਲ ਮਹਾਂ ਪੁਰਖਾਂ ਦੀ ਚਰਨ ਸ਼ਰਨ ਵਿਚ ਰਹਿ ਕੇ ਗੁਰਬਾਣੀ ਦੇ ਸ਼ਬਦਾਂ ਦਾ ਅਰਥ ਬੋਧ ਅਤੇ ਮਹਾਂ ਪੁਰਖਾਂ ਦੀ ਪਵਿਤਰ ਰਸਨਾ ਤੋਂ ਪਵਿੱਤਰ ਗੁਰਬਾਣੀ ਦੀ ਕਥਾ ਸੁਣ ਕੇ ਉਹ ਅਕਹਿ ਅਨੰਦ ਪ੍ਰਾਪਤ ਕੀਤਾ ਸੀ, ਜਿਸ ਅਨੰਦ ਰਸ ਦੀਆਂ ਲਹਿਰਾਂ ਮੇਰੇ ਸਰੀਰ ਦੇ ਰੋਮ ਰੋਮ ਵਿਚ ਅਜ ਤਕ ਵੀ ਹੁਲਾਰੇ ਲੈ ਰਹੀਆਂ ਹਨ।

ਮੈਂ ਸੁਪਨੇ ਵਿਚ ਕੀ ਤਕਦਾ ਹਾਂ ਕਿ ਇਸ ਪਵਿੱਤਰ ਮੰਦਰ ਦੀਆਂ ਪ੍ਰਕਰਮਾਂ ਦੇ ਇਕ ਕੋਨੇ ਵਿਚ ਖਲੋਤੇ ਨਿਸ਼ਾਨ ਸਾਹਿਬ ਜੀ ਦੇ ਪਾਸ ਮੈਂ ਖਲੋਤਾ ਹਾਂ, ਇਥੇ ਖਲੋਤਿਆਂ ਹੀ ਮੈਨੂੰ ਇਕ ਉਹ ਪੁਰਾਣੀ ਯਾਦ ਆ ਗਈ ਜਦ ਕਿ ਮੈਨੂੰ ਮਹਾਂ ਪੁਰਖਾਂ ਨੇ ਸੁਭਾਵਕ ਹੀ ਇਕ ਬਚਨ ਕਿਹਾ ਸੀ।

## ਉਹ ਬਚਨ ਕੀ ਸੀ ?

ਇਕ ਦਿਨ ਦਾ ਜ਼ਿਕਰ ਹੈ ਕਿ ਖਾਲਸਾ ਜੀ (ਸ੍ਰੀ ਸੰਤ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਦਾ ਤੁਖਲਸ 'ਖਾਲਸਾ' ਹੈ, ਜਿਥੇ ਭੀ ਖਾਲਸਾ ਸ਼ਬਦ ਆਵੇ, ਉਹ ਗਿ: ਗੁਰਬਚਨ ਸਿੰਘ ਜੀ ਦਾ ਵਾਚਕ ਜਾਣਨਾ) ਆਪਣੇ ਹਰ ਰੋਜ਼ ਦੇ ਨਿਯਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਦਾ ਨਿਤਨੇਮ ਪਾਠ ਕਰਕੇ ਗੁਰਦੁਆਰੇ ਦੀਆਂ ਪ੍ਰਕਰਮਾਂ ਕਰ

ਰਹੇ ਸਨ, ਸਾਹਮਣਿਓਂ ਮੈਨੂੰ ਆਉਂਦਾ ਦੇਖ ਕੇ ਇਸੇ ਨਿਸ਼ਾਨ ਸਾਹਿਬ ਦੇ ਥੜੇ ਪਾਸ ਖਲੋ ਕੇ ਮੈਨੂੰ ਆਵਾਜ਼ ਦੇ ਕੇ ਕਹਿਣ ਲੱਗੇ—ਭਾਈ ਮਨੀ ਸਿੰਘਾ! ਤੇਰੀ ਇਕ ਸੇਵਾ ਲਾਈਏ ਜੇ ਤੂੰ ਨਿਭਾ ਸਕੇਂ। ਮੈਂ ਬੇਨਤੀ ਕੀਤੀ—ਹਜ਼ੂਰ! ਆਪ ਹੁਕਮ ਕਰੋ, ਮੈਂ ਨਿਭਾਉਣ ਦਾ ਜਤਨ ਕਰਾਂਗਾ।

ਮੈਨੂੰ ਕਹਿਣ ਲੱਗੇ—ਗੁਰਮੁਖਾ! ਅਹੁ ਵੇਖ ਜੋ ਸਾਹਮਣੇ ਕੁੱਤਾ ਖਲੋਤਾ ਹੈ ਇਸ ਦਾ ਸੁਭਾਅ ਤੇਰੇ ਵਾਂਗ ਹੈ। ਤੂੰ ਇਸ ਨੂੰ ਦੋ ਵੇਲੇ ਰੋਟੀ ਖਵਾਉਣ ਦਾ ਖ਼ਿਆਲ ਰੱਖਿਆ ਕਰ ਕਿਉਂਕਿ ਇਹ ਕੋਈ ਪਿਛਲੇ ਜਨਮ ਦਾ ਸਾਧੂ ਸੁਭਾਅ ਨਜ਼ਰ ਆਉਂਦਾ ਹੈ, ਵੇਖ ਇਹ ਕਿਤਨਾ ਸੰਤੋਖੀ ਹੈ, ਕਦੀ ਵੀ ਇਸ ਥਾਂ ਨੂੰ ਛੱਡ ਕੇ ਲੰਗਰ ਵਿਚ ਨਹੀਂ ਜਾਂਦਾ, ਨਾ ਹੀ ਕਿਸੇ ਕੁੱਤੇ ਨਾਲ ਇਸ ਨੂੰ ਲੜਦਿਆਂ ਹੀ ਵੇਖਿਆ ਹੈ, ਸੁਭਾਅ ਇਸਦਾ ਇਤਨਾ ਨਰਮ ਹੈ ਕਿ ਜਦੋਂ ਭੀ ਕੋਈ ਸਿੰਘ ਇਸ ਦੇ ਪਾਸ ਜਾਂਦਾ ਹੈ ਤਾਂ ਉਸ ਦੇ ਚਰਨਾਂ ਵਿਚ ਲਿਟਣ ਲੱਗ ਪੈਂਦਾ ਹੈ। ਇਹ ਵਿਚਾਰਾ ਚੁਪ ਚਾਪ ਇਸ ਤੂਤ ਦੇ ਦਰਖਤ ਹੇਠਾਂ ਪਿਆ ਰਹਿੰਦਾ ਹੈ। ਸੋ ਭਾਈ ਮਨੀ ਸਿੰਘਾ! ਐਸੇ ਦਰਵੇਸ਼ ਦੀ ਸੇਵਾ ਕਰਨੀ ਭੀ ਇਕ ਰੱਬ ਦੀ ਸੇਵਾ ਹੀ ਹੈ। ਸੋ ਮੈਂ ਸਤ ਬਚਨ ਕਹਿ ਕੇ ਇਸ ਸੇਵਾ ਨੂੰ ਨਿਭਾਉਣ ਦਾ ਵੱਧ ਤੋਂ ਵੱਧ ਜਤਨ ਕਰਦਾ ਰਿਹਾ।

ਭਾਵੇਂ ਉਪ੍ਰੋਕਤ ਦੱਸੇ ਕੁੱਤੇ ਵਾਲੇ ਗੁਣ ਤਾਂ ਮੇਰੇ ਵਿਚ ਨਹੀਂ ਸਨ ਪਰ ਖਾਲਸਾ ਜੀ ਨੇ ਮੈਨੂੰ ਜਿਵੇਂ ਬਚਨ ਕਹੇ ਉਸੇ ਤਰ੍ਹਾਂ ਹੀ ਲਿਖਣੇ ਬਣਦੇ ਹਨ। ਉਸ ਵੇਲੇ ਤਾਂ ਭਾਵੇਂ ਮੈਂ ਖਾਲਸਾ ਜੀ ਦੇ ਉਨ੍ਹਾਂ ਅਮੋਲਕ ਬਚਨਾਂ ਵਲ ਵਧੇਰੇ ਧਿਆਨ ਨਹੀਂ ਦੇ ਸਕਿਆ ਪਰ ਉਨ੍ਹਾਂ ਬਚਨਾਂ ਦੇ ਭਾਵ ਨੂੰ ਮੈਂ ਅੱਜ ਸਮਝਦਾ ਹਾਂ ਕਿ ਉਨ੍ਹਾਂ ਦੇ ਇਹ ਬਚਨ ਕਹਿਣ ਦਾ ਇਹ ਭਾਵ ਸੀ ਕਿ ਮਨੀ ਸਿੰਘਾ! ਤੈਨੂੰ ਬੰਦਾ ਬਣ ਕੇ ਘਟ ਤੋਂ ਘਟ ਇਸ ਕੁੱਤੇ ਜੈਸੇ ਗੁਣ ਤਾਂ ਧਾਰਨ ਕਰਨੇ ਚਾਹੀਦੇ ਹਨ। ਅਫ਼ਸੋਸ ਕਿ ਮੈਂ ਅੱਜ ਤਕ ਵੀ ਉਸ ਕੂਕਰ ਜੈਸੇ ਗੁਣਾਂ ਦਾ ਧਾਰਨੀ ਨਹੀਂ ਬਣ ਸਕਿਆ। ਪਾਠਕੋ, ਮੈਂ ਆਪਣੇ ਖ਼ਿਆਲਾਂ ਦੀ ਲੜੀ ਤੋਂ ਕੁਝ ਵੱਖ ਪਾਸੇ ਚਲਾ ਗਿਆ ਹਾਂ, ਮੈਂ ਫਿਰ ਪਾਠਕਾਂ ਦਾ ਧਿਆਨ ਪਿੱਛੇ ਚਲੀ ਆ ਰਹੀ ਖ਼ਿਆਲਾਂ ਦੀ ਲੜੀ ਨਾਲ ਜੋੜਨਾ ਚਾਹੁੰਦਾ ਹਾਂ।

ਮੈਂ ਨਿਸ਼ਾਨ ਸਾਹਿਬ ਦੇ ਥੜੇ ਕੋਲ ਖਲੋਤਾ ਸਾਹਮਣੇ ਦਰਖਤਾਂ ਵਲ ਤੱਕ ਰਿਹਾ ਸਾਂ, ਉਨ੍ਹਾਂ ਸੰਘਣੇ ਦਰਖਤਾਂ ਦੀ ਗਾੜ੍ਹੀ ਤੇ ਠੰਡੀ ਛਾਂ ਹੇਠ ਬੈਠੇ ਉਹਨਾਂ ਸਿੱਧ ਰੂਪ ਬਿਰਧਾਂ ਨੂੰ ਸਾਧਾਰਨ ਲਿਬਾਸ ਵਿਚ ਤੱਕਿਆ, ਜਿਨ੍ਹਾਂ ਦੇ ਹੱਥਾਂ ਵਿਚ ਨਿਤਨੇਮ ਦੇ ਗੁਟਕੇ ਸਨ। ਉੱਨ ਤੇ ਸਰਬ ਲੋਹ ਦੇ ਸਿਮ੍ਰਨਿਆਂ ਰਾਹੀਂ ਸਿਮਰਨ ਕਰਦੇ ਉਹ ਕਿਸੇ ਪਿਆਰ ਦੀ ਮਸਤੀ ਵਿਚ ਝੂੰਮਦੇ ਤੱਕਣ ਵਾਲਿਆਂ ਦੇ ਮਨਾਂ ਅੰਦਰ ਵੀ ਇਕ ਇਲਾਹੀ ਧੂਹ ਪੈਦਾ ਕਰਦੇ ਸਨ।

ਇਸ ਪਵਿਤ੍ਰ ਅਸਥਾਨ ਦੇ ਇਕ ਪਾਸੇ ਬਣੀਆਂ ਸੁੰਦਰ ਪੱਕੀਆਂ ਕੁਟੀਆਂ ਦੇ ਅੰਦਰ ਜਦ ਮੈਂ ਅਗਾਹਾਂ ਵਧ ਕੇ ਝਾਤ ਪਾਈ ਤਾਂ ਕੀ ਤੱਕਿਆ ਕਿ ਹਰ ਕੁਟੀਆ ਵਿਚ ਤਿੰਨ ਤਿੰਨ ਚਾਰ ਚਾਰ ਗੁਰੂ ਕਲਗੀਧਰ ਦੇ ਅੰਮ੍ਰਿਤਧਾਰੀ ਪੰਜ ਕਕਾਰਾਂ ਦੀ ਰਹਿਣੀ (ਖਾਲਸਾ ਜੀ ਦੇ ਜਥੇ ਵਿਚ ਸ਼ਾਮਲ ਹੋਣ ਵਾਲੇ ਸਿੰਘਾਂ ਲਈ ਅੰਮ੍ਰਿਤਧਾਰੀ ਪੰਜ ਕਕਾਰਾਂ ਦੀ ਰਹਿਤ ਸਹਿਤ ਰਹਿਣਾ ਜ਼ਰੂਰੀ ਸੀ) ਸਹਿਤ ਗੁਰਬਾਣੀ ਦੇ ਨਿਤਨੇਮੀ, ਨਾਮ ਰਸੀਏ ਗੁਰੂ ਕੇ ਲਾਡਲੇ ਸਿੰਘਾਂ ਦਾ ਨਿਵਾਸ ਹੈ ਅਤੇ ਆਪੋ ਆਪਣੀਆਂ ਗੁਰਬਾਣੀ ਦੀਆਂ ਸੈਂਚੀਆਂ ਪ੍ਰਕਾਸ਼ੀਆਂ ਹੋਈਆਂ, ਬਾਣੀ ਦੇ ਅਰਥਾਂ ਦੀ ਵੀਚਾਰ ਕਰ ਰਹੇ ਸਨ।

ਜਦੋਂ ਮੈਨੂੰ ਸੁਪਨ ਕਲਾ ਗੁਰੂ ਕੇ ਲੰਗਰ ਵੱਲ ਲੈ ਗਈ, ਉਥੇ ਕੀ ਵੇਖਿਆ ਕਿ ਅਨੇਕਾਂ ਹੀ ਸਿੰਘ ਗੁਰੂ ਕੇ ਪਿਆਰ ਵਿਚ ਭਿੱਜੇ ਹੋਏ ਲੰਗਰ ਛਕਣ ਲਈ ਤਪੜਾਂ ਪਰ ਪੰਗਤਾਂ ਲਾਈ ਬੈਠੇ ਕਿਸੇ ਮਸਤੀ ਵਿਚ ਗੁਰਬਾਣੀ ਦੀਆਂ ਇਲਾਹੀ ਧੁਨਾਂ ਗਾਈ ਜਾ ਰਹੇ ਹਨ:

**ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ॥**
**ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ॥**
**ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ॥**

ਇਨ੍ਹਾਂ ਚੁਤਰਫੇ ਲੱਗੀਆਂ ਸਿੰਘਾਂ ਦੀਆਂ ਪੰਗਤਾਂ ਦੇ ਵਿਚਕਾਰ ਇਕ ਜਗਮਗਾਂਦੀ ਜੋਤ, ਦਿੱਬ ਮੂਰਤੀ, ਨਾਮ ਰਸ ਵਿਚ ਭਿੱਜਾ ਹੋਇਆ ਮਸਤਕ, ਗੁਰੂ ਕਲਗੀਧਰ ਦੇ ਬਖ਼ਸ਼ੇ ਹੋਏ ਲਿਬਾਸ ਵਿਚ ਸਿਰ ਪਰ ਗੁਰਮੁਖੀ ਸਿਧੀ ਨੀਲੀ ਦਸਤਾਰ, ਗਾਤਰੇ ਕ੍ਰਿਪਾਨ, ਤੇੜ ਕਛਹਿਰਾ, ਗਲ ਵਿਚ ਪਹਿਨਿਆ ਹੋਇਆ ਗੋਡਿਆਂ ਤੱਕ ਲੰਮਾ ਸਫ਼ੈਦ ਰੰਗ ਦਾ ਕਲੀਆਂ ਵਾਲਾ ਚੋਲਾ, ਚਰਨਾਂ ਵਿਚ ਪਾਈਆਂ ਲੱਕੜ ਦੀਆਂ ਖੜਾਵਾਂ ਸਹਿਤ ਸੋਭਦੇ, 'ਰਸੁ ਅੰਮ੍ਰਿਤੁ ਖੀਰਿ ਘਿਆਲੀ' ਵਰਤਾ ਰਹੇ ਹਨ, ਜਿਨ੍ਹਾਂ ਮਹਾਂ ਪੁਰਖਾਂ ਦੇ ਪਵਿਤ੍ਰ ਹਸਤ ਕਮਲਾਂ ਰਾਹੀਂ ਵਰਤ ਰਹੀ ਘਿਉ ਦੀ ਕੜਛੀ ਨੂੰ ਤੱਕ ਕੇ

ਸਿੰਘ ਖ਼ੁਸ਼ੀਆਂ ਵਿਚ ਝੂੰਮ ਝੂੰਮ ਕੇ ਗੁਰੂ ਕੇ ਗੀਤ ਗਾ ਰਹੇ ਹਨ :

**ਚਾਰਿ ਪਦਾਰਥ ਜੇ ਕੋ ਮਾਗੈ ॥**
**ਸਾਧ ਜਨਾ ਕੀ ਸੇਵਾ ਲਾਗੈ ॥**

ਪ੍ਰਸ਼ਾਦ ਛਕਣ ਤੋਂ ਬਾਅਦ ਹਰ ਸਿੰਘ ਇਕ ਦੂਜੇ ਦੇ ਅੱਗੋਂ ਕਾਹਲੀ ਨਾਲ ਜੂਠੇ ਭਾਂਡੇ ਚੁਕ ਕੇ ਮਾਂਜਣਾ ਪੁਰਾਤਨ ਸਿੰਘਾਂ ਵਾਂਗ ਆਪਣਾ ਫ਼ਰਜ਼ ਸਮਝਦਾ ਹੈ, ਇਸ ਤਰ੍ਹਾਂ ਇਸ ਜਥੇ ਵਿਚ ਇਕ ਦੂਜੇ ਸਿੰਘ ਦੀ ਸੇਵਾ ਕਰਨ ਦਾ ਉਤਸ਼ਾਹ, ਵੇਖਣ ਵਾਲੇ ਨੂੰ ਪ੍ਰਗਟ ਕਰਦਾ ਹੈ ਕਿ ਇਨ੍ਹਾਂ ਗੁਰੂ ਸਵਾਰੇ ਸਿੰਘਾਂ ਵਿਚ ਸੇਵਾ ਕਰਨ ਦਾ ਕਿਤਨਾ ਅਥਾਹ ਉਤਸ਼ਾਹ ਹੈ।

## ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ (ਫਰੀਦਕੋਟ)

ਚੌਦਾਂ ਹਜ਼ਾਰ ਮੀਲ ਦੀ ਵਿਥ ਤੇ ਪੰਜਾਬ ਦੀ ਧਰਤੀ ਦੇ ਜਿਸ ਹਿੱਸੇ ਵਿਚ ਮੈਨੂੰ ਸੁਪਨ ਕਲਾ ਚੁੱਕ ਕੇ ਲੈ ਗਈ ਅਤੇ ਜਿਸਦਾ ਮੈਂ ਪਿਛੇ ਕਥਨ ਕਰਦਾ ਆ ਰਿਹਾ ਹਾਂ, ਇਹ ਇਕ ਓਹੀ ਸੁੰਦਰ ਅਸਥਾਨ ਹੈ, ਜੋ ਸੰਸਾਰ ਦੇ ਹਰ ਕੋਨੇ ਵਿਚ ਮਹਾਂ ਪੁਰਖਾਂ ਦੀ ਕਮਾਈ ਦਾ ਸਦਕਾ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਨਾਮ ਕਰਕੇ ਪ੍ਰਗਟ ਹੈ। ਜੇ ਇਸ ਧਰਤੀ ਦੇ ਟੁਕੜੇ ਦੀ ਪਵਿੱਤਰਤਾ ਵੱਲ ਨਜ਼ਰ ਮਾਰੀਏ ਤਾਂ ਇਹ ਸਾਬਤ ਹੁੰਦਾ ਹੈ ਕਿ ਇਸ ਦਾ ਹਰ ਜ਼ੱਰਾ ਨਾਮ ਅੰਮ੍ਰਿਤ ਰਸ ਨਾਲ ਭਰਪੂਰ ਹੈ, ਜਿਸ ਦੀ ਪਵਿੱਤਰਤਾ ਨੂੰ ਕਲਮਬੰਦ ਨਹੀਂ ਕੀਤਾ ਜਾ ਸਕਦਾ।

ਇਹ ਉਹ ਪਵਿੱਤਰ ਅਸਥਾਨ ਹੈ ਜਿਥੇ ਨਿਰੰਕਾਰ ਵਲੋਂ ਵਰੋਸਾਏ ਮਹਾਂ ਪੁਰਖ ਬਾਬਾ ਖ਼ਜ਼ਾਨ ਸਿੰਘ ਜੀ ਨੇ ਹਰ ਰੋਜ਼ ਦਸਾਂ ਨਹੁੰਆਂ ਦੀ ਕਿਰਤ ਕਰਦਿਆਂ ਛੱਤੀ ਲੱਖ ਮੂਲ ਮੰਤਰ ਦਾ ਪਾਠ ਕੀਤਾ ਅਤੇ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਜੀ ਦੇ ਪਾਠ ਸਾਢੇ ਸੱਤਾਂ ਸਾਲਾਂ ਵਿਚ ਕੀਤੇ ਸਨ।

ਇਸੇ ਪਵਿਤ੍ਰ ਅਸਥਾਨ ਵਿਚ ਬਾਬਾ ਖ਼ਜ਼ਾਨ ਸਿੰਘ ਜੀ ਦੇ ਸਪੁਤ੍ਰ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਨੇ (੧੨੫) ਇਕ ਸੌ ਪੱਚੀ ਅਖੰਡ ਪਾਠ ਕਰਾਏ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀਆਂ (੨੫) ਪੰਝੀ ਬੀੜਾਂ ਇਕੱਠੀਆਂ ਪ੍ਰਕਾਸ਼ ਕਰਵਾ ਕੇ (੧੦੧) ਇਕ ਸੌ ਇਕ ਸਪਤਾਹਕ ਪਾਠ ਕਰਵਾਏ।

ਇਸੇ ਥਾਂ ਹੀ ਸੰਤ ਗਿਆਨੀ ਗੁਰਬਚਨ ਸਿੰਘ (ਖਾਲਸਾ) ਜੀ ਨੇ (੧੨੭) ਇਕ ਸੌ ਸਤਾਈ ਅਖੰਡ ਪਾਠ ਕਰਵਾਏ ਜਿਨ੍ਹਾਂ ਵਿਚ ਇਸ ਨੀਚ ਕੀਟ 'ਸੇਵਕ' ਨੂੰ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਇਹ ਸੰਤ ਮੰਡਲ ਵੀ ਮੈਂ ਓਹੀ ਤੱਕ ਰਿਹਾ ਸਾਂ ਜਿਸ ਵਿਚ ਬੈਠ ਕੇ ਕਦੀ ਇਸ 'ਸੇਵਕ' ਨੂੰ ਗੁਰਬਾਣੀ ਦਾ ਬੋਧ ਪ੍ਰਾਪਤ ਕਰਨ ਦਾ ਸਮਾਂ ਪ੍ਰਾਪਤ ਹੋਇਆ ਸੀ। ਇਹ ਜਗਮਗਾਂਦੀ ਜੋਤ ਵੀ ਮੈਂ ਓਹੀ ਵੇਖ ਰਿਹਾ ਸੀ, ਜਿਸਨੂੰ ਸਿੱਖ ਸੰਸਾਰ ਵਿਚ ਗਿਆਨੀ ਸੰਤ ਗੁਰਬਚਨ ਸਿੰਘ (ਖਾਲਸਾ) ਜੀ ਦੇ ਨਾਮ ਨਾਲ ਪੁਕਾਰਿਆ ਜਾ ਰਿਹਾ ਸੀ।

ਲੰਗਰ ਛਕ ਸਾਰੇ ਸਿੰਘ ਸ਼ਾਮ ਦੇ ਕਥਾ ਕੀਰਤਨ ਤੋਂ ਬਾਅਦ ਆਪੋ ਆਪਣੇ ਆਸਣਾਂ ਤੇ ਬਿਰਾਜ ਗਏ। ਹਰ ਰੋਜ਼ ਦੇ ਨਿਯਮ ਅਨੁਸਾਰ ਸੁਬ੍ਹਾ ਅੰਮ੍ਰਿਤ ਵੇਲੇ ਤਿੰਨ ਵਜੇ ਨਗਾਰੇ ਦੀ ਵਜ ਰਹੀ ਧੈਂ ਧੈਂ ਦੀ ਅਵਾਜ਼ ਨੇ ਸਾਰੇ ਹੀ ਸਿੰਘਾਂ ਨੂੰ ਨੀਂਦ ਰਾਣੀ ਦੀ ਮਿੱਠੀ ਗੋਦ ਵਿਚੋਂ ਬੜੀ ਸ਼ੀਘਰਤਾ ਸਹਿਤ ਉਠਾਲ ਦਿੱਤਾ ਅਤੇ ਸਾਰੇ ਹੀ ਸਿੰਘ ਆਪੋ ਆਪਣੇ ਕਛਹਿਰੇ ਪਰਨੇ ਲੈ ਚਲ ਰਹੀ ਹਲਟੀ ਤੇ ਪਹੁੰਚ ਕੇ ਇਸ਼ਨਾਨ ਕਰਦੇ ਨਿਤਨੇਮ ਬਾਣੀ ਦੀਆਂ ਉੱਚੀ ਉੱਚੀ ਧੁਨਾਂ ਵਿਚ ਪਾਠ ਕਰ ਰਹੇ ਹਨ। ਚੱਲ ਰਹੀ ਹਲਟ ਦੀ ਆਵਾਜ਼ 'ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ' ਵੀ ਮਾਨੋਂ ਸਿੰਘਾਂ ਦੀ ਪੜ੍ਹੀ ਜਾ ਰਹੀ ਨਿਤਨੇਮ ਦੀ ਬਾਣੀ ਦੀ ਧੁਨ ਨਾਲ ਇਕ ਸੁਰ ਹੋ ਰਹੀ ਹੈ।

ਸੁਪਨ ਕਲਾ ਨੇ ਜਦ ਮੇਰਾ ਰੁਖ ਇਸ ਪਵਿਤ੍ਰ ਮੰਦਰ ਵੱਲ ਕੀਤਾ ਤਾਂ ਮੈਂ ਅਗਾਹਾਂ ਵਧ ਕੇ ਕੀ ਤਕਿਆ ਕਿ 'ਭਲੋ ਭਲੋ ਰੇ ਕੀਰਤਨੀਆ' ਇਸੇ ਜਥੇ ਦੇ ਸਿੰਘ ਢੋਲਕ ਚਿਮਟੇ ਬਾਜੇ ਸਹਿਤ ਕਿਸੇ ਪਿਆਰ ਵਿਚ ਭਿਜੇ ਕੀਰਤਨੀਏ ਸਿੰਘ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਜੋਟੀਆਂ ਦੀ ਧਾਰਨਾ ਵਿਚ ਕਰ ਰਹੇ ਹਨ ਅਤੇ ਬਾਕੀ ਦੇ ਸਿੰਘ ਵੀ ਆਪੋ ਆਪਣੀਆਂ ਕੁਟੀਆਂ ਵਿਚੋਂ ਤਿਆਰ ਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਵਿੱਤਰ ਸੈਂਚੀਆਂ ਲੈ ਲੈ ਉਸ ਸੁੰਦਰ ਮੰਦਰ ਅੰਦਰ ਪਹੁੰਚ ਗਏ।

ਸ੍ਰੀ ਆਸਾ ਜੀ ਦੀ ਵਾਰ ਦਾ ਭੋਗ ਪਿਆ ਤਾਂ ਸਾਰੇ ਹੀ ਸਿੰਘਾਂ ਨੇ ਇਕ ਸਾਰ ਲਾਇਨਾਂ ਵਿਚ ਬੈਠ ਕੇ ਆਪੋ ਆਪਣੀਆਂ ਪੋਥੀਆਂ ਪ੍ਰਕਾਸ਼ ਕਰ ਲਈਆਂ ਤਾਂ ਮੈਂ ਵੀ ਇਕ ਬਾਹਰੋਂ ਆਏ ਨਵੇਂ ਸਿੰਘ (ਮੈਂ ਇਸ ਜਥੇ ਵਿਚੋਂ ਵੀਹਾਂ ਸਾਲਾਂ ਦਾ ਵਿਛੜਿਆ ਹੋਇਆ ਗਿਆ ਸਾਂ ਉਹ ਵੀ ਸੁਪਨ ਕਲਾ ਰਾਹੀਂ) ਮੰਦਰ ਦੇ ਇਕ ਕੋਨੇ ਵਿਚ ਬੈਠ ਗਿਆ।

ਸਾਰੇ ਹੀ ਸਿੰਘਾਂ ਨੇ ਇਕੱਠਿਆਂ ਮਿਲ ਕੇ ਇਕ ਸੁਰ ਹੋ ਮੰਗਲਾ ਚਰਨ ਕੀਤਾ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਵਿਚ ਖਾਲਸਾ ਜੀ ਦੇ ਸੱਜੇ ਪਾਸੇ ਬੈਠੇ ਪਾਠੀ ਸਿੰਘ ਨੇ ਹਰ ਰੋਜ਼ ਦੀ ਲੜੀ ਵਾਰ ਚਲ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਮਹਾਂ ਵਾਕ ਪੜ੍ਹਿਆ, ਜਿਸ ਮਹਾਂ ਵਾਕ ਵਿਚ ਇਹ ਪੰਗਤੀ ਆਈ :

**ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥**

ਮਹਾਂ ਪੁਰਖ (ਖਾਲਸਾ) ਜੀ ਨੇ ਵਿਦਿਆਰਥੀ ਸਿੰਘਾਂ ਨੂੰ ਗੁਰਬਾਣੀ ਦੀ ਸੰਥਾ ਰੂਪ ਵਿਚ ਤਕਰੀਬਨ ਡੇਢ ਘੰਟਾ ਬਾਣੀ ਦੇ ਗੁਝੇ ਭਾਵਾਂ ਨੂੰ ਪ੍ਰਗਟਾਉਂਦਿਆਂ ਕਥਾ ਸੁਣਾਈ।

ਕਥਾ ਦਾ ਭੋਗ ਪਿਆ ਤਾਂ ਸਾਰੇ ਹੀ ਸਿੰਘ ਆਪੋ ਆਪਣੇ ਨੀਅਤ ਗਰੁਪਾਂ ਵਿਚ ਬੈਠ ਕੇ ਬਾਣੀ ਦੀ ਵੀਚਾਰ ਕਰਨ ਲੱਗ ਪਏ ਅਤੇ ਮਹਾਂ ਪੁਰਖਾਂ ਨੇ ਆਪਣੇ ਨਿਯਮ ਅਨੁਸਾਰ ਪਵਿਤਰ ਨਿਤਨੇਮ ਬਾਣੀ ਦਾ ਪਾਠ ਕਰਨਾ ਅਰੰਭ ਦਿਤਾ। ਕਥਾ ਕਰਨ ਤੋਂ ਬਾਅਦ ਆਪ ਜੀ ਦਾ ਹਮੇਸ਼ਾ ਹੀ ਡੇਢ ਦੋ ਘੰਟੇ ਨੀਅਤ ਕੀਤੀ ਪਵਿੱਤਰ ਬਾਣੀ ਦੇ ਪਾਠ ਕਰਨ ਦਾ ਨਿਯਮ ਸੀ।

ਮੈਂ ਇਕੱਲਾ ਹੀ ਕੋਲ ਬੈਠਾ ਮਹਾਂ ਪੁਰਸ਼ਾਂ ਦੀ ਰਸ ਭਿੰਨੀ ਰਸਨਾ ਤੋਂ ਵੈਰਾਗ ਮਈ ਸੁਰ ਵਿਚ ਪਵਿੱਤਰ ਬਾਣੀ ਦਾ ਪਾਠ ਸੁਣਦਾ ਰਿਹਾ, ਸਮਾਪਤੀ ਤੋਂ ਬਾਅਦ ਮੈਂ ਪ੍ਰੇਮ ਸਹਿਤ ਗੁਰ ਫਤਹਿ ਅਰਜ਼ ਕਰੀ, ਕਿਉਂਕਿ ਆਪ ਜੀ ਆਪਣੇ ਚਰਨਾਂ ਵਿਚ ਨਮਸਕਾਰ ਕਰਵਾਉਣ ਦੇ ਬਿਲਕੁਲ ਹੱਕ ਵਿਚ ਨਹੀਂ ਸਨ।

ਮੈਨੂੰ ਉਹ ਇਕ ਪੁਰਾਣੀ ਘਟਨਾ ਯਾਦ ਸੀ ਜਦ ਕਿ 'ਸੇਵਕ' ਇਨ੍ਹਾਂ ਦੀ ਸੇਵਾ ਵਿਚ ਰਹਿੰਦਿਆਂ ਵਾਰ ਵਾਰ ਚਰਨਾਂ ਵਿਚ ਮੱਥਾ ਟੇਕਣ ਦਾ ਸ਼ੌਕ ਰੱਖਦਾ ਸੀ, ਕਿਉਂਕਿ ਇਨ੍ਹਾਂ ਮਹਾਂ ਪੁਰਖਾਂ ਦੀ ਸੇਵਾ ਵਿਚ ਆਉਣ ਤੋਂ ਪਹਿਲੇ ਮੈਨੂੰ ਕਈ ਕੁ ਉਨ੍ਹਾਂ ਸੰਤਾਂ ਪਾਸ ਭੀ ਰਹਿਣ ਦਾ ਸਮਾਂ ਮਿਲਿਆ ਸੀ ਜੋ ਕਿ ਹਮੇਸ਼ਾਂ ਹੀ ਆਪਣੇ ਚਰਨਾਂ ਵਿਚ ਮੱਥਾ ਟੇਕਣ ਤੋਂ ਰੋਕਦੇ ਨਹੀਂ ਸਨ।

ਸੋ ਮੇਰੀ ਉਸ ਪੱਕੀ ਹੋਈ ਆਦਤ ਨੂੰ ਹਟਾਉਣ ਲਈ (ਖਾਲਸਾ) ਜੀ ਨੇ ਮੈਨੂੰ ਇਕ ਵਾਰ ਐਸੀ ਸਖ਼ਤ ਤਾੜਨਾ ਕੀਤੀ ਕਿ ਮੇਰਾ ਹੀ ਸਿਰ ਪਕੜ ਕੇ ਮੇਰੇ ਪੈਰਾਂ ਵਿਚ ਝੁਕਾ ਕੇ ਕਹਿਣ ਲੱਗੇ ਕਿ ਮਨੀ ਸਿੰਘਾ! ਜੇ ਤੈਨੂੰ ਕਿਸੇ ਦੇ ਪੈਰਾਂ ਵਿਚ ਸਿਰ ਝੁਕਾਉਣ ਦਾ ਬਹੁਤਾ ਹੀ ਸ਼ੌਕ ਹੈ ਤਾਂ ਤੂੰ ਆਪਣੇ ਪੈਰਾਂ ਵਿਚ ਹੀ ਝੁਕਾ ਕੇ ਪੂਰਾ ਕਰ ਲਿਆ ਕਰ, ਕਿਉਂਕਿ ਰੱਬ ਤਾਂ ਸਭਨਾਂ ਵਿਚ ਇਕੋ ਹੀ ਹੈ।

ਇਹ ਇਕ ਬਹੁਤ ਵੱਡੀ ਕਹਾਣੀ ਹੈ ਜਿਸ ਨੂੰ ਮੈਂ ਪੁਸਤਕ ਦਾ ਵਿਸਥਾਰ ਵਧ ਜਾਣ ਦੇ ਭੈ ਤੋਂ ਨਹੀਂ ਲਿਖ ਰਿਹਾ। ਭਾਵ ਆਪ ਜੀ ਦੀ ਸਭ ਨੂੰ ਹਮੇਸ਼ਾਂ ਏਹੀ ਪ੍ਰੇਰਨਾ ਹੋਇਆ ਕਰਦੀ ਸੀ ਕਿ ਹਰ ਗੁਰੂ ਨਾਨਕ ਨਾਮ ਲੇਵਾ ਨੂੰ ਨਮਸਕਾਰ ਹਮੇਸ਼ਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਕਰਨੀ ਚਾਹੀਦੀ ਹੈ ਅਤੇ ਜਦੋਂ ਸਿੰਘ ਨੂੰ ਸਿੰਘ ਮਿਲੇ ਤਾਂ ਇਕ ਸਿੰਘ ਨੂੰ ਗੁਰੂ ਕਾ ਰੂਪ ਜਾਣ ਕੇ ਪਿਆਰ ਸਹਿਤ ਗੁਰ ਫਤਹਿ ਹੀ ਅਰਜ਼ ਕਰੇ।

ਸੋ (ਖਾਲਸਾ) ਜੀ ਨੇ ਮੈਨੂੰ ਪਿਆਰ ਭਰੀ ਤਾੜਨਾ ਸਹਿਤ ਗੁਰਮਤਿ ਦੇ ਅਸੂਲ ਨੂੰ ਦ੍ਰਿੜ੍ਹ ਕਰਵਾਇਆ ਕਿ ਹੇ ਭਾਈ ਦਸੋਂ ਹੀ ਪਾਤਸ਼ਾਹੀਆਂ ਦੇ ਗਿਆਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਇਨ੍ਹਾਂ ਨੂੰ ਛੱਡ ਕੇ ਜੇ ਕੋਈ ਵੀ ਸਿੰਘ ਕਿਸੇ ਮਲ ਮੂਤਰ ਧਾਰੀ ਦੇਹ ਨੂੰ ਗੁਰੂ ਜਾਣ ਕੇ ਪੂਜਨ ਕਰਦਾ ਹੈ ਤਾਂ ਉਹ ਭੁਲੜ ਸਿਖ ਗੁਰਮਤਿ ਦੇ ਆਸ਼ੇ ਤੋਂ ਅਨਜਾਣ ਹੈ।

ਉਪ੍ਰੋਕਤ ਚੰਦ ਸਤਰਾਂ ਲਿਖਣ ਦਾ ਮੇਰਾ ਭਾਵ ਇਕ ਮਹਾਂ ਪੁਰਖਾਂ ਦਾ ਗੁਰਮਤਿ ਦੇ ਅਸੂਲਾਂ ਪਰ ਪ੍ਰਪੱਕ, ਦ੍ਰਿੜ੍ਹਤਾ ਦਰਸਾਉਣ ਦਾ ਹੈ, ਜਿਸਨੂੰ ਮੁਖ ਰਖਦਿਆਂ ਮੈਂ ਵੀਹਾਂ ਸਾਲਾਂ ਤੋਂ ਬਾਅਦ ਭੀ ਸੁਪਨੇ ਵਿਚ ਮਿਲਣ ਸਮੇਂ ਪਿਆਰ ਨਾਲ ਗੁਰੂ ਫਤਹਿ ਅਰਜ਼ ਕੀਤੀ।

ਮੇਰੀ ਫਤਹਿ ਅੰਗੀਕਾਰ ਕਰਨ ਤੋਂ ਬਾਅਦ ਖਾਲਸਾ ਜੀ ਨੇ ਮੈਨੂੰ ਸਭ ਤੋਂ ਪਹਿਲੇ ਏਹੀ ਬਚਨ ਕੀਤਾ ਕਿ ਸੁਣਾ ਮਨੀ ਸਿੰਘਾ! ਤੂੰ ਕੀ ਕੁਝ ਲਿਖਿਆ ਹੈ! ਮੈਂ ਸਮਝਿਆ ਕਿ ਇਹ ਬਚਨ ਮੈਨੂੰ ਆਪ ਜੀ ਨੇ ਮੇਰਾ ਲਿਖਣ ਦਾ ਆਦੀ ਸੁਭਾ ਹੋਣ ਕਾਰਨ ਕੀਤਾ ਹੈ ਕਿਉਂਕਿ 'ਸੇਵਕ' ਜਿੰਨਾ ਸਮਾਂ ਵੀ ਆਪ ਜੀ ਦੇ ਸੰਤ ਮੰਡਲ ਵਿਚ ਰਿਹਾ ਸੀ ਤਾਂ ਕੁਝ ਨ ਕੁਝ ਲਿਖਦਾ ਹੀ ਰਹਿੰਦਾ ਸੀ। ਆਪ ਜੀ ਨੂੰ ਇਹ ਵੀ ਚੇਤਾ ਸੀ ਕਿ ਇਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤ੍ਰ ਬਾਣੀ ਦੀ ਕਥਾ ਸੁਣਨ ਸਮੇਂ ਸਾਰੀ ਬਾਣੀ ਦੇ ਅਰਥਾਂ ਨੂੰ ਰਾਤ ਦਿਨ ਮੇਹਨਤ ਕਰਕੇ ਆਪਣੇ ਹੱਥੀਂ ਲਿਖਿਆ ਹੈ।

ਮੈਂ ਉੱਤਰ ਵਿਚ ਬੇਨਤੀ ਕੀਤੀ ਕਿ ਮਹਾਰਾਜ ਜੀ ਮੈਂ ਲਿਖਿਆ ਤਾਂ ਕੁਝ ਵੀ ਨਹੀਂ ਅਤੇ ਨਾ ਹੀ ਮੈਂ ਆਪਣੇ

ਅੰਦਰ ਲਿਖਣ ਦੀ ਵਧੇਰੇ ਯੋਗਤਾ ਹੀ ਸਮਝਦਾ ਹਾਂ, ਤਾਂ ਆਪ ਜੀ ਮੁਸਕਰਾਏ ਤੇ ਫਿਰ ਉਸੇ ਬਚਨ ਨੂੰ ਦੁਹਰਾਇਆ ਕਿ ਭਾਈ ਮਨੀ ਸਿੰਘਾ! ਜ਼ਿੰਦਗੀ ਦਾ ਇਤਨਾ ਲੰਮਾ ਸਮਾਂ ਬਾਣੀ ਦੀ ਖੋਜ ਕਰਨ ਵਿਚ ਬਿਤਾਉਣ ਤੋਂ ਬਾਅਦ ਤਾਂ ਕੁਝ ਲਿਖਣਾ ਹੀ ਚਾਹੀਦਾ ਹੈ, ਜੋ ਤੈਨੂੰ ਖ਼ਿਆਲ ਹੈ ਕਿ ਮੇਰੇ ਵਿਚ ਲਿਖਣ ਦੀ ਯੋਗਤਾ ਨਹੀਂ, ਸੋ ਗੁਰਬਾਣੀ ਦੀ ਡੂੰਘੀ ਵੀਚਾਰ ਲਿਖਣ ਦੀ ਤਾਂ ਕਿਸੇ ਵਿਚ ਵੀ ਸਮਰਥਾ ਨਹੀਂ, ਪਰ ਸਤਿਗੁਰੂ ਜਿਸ ਪਾਸੋਂ ਗੁਰਬਾਣੀ ਦੀ ਵੀਚਾਰ ਲਿਖਵਾਉਣ ਦੀ ਸੇਵਾ ਲੈਣਾ ਚਾਹੁਣ, ਉਹ ਉਸਨੂੰ ਯੋਗਤਾ ਬਖ਼ਸ਼ ਦੇਂਦੇ ਹਨ। ਤਾਂ ਮੈਂ ਫਿਰ ਅਰਜ਼ ਕੀਤੀ ਕਿ ਆਪ ਜੀ ਹੁਕਮ ਕਰੋ ਮੈਂ ਕੀ ਲਿਖਾਂ। ਸਤਿਗੁਰੂ ਦੇ ਹੁਕਮ ਵਿਚ ਦਿਨੇ ਰਾਤ ਜੀਵਨ ਬਿਤਾਉਣ ਵਾਲੇ (ਖਾਲਸਾ) ਜੀ ਨੇ ਮੈਨੂੰ ਗੁਰਬਾਣੀ ਰਾਹੀਂ ਆਏ ਫ਼ੁਰਮਾਨ ਦਾ ਚੇਤਾ ਕਰਵਾਂਦਿਆਂ ਪਿਆਰ ਭਰੀ ਮੁਸਕ੍ਰਾਹਟ ਵਿਚ ਇਉਂ ਬਚਨ ਕੀਤਾ ਕਿ ਮਨੀ ਸਿੰਘਾ! ਹੁਕਮ ਤਾਂ ਸਤਿਗੁਰੂ ਜੀ ਦਾ ਹੈ ਜੋ ਸਾਨੂੰ ਸਭ ਨੂੰ ਹੀ ਮੰਨਣ ਯੋਗ ਹੈ, ਕੀ ਤੂੰ ਅਜ ਕਥਾ ਵਿਚ ਗੁਰਬਾਣੀ ਰਾਹੀਂ ਸਤਿਗੁਰੂ ਜੀ ਦਾ ਹੁਕਮ ਧਿਆਨ ਨਾਲ ਸ੍ਰਵਣ ਨਹੀਂ ਕੀਤਾ? ਹਜ਼ੂਰ ਦਾ ਹੁਕਮ ਆਇਆ ਸੀ ਕਿ ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥ ਸੋ ਭਾਈ ਮਨੀ ਸਿੰਘਾ! ਹੱਥਾਂ ਨੂੰ ਸੁਹਾਵਣੇ ਕਰਨ ਲਈ ਤਾਂ ਹੱਥਾਂ ਨਾਲ ਗੁਰਬਾਣੀ ਰਾਹੀਂ ਹਰੀ ਦਾ ਜੱਸ ਲਿਖਣਾ ਹੀ ਯੋਗ ਹੈ। ਸੋ ਪ੍ਰਮੇਸ਼ਰ ਦੀ ਸਿਫ਼ਤ ਸਲਾਹ ਲਿਖਣ ਤੋਂ ਬਿਨਾਂ ਤਾਂ ਹੋਰ ਦਵੈਤ ਭਾਵ ਲਿਖਣ ਵਾਲੀ ਕਲਮ, ਦਵਾਤ, ਸਿਆਹੀ, ਕਾਗਜ਼ ਅਤੇ ਲਿਖਣ ਵਾਲੇ ਨੂੰ ਹਜ਼ੂਰ ਨੇ ਇਉਂ ਤਾੜਨਾ ਕੀਤੀ ਹੈ:

**ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ॥**
**ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ॥**

ਭਾਵੇਂ ਅਜ ਦੀ ਰਾਤ ਤੋਂ ਪਹਿਲੇ ਵੀ ਕਈ ਵਾਰ ਸੁਪਨੇ ਵਿਚ ਖਾਲਸਾ ਜੀ ਦੇ ਮੰਡਲੀ ਸਮੇਤ ਦਰਸ਼ਨ ਹੋਏ ਅਤੇ ਕਈ ਵਾਰ ਬਚਨ ਬਿਲਾਸ ਸੁਣਨ ਦਾ ਸੁਭਾਗ ਵੀ ਪ੍ਰਾਪਤ ਹੋਇਆ ਪਰ ਜੋ ਬਚਨ ਖਾਲਸਾ ਜੀ ਅਜ ਕਹਿ ਰਹੇ ਸਨ, ਇਹ ਬਚਨ ਉਸ ਮੇਰੇ ਅੰਦਰ ਉਕਰੇ ਹੋਏ ਸੂਖਮ ਅਕਾਰ ਦੇ ਸਬੰਧ ਵਿਚ ਸਨ, ਜੋ ਕਈ ਸਾਲਾਂ ਤੋਂ ਮੇਰੇ ਅੰਦਰ ਵਿਰਾਜਮਾਨ ਸੀ, ਜਿਸ ਕਰਕੇ ਮੇਰੀ ਆਪ ਜੀ ਦੇ ਬਚਨਾਂ ਨੂੰ ਸੁਣਨ ਦੀ ਰੁਚੀ ਇਤਨੀ ਵਧੀ ਹੋਈ ਸੀ ਕਿ ਦਿਲ ਚਾਹੁੰਦਾ ਸੀ ਇਹ ਅਮੋਲਕ ਬਚਨ ਆਪ ਜੀ ਦੇ ਸੁਣਦਾ ਹੀ ਰਹਾਂ ਅਤੇ ਮੇਰੇ ਅੰਦਰ ਜੋ ਪੰਦਰਾਂ ਸਾਲਾਂ ਤੋਂ ਵਿਛੜੇ ਹੋਏ ਦੇ ਪ੍ਰਸ਼ਨ ਮਨ ਵਿਚ ਜੰਮ੍ਹਾਂ ਪਏ ਸਨ, ਮੈਂ ਉਨ੍ਹਾਂ ਨੂੰ ਲੜੀ ਵਾਰ ਪੁਛਣ ਦੀ ਖ਼ੁਸ਼ੀ ਵਿਚ ਬੈਠਾ ਸਾਂ ਤੇ ਇਹ ਆਸ ਸੀ ਕਿ ਅੱਜ ਬੜਾ ਹੀ ਖੁਲ੍ਹਾ ਸਮਾਂ ਮਿਲਿਆ ਹੈ। ਸੋ ਢੇਰ ਕਾਲ ਸੰਤਾਂ ਨਾਲ ਬਚਨ ਬਿਲਾਸ ਕਰਦਾ ਰਵਾਂਗਾ ਪਰ ਸੰਤ ਜੀ ਇਹ ਬਚਨ ਅਜੇ ਮੇਰੇ ਨਾਲ ਕਰ ਹੀ ਰਹੇ ਸਨ ਕਿ ਇਤਨੇ ਨੂੰ ਮੇਰੇ (ਬੈਡ) ਮੰਜੇ ਦੇ ਸਰ੍ਹਾਣੇ ਖਲੋਤੀ ਕਿਸੇ ਨਰਸ ਨੇ ਇਕ ਧੀਮੀ ਜਿਹੀ ਮਿੱਠੀ ਅਵਾਜ਼ ਵਿਚ ਇੰਗਲਿਸ਼ ਵਿਚ ਇਉਂ ਆਖਿਆ ਕਿ ਫਾਦਰ

You wake up now. I bring tea for You.

ਭਾਵ ਤੂੰ ਉਠ ਖਲੋ, ਮੈਂ ਤੇਰੇ ਲਈ ਚਾਹ ਲਿਆਉਂਦੀ ਹਾਂ। ਇਸ ਨਰਸ ਦੀ ਧੀਮੀ ਜਹੀ ਅਵਾਜ਼ ਨੇ ਮੇਰੀ ਅਚਨਚੇਤ ਹੀ ਜਾਗ ਖੋਲ੍ਹ ਦਿਤੀ ਅਤੇ ਜੋ ਮਹਾਂ ਪੁਰਖਾਂ ਨਾਲ (ਸੁਪਨੇ ਆਇਆ) ਸੁਪਨੇ ਵਿਚ ਹੋ ਰਹੇ ਬਚਨ ਬਿਲਾਸਾਂ ਦਾ ਅਨੰਦ ਆ ਰਿਹਾ ਸੀ ਉਹ (ਭੀ ਗਇਆ) ਚਲਾ ਗਿਆ 'ਮੈ ਜਲੁ ਭਰਿਆ ਰੋਇ'।

ਮੇਰੀ ਬਾਕੀ ਦੇ ਪ੍ਰਸ਼ਨਾਂ ਦੀ ਲੜੀ ਜਦ ਪੁਛਣ ਵਲੋਂ ਅਧੂਰੀ ਹੀ ਰਹਿ ਗਈ ਤਾਂ ਮੇਰੇ ਬੇ-ਵਸ ਹੋਏ ਦੇ ਨੇਤਰਾਂ 'ਚੋਂ ਵੈਰਾਗ ਦੇ ਅਥਰੂ ਵਹਿ ਟੁਰੇ, ਵੈਰਾਗ ਵਿਚ ਦੁਵੇ ਹੋਏ ਉਛਲੇ ਦਿਲ ਨੂੰ ਰੋਕਣ ਵਲੋਂ ਵੀ ਮੈਂ ਅਸਮਰਥ ਹੋ ਗਿਆ, ਮੇਰੇ ਮਨ ਦੀ ਦਸ਼ਾ ਵੀ ਮੈਨੂੰ ਉਸੀ ਤਰ੍ਹਾਂ ਜਾਪਦੀ ਸੀ ਜਿਵੇਂ ਕਿਸੇ ਸਰਪ ਦੀ ਮਣੀ ਗੁਆਚ ਜਾਣ ਨਾਲ ਉਸ ਦੀ ਬਿਹਬਲਤਾ ਹੋਇਆ ਕਰਦੀ ਹੈ।

ਮੈਂ ਨਰਸ ਨੂੰ ਕੁਝ ਖਾਣ ਪੀਣ ਵਲੋਂ ਇਉਂ ਕਹਿ ਕੇ:

I am feeling too much headache today.

ਇਨਕਾਰ ਕਰ ਦਿੱਤਾ ਭਾਵ ਮੇਰਾ ਸਿਰ ਬਹੁਤ ਦਰਦ ਕਰਦਾ ਹੈ, ਇਸ ਲਈ ਮੈਂ ਅਜੇ ਕੁਝ ਵੀ ਖਾਣਾ ਪੀਣਾ ਨਹੀਂ ਚਾਹੁੰਦਾ।

ਮੇਰਾ ਨਰਸ ਨੂੰ ਕੁਝ ਖਾਣ ਪੀਣ ਵਲੋਂ ਇਨਕਾਰ ਕਰਨ ਦਾ ਅੰਦਰੂਨੀ ਇਹ ਭਾਵ ਸੀ ਕਿ ਮੈਂ ਸ਼ੀਘਰ ਹੀ ਫਿਰ ਉਸੇ ਸੁਪਨ ਅਵਸਥਾ ਵਿਚ ਚਲਿਆ ਜਾਵਾਂ ਜਿਸ ਸੁਪਨੇ ਦੇ ਵਿਯੋਗ ਹੋਣ ਨਾਲ ਮੇਰੀ ਮਹਾਂ ਪੁਰਖਾਂ ਦੇ ਸਨਮੁਖ ਬੈਠਿਆਂ

ਹੋ ਰਹੀ ਵਾਰਤਾਲਾਪ ਦੀ ਲੜੀ ਟੁੱਟੀ ਹੈ।

ਪਰ ਕੈਨੇਡਾ, ਅਮਰੀਕਾ ਆਦਿ ਦੇਸ਼ਾਂ ਵਿਚ ਹਰ ਆਦਮੀ ਆਪਣੀ ਡਿਊਟੀ ਨਿਭਾਉਣਾ ਆਪਣਾ ਫ਼ਰਜ਼ ਸਮਝਦਾ ਹੈ, ਜਿਸ ਕਰਕੇ ਮੇਰੇ ਇਨਕਾਰ ਕਰਨ ਤੋਂ ਵੀ ਨਰਸ ਨੂੰ ਆਪਣਾ ਖੁਵਾਉਣ ਪਿਲਾਉਣ ਦਾ ਫ਼ਰਜ਼ ਨਿਭਾਉਣਾ ਪਿਆ।

ਮੈਂ ਚਾਹ ਆਦਿ ਖਾਣ ਪੀਣ ਵਲੋਂ ਛੇਤੀ ਹੀ ਵਿਹਲਾ ਹੋ ਕੇ ਬੜਾ ਹੀ ਯਤਨ ਕੀਤਾ ਕਿ ਮੈਨੂੰ ਮੁੜ ਉਹ ਸੁਪਨ ਅਵਸਥਾ ਪ੍ਰਾਪਤ ਹੋ ਜਾਵੇ ਪਰ ਮੇਰੇ ਬਾਰ ਬਾਰ ਇਹ ਪੜ੍ਹਨ ਤੋਂ ਭੀ (ਆਉ ਸੁਭਾਗੀ ਨੀਦੜੀਏ) ਮੁੜ ਉਹ ਨੀਂਦ ਨਾ ਆਈ। ਮੈਂ ਮਹਾਂ ਪੁਰਸ਼ਾਂ ਨਾਲ ਹੋ ਰਹੀ ਵਾਰਤਾਲਾਪ ਨੂੰ ਚੇਤੇ ਕਰਦਾ ਹੋਇਆ ਵਾਰ ਵਾਰ ਏਹੀ ਪੰਗਤੀ ਪੜ੍ਹਦਾ ਰਿਹਾ :

**ਜਾਗਨ ਤੇ ਸੁਪਨਾ ਭਲਾ॥**

ਸੋ ਬਾਕੀ ਦੇ ਪ੍ਰਸ਼ਨਾਂ ਦੀ ਲੜੀ ਜੋ ਮੈਂ ਖਾਲਸਾ ਜੀ ਪਾਸੋਂ ਪੁਛਣਾ ਚਾਹੁੰਦਾ ਸਾਂ, ਉਹ ਮੁੜ ਸੁਪਨੇ ਦਾ ਸੰਜੋਗ ਨਾ ਹੋਣ ਕਾਰਨ ਮੈਂ ਪੁਛ ਤਾਂ ਨਾ ਸਕਿਆ ਪਰ ਉਹ ਮੇਰੇ ਅੰਦਰ ਇਕੱਤ੍ਰ ਹੋਏ ਪ੍ਰਸ਼ਨ ਅੱਥਰੂ ਬਣ ਕੇ ਮੇਰੇ ਨੇਤ੍ਰਾਂ ਰਾਹੀਂ ਸਾਵਣ ਮਹੀਨੇ ਦੀ ਝੜੀ ਵਾਂਗ ਪਾਣੀ ਬਣ ਛਮ ਛਮ ਵਰਸਣ ਲਗ ਪਏ। ਉਸ ਸਾਵਣ ਦੀ ਝੜੀ ਵਿਚ ਗਰਜਦੇ ਬੱਦਲਾਂ ਵਾਂਗ ਮੇਰੇ ਅੰਦਰੋਂ ਮੁੜ ਮੁੜ ਇਹੀ ਅਵਾਜ਼ ਨਿਕਲਦੀ ਰਹੀ : 'ਜਾਗਨ ਤੇ ਸੁਪਨਾ ਭਲਾ॥'

ਮੇਰੀ ਇਸ ਬਿਹਬਲ ਦਸ਼ਾ ਨੂੰ ਤੱਕ ਕੇ ਨਰਸ ਮੈਨੂੰ ਬਾਰ ਬਾਰ ਇਹੋ ਪੁਛਦੀ ਜਾ ਰਹੀ ਸੀ ਕਿ ਫਾਦਰ

What happen to you today ?

ਤੈਨੂੰ ਅਜ ਕੀ ਵਧੇਰੇ ਦੁਖ ਵਾਪਰਿਆ ਹੈ ? ਮੈਂ ਨਰਸ ਨੂੰ ਕੁਝ ਉਪਰਾਮਤਾ ਭਰੇ ਸ਼ਬਦਾਂ ਵਿਚ ਇਉਂ ਕਿਹਾ ਕਿ ਹੇ ਨਰਸ :

I don't feel well today.

ਭਾਵ ਅਜ ਮੇਰਾ ਦਿਲ ਠੀਕ ਨਹੀਂ। ਉਹ ਮੇਰੀ ਅੰਦਰੂਨੀ ਗੁਪਤ ਹਾਲਤ ਨੂੰ ਨਾ ਸਮਝਦੀ ਹੋਈ ਮੇਰਾ ਦਿਲ ਠੀਕ ਕਰਨ ਲਈ ਕਈ ਤਰ੍ਹਾਂ ਦੀਆਂ ਗੋਲੀਆਂ ਲਿਆ ਕੇ ਦੇਂਦੀ ਰਹੀ, ਪਰ ਇਹ ਨਰਸ ਦੀਆਂ ਬਹਿਰੂਨੀ ਗੋਲੀਆਂ ਮੇਰੇ ਦਿਲ ਦੀ ਉਪਰਾਮਤਾ ਨੂੰ ਦੂਰ ਕਰਨ ਦਾ ਸਾਧਨ ਨਹੀਂ ਸਨ।

ਮੈਂ ਇਸ ਉਪ੍ਰੋਕਤ ਦ੍ਰਿਸ਼ ਨੂੰ ਸੁਪਨਾ ਰੂਪ ਇਸ ਲਈ ਲਿਖਦਾ ਹਾਂ ਕਿਉਂਕਿ ਮੈਨੂੰ ਇਹ ਸੁਪਨੇ ਰੂਪ ਵਿਚ ਨਜ਼ਰ ਆਇਆ ਹੈ, ਪਰ ਅਸਲ ਵਿਚ ਇਹ ਕੋਈ ਅਲੌਕਿਕ ਦ੍ਰਿਸ਼ ਸੀ ਜਿਸ ਨੇ ਮੇਰੇ ਅੰਦਰ ਉਕਰੇ ਹੋਏ ਗੁਰਬਾਣੀ ਵੀਚਾਰ ਲਿਖਣ ਦੇ ਸੂਖਮ ਅਕਾਰ ਨੂੰ ਸਾਕਾਰ ਰੂਪ ਵਿਚ ਪ੍ਰਗਟਾਉਣ ਲਈ ਮੇਰੇ ਅੰਦਰ ਇਕ ਅਥਾਹ ਹੌਂਸਲਾ ਉਤਪੰਨ ਕੀਤਾ।

ਸੋ ਇਸ ਅਥਾਹ ਹੌਂਸਲਾ ਵਧਾਊ ਸੁਪਨ ਰੂਪ ਦ੍ਰਿਸ਼ ਨੂੰ ਮੈਂ ਮਹਾਂ ਪੁਰਖਾਂ ਵਲੋਂ ਗੁਰਬਾਣੀ ਵੀਚਾਰ ਲਿਖਵਾਉਣ ਦੇ ਸੰਬੰਧ ਵਿਚ ਇਕ ਮਹਾਨ ਪ੍ਰੇਰਨਾ ਸਮਝਿਆ ਅਤੇ ਏਹੀ ਇਕ ਸੁਪਨ ਰੂਪ ਦ੍ਰਿਸ਼ ਸੀ ਜਿਸ ਨੇ ਮੇਰੇ ਅੰਦਰ ਇਤਨਾ ਉਤਸ਼ਾਹ ਪੈਦਾ ਕੀਤਾ ਜਿਸ ਦਾ ਸਦਕਾ ਮੈਨੂੰ ਅੱਠਾਂ ਸਾਲਾਂ ਦੀ ਲਗਾਤਾਰ ਦਿਨੇ ਰਾਤ ਅੱਠ ਅੱਠ ਤੇ ਦਸ ਦਸ ਘੰਟੇ ਲਿਖਣ ਦੀ ਮੇਹਨਤ ਕਰਾਈ ਤੇ ਸਰੀਰਕ ਅਰ ਦਿਮਾਗੀ ਖੇਚਲ ਨੂੰ ਥਕਾਵਟ ਪ੍ਰਤੀਤ ਨਹੀਂ ਹੋਣ ਦਿਤਾ।

ਮੇਰਾ ਦੂਸਰਾ ਓਪਰੇਸ਼ਨ ਹੋਣ ਤੋਂ ਬਾਅਦ ਭਾਵੇਂ ਅਜੇ ਮੇਰਾ ਸਰੀਰ ਚੰਗੀ ਤਰ੍ਹਾਂ ਅਰੋਗ ਨਹੀਂ ਸੀ ਹੋਇਆ, ਪਰ ਡਾਕਟਰ ਨੇ ਮੈਨੂੰ ਇਹ ਹਦੈਤ ਕਰ ਕੇ ਘਰ ਭੇਜ ਦਿਤਾ ਕਿ ਤੂੰ ਅਜੇ ਕੋਈ ਵੀ ਸਰੀਰਕ ਅਤੇ ਦਿਮਾਗੀ ਖੇਚਲ ਵਾਲਾ ਕੰਮ ਨਹੀਂ ਕਰਨਾ ਪਰ ਕੰਮਪਨਸੇਸ਼ਨ ਬੋਰਡ ਵਲੋਂ ਮੇਰੇ ਸਰੀਰ ਦੇ ਵੱਖ ਵੱਖ ਅੰਗਾਂ ਦਾ ਇਲਾਜ ਸ਼ੁਰੂ ਰਿਹਾ।

ਭਾਵੇਂ ਮੈਨੂੰ ਡਾਕਟਰ ਵੱਲੋਂ ਦਿਮਾਗੀ ਖੇਚਲ ਕਰਨ ਦੀ ਸਖ਼ਤ ਮਨਾਹੀ ਸੀ ਪਰ ਤਾਂ ਵੀ ਮੇਰੇ ਮਨ ਅੰਦਰ ਸੁਪਨ ਰੂਪ ਦ੍ਰਿਸ਼ ਦੇ ਵਧਾਏ ਹੋਏ ਹੌਸਲੇ ਨੇ ਮੈਨੂੰ ਘਰ ਵਿਚ ਆ ਕੇ ਬਹੁਤੀ ਦੇਰ ਆਰਾਮ ਨਾ ਕਰਨ ਦਿਤਾ। ਮੈਂ ਘਰ ਪੁਜਦਿਆਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਬਾਣੀ ਦਾ ਪਾਠ ਅਰੰਭ ਕਰ ਲਿਆ। (ਮੈਂ ਘਰ ਵਿਚ ਹਮੇਸ਼ਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਛੋਟੀ ਬੀੜ ਦਾ ਪ੍ਰਕਾਸ਼ ਕਰਿਆ ਕਰਦਾ ਸਾਂ) ਅਤੇ ਪਵਿਤਰ ਬਾਣੀ ਦੀਆਂ ਪੰਗਤੀਆਂ ਦਾ ਕੇਵਲ ਭਾਵਾਰਥ ਲਿਖਣਾ ਸ਼ੁਰੂ ਕਰ ਦਿਤਾ ਜੋ ਸਾਰੀ ਬਾਣੀ ਵਿਚੋਂ ਬੇਅੰਤ ਪੰਗਤੀਆਂ ਦੇ ਲਿਖੇ ਭਾਵਾਰਥਾਂ ਦਾ ਕਾਫੀ ਅਕਾਰ ਬਣ ਗਿਆ। ਭਾਵ ਇਸ ਤਰ੍ਹਾਂ ਇਸ ਪੁਸਤਕ ਦਾ ਕੱਚਾ ਜਿਹਾ ਖਰੜਾ ਤਿਆਰ ਹੋ ਗਿਆ।

ਪਰ ਜਦ ਮੈਂ ਇਨ੍ਹਾਂ ਸਮੂਹ ਭਾਵਾਰਥਾਂ ਨੂੰ ਮੁੜ ਮੁਢੋਂ ਪੜ੍ਹਨਾ ਸ਼ੁਰੂ ਕੀਤਾ ਤਾਂ ਮੈਨੂੰ ਆਪਣੇ ਆਪ ਨੂੰ ਹੀ ਸਮਝ ਨਾ ਪਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬੀੜ ਵਿਚ ਕਿਹੜਾ ਭਾਵਾਰਥ ਕਿਸ ਪੰਨੇ, ਕਿਸ ਰਾਗ, ਕਿਸ ਗੁਰੂ ਸਾਹਿਬ ਵਲੋਂ ਕਿਨਵਾਂ ਸ਼ਬਦ ਹੈ ਤਾਂ ਮੈਂ ਸੋਚਿਆ ਕਿ ਜਦ ਮੈਨੂੰ ਹੀ ਭਾਵਾਰਥਾਂ ਦੇ ਬਾਰੇ ਸਮਝ ਨਹੀਂ ਪੈਂਦੀ ਕਿ

ਕਿਸ ਸਫ਼ੇ ਉਤੇ, ਕਿਸ ਗੁਰੂ ਸਾਹਿਬ ਵਲੋਂ ਹੈ ਤਾਂ ਹੋਰ ਕਿਸੇ ਨੂੰ ਸਮਝ ਕਿਵੇਂ ਪਵੇਗੀ ?

ਮੈਂ ਇਹ ਸੋਚ ਕੇ, ਕਿ ਭਾਵਾਰਥ ਦੀਆਂ ਪੰਗਤੀਆਂ ਨੂੰ ਜੇ ਕਿਸੇ ਨੇ ਵੇਖਣਾ ਹੋਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਸ ਸਫ਼ੇ ਪਰ ਹਨ ਤਾਂ ਉਨ੍ਹਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਫ਼ੇ ਨੋਟ ਕਰ ਦੇਣੇ ਚਾਹੀਦੇ ਹਨ। ਸੋ ਮੈਂ ਪਾਠਕਾਂ ਦੀ ਇਸ ਸੁਖੈਨਤਾ ਨੂੰ ਮੁਖ ਰਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦੂਜੀ ਵਾਰ ਆਦਿ ਤੋਂ ਪਾਠ ਅਰੰਭ ਕਰ ਲਿਆ। ਭਾਵਾਰਥਾਂ ਦੇ ਸਫ਼ੇ ਨੋਟ ਕਰਨ ਦੇ ਨਾਲ ਨਾਲ ਮਹਲਾ ਅਤੇ ਸ਼ਬਦਾਂ ਦੀ ਗਿਣਤੀ ਦਾ ਨੰਬਰ ਭੀ ਨੋਟ ਕਰ ਦਿਤਾ ਤਾਕਿ ਜੇ ਕਿਸੇ ਨੇ ਭਾਵਾਰਥ ਦੀਆਂ ਪੰਗਤੀਆਂ ਜਾਂ ਸਾਰਾ ਸ਼ਬਦ ਵੇਖਣਾ ਹੋਵੇ, ਉਸ ਨੂੰ ਲੱਭਣ ਵਿਚ ਕੋਈ ਮੁਸ਼ਕਲ ਪੇਸ਼ ਨਾ ਆਵੇ।

ਸੋ ਉਪਰੋਕਤ ਨਿਯਮ ਸਹਿਤ ਜਦੋਂ ਮੈਂ ਆਦਿ ਤੋਂ ਸ਼ੁਰੂ ਕਰਕੇ ਅੰਤ ਤਕ ਲਿਖ ਚੁਕਾ ਤਾਂ ਮੇਰੇ ਅੰਦਰ ਇਕ ਹੋਰ ਨਵਾਂ ਖ਼ਿਆਲ ਸਤਿਗੁਰੂ ਜੀ ਨੇ ਪੈਦਾ ਕੀਤਾ ਕਿ ਜੇਕਰ ਭਾਵਾਰਥਾਂ ਦੇ ਨਾਲ ਨਾਲ ਉਨ੍ਹਾਂ ਪੰਗਤੀਆਂ ਦੇ ਭਾਵਾਂ ਨੂੰ ਮੁਖ ਰਖ ਕੇ ਪ੍ਰਸ਼ਨ ਭੀ ਲਿਖੇ ਜਾਣ ਤਾਂ ਮੇਰੇ ਜੈਸੇ ਘਟ ਪੜ੍ਹਿਆਂ ਨੂੰ ਹੋਰ ਵੀ ਲਾਭ ਹੋ ਸਕਦਾ ਹੈ। ਭਾਵ ਗੁਰਬਾਣੀ ਦੇ ਭਾਵਾਰਥਾਂ ਨੂੰ ਸਮਝਣ ਲਈ ਘਟ ਪੜ੍ਹੇ ਪਾਠਕਾਂ ਨੂੰ ਹੋਰ ਵੀ ਸੁਖੈਨਤਾ ਹੋ ਜਾਵੇਗੀ।

ਇਸ ਲਈ ਮੈਂ ਉਨ੍ਹਾਂ ਪਾਠਕ ਜਨਾਂ (ਜੋ ਥੋੜੀ ਪੰਜਾਬੀ ਪੜ੍ਹੇ ਹੋਣ ਕਾਰਨ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਦਾ ਪਾਠ ਨਹੀਂ ਕਰ ਸਕਦੇ ਪਰ ਉਨ੍ਹਾਂ ਦੇ ਮਨ ਵਿਚ ਗੁਰਬਾਣੀ ਦੇ ਭਾਵਾਂ ਨੂੰ ਸਮਝਣ ਦੀ ਭਾਵਨਾ ਜ਼ਰੂਰ ਹੈ) ਦੀ ਸੇਵਾ ਵਿਚ ਇਹ ਇਕ ਰੱਬੀ ਬਾਣੀ ਦਾ ਅਮਰ ਸੰਦੇਸ਼ ਪਹੁੰਚਾਉਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ।

ਉਂਝ ਤਾਂ ਭਾਵੇਂ ਇਹ ਤ੍ਰਿਗੁਣ ਅਤੀਤ ਪਵਿਤਰ ਬਾਣੀ, ਜੋ ਸਤਿਗੁਰੂ ਜੀ ਦੇ ਨਿਰਮਲ ਹਿਰਦੇ ਵਿਚੋਂ ਨਿਰੰਕਾਰ ਨਾਲ ਇਕ ਸੁਰ ਹੋ ਨਿਕਲੀ ਹੈ, ਇਸ ਦੇ ਗੁਝੇ ਭਾਵਾਂ ਨੂੰ ਅੰਤਰਜਾਮੀ ਸਤਿਗੁਰੂ ਆਪ ਹੀ ਜਾਣਦੇ ਹਨ। ਕਿਸੇ ਤ੍ਰਿਗੁਣੀ ਪਦਾਰਥਾਂ ਨੂੰ ਅਨੁਭਵ ਕਰਨ ਵਾਲੇ ਮਨੁੱਖ ਦੀ ਬੁੱਧੀ ਵਿਚ ਧੁਰ ਕੀ ਆਈ ਬਾਣੀ ਦੇ ਗੁੱਝੇ ਭਾਵਾਂ ਨੂੰ ਸਮਝਣ ਦੀ ਸ਼ਕਤੀ ਨਹੀਂ, ਪਰ ਤਾਂ ਵੀ (ਸਮਰਥ ਗੁਰੂ ਸਿਰਿ ਹਥੁ ਧਰਿਓ) ਦੇ ਮਹਾਂ ਵਾਕ ਅਨੁਸਾਰ ਇਸ ਸੇਵਕ ਦੇ ਸਿਰ ਪਰ ਬਖ਼ਸ਼ਸ਼ ਭਰਿਆ ਹਸਤ ਕਮਲ ਰਖਿਆ, ਜਿਸਦਾ ਸਦਕਾ ਮੈਂ ਪਿਛੇ ਦਸ ਆਏ ਖਿਆਲਾਂ ਨੂੰ ਮੁਖ ਰੱਖਦਿਆਂ ਇਸ ਪੁਸਤਕ ਨੂੰ ਪ੍ਰਸ਼ਨ ਉੱਤਰਾਂ ਦੇ ਰੂਪ ਵਿਚ ਤੀਸਰੀ ਦਫ਼ਾ ਲਿਖਣਾ ਅਰੰਭ ਕਰ ਦਿਤਾ। ਨਾਲ ਨਾਲ ਉਨ੍ਹਾਂ ਪ੍ਰਸ਼ਨਾਂ ਦੀ ਗਿਣਤੀ ਵੀ ਲਿਖਣੀ ਸ਼ੁਰੂ ਕਰ ਦਿੱਤੀ ਤਾਕਿ ਪਾਠਕਾਂ ਨੂੰ ਕਿਸੇ ਵੀ ਪ੍ਰਸ਼ਨ ਦਾ ਉੱਤਰ ਲੱਭਣ ਵਿਚ ਮੁਸ਼ਕਲ ਨਾ ਹੋਵੇ। ਇਸ ਤਰ੍ਹਾਂ ਸਾਰੇ ਪ੍ਰਸ਼ਨਾਂ ਦੀ ਗਿਣਤੀ (੧੨੮੦) ਬਾਰਾਂ ਸੌ ਅੱਸੀ ਬਣ ਗਈ।

ਇਸ ਪ੍ਰਕਾਰ ਅੰਤਰਜਾਮੀ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ ਇਹ ਸਾਰੀ ਪੁਸਤਕ ਲਿਖਤ ਰੂਪ ਵਿਚ ਆ ਗਈ। ਹੁਣ ਇਸ ਨੂੰ ਪ੍ਰੈਸ ਵਿਚ ਭੇਜ ਕੇ ਛਾਪਣ ਦਾ ਕੰਮ ਬਕਾਇਆ ਰਹਿ ਗਿਆ ਜੋ ਕਿ ਕੈਨੇਡਾ ਵਿਚ ਪੰਜਾਬੀ ਦਾ ਪ੍ਰੈਸ ਨਾ ਹੋਣ ਦੇ ਕਾਰਨ ਇਸ ਪੁਸਤਕ ਨੂੰ ਸ਼ੀਘਰ ਛਪਵਾਉਣ ਲਈ ਇੰਡੀਆ ਲੈ ਜਾਣਾ ਜ਼ਰੂਰੀ ਸੀ। ਸੋ ਮੈਂ ਇਸ ਪੁਸਤਕ ਨੂੰ ਸ਼ੀਘਰ ਛਪਵਾਉਣ ਦੇ ਖ਼ਿਆਲ ਨੂੰ ਮੁਖ ਰਖ ਕੇ ਇੰਡੀਆ ਜਾਣ ਲਈ ਦੋ ਤਿੰਨ ਵਾਰ ਕਈ ਕੁ ਯਤਨ ਕੀਤੇ, ਪਰ ਸਿਰਜਨਹਾਰ ਦੀ ਦੇਵਨੇਤ ਹੀ ਐਸੀ ਵਰਤਦੀ ਰਹੀ ਜੋ ਕਿ ਮੈਂ ਆਪਣੇ ਕੀਤੇ ਯਤਨਾਂ ਦਾ ਫਲ ਕੇਵਲ ਨਿਰਾਸਤਾ ਵਿਚ ਹੀ ਵੇਖਦਾ ਰਿਹਾ, ਆਖ਼ਰ ਉਸ ਰਾਜ਼ਕ ਦੀ ਰਜ਼ਾ ਅਗੇ ਕਿਸੇ ਦਾ ਵੀ ਜ਼ੋਰ ਨਾ ਚਲਦਾ ਵੇਖ ਕੇ ਸਤਿਗੁਰੂ ਦੇ ਅਟੱਲ ਹੁਕਮ 'ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥" ਅਗੇ ਹੀ ਸਿਰ ਝੁਕਾਉਣਾ ਪੈਂਦਾ ਰਿਹਾ।

ਪਰ ਹੁਣ ਜਿਉਂ ਜਿਉਂ ਸਮਾਂ ਬੀਤ ਰਿਹਾ ਸੀ ਤਿਉਂ ਤਿਉਂ ਮੇਰੇ ਮਨ ਅੰਦਰ 'ਗੁਰਬਾਣੀ ਪ੍ਰਬੋਧ ਸਾਗਰ' ਪੁਸਤਕ ਛਾਪਣ ਦੀ ਇਛਾ ਵੀ ਤੀਬਰ ਹੁੰਦੀ ਜਾ ਰਹੀ ਸੀ। ਉਸ ਵਧ ਰਹੀ ਤੀਬਰ ਇਛਾ ਦੀ ਸਫਲਤਾ ਲਈ ਮੇਰੇ ਪਾਸ ਬਿਨਾਂ ਇਕ ਗੁਰੂ ਦੇ ਚਰਨਾਂ ਵਿਚ ਅਰਦਾਸ ਕਰਨ ਤੋਂ ਹੋਰ ਕੋਈ ਵੀ ਚਾਰਾ ਨਹੀਂ ਸੀ।

ਸੋ ਮੈਂ ਆਪਣੇ ਕੀਤੇ ਕਈ ਕੁ ਯਤਨਾਂ ਦਾ ਫਲ ਨਿਰਾਸਤਾ ਵਿਚ ਹੀ ਵੇਖਿਆ, ਆਖ਼ਰ 'ਗੁਰ ਪਹਿ ਅਰਦਾਸ' ਇਕ ਮਨ ਹੋ ਗੁਰੂ ਦੇ ਚਰਨਾਂ ਵਿਚ ਨਿਰਮਾਣਤਾ ਸਹਿਤ ਅਰਦਾਸ ਕੀਤੀ ਕਿ ਹੇ ਅੰਤਰਯਾਮੀ ਸਤਿਗੁਰੂ ਜੀ! ਜਿਥੇ ਆਪ ਜੀ ਨੇ ਇਸ ਨੀਚ ਕੀਟ 'ਸੇਵਕ' ਪਰ ਅਪਾਰ ਬਖ਼ਸ਼ਿਸ਼ ਕਰਕੇ ਇਸ ਪੁਸਤਕ ਨੂੰ ਲਿਖਵਾਉਣ ਦੀ ਪ੍ਰੇਰਨਾ ਕੀਤੀ ਹੈ, ਉਥੇ ਆਪ ਇਸ ਨੂੰ ਛਪਵਾਉਣ ਵਿਚ ਵੀ ਸਹਾਇਕ ਹੋਵੋ।

ਭਾਵੇਂ ਇਹ ਅਰਦਾਸ ਮੇਰੇ ਕਰਤਾਰ ਦੀ ਸੱਚੀ ਦਰਗਾਹ ਵਿਚ ਸੁਣੀ ਤਾਂ ਗਈ ਪਰ ਅਰਦਾਸ ਪੂਰੀ ਹੋਣ ਤੋਂ ਪਹਿਲਾਂ ਕਰਤਾਰ ਵਲੋਂ ਮੇਰੇ ਸਾਹਮਣੇ ਮੇਰੀ ਪਰਖ ਲਈ ਇਕ ਦੋ ਐਸੇ ਔਖੇ ਜਿਹੇ ਪਰਚੇ ਰਖੇ ਗਏ, ਜੋ ਪਰਚੇ ਮੇਰੇ

ਲਈ ਵੀ ਉਸੀ ਤਰ੍ਹਾਂ ਦੇ ਸਨ, ਜਿਵੇਂ ਕਿਸੇ ਪਹਿਲੀ ਕਲਾਸ ਵਿਚ ਦਾਖ਼ਲ ਹੋਣ ਵਾਲੇ ਬੱਚੇ ਨੂੰ ਕਿਸੇ ਬੀ.ਏ. ਦੀ ਕਲਾਸ ਦੇ ਪਰਚੇ ਹੱਲ ਕਰਨ ਲਈ ਦਿਤੇ ਜਾਣ, ਭਾਵ ਮੇਰੇ ਕਰਤਾਰ ਵੱਲੋਂ ਇਕ ਐਸਾ ਗ਼ੈਬੀ ਸਾਂਗ ਵਰਤਿਆ ਜੋ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ 'ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ' ਸਹੀ ਸਾਬਤ ਹੋਇਆ ਅਰਥਾਤ ਉਸ ਵਰਤੇ ਰੱਬੀ ਕੌਤਕ ਅੱਗੇ ਅਸੀਂ ਸਾਰੇ ਹੀ ਭਰਮੇ ਹੋਏ ਆਪੋ ਆਪਣੀ ਥਾਂ ਤੋਂ ਥਿੜਕ ਗਏ, ਪਰ ਉਸ ਵਰਤੇ ਰੱਬੀ ਕੌਤਕ ਦੇ ਸਾਹਮਣੇ ਬਾਕੀ ਦੇ ਸਾਥੀਆਂ ਨਾਲੋਂ ਮੈਂ ਆਪਣੇ ਮਨ ਦੀ ਕਮਜ਼ੋਰੀ ਆਪਣੀ ਆਸ ਤੋਂ ਵੀ ਵਧੇਰੇ ਵੇਖੀ।

ਮੈਂ ਆਪਣੇ ਮਨ ਦੀ ਕਮਜ਼ੋਰੀ ਬਾਕੀ ਦੇ ਸਾਥੀਆਂ ਨਾਲੋਂ ਵਧੇਰੇ ਇਸ ਲਈ ਲਿਖਦਾ ਹਾਂ ਕਿ ਜਿਸ ਗੁਰਮਤਿ ਦੇ ਭਾਣਾ ਮੰਨਣ ਵਾਲੇ ਅਸੂਲ ਨੂੰ ਮੈਂ ਕਈ ਸਾਲਾਂ ਤੋਂ ਪ੍ਰਚਾਰਦਾ ਆ ਰਿਹਾ ਸਾਂ ਅਤੇ ਆਪਣੇ ਮਨ ਵਿਚ ਉਸ ਕਰਤਾਰ ਦੇ ਵਰਤਾਏ ਕਿਸੇ ਕੌਤਕ ਸਮੇਂ ਦ੍ਰਿੜ ਰਹਿਣ ਦਾ ਵਿਸ਼ਵਾਸ ਅਤੇ ਮਨ ਅੰਦਰ ਸੂਖਮ ਮਾਣ ਵੀ ਕਰਦਾ ਸਾਂ, ਉਹ ਮਾਣ ਮੇਰੇ ਮਨ ਵਿਚੋਂ ਉਸ ਨਾਰਦ ਮੁਨੀ ਵਾਂਗ ਦੂਰ ਹੋ ਗਿਆ ਜੋ ਮੁਨੀ (੭੫) ਪੰਝੱਤ੍ਰ ਹਜ਼ਾਰ ਬਰਸ ਵਿਦਿਆ ਪੜ੍ਹ ਕੇ ਆਪਣੇ ਮਨ ਵਿਚ ਮਾਣ ਕਰ ਬੈਠਾ ਸੀ ਕਿ ਮੈਂ ਦੁਨੀਆ ਦੀ ਸਾਰੀ ਵਿਦਿਆ ਪੜ੍ਹ ਚੁਕਾ ਹਾਂ, ਪਰ ਵੀਚਾਰਨ ਤੋਂ ਉਸ ਨੂੰ ਪਤਾ ਲੱਗਾ ਕਿ ਮੈਂ ਤਾਂ ਅਜੇ ਵਿਦਿਆ ਦਾ ਚੌਥਾ ਹਿੱਸਾ ਵੀ ਨਹੀਂ ਪੜ੍ਹਿਆ ਤਦ ਝੱਟ ਹੀ ਉਸਦੇ ਮਨ ਵਿਚੋਂ ਮਾਣ ਦੂਰ ਹੋ ਗਿਆ।

ਜਦੋਂ ਮਨ ਮਾਣ ਦੇ ਟਿਲੇ ਤੋਂ ਨੀਵਾਂ ਉਤਰ ਕੇ ਗੁਰਬਾਣੀ ਰਾਹੀਂ ਸੁਣੇ ਗੁਰੂ ਦੇ ਉਪਦੇਸ਼ਾਂ ਨੂੰ ਮੁੜ ਧਿਆਨ ਨਾਲ ਵੀਚਾਰਨ ਲੱਗਾ ਤਾਂ ਉਹ ਰੱਬੀ ਘਟਨਾ ਜੋ ਪਹਿਲੋਂ ਮੈਨੂੰ ਦੁਖ ਰੂਪ ਤੇ ਉਦਾਸੀ ਦਾ ਕਾਰਨ ਬਣ ਰਹੀ ਸੀ ਉਹ ਹੁਣ ਸੁਖ ਰੂਪ ਵਿਚ ਬਦਲ ਗਈ ਅਤੇ ਮਨ ਵਿਚੋਂ ਉਹ ਉਦਾਸੀ ਵੀ ਇਸੀ ਤਰ੍ਹਾਂ ਹੀ ਦੂਰ ਹੋ ਗਈ ਜਿਵੇਂ ਹਵਾ ਦਾ ਤੇਜ਼ ਵੇਗ ਅਕਾਸ਼ ਵਿਚ ਬਣੇ ਧੂੰਏਂ ਦੇ ਬੱਦਲਾਂ ਨੂੰ ਇਕ ਪਲ ਵਿਚ ਦੂਰ ਕਰ ਦੇਂਦਾ ਹੈ।

ਹੁਣ ਉਹ ਉਦਾਸੀ ਮੈਨੂੰ ਥੋੜੇ ਸਮੇਂ ਤੋਂ ਬਾਅਦ ਹੀ ਖ਼ੁਸ਼ੀ ਦਾ ਸਾਧਨ ਪ੍ਰਤੀਤ ਹੋਣ ਲਗ ਪਈ ਜਦ ਕਿ ਮੈਨੂੰ ਮੇਰੇ ਗੁਰੂ ਦਾਤਾਰ ਨੇ ਕੈਨੇਡਾ ਤੋਂ ਵਾਪਸ ਇੰਡੀਆ ਜਾ ਕੇ ਇਸ ਪੁਸਤਕ ਨੂੰ ਛਪ ਜਾਣ ਦਾ ਪੂਰਨ ਅਹਿਸਾਸ ਕਰਵਾ ਦਿਤਾ।

ਇਸ ਮਨੁੱਖ ਦੇ ਜੀਵਨ ਸਫ਼ਰ ਵਿਚ ਭਾਵੇਂ ਅਨੇਕਾਂ ਹੀ ਰੱਬੀ ਘਟਨਾਵਾਂ ਵਾਪਰਦੀਆਂ ਹਨ, ਜੋ ਮਨੁੱਖ ਨੂੰ ਉਸ ਸਮੇਂ ਦੁਖ ਰੂਪ ਪ੍ਰਤੀਤ ਹੁੰਦੀਆਂ ਹਨ, ਪਰ ਏਸਦੇ ਪਿਛਵਾੜੇ ਜੋ ਲਾਭ ਪ੍ਰਾਪਤ ਹੋ ਰਿਹਾ ਹੈ, ਉਹ ਮਨੁੱਖ ਨੂੰ ਨਜ਼ਰ ਨਹੀਂ ਆਉਂਦਾ। ਏਹੀ ਕਾਰਨ ਹੈ, ਜਿਸ ਕਰਕੇ ਮਨੁੱਖ ਦੁਖੀ ਹੁੰਦਾ ਹੈ।

ਜਿਵੇਂ ਅਕਾਸ਼ ਵਿਚ ਸਾਵਣ ਦੇ ਮਹੀਨੇ ਵਿਚ ਉਮਡ ਕੇ ਆਈਆਂ ਕਾਲੀਆਂ ਘਟਾਂ ਵਿਚ ਗੜ-ਗੜਾਂਦੇ ਬੱਦਲਾਂ ਦੀ ਡਰੌਣੀ ਅਵਾਜ਼ ਪਿਛੋਂ ਹਰ ਜੀਅ ਜੰਤ ਨੂੰ ਸੁਖਦਾਇਕ ਬਾਰਸ਼ ਆਇਆ ਕਰਦੀ ਹੈ।

ਤਿਵੇਂ ਹੀ ਜੇ ਕਿਸੇ ਦੇ ਅੰਦਰ ਸਤਿਸੰਗ ਦਾ ਆਸਰਾ ਹੈ ਅਤੇ ਉਸਦਾ ਮਨ ਉੱਨਤੀ ਵਲ ਨੂੰ ਜਾ ਰਿਹਾ ਹੈ ਤਾਂ ਸਮਝੋ ਉਸ ਦੇ ਜੀਵਨ ਵਿਚ ਆਇਆ ਹਰ ਸਦਮਾਂ ਇਕ ਤਰੱਕੀ ਦਾ ਸਾਧਨ ਹੈ। ਉਸ ਨੂੰ ਹਰ ਠੋਕਰ ਉੱਨਤੀ ਦਾ ਕਾਰਨ ਬਣਦੀ ਹੈ ਅਤੇ ਉਸ ਨੂੰ ਹਰ ਮੁਸੀਬਤ ਉਚਾ ਤੇ ਦਾਨਾ ਹੀ ਬਣਾਉਂਦੀ ਹੈ।

ਸੋ ਸਿਰਜਨਹਾਰ ਨੇ ਮੈਨੂੰ ਇਸ ਵਰਤਾਏ ਕੌਤਕ ਰਾਹੀਂ ਸੰਸਾਰਕ ਤੇ ਪ੍ਰਮਾਰਥਕ ਉਹ ਲਾਭ ਬਖ਼ਸ਼ੇ ਜੋ ਕਿ ਮੈਨੂੰ ਕਈ ਸਾਲਾਂ ਵਿਚ ਸੈਂਕੜੇ ਪੁਸਤਕਾਂ ਪੜ੍ਹਨ ਨਾਲ ਵੀ ਨਹੀਂ ਸਨ ਪ੍ਰਾਪਤ ਹੋ ਸਕੇ।

ਏਹੀ ਇਕ ਰੱਬੀ ਘਟਨਾ ਸੀ ਜਿਸ ਨੇ ਮੈਨੂੰ ਇਹ ਸਹੀ ਸੂਝ ਕਰਵਾਈ ਕਿ ਧਾਰਨਾ ਤੋਂ ਖ਼ਾਲੀ ਮਨੁੱਖ ਦਾ ਸੈਂਕੜੇ ਪੁਸਤਕਾਂ ਦਾ ਪੜ੍ਹਨਾ ਵੀ ਇਕ ਸਲੂੰਣਿਆਂ ਵਿਚ ਫਿਰਨ ਵਾਲੀ ਕੜਛੀ ਵਾਂਗ ਹੀ ਸਮਝਿਆ ਜਾਂਦਾ ਹੈ।

ਇਸੇ ਹੀ ਇਲਾਹੀ ਕੌਤਕ ਨੇ ਮੈਨੂੰ ਦੁਨੀਆਂ ਵਿਚ ਸੁੱਖਾਂ ਵੇਲੇ ਸੈਂਕੜੇ ਬਣੇ ਸੱਜਣਾਂ ਨੂੰ ਪਰਖਣ ਦਾ ਮੌਕਾ ਦਿਤਾ ਅਤੇ ਇਹ ਸਾਬਤ ਕਰ ਵਿਖਾਇਆ ਕਿ (ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ) ਭਾਵ ਸੁਖਾਂ ਵਿਚ ਸੈਂਕੜੇ ਮਿੱਤਰ ਹੋਣ ਦੀਆਂ ਡੀਂਗਾਂ ਮਾਰਨ ਵਾਲਿਆਂ ਵਿਚੋਂ ਮੁਸੀਬਤ ਵਿਚ ਪਰਖਣ ਸਮੇਂ ਇਕ ਵੀ ਨਜ਼ਰ ਨਹੀਂ ਆਉਂਦਾ।

ਇਸੇ ਸਿਰਜਨਹਾਰ ਵਲੋਂ ਵਰਤੇ ਕੌਤਕ ਨੇ ਸੰਸਾਰਕ ਸੰਸਕਾਰਾਂ ਦੇ ਵੱਸ ਹੋਏ ਮਾਇਆ ਦੀ ਬਿਸਮਾਦਤਾਈ ਵਿਚ ਸੁੱਤੇ ਪਏ ਮਨ ਨੂੰ ਟੁੰਬ ਕੇ ਜਗਾਉਣ ਦੀ ਪ੍ਰੇਰਨਾ ਕੀਤੀ।

ਕਿਤਨਾ ਕੁ ਲਿਖਿਆ ਜਾਵੇ ਉਸ ਪ੍ਰਭੂ ਦੇ ਵਰਤਾਏ ਇਕ ਇਕ ਕੌਤਕ ਵਿਚ ਮਨੁੱਖ ਦੀਆਂ ਸੈਂਕੜੇ ਹੀ ਪ੍ਰਗਟ ਅਤੇ ਹਜ਼ਾਰਾਂ ਹੀ ਗੁਪਤ ਰੂਪ ਭਲਾਈਆਂ ਭਰੀਆਂ ਹੋਇਆ ਕਰਦੀਆਂ ਹਨ, ਪਰ ਸਾਨੂੰ ਉਨ੍ਹਾਂ ਰੱਬੀ ਵਰਤੇ ਕੌਤਕਾਂ ਨੂੰ ਤੱਕਣ ਸਮੇਂ ਦੁਖ ਕਿਉਂ ਵਾਪਰਦਾ ਹੈ ? ਉਹ ਇਸ ਲਈ ਕਿ ਉਸ ਕੌਤਕ ਦੇ ਵਰਤਣ ਪਿਛੋਂ ਜੋ ਸਾਡੀਆਂ ਹੋ ਰਹੀਆਂ

ਭਲਾਈਆਂ ਚਲੀਆਂ ਆ ਰਹੀਆਂ ਹਨ, ਉਨ੍ਹਾਂ ਨੂੰ ਤੱਕਣ ਵਾਲੀ ਸਾਡੇ ਪਾਸ ਦੂਰਦਰਸ਼ੀ ਨਿਗ੍ਹਾ ਨਹੀਂ ਹੋਇਆ ਕਰਦੀ।

ਸੋ ਇਸ ਤਰ੍ਹਾਂ ਮੇਰੇ ਦਾਤਾਰ ਨੇ ਜਦੋਂ ਅਚਨਚੇਤ ਹੀ ਗੁਪਤ ਕੌਤਕ ਵਰਤਾ ਕੇ ਮੇਰੇ ਇੰਡੀਆ ਜਾਣ ਵਿਚ ਆਉਣ ਵਾਲੀਆਂ ਰੁਕਾਵਟਾਂ ਸੁਭਾਵਕ ਹੀ ਦੂਰ ਕਰ ਦਿਤੀਆਂ ਅਤੇ ਮੈਨੂੰ ਇਹ ਤਸੱਲੀ ਕਰਵਾ ਦਿੱਤੀ ਕਿ ਮੇਰੇ ਬਾਕੀ ਦੇ ਸਭ ਪ੍ਰਵਾਰ ਨੂੰ ਮੇਰੇ ਨਿਰੰਕਾਰ ਨੇ ਹੁਣ ਆਪਣਾ ਭਾਰ ਆਪ ਚੁਕਣ ਦੀ ਸਮਰੱਥਾ ਬਖ਼ਸ਼ ਦਿਤੀ ਹੈ ਤਾਂ ਫਿਰ ਮੈਂ ਨਿਰਸੰਦੇਹ ਹੋ ਕੇ ੧੯੫੯ ਤੋਂ ੧੯੭੨ ਤਕ ਜ਼ਿੰਦਗੀ ਦਾ ਹਿੱਸਾ ਤੇਰਾਂ ਸਾਲ ਕੈਨੇਡਾ ਦੀ ਵਿਸ਼ਾਲ ਧਰਤੀ ਵਿਚ ਵਿਚਰਨ ਤੋਂ ਬਾਅਦ (੭) ਸੱਤ ਜਨਵਰੀ ਦਿਨ ਸ਼ੁਕਰਵਾਰ ਨੂੰ ਤਿੰਨ ਵਜ ਕੇ ਤੀਹ ਮਿੰਟ ਵਾਲੇ ਪਲੇਨ ਵਿਚ ਇੰਗਲੈਂਡ ਰਾਹੀਂ ਇੰਡੀਆ ਵਲ ਕਿਸੇ ਆਪਣੇ ਪ੍ਰੇਮੀ ਤੇ ਮਿਤਰ ਦੋਸਤ ਪਿਆਰਿਆਂ ਨੂੰ ਦੱਸਣ ਤੋਂ ਬਿਨਾਂ ਹੀ ਚੁਪ ਚਾਪ ਤੁਰਨ ਵਿਚ ਸਫਲ ਹੋ ਗਿਆ।

ਕੈਨੇਡਾ ਵਿਚੋਂ ਤੇਰਾਂ ਸਾਲ ਤੋਂ ਬਾਅਦ ਟੁਰਨ ਸਮੇਂ ਆਪਣੇ ਕਿਸੇ ਸਨੇਹੀ ਨੂੰ ਦੱਸਣ ਅਤੇ ਮਿਲਣ ਤੋਂ ਬਿਨਾਂ ਹੀ ਚੁਪ ਚਾਪ ਟੁਰਨ ਦਾ ਮੇਰਾ ਭਾਵ ਇਹ ਸੀ ਕਿ ਕੋਈ ਵੀ ਮੇਰਾ ਸੱਜਣ ਮੇਰੇ ਇਸ ਪੁਸਤਕ ਛਪਾਉਣ ਦੇ ਮਿਥੇ ਹੋਏ ਪ੍ਰੋਗਰਾਮ ਵਿਚ ਰੁਕਾਵਟ ਨਾ ਪਾ ਸਕੇ।

## ਇੰਗਲੈਂਡ ਵਿਚ

ਇੰਗਲੈਂਡ ਵਿਚ ਭਾਵੇਂ ਮੇਰਾ ਦੋ ਚਾਰ ਹਫ਼ਤੇ ਠਹਿਰ ਕੇ ਹੀ ਇੰਡੀਆ ਨੂੰ ਛੇਤੀ ਚਲੇ ਜਾਣ ਦਾ ਵੀਚਾਰ ਸੀ ਪਰ ਮੈਨੂੰ ਇੰਗਲੈਂਡ ਵਿਚ ਮੇਰੇ ਕਈ ਪੁਰਾਣੇ ਵਿਛੜੇ ਹੋਏ ਸੱਜਣ ਮਿਲੇ, ਜਿਨ੍ਹਾਂ ਸੱਜਣਾਂ ਦੀ ਪ੍ਰੇਰਨਾ ਅਨੁਸਾਰ ਮੈਨੂੰ ਇਥੇ ਅਠਾਰਾਂ ਮਹੀਨੇ ਠਹਿਰਨਾ ਪਿਆ।

ਇਤਨਾ ਲੰਮਾ ਸਮਾਂ ਇੰਗਲੈਂਡ ਵਿਚ ਠਹਿਰਨ ਦਾ ਮੇਰਾ ਇਕ ਹੋਰ ਭੀ ਖ਼ਾਸ ਕਾਰਨ ਬਣਿਆ ਉਹ ਇਹ ਕਿ ਇਥੇ ਮੈਨੂੰ ਮੇਰੇ ਤੋਂ ਕਿਤੇ ਵਧੀਕ ਕਈ ਗੁਰਬਾਣੀ ਦੇ ਖੋਜੀ ਅਤੇ ਪੁਸਤਕਾਂ ਦੇ ਲਿਖਾਰੀ ਮਿਲੇ, ਜਿਨ੍ਹਾਂ ਨੇ ਮੇਰੇ ਇਸ ਪੁਸਤਕ ਲਿਖਣ ਦੇ ਇਕ ਨਿਤਾਣੇ ਜਿਹੇ ਯਤਨ ਨੂੰ ਪੜ੍ਹ ਕੇ ਮੇਰੀ ਆਸ ਤੋਂ ਭੀ ਵਧੀਕ ਇਸ ਪੁਸਤਕ ਦੀ ਪ੍ਰਸੰਸਾ ਕੀਤੀ।

ਜਿਥੇ ਉਨ੍ਹਾਂ ਗੁਰਬਾਣੀ ਦੇ ਖੋਜੀਆਂ ਨੇ ਮੇਰੇ ਇਸ ਪੁਸਤਕ ਲਿਖਣ ਦੇ ਨਵੀਨ ਢੰਗ ਦੀ ਸ਼ਲਾਘਾ ਕਰਕੇ ਮੇਰਾ ਹੌਂਸਲਾ ਵਧਾਇਆ, ਉਥੇ ਉਨ੍ਹਾਂ ਨੇ ਮੈਨੂੰ ਆਪੋ ਆਪਣੀ ਖੋਜ ਭਰਪੂਰ ਸ਼ੁਭ ਰਾਇ ਦੇ ਕੇ ਨਿਵਾਜਣ ਦੀ ਵੀ ਕ੍ਰਿਪਾਲਤਾ ਕੀਤੀ। ਸਭਨਾਂ ਸਿਆਣਿਆਂ ਦਾ ਸਮੁੱਚਾ ਏਹੋ ਵੀਚਾਰ ਸੀ ਕਿ ਜਿਥੇ ਤੁਸਾਂ ਇਸ ਪੁਸਤਕ ਨੂੰ ਸੁਖੈਨ ਤੇ ਨਵੀਨ ਢੰਗ ਵਿਚ ਲਿਖ ਕੇ ਪਾਠਕਾਂ ਦੇ ਲਾਭ ਲਈ ਇਤਨੀ ਮੇਹਨਤ ਕੀਤੀ ਹੈ, ਉਥੇ ਇਕ ਹੋਰ ਵੀ ਖੇਚਲ ਕਰ ਦਿਓ ਕਿ ਜਿਥੇ ਆਪ ਨੇ ਗੁਰਬਾਣੀ ਦੀਆਂ ਪੰਗਤੀਆਂ ਦੇ ਭਾਵ ਅਰਥ ਲਿਖੇ ਹਨ ਉਥੇ ਆਪ ਨਾਲ ਨਾਲ ਉਨ੍ਹਾਂ ਪੰਗਤੀਆਂ ਨੂੰ ਲਿਖਣ ਦੀ ਖੇਚਲ ਵੀ ਕਰੋ ਤਾਂ ਕਿ ਇਨ੍ਹਾਂ ਭਾਵਾਰਥ ਪੜ੍ਹਨ ਵਾਲਿਆਂ ਨੂੰ ਗੁਰਬਾਣੀ ਦੀਆਂ ਪੰਗਤੀਆਂ ਲੱਭਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਦੁਬਾਰਾ ਖੇਚਲ ਨਾ ਕਰਨੀ ਪਵੇ।

ਸੋ ਭਾਵੇਂ ਮੈਨੂੰ ਇਸ ਸਾਰੀ ਪੁਸਤਕ ਨੂੰ ਚੌਥੀ ਵਾਰ ਲਿਖਣਾ ਇਕ ਪਿੰਗਲੇ ਨੂੰ ਪਹਾੜ ਪਰ ਚੜ੍ਹਨ ਵਾਂਗ ਨਜ਼ਰ ਆ ਰਿਹਾ ਸੀ ਪਰ ਤਾਂ ਭੀ ਮੈਂ ਇਸ ਸਿਆਣਪ ਭਰੀ ਸਿਆਣਿਆਂ ਦੀ ਸ਼ੁਭ ਵੀਚਾਰ ਨੂੰ ਯੋਗ ਅਨੁਭਵ ਕਰਦਿਆਂ ਧੰਨਵਾਦ ਸਹਿਤ ਅਪਨਾ ਕੇ (੧੯੭੨) ਪਹਿਲੀ ਅਪਰੈਲ ਨੂੰ ਗੁਰਦੁਆਰਾ ਸਿੰਘ ਸਭਾ ਸਾਊਥ ਹਾਲ (ਲੰਡਨ) ਵਿਚ ਗੁਰੂ ਚਰਨਾਂ ਵਿਚ ਅਰਦਾਸ ਕਰਕੇ ਪੁਸਤਕ ਨੂੰ ਚੌਥੀ ਵਾਰ ਲਿਖਣਾ ਅਰੰਭ ਕਰ ਦਿਤਾ।

## ਇਕ ਹੋਰ ਨਵਾਂ ਖ਼ਿਆਲ

ਜਦੋਂ ਮੈਂ ਭਾਵਾਰਥਾਂ ਦੇ ਨਾਲ ਨਾਲ ਗੁਰਬਾਣੀ ਦੀਆਂ ਪੰਗਤੀਆਂ ਲਿਖਣੀਆਂ ਸ਼ੁਰੂ ਕੀਤੀਆਂ ਤਾਂ ਮੈਨੂੰ ਇਕ ਹੋਰ ਨਵਾਂ ਖ਼ਿਆਲ ਉਤਪੰਨ ਹੋਇਆ ਕਿ ਜਿਥੇ ਪ੍ਰਸ਼ਨਾਂ ਦੀ ਗਿਣਤੀ (੧੨੮੦) ਬਾਰਾਂ ਸੌ ਅੱਸੀ ਹੈ ਉਥੇ ਜੇਕਰ ਪ੍ਰਸ਼ਨ ਕੁਝ ਹੋਰ ਵਧਾ ਕੇ (੧੪੩੦) ਚੌਦਾਂ ਸੌ ਤੀਹ ਕਰ ਦਿਤੇ ਜਾਣ ਤਾਂ ਹੋਰ ਭੀ ਚੰਗਾ ਹੋਵੇ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਫ਼ਾ ਭੀ ਚੌਦਾਂ ਸੌ ਤੀਹ ਹੈ। ਇਸ ਲਈ ਕੁਝ ਪ੍ਰਸ਼ਨ ਹੋਰ ਵਧਾ ਕੇ ਪ੍ਰਸ਼ਨਾਂ ਦੀ ਗਿਣਤੀ ਚੌਦਾਂ ਸੌ ਤੀਹ ਕਰ ਦਿੱਤੀ ਗਈ।

## ਸਾਊਥ ਹਾਲ, ਲੰਡਨ

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸਾਊਥ ਹਾਲ ਲੰਡਨ, ਜੇ ਇਸ ਸਾਊਥ ਹਾਲ ਦੇ ਏਰੀਏ ਨੂੰ ਲੰਡਨ ਵਿਚ ਸਿੰਘਾਂ ਦਾ ਕੇਂਦਰ ਲਿਖ ਦਿਤਾ ਜਾਵੇ ਤਾਂ ਵੀ ਇਸ ਵਿਚ ਕੋਈ ਅਤਿ ਕਥਨੀ ਨਹੀਂ, ਅੰਗਰੇਜ਼ ਲੋਕ ਤਾਂ ਇਸ ਨੂੰ ਲਿਟਲ ਇੰਡੀਆ (ਛੋਟਾ ਇੰਡੀਆ) ਨਾਮ ਨਾਲ ਪੁਕਾਰਦੇ ਹਨ। ਇੱਥੋਂ ਦੇ ਸਿੰਘ ਸਭਾ ਗੁਰਦੁਆਰੇ ਅੰਦਰ ਸੈਂਕੜਿਆਂ ਦੀ ਗਿਣਤੀ ਵਿਚ ਗੁਰੂ ਕਲਗੀਧਰ ਪਾਤਸ਼ਾਹ ਦੀ ਬਖ਼ਸ਼ੀ ਹੋਈ ਸਾਬਤ ਸੂਰਤ ਸਿੱਖੀ ਸ਼ਕਲ ਵਿਚ ਸੰਗਤਾਂ ਬੜੇ ਪਿਆਰ 'ਤੇ ਉਤਸ਼ਾਹ ਨਾਲ ਦੋ ਵੇਲੇ ਸੰਗਤ ਰੂਪ ਵਿਚ ਪੁਜ ਕੇ ਗੁਰਬਾਣੀ ਦਾ ਕੀਰਤਨ ਕਥਾ ਸਰਵਣ ਕਰ ਕੇ ਜੀਵਨ ਦਾ ਲਾਭ ਪ੍ਰਾਪਤ ਕਰਦੀਆਂ ਹਨ।

ਦਾਸ ਨੂੰ ਇਸ ਅਸਥਾਨ 'ਤੇ ਸਤਿਕਾਰ ਯੋਗ ਗਿਆਨੀ ਗੁਰਦੀਪ ਸਿੰਘ ਜੀ ਦੀ ਪ੍ਰੇਰਨਾ ਨਾਲ ਤਕਰੀਬਨ ਸਾਢੇ ਤਿੰਨ ਮਹੀਨੇ ਰਹਿਣ ਦਾ ਸਮਾਂ ਮਿਲਿਆ।

ਇਤਨੇ ਲੰਮੇ ਸਮੇਂ ਅੰਦਰ ਗਿਆਨੀ ਗੁਰਦੀਪ ਸਿੰਘ ਜੀ ਅਤੇ ਮੌਜੂਦਾ ਸਮੇਂ ਦੀ ਪ੍ਰਬੰਧਕ ਕਮੇਟੀ ਦੇ ਪਤਵੰਤੇ ਸਮੂਹ ਸੱਜਣ ਦਾਸ ਨੂੰ ਹਰ ਤਰ੍ਹਾਂ ਦਾ ਸਹਿਯੋਗ ਦੇ ਕੇ ਨਿਵਾਜਦੇ ਰਹੇ। ਮੈਨੂੰ ਇਥੋਂ ਹਰ ਤਰ੍ਹਾਂ ਦਾ ਸੁਖ ਪ੍ਰਾਪਤ ਹੁੰਦਿਆਂ ਵੀ ਇਸ ਪੁਸਤਕ ਨੂੰ ਚੌਥੀ ਵਾਰ ਲਿਖਣ ਲਈ ਇਕ ਐਸੀ ਇਕਾਂਤ ਥਾਂ ਦੀ ਲੋੜ ਸੀ ਜਿਥੇ ਕਿ ਮੈਨੂੰ ਇਸ ਪੁਸਤਕ ਦੇ ਲਿਖਣ ਲਈ ਹਰ ਰੋਜ਼ ਦਸ ਗਿਆਰਾਂ ਘੰਟੇ ਨਿਰਸੰਦੇਹ ਮਿਲ ਸਕਣ।

ਕਿਉਂਕਿ ਮੈਂ ਤਕਰੀਬਨ ਛੇ ਸਾਲਾਂ ਤੋਂ ਹੀ ਇਸ ਪੁਸਤਕ ਲਿਖਣ ਦੇ ਸੰਬੰਧ ਵਿਚ ਦਸ ਗਿਆਰਾਂ ਘੰਟੇ ਲਿਖਣ ਤੇ ਵਿਚਾਰਨ ਦਾ ਆਦੀ ਹੋ ਚੁੱਕਾ ਸਾਂ, ਜਿਸ ਦਿਨ ਮੈਨੂੰ ਕਿਸੇ ਖ਼ਾਸ ਰੁਝੇਵੇਂ ਦੇ ਕਾਰਨ ਇਤਨਾਂ ਸਮਾਂ ਨਾ ਮਿਲ ਸਕੇ ਤਾਂ ਮੈਨੂੰ ਆਪਣੇ ਅੰਦਰ ਇਕ ਬਹੁਤ ਵੱਡੀ ਘਾਟ ਮਹਿਸੂਸ ਹੋਇਆ ਕਰਦੀ ਸੀ।

## ਈਸਟ ਹੈਮ, ਦਸਮੇਸ਼ ਦਰਬਾਰ, ਲੰਡਨ

ਜਿਸ ਪੰਜਾਬ ਦੀ ਧਰਤੀ ਦੇ ਚੱਪੇ ਚੱਪੇ ਨੂੰ ਮੇਰੇ ਸਿਰਜਨਹਾਰ ਨੇ ਦਸਾਂ ਜਾਮਿਆਂ ਵਿਚ ਸਾਕਾਰ ਰੂਪ ਵਿਚ ਹੋ ਆਪਣੇ ਚਰਨਾਂ ਦੀ ਪਾਵਨ ਛੋਹ ਨਾਲ ਪਵਿੱਤਰ ਕੀਤਾ, ਚੌਦਾਂ ਸਾਲਾਂ ਤੋਂ ਵਿਛੜਿਆ ਮੇਰਾ ਮਨ ਉਸ ਪਾਵਨ ਧਰਤੀ ਨੂੰ ਮੁੜ ਪਰਸਨ ਲਈ ਉਤਾਵਲਾ ਹੋ ਰਿਹਾ ਸੀ। ਇਹੀ ਇਕ ਕਾਰਨ ਸੀ ਕਿ ਮੈਂ ਚੌਥੀ ਵਾਰ ਲਿਖਣੀ ਅਰੰਭ ਕੀਤੀ ਪੁਸਤਕ ਨੂੰ ਇੰਡੀਆ ਵਿਚ ਜਾ ਕੇ ਕਿਸੇ ਸੁਤੰਤ੍ਰ ਇਕਾਂਤ ਅਸਥਾਨ ਵਿਚ ਬੈਠ ਕੇ ਲਿਖਣਾ ਚਾਹੁੰਦਾ ਸਾਂ।

ਪਰ ਮੇਰੀ ਇੰਡੀਆ ਨੂੰ ਸ਼ੀਘਰ ਚਲੇ ਜਾਣ ਦੀ ਵੀਚਾਰ ਕਰਨ ਦੇ ਦੌਰਾਨ ਵਿਚ ਹੀ ਮੈਨੂੰ ਬੜੀ ਦੇਰ ਤੋਂ ਵਿਛੜੇ ਮੇਰੇ ਕੁਝ ਸੱਜਣ ਮਿਲੇ ਜਿਨ੍ਹਾਂ ਦੀ ਪ੍ਰੇਰਨਾ ਨਾਲ ਮੈਨੂੰ (੧੯੭੨) ਦੀ ਵਿਸਾਖੀ ਵਾਲੇ ਦਿਨ ੧੩ ਅਪ੍ਰੈਲ ਨੂੰ ਗੁਰਦੁਆਰਾ ਦਸਮੇਸ਼ ਦਰਬਾਰ ਈਸਟ ਹੈਮ (ਲੰਡਨ) ਵਿਚ ਜਾਣਾ ਪਿਆ। ਭਾਵੇਂ ਮੈਂ ਇਥੇ ਥੋੜੇ ਦਿਨ ਰਹਿ ਕੇ ਛੇਤੀ ਹੀ ਇੰਡੀਆ ਨੂੰ ਚਲੇ ਜਾਣ ਦਾ ਖ਼ਿਆਲ ਰਖਦਾ ਸਾਂ ਪਰ ਇਥੋਂ ਦੇ ਗੁਰਮੁਖ ਪ੍ਰਬੰਧਕ ਸੱਜਣਾਂ ਵੱਲੋਂ ਮੈਨੂੰ ਕੁਝ ਸਮਾਂ ਇਥੇ ਹੀ ਰਹਿਣ ਲਈ ਪ੍ਰੇਰਨਾ ਕੀਤੀ ਗਈ।

ਭਾਵੇਂ ਮੈਂ ਕਿਸੇ ਵੀ ਅਸਥਾਨ ਦੀ ਵਧੇਰੇ ਜ਼ੁਮੇਵਾਰੀ ਦਾ ਅਸਹਿ ਭਾਰ ਚੁਕ ਕੇ ਜਾਂ ਕਿਸੇ ਨਿਜੀ ਸੰਸਾਰਕ ਸੁਖ ਨੂੰ ਮੁਖ ਰੱਖ ਕੇ ਇਸ ਪੁਸਤਕ ਦੇ ਲਿਖਣ ਵਿਚ ਰੁਕਾਵਟ ਨਹੀਂ ਸੀ ਪਾਉਣਾ ਚਾਹੁੰਦਾ, ਪਰ ਪ੍ਰਬੰਧਕ ਕਮੇਟੀ ਦੇ ਸੁਲਝੇ ਹੋਏ ਗੁਰਮੁਖ ਸੱਜਣਾਂ ਵਲੋਂ ਜਦੋਂ ਮੇਰਾ ਖ਼ਿਆਲ ਵੇਖ ਕੇ ਮੈਨੂੰ ਪੂਰਨ ਯਕੀਨ ਕਰਵਾਇਆ ਕਿ ਆਪ ਦੇ ਪੁਸਤਕ ਲਿਖਣ ਵਿਚ ਇਥੋਂ ਦੇ ਪ੍ਰਬੰਧ ਵੱਲੋਂ ਆਪ ਨੂੰ ਕੋਈ ਵੀ ਰੁਕਾਵਟ ਨਹੀਂ ਆਵੇਗੀ ਅਤੇ ਮੈਨੂੰ ਵੀ ਇਥੇ ਕੁਝ ਸਮਾਂ ਰਹਿਣ ਨਾਲ ਗੁਰਮੁਖ ਪ੍ਰਬੰਧਕ ਸੱਜਣਾਂ ਵੱਲੋਂ ਇਸ ਪੁਸਤਕ ਲਿਖਣ ਵਿਚ ਪੂਰਨ ਮਿਲਵਰਤਨ ਮਿਲਦਾ ਨਜ਼ਰ ਆਇਆ ਤਾਂ ਮੈਂ ਪੁਸਤਕ ਨੂੰ ਚੌਥੀ ਵਾਰ ਲਿਖਣ ਦਾ ਇਥੇ ਹੀ ਰਹਿ ਕੇ ਵੀਚਾਰ ਕਰ ਲਿਆ।

ਦਸਮੇਸ਼ ਦਰਬਾਰ ਦੀ ਪ੍ਰਬੰਧਕ ਕਮੇਟੀ ਦੇ ਸੁਲਝੇ ਹੋਏ ਗੁਰਮੁਖ ਸੱਜਣਾਂ ਵੱਲੋਂ ਗੁਰਬਾਣੀ ਤੇ ਗੁਰਮਤਿ ਦੇ ਪ੍ਰਚਾਰ ਨੂੰ ਮੁਖ ਰੱਖਦਿਆਂ ਇਸ ਪੁਸਤਕ ਦੇ ਲਿਖਣ ਸਬੰਧੀ ਜਿਨ੍ਹਾਂ ਗੁਰਮੁਖ ਸੱਜਣਾਂ ਨੇ ਮੈਨੂੰ ਹਰ ਪ੍ਰਕਾਰ ਦਾ ਸਹਿਯੋਗ ਦੇ ਕੇ ਨਿਵਾਜਿਆ ਹੈ। ਜੇ ਮੈਂ ਉਨ੍ਹਾਂ ਦੇ ਸ਼ੁਭ ਨਾਮ ਇਸ ਪੁਸਤਕ ਦੇ ਇਸ ਸਫ਼ੇ ਪਰ ਅੰਕਤ ਨਹੀਂ ਕਰ ਸਕਿਆ ਤਾਂ ਉਨ੍ਹਾਂ ਦੇ ਸ਼ੁਭ ਖ਼ਿਆਲ ਮੇਰੇ ਹਿਰਦੇ ਅੰਦਰ ਸਦਾ ਹੀ ਉਕਰੇ ਰਹਿਣਗੇ।

ਜੇ ਇਸ ਅਸਲੀਅਤ ਨੂੰ ਫੋਕੀ ਪ੍ਰਸੰਸਾ ਨਾ ਸਮਝਿਆ ਜਾਵੇ ਤਾਂ ਮੈਨੂੰ ਇਹ ਲਿਖਣ ਵਿਚ ਵੀ ਬੜੀ ਖ਼ੁਸ਼ੀ ਪ੍ਰਾਪਤ

ਹੋਵੇਗੀ ਕਿ ਇਹ ਇਕ ਪ੍ਰਬੰਧਕ ਸੱਜਣਾਂ ਦੀ ਫ਼ਰਾਖ਼ ਦਿਲੀ ਦਾ ਸਦਕਾ ਹੀ ਸੀ ਜੋ ਕਿ ਮੈਨੂੰ ਇਸ ਪੁਸਤਕ ਲਿਖਣ ਦੇ ਸੰਬੰਧ ਵਿਚ ਮੇਰੀ ਆਸ ਤੋਂ ਵੀ ਵਧੇਰੇ ਸਮਾਂ ਮਿਲਦਾ ਰਿਹਾ, ਜਿਸਦਾ ਇਕ ਏਹੀ ਵੱਡਾ ਸਬੂਤ ਹੈ ਕਿ ਮੈਂ ਇਸ ਇਤਨੀ ਵੱਡੀ ਪੁਸਤਕ ਨੂੰ ਦਿਨ ਰਾਤ ਲਿਖਣ ਵਿਚ ਲੱਗਾ ਰਿਹਾ ਜਿਸਦਾ ਫਲ ਇਹ ਹੋਇਆ ਕਿ ਮੈਂ ਬਾਰਾਂ ਮਹੀਨਿਆਂ ਦੇ ਅੰਦਰ ਹੀ ਇਸ ਪੁਸਤਕ ਨੂੰ ਸੰਪੂਰਨ ਲਿਖਣ ਵਿਚ ਸਫਲ ਹੋ ਗਿਆ।

ਈਸਟ ਹੈਮ ਦਸਮੇਸ਼ ਦਰਬਾਰ ਲੰਡਨ ਦੇ ਸਮੂਹ ਹਿਤਕਾਰੀ ਸੱਜਣ ਮੈਨੂੰ ਭਾਵੇਂ ਹਮੇਸ਼ਾਂ ਲਈ ਆਪਣੀ ਸੇਵਾ ਵਿਚ ਹੀ ਰੱਖਣ ਲਈ ਪ੍ਰੇਰਨਾ ਕਰਦੇ ਸਨ, ਪਰ ਤਾਂ ਵੀ ਮੇਰੀ ਪੁਸਤਕ ਨੂੰ ਸ਼ੀਘਰ ਛਪਾਉਣ ਦੀ ਤੀਬਰ ਇੱਛਾ ਨੇ ਮੈਨੂੰ ਬਹੁਤ ਸਮਾਂ ਲੰਡਨ ਵਿਚ ਨਾ ਰਹਿਣ ਲਈ ਮਜਬੂਰ ਕਰ ਦਿਤਾ। ਆਖ਼ਰ ਟੁਰਨ ਸਮੇਂ ਜਿਸ ਮਾਣ ਸਤਿਕਾਰ ਸਹਿਤ ਦਾਸ ਨੂੰ ਦਸਮੇਸ਼ ਦਰਬਾਰ, ਸਿੰਘ ਸਭਾ ਸਾਊਥ ਹਾਲ, ਸਿੰਘ ਸਭਾ ਬਾਰਕਿੰਗ ਅਤੇ ਪੰਜਾਬ ਟਾਇਮਜ਼ ਆਦਿ ਸੰਸਥਾਵਾਂ ਨੇ ਸਨਮਾਨਿਆ, ਉਸ ਦੇ ਭਾਵੇਂ ਮੈਂ ਯੋਗ ਨਹੀਂ ਸਾਂ ਪਰ ਉਨ੍ਹਾਂ ਵਲੋਂ ਦਿਤੇ ਗਏ ਆਦਰ ਦਾ ਮੈਂ ਸਦਾ ਹੀ ਰਿਣੀ ਹਾਂ ਅਤੇ ਉਨ੍ਹਾਂ ਦੀ ਅਮੁਲ ਯਾਦ ਮੇਰੇ ਦਿਲ ਵਿਚ ਸਦਾ ਹੀ ਉਕਰੀ ਰਹੇਗੀ।

ਕੈਨੇਡਾ ਵਿਚ ਰਹਿੰਦੇ ਪ੍ਰਵਾਰ ਵਿਚੋਂ ਕੁਝ ਬੱਚੇ ਜੋ ਇੰਡੀਆ ਦੇ ਪਵਿੱਤਰ ਗੁਰਧਾਮਾਂ ਦੇ ਦਰਸ਼ਨ ਕਰਨਾ ਚਾਹੁੰਦੇ ਸਨ, ਉਹ ਮੇਰੇ ਪਾਸ ਇੰਗਲੈਂਡ ਕੁਝ ਸਮੇਂ ਤੋਂ ਪੁਜ ਚੁਕੇ ਸਨ। ਉਨ੍ਹਾਂ ਸਮੇਤ ਮੈਂ ੮-੧੦-੧੯੭੩ ਦਿਨ ਸੋਮਵਾਰ ਸਵੇਰੇ ਅੱਠ ਵਜੇ ਪਲੇਨ ਤੇ ਅਸਵਾਰ ਹੋ ੯ ਤਰੀਕ ਦਿਨ ਮੰਗਲਵਾਰ ਨੂੰ ਦਿੱਲੀ ਪੁਜ ਗਿਆ। ਦਿੱਲੀ ਗੁਰ ਅਸਥਾਨਾਂ ਦੀ ਯਾਤਰਾ ਕਰ ਸ੍ਰੀ ਹਜ਼ੂਰ ਸਾਹਿਬ, ਨਾਨਕ ਝੀਰਾ ਆਦਿ ਅਸਥਾਨਾਂ ਦੇ ਦਰਸ਼ਨ ਕਰਕੇ ਪੰਜਾਬ ਵਿਚ ਸ੍ਰੀ ਕੇਸਗੜ੍ਹ ਸਾਹਿਬ ਆਦਿ ਪਵਿਤਰ ਥਾਵਾਂ ਦੇ ਦੀਦਾਰ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਤੇ ਸਿੰਘ ਸਾਹਿਬ ਗਿ: ਮੋਹਣ ਸਿੰਘ ਜੀ, ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਪਾਸ ਪੁਜ ਕੇ ਉਪਰੋਕਤ ਦੋਹਾਂ ਸਿੰਘ ਸਾਹਿਬਾਂ ਦੇ ਉਪਰਾਲੇ ਦਾ ਸਦਕਾ ਪੁਸਤਕ ਛਪਣ ਲਈ ਗੁਰਸਿੱਖ ਪ੍ਰੈਸ, ਚੌਕ ਕਰੋੜੀ, ਗੁਰਬਾਣੀ ਸਾਇੰਸ ਬਿਲਡਿੰਗ, ਅੰਮ੍ਰਿਤਸਰ ਵਿਚ ਮਿਤੀ ੧੮-੧੨-੭੩ ਨੂੰ ਦੇ ਦਿੱਤੀ ਗਈ।

**ਦਾਸ ਲੇਖਕ**
**ਮਨੀ ਸਿੰਘ 'ਸੇਵਕ'**

# ਤੀਸਰੀ ਐਡੀਸ਼ਨ ਸਬੰਧੀ ਬੇਨਤੀ

ਇਹ 'ਗੁਰਬਾਣੀ ਪ੍ਰਬੋਧ ਸਾਗਰ' ਪੁਸਤਕ ਅਕਾਲ ਪੁਰਖ ਦੀ ਕਿਰਪਾ ਸਦਕਾ ਪਹਿਲੀ ਵਾਰ ਪੁਸਤਕ ਰੂਪ ਵਿਚ ਛਪ ਕੇ ਅਕਤੂਬਰ ੧੯੭੪ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਵਨ ਪ੍ਰਕਾਸ਼ ਗੁਰਪੁਰਬ ਦੇ ਸਮੇਂ ਸੰਗਤਾਂ ਦੇ ਕਰ ਕੰਵਲਾਂ ਵਿਚ ਪੁਜੀ। ਇਸ ਦੇ ਬਚਿੱਤਰ ਰੂਪ ਅਤੇ ਉਤਮਤਾ ਦੀ ਬਦੌਲਤ ਇਹ ਪੁਸਤਕ ਹਥੋ ਹੱਥੀ ਸੰਗਤਾਂ ਵਿਚ ਵਿਕਣੀ ਸ਼ੁਰੂ ਹੋ ਕੇ ਲਗਪਗ ਦੋ ਕੁ ਸਾਲਾਂ ਵਿਚ ਪਹਿਲੀ ਐਡੀਸ਼ਨ ਸਮਾਪਤ ਹੋ ਗਈ। ਸੰਗਤਾਂ ਦੀ ਤੀਬਰ ਲਾਲਸਾ, ਪ੍ਰੇਮ ਤੇ ਉਮੰਗ ਦੇ ਹੜ ਨੂੰ ਤੱਕ ਕੇ ਇਸ ਦੀ ਦੂਸਰੀ ਐਡੀਸ਼ਨ ਛਾਪਣ ਦਾ ਉੱਦਮ ਅਰੰਭਿਆ ਗਿਆ ਜੋ ਕਿ ਸਾਕਾਰ ਰੂਪ ਵਿਚ ੨੪ ਅਕਤੂਬਰ ੧੯੭੭ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ੪੦੦ ਸਾਲਾ ਯਾਦ ਦੇ ਸੁਭਾਗੇ ਅਵਸਰ ਉਤੇ ਹੋਂਦ ਵਿਚ ਆਇਆ। ਸਮੂਹ ਗੁਰਬਾਣੀ ਪ੍ਰੇਮੀਆਂ ਤੇ ਵਿਦਵਾਨਾਂ ਦਾ ਦਿਲੀ ਧੰਨਵਾਦ ਹੈ ਜਿਨ੍ਹਾਂ ਦੇ ਪ੍ਰੇਮ ਨੇ ਇਸ ਗ੍ਰੰਥ ਦੀ ਤੀਸਰੀ ਐਡੀਸ਼ਨ ਨੂੰ ਛਾਪਣ ਲਈ ਮਿਲਵਰਤਨ ਦਿਤਾ।

**ਦਾਸ**
**'ਲੇਖਕ'**

## ਇਸੇ ਕਲਮ ਦੀ ਇਕ ਮਹਾਨ ਦੇਣ

# ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ

### ਵਿਚੋਂ ਇਕ ਝਲਕ

ਉ: ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥

***ਪਦ ਅਰਥ :*** ਸੋਚੈ—ਸੋਚ, ਸੁੱਚਮ, ਪਵਿੱਤ੍ਰਤਾ ਕਰਨ ਨਾਲ, ਭਾਵ ਲੋੜ ਤੋਂ ਵੱਧ ਜਲ ਮਿੱਟੀ ਨਾਲ ਸੁੱਚਮਤਾ ਕਰਦੇ ਰਹਿਣਾ, ਜਾਂ ਸੋਚੈ, ਵੀਚਾਰ, ਭਾਵ ਮਾਨਸਕ ਵੀਚਾਰ ਹੀ ਕਰਦੇ ਰਹਿਣਾ।

ਜਿਵੇਂ ਕਿ (ਬਾਹਰਲੀਆਂ ਸੁਖਮਤਾਈਆਂ) ਅਰਥਾਤ ਕੇਵਲ ਸਰੀਰਕ ਸੁੱਚਤਾ ਰੱਖਣ ਨਾਲ ਮਨ ਦੀ ਪਵਿੱਤ੍ਰਤਾ ਨਹੀਂ ਹੋ ਸਕਦੀ, ਭਾਵੇਂ ਕੋਈ ਇਕ ਵਾਰ ਕੀ, ਲੱਖਾਂ ਹੀ ਵਾਰ ਪਿਆ ਸੁੱਚਖਤਾ ਰਖੇ, ਕਿਉਂਕਿ ਸਰੀਰ ਨਾਲੋਂ ਤਾਂ ਵਧੇਰੇ ਮੈਲਾਂ ਮਨ ਵਿਚ ਹੀ ਹੁੰਦੀਆਂ ਹਨ।

ਜਿਵੇਂ ਕਿ ਰਾਗ ਦ੍ਵੈਸ਼ ਦੀ ਮੈਲ, ਈਰਖਾ ਸਾੜੇ ਦੀ ਮੈਲ, ਮੇਰ ਤੇਰ ਦੀ ਮੈਲ, ਧਨ ਅਤੇ ਜੋਬਨ ਦਾ ਹੰਕਾਰ, ਵਿਦਿਆ ਅਤੇ ਸੁੰਦਰਤਾ ਦਾ ਅਭਿਮਾਨ, ਪਦਵੀ ਤੇ ਤਾਕਤ ਦਾ ਹੰਕਾਰ, ਇਤਿਆਦਿ ਹੋਰ ਵੀ ਅਜੇਹਾ ਕੂੜਾ ਕਰਕਟ ਸਭ ਮਨ ਦੇ ਅੰਦਰ ਹੀ ਭਰਿਆ ਪਿਆ ਹੈ, ਜਿਸ ਨੂੰ ਕੇਵਲ ਸਰੀਰਕ ਸੁੱਚਮਤਾਈ ਦੂਰ ਨਹੀਂ ਕਰ ਸਕਦੀ। ਗੁਰੂ ਫ਼ੁਰਮਾਨ ਹੈ :

ਅਨਿਕ ਜਲਾ ਜੇ ਧੋਵੈ ਦੇਹੀ॥
ਮੈਲੁ ਨ ਉਤਰੈ ਸੁਧੁ ਨ ਤੇਹੀ॥ *(ਪੰਨਾ ੨੦੦)*
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥ *(ਪੰਨਾ ੭੮੯)*
ਲਉਕੀ ਅਠਸਠਿ ਤੀਰਥ ਨ੍ਹਾਈ॥
ਕਉਰਾਪਨੁ ਤਊ ਨ ਜਾਈ॥ *(ਪੰਨਾ ੬੫੬)*

ਪ੍ਰ: ਕਈ ਲੋਕ ਬੇ-ਕਾਬੂ ਕਰਨ ਲਈ ਚੁੱਪ ਸਾਧ ਕੇ ਬੈਠ ਜਾਂਦੇ ਹਨ। ਕੀ, ਇਸ ਤਰ੍ਹਾਂ ਮੋਨ ਧਾਰਨ ਨਾਲ ਉਹਨਾਂ ਦੇ ਮਨ ਨੂੰ ਸਥਿਰਤਾ ਆ ਜਾਂਦੀ ਹੈ ?

ਉ: ਬਿਲਕੁਲ ਨਹੀਂ।

***ਨੋਟ :*** ਇਹ ਸਟੀਕ ਅੱਠ ਪੋਥੀਆਂ ਵਿਚ ਮੁਕੰਮਲ ਛੱਪ ਚੁੱਕਾ ਹੈ।

ੴ ਸਤਿਗੁਰ ਪ੍ਰਸਾਦਿ॥

# ਗੁਰਬਾਣੀ ਪ੍ਰਬੋਧ ਸਾਗਰ

ਦਾ

# ਤਤਕਰਾ

## ਸ਼ਬਦਾਂ ਦੇ ਅਗੇ ਦਿਤੇ ਨੰਬਰ ਪ੍ਰਸ਼ਨਾਂ ਦੇ ਸੂਚਕ ਹਨ

### ੲ



### ਸ

**ਯ**



**ਰ**

ੴ ਸਤਿਗੁਰ ਪ੍ਰਸਾਦਿ॥

***ਪ੍ਰਸ਼ਨ ੧ ਪਾਰਬ੍ਰਹਮ :*** ਉਸ ਪਾਰਬ੍ਰਹਮ ਦਾ ਸਰੂਪ ਕੀ ਹੈ ?

***ਉੱਤਰ :*** **ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

***ਭਾਵਾਰਥ :*** ਵਾਹਿਗੁਰੂ ਇਕ ਹੈ, ਜਿਸ ਦਾ ਨਾਮ ਹੋਂਦ ਵਾਲਾ ਹੈ, ਜੋ ਸ੍ਰਿਸ਼ਟੀ ਦਾ ਰਚਨਹਾਰ ਹੈ, ਜੋ ਸਭ ਵਿਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ ਤੋਂ ਬਿਨਾਂ ਹੈ, ਜਿਸ ਦਾ ਸਰੂਪ ਕਾਲ ਤੋਂ ਪਰੇ ਹੈ, ਜੋ ਜੂਨੀ ਤੋਂ ਪੈਦਾ ਨਹੀਂ ਹੁੰਦਾ, ਸੁਤੇ ਪ੍ਰਕਾਸ਼ ਹੈ, ਭਾਵ ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ। ਇਸ ਤਰ੍ਹਾਂ ਦਾ ਵਾਹਿਗੁਰੂ ਗੁਰੂ ਜੀ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

ਇਸ ਦਾ ਨਾਮ ਮੂਲ ਮੰਤ੍ਰ ਹੈ, ਜੋ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੩੩ ਵਾਰ ਆਇਆ ਹੈ।

"ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥" ਇਸ ਰੂਪ ਵਿਚ ਮੂਲ ਮੰਤ੍ਰ ਗੁਰੂ ਗ੍ਰੰਥ ਸਾਹਿਬ ਜੀ ਵਿਚ ੯ ਵਾਰ ਆਇਆ ਹੈ।

"ੴ ਸਤਿਨਾਮੁ ਗੁਰ ਪ੍ਰਸਾਦਿ॥" ਇਸ ਰੂਪ ਵਿਚ ਮੂਲ ਮੰਤ੍ਰ ਗੁਰਬਾਣੀ ਅੰਦਰ ਦੋ ਜਗ੍ਹਾ ਉੱਤੇ ਹੀ ਆਉਂਦਾ ਹੈ।

"ੴ ਸਤਿਗੁਰ ਪ੍ਰਸਾਦਿ॥" ਇਸ ਰੂਪ ਵਿਚ ਮੂਲ ਮੰਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੫੨੬ ਵਾਰ ਆਇਆ ਹੈ।

"ਜਪੁ" ਇਸ ਸਾਰੀ ਬਾਣੀ ਦਾ ਨਾਮੁ ਜਪੁ ਹੈ, ਜਿਸ ਦੀਆਂ ੩੮ ਪਉੜੀਆਂ ਹਨ।

***ਪ੍ਰਸ਼ਨ ੨ ਰਚਨਾ :*** ਕੀ ਉਹ ਨਿਰੰਕਾਰ ਅਪਨੀ ਬਣਾਈ ਸੰਸਾਰਕ ਰਚਨਾ ਵਾਂਗ ਆਪ ਭੀ ਘਟਦਾ ਵਧਦਾ ਰਹਿੰਦਾ ਹੈ ?

***ਉੱਤਰ :*** **ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥**

***ਭਾਵਾਰਥ :*** ਉਹ ਰਚਨਹਾਰ ਪ੍ਰਮੇਸ਼ਰ, ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲੇ ਭੀ ਸੱਚ ਸੀ। ਜੁਗਾਂ ਦੇ ਆਦਿ ਸਤਿਜੁਗ ਵਿਚ ਭੀ ਸੱਚ ਸੀ ਤੇ ਹੁਣ ਭੀ ਸੱਚ ਹੈ। ਅੱਗੇ ਨੂੰ ਵੀ ਉਹ ਸੱਚ ਹੀ ਰਹੇਗਾ। ਭਾਵ ਤਿੰਨਾਂ ਸਮਿਆਂ 'ਭੂਤ, ਭਵਿੱਖ ਤੇ ਵਰਤਮਾਨ' ਵਿਚ ਇਕ ਰਸ ਹੀ ਰਹਿੰਦਾ ਹੈ। "ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ।"

***ਪ੍ਰਸ਼ਨ ੩ ਸੁੱਚਤਾ :*** ਕੀ ਸਰੀਰ ਦੀ ਸੁੱਚਤਾ ਨਾਲ ਮਨ ਵੀ ਸੁੱਚਾ ਹੋ ਸਕਦਾ ਹੈ ?

***ਉੱਤਰ :*** **ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥ (ਪੰਨਾ ੧)**

***ਭਾਵਾਰਥ :*** ਜੇ ਕੋਈ ਮਨੁੱਖ ਇਕ ਵਾਰ ਨਹੀਂ, ਲੱਖਾਂ ਵਾਰ ਵੀ ਇਸ਼ਨਾਨ ਆਦਿ ਨਾਲ ਸਰੀਰ ਦੀ ਸੁੱਚਤਾ ਰੱਖਦਾ ਹੈ ਤਾਂ ਉਸ ਨੂੰ ਕੇਵਲ ਸਰੀਰ ਦੀ ਸੁੱਚਤਾ ਰੱਖਣ ਨਾਲ ਮਨ ਦੀ ਸੁੱਚਤਾ ਪ੍ਰਾਪਤ ਨਹੀਂ ਹੁੰਦੀ।

***ਪ੍ਰਸ਼ਨ ੪ ਮੋਨ :*** ਕੀ ਮੋਨ ਧਾਰਨ ਨਾਲ ਮਨ ਭੀ ਟਿਕ ਸਕਦਾ ਹੈ ?

***ਉੱਤਰ :*** **ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥ (ਪੰਨਾ ੧)**

***ਭਾਵਾਰਥ :*** ਜੇ ਚੁੱਪ ਵੱਟ ਕੇ ਬੈਠ ਜਾਈਏ ਤਾਂ ਅੰਦਰ ਭਟਕ ਰਹੇ ਮਨ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਸੋ ਮਨ ਪਵਿੱਤਰ ਤੇ ਸ਼ਾਂਤ ਕੇਵਲ ਨਾਮ ਸਿਮਰਨ ਨਾਲ ਹੀ ਹੁੰਦਾ ਹੈ।

**ਪ੍ਰਸ਼ਨ ੫ ਭੁੱਖ :** ਕੀ ਬਹੁਤੇ ਪਦਾਰਥ ਮਿਲਣ ਨਾਲ ਮਨ ਦੀ ਭੁੱਖ ਲਹਿ ਸਕਦੀ ਹੈ ?

**ਉੱਤਰ: ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥ (ਪੰਨਾ ੧)**

**ਭਾਵਾਰਥ :** ਜੇ ਕਰ ਤਿੰਨਾਂ ਲੋਕਾਂ (ਬ੍ਰਹਮ ਲੋਕ, ਵਿਸ਼ਨੂੰ ਲੋਕ, ਸ਼ਿਵ ਲੋਕ) ਦੇ ਪਦਾਰਥ ਭੀ ਕਿਸੇ ਨੂੰ ਮਿਲ ਜਾਣ ਤਾਂ ਵੀ ਤ੍ਰਿਸ਼ਨਾ ਕਰਕੇ ਭੁੱਖੇ ਮਨਾਂ ਦੀ ਭੁੱਖ ਦੂਰ ਨਹੀਂ ਹੁੰਦੀ ਭਾਵ ਪਦਾਰਥਾਂ ਦੀ ਪ੍ਰਾਪਤੀ ਪਦਾਰਥਾਂ ਦੀ ਭੁੱਖ ਨਹੀਂ ਲਾਹ ਸਕਦੀ। ਸੋ ਭੁੱਖ ਕੇਵਲ ਸੰਤੋਖ ਨਾਲ ਹੀ ਮਿਟਦੀ ਹੈ। ਸੰਤੋਖ ਨਾਮ ਸਿਮਰਨ ਨਾਲ ਪ੍ਰਾਪਤ ਹੁੰਦਾ ਹੈ।

**ਪ੍ਰਸ਼ਨ ੬ ਸਿਆਣਪ :** ਕੀ ਕਿਸੇ ਦੁਨਿਆਵੀ ਸਿਆਣਪ ਨਾਲ ਮਨ ਨੂੰ ਵੱਸ ਨਹੀਂ ਕਰ ਸਕੀਦਾ ?

**ਉੱਤਰ: ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥ (ਪੰਨਾ ੧)**

**ਭਾਵਾਰਥ :** ਜੇ ਕਿਸੇ ਮਨੁੱਖ ਕੋਲ ਹਜ਼ਾਰਾਂ ਨਹੀਂ ਭਾਵੇਂ ਲੱਖਾਂ ਹੀ ਸਿਆਣਪਾਂ ਹੋਣ ਤਾਂ ਵੀ ਮਨ ਨੂੰ ਵੱਸ ਕਰਨ ਜਾਂ ਪ੍ਰਲੋਕ ਨੂੰ ਜਾਣ ਸਮੇਂ ਇਕ ਭੀ ਨਾਲ ਨਹੀਂ ਚੱਲਦੀ।

**ਪ੍ਰਸ਼ਨ ੭ ਕੂੜ :** ਇਹ ਮਨੁੱਖ ਸੱਚਾ ਕਿਵੇਂ ਬਣੇ ਅਤੇ ਇਸ ਦੇ ਅੰਦਰ ਜੋ ਕੂੜ ਦੀ ਕੰਧ ਹੈ, ਇਹ ਕਿਵੇਂ ਟੁੱਟ ਸਕਦੀ ਹੈ ? ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥

**ਉੱਤਰ: ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ (ਪੰਨਾ ੧)**

**ਭਾਵਾਰਥ :** ਮਾਲਕ ਦੇ ਹੁਕਮ ਵਿਚ ਚੱਲਣ ਨਾਲ ਕੂੜ ਦੀ ਕੰਧ ਟੁੱਟ ਜਾਵੇਗੀ, ਜਿਸ ਕਰਕੇ ਮਨੁੱਖ ਸੱਚ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ।

**ਪ੍ਰਸ਼ਨ ੮ ਦਾਤਾਂ :** ਪ੍ਰਮੇਸ਼ਰ ਜੋ ਜੀਵਾਂ ਨੂੰ ਹਮੇਸ਼ਾਂ ਮਣਾਂ ਮੂੰਹ ਦਾਤਾਂ ਵੰਡਦਾ ਰਹਿੰਦਾ ਹੈ, ਕੀ ਉਸ ਦੀਆਂ ਦਾਤਾਂ ਮੁੱਕਦੀਆਂ ਨਹੀਂ ?

**ਉੱਤਰ: ਦੇਦਾ ਦੇ ਲੈਦੇ ਥਕਿ ਪਾਹਿ॥**
**ਜੁਗਾ ਜੁਗੰਤਰਿ ਖਾਹੀ ਖਾਹਿ॥ (ਪੰਨਾ ੨)**

**ਭਾਵਾਰਥ :** ਉਹ ਪ੍ਰਮੇਸ਼ਰ ਹਮੇਸ਼ਾਂ ਹੀ ਜੀਵਾਂ ਨੂੰ ਬੇਅੰਤ ਪਦਾਰਥਾਂ ਦੀਆਂ ਦਾਤਾਂ ਦੇਂਦਾ ਰਹਿੰਦਾ ਹੈ। ਸੋ ਦਾਤਾਂ ਲੈਣ ਵਾਲੇ ਜੀਵ ਥੱਕ ਜਾਂਦੇ ਹਨ, ਭਾਵ ਪਦਾਰਥਾਂ ਨੂੰ ਭੋਗਣ ਵਾਲੇ ਜੀਵ ਖ਼ਤਮ ਹੋ ਜਾਂਦੇ ਹਨ। ਪ੍ਰਮੇਸ਼ਰ ਦੇ ਦਿੱਤੇ ਪਦਾਰਥ ਅਮੁੱਕ ਹਨ।

**ਪ੍ਰਸ਼ਨ ੯ ਬੋਲਣੁ : ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥**
**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥**

ਸਾਰੀਆਂ ਦਾਤਾਂ ਤਾਂ ਉਹ ਦਾਤਾ ਆਪ ਹੀ ਬਖ਼ਸ਼ ਰਿਹਾ ਹੈ ਤਾਂ ਫਿਰ ਅਸੀਂ ਕਿਹੜੀ ਭੇਟਾ ਅਕਾਲ ਪੁਰਖ ਅੱਗੇ ਰੱਖੀਏ ਜਿਸ ਦੇ ਸਦਕੇ ਸਾਨੂੰ ਉਸ ਦਾ ਦਰਬਾਰ ਦਿਸ ਪਵੇ ਅਤੇ ਮੂੰਹੋਂ ਕਿਹੋ ਜਿਹੀ ਅਰਦਾਸ ਕਰੀਏ ਜਿਸ ਨੂੰ ਸੁਣ ਕੇ ਉਹ ਪ੍ਰਭੂ ਸਾਡੇ ਨਾਲ ਪਿਆਰ ਕਰੇ ?

**ਉੱਤਰ: ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥ (ਪੰਨਾ ੨)**

**ਭਾਵਾਰਥ :** ਅੰਮ੍ਰਿਤ ਵੇਲੇ ਉੱਠ ਕੇ ਸੱਚੇ ਨਾਮ ਦਾ ਜਪਣਾ ਤੇ ਉਸ ਦੀਆਂ ਵਡਿਆਈਆਂ ਸਿਫ਼ਤਾਂ ਦਾ ਵਿਚਾਰ ਕਰਨਾ, ਇਹੋ ਦੇਣ ਯੋਗ ਭੇਟਾ ਹੈ। ਇਸ ਭੇਟਾ ਦੇਣ ਉੱਤੇ ਉਹ ਪਿਆਰ ਕਰਦਾ ਹੈ।

**ਪ੍ਰਸ਼ਨ ੧੦ ਇਸ਼ਨਾਨ :** ਕੀ ਗੁਰਮਤਿ ਅਨੁਸਾਰ ਤੀਰਥ ਇਸ਼ਨਾਨ ਕਰਨ ਨਾਲ ਮੁਕਤੀ ਮਿਲ ਸਕਦੀ ਹੈ ਕਿ ਨਹੀਂ ?

**ਉੱਤਰ :** **ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥ (ਪੰਨਾ ੨)**

**ਭਾਵਾਰਥ :** ਗੁਰਮਤਿ ਅਨੁਸਾਰ ਭਾਣੇ ਵਿਚ ਚੱਲਣਾ, ਤੀਰਥਾਂ ਵਿਚ ਨ੍ਹਾਉਣਾ ਹੈ। ਭਾਣੇ ਤੋਂ ਬੇਮੁਖ ਪੁਰਸ਼ ਦਾ ਤੀਰਥਾਂ ਵਿਚ ਇਸ਼ਨਾਨ ਕਰਨਾ ਬੇਅਰਥ ਹੈ।

**ਪ੍ਰਸ਼ਨ ੧੧ ਉਮਰ :** ਜੇ ਕੋਈ ਜੋਗ ਦੇ ਬਲ ਨਾਲ ਆਪਣੇ ਸਵਾਸਾਂ ਨੂੰ ਦਸਮ ਦੁਆਰ ਠਹਿਰਾ ਕੇ ਆਪਣੀ ਲੰਮੀ ਉਮਰ ਕਰ ਲਵੇ, ਤਾਂ ਕੀ ਉਸ ਨੂੰ ਭੀ ਕੁਝ ਫਲ ਮਿਲਦਾ ਹੈ ? ਲੰਮੀ ਉਮਰ ਜੱਸ ਤੇ ਪ੍ਰਸਿੱਧੀ ਨਾਲੋਂ ਕੋਈ ਹੋਰ ਵੱਡੀ ਚੀਜ਼ ਹੈ ?

**ਉੱਤਰ :** **ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**
**[1]ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**
**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**
**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥ (ਪੰਨਾ ੨)**

**ਭਾਵਾਰਥ :** ਜੇ ਕਿਸੇ ਦੀ ਚਾਰ ਜੁਗਾਂ ਦੀ ਉਮਰ ਭੀ ਹੋਵੇ, ਸਗੋਂ ਇਸ ਤੋਂ ਵੀ ਲੰਬੇਰੀ (ਚਾਲੀ ਜੁਗਾਂ ਦੀ) ਹੋ ਜਾਵੇ, ਉਹ ਇਤਨਾ ਮਸ਼ਹੂਰ ਹੋ ਜਾਵੇ ਕਿ ਨਵਾਂ ਖੰਡਾਂ ਵਿਚ ਵੀ ਜਾਣਿਆ ਜਾਵੇ, ਜਿਥੋਂ ਉਹ ਲੰਘੇ, ਉਸ ਦਾ ਸਤਿਕਾਰ ਕਰਨ ਲਈ ਹਰ ਬੰਦਾ ਉਸ ਦੇ ਨਾਲ ਹੀ ਉੱਠ ਕੇ ਤੁਰ ਪਵੇ, ਆਪਣਾ ਨਾਮ ਵੀ ਚੰਗਾ ਰਖਾ ਕੇ ਜਗਤ ਵਿਚ ਜੱਸ, ਕੀਰਤੀ ਵੀ ਖੱਟ ਲਵੇ, ਇਹ ਸਭ ਕੁਝ ਹੁੰਦਿਆਂ ਵੀ ਜੇ ਉਹ ਵਾਹਿਗੁਰੂ ਦੀ ਨਦਰ ਹੇਠ ਨਾ ਆਵੇਗਾ ਤਾਂ ਉਸ ਦੀ ਬਖ਼ਸ਼ਸ਼ ਤੋਂ ਬਿਨਾਂ ਅੱਗੇ ਪ੍ਰਲੋਕ ਵਿਚ ਗਿਆਂ ਉਸ਼ ਦੀ ਕੋਈ ਵਾਤ ਨਹੀਂ ਪੁੱਛੇਗਾ, ਸਗੋਂ ਅਕਾਲ ਪੁਰਖ ਉਸ ਨੂੰ ਦੋਸ਼ੀ ਜਾਣ ਕੇ ਉਸ ਉੱਤੇ ਨਾਮ ਨੂੰ ਭੁਲਾਉਣ ਦਾ ਦੋਸ਼ ਲਾਉਂਦਾ ਹੈ। ਭਾਵ ਨਾਮ ਤੋਂ ਬੇਮੁੱਖ ਹੋ ਕੇ ਉਮਰ ਵਧਾਣ ਤੇ ਜਗਤ ਦੀ ਸੋਭਾ ਲੈਣ ਵਾਲੇ ਪੁਰਸ਼ ਨੂੰ ਦਰਗਾਹ ਵਿਚ ਢੋਈ ਤਾਂ ਕੀ ਮਿਲਣੀ ਹੈ, ਉਸ ਨੂੰ ਤਾਂ ਨਰਕ ਵੀ ਨਹੀਂ ਝੱਲੇਗਾ।

**ਪ੍ਰਸ਼ਨ ੧੨ ਸੁਣਨਾ :** ਚੰਗੇ ਸਰੋਤੇ ਨੂੰ ਕੀ ਕੀ ਪ੍ਰਾਪਤ ਹੋ ਸਕਦਾ ਹੈ ?

**ਉੱਤਰ :** **ਸੁਣਿਐ ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥**
**ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥**
**ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥ (ਪੰਨਾ ੨)**

**ਭਾਵਾਰਥ :** ਜੋ ਮਨੁੱਖ ਸਾਵਧਾਨ ਹੋ ਕੇ ਨਾਮ ਸਰਵਣ ਕਰਦਾ ਹੈ, ਉਸ ਨੂੰ ਸਿੱਧ, ਪੀਰ, ਸੁਰ, ਨਾਥ ਆਦਿ ਇਹ ਪਦਵੀਆਂ ਸੁਭਾਵਕ ਹੀ ਮਿਲ ਜਾਂਦੀਆਂ ਹਨ ਅਤੇ ਉਸ ਨੂੰ ਇਹ ਵੀ ਸਮਝ ਆ ਜਾਂਦੀ ਹੈ ਕਿ ਕਿੰਨੀਆਂ ਧਰਤੀਆਂ ਹਨ ਤੇ ਬਲਦ, ਜਿਸ ਉੱਤੇ ਧਰਤੀ ਦਾ ਬੋਝ ਹੈ, ਉਹ ਕੀ ਹੈ ਅਤੇ ਬ੍ਰਹਿਮੰਡ ਦੇ ਚਲਾਉਣ ਵਾਲਾ ਕੌਣ ਹੈ ? ਸਾਰੇ ਦੀਪਾਂ ਲੋਕਾਂ ਵਿਚ ਕੌਣ ਵਿਆਪਕ ਹੈ ? ਉਸ ਨੂੰ ਤਾਂ ਕਾਲ ਵੀ ਨਹੀਂ ਪੋਹ ਸਕਦਾ। ਉਨ੍ਹਾਂ ਨੂੰ ਸੰਸਾਰ ਵਿਚ ਸਦਾ ਹੀ (ਖੇੜਾ) ਖ਼ੁਸ਼ੀਆਂ ਹਨ, ਇਸ ਲਈ ਕਿ ਪ੍ਰਮੇਸ਼ਰ ਦਾ ਨਾਮ ਸਿਮਰਨ ਕਰ ਕੇ ਉਨ੍ਹਾਂ ਦੇ ਦੁਖ ਅਤੇ ਪਾਪ ਸਾਰੇ ਹੀ ਨਾਸ ਹੋ ਜਾਂਦੇ ਹਨ।

੧. ਪ੍ਰਾਚੀਨ ਵਿਦਵਾਨਾਂ ਨੇ ਪ੍ਰਿਥਵੀ ਨੂੰ ਨੌਂ ਹਿੱਸਿਆਂ ਵਿਚ ਵੰਡਿਆ ਹੈ : ਕੁਰੁ, ਹਿਰੰਨਮਯ, ਇਲਾਵ੍ਰਤ, ਕੇਤਮਾਲ, ਹਰਿਵਰਸ, ਰੰਮਯਕ, ਕਿੰਪੁਰਸ਼, ਭਦ੍ਰ ਅਤੇ ਭਾਰਤ।

**ਪ੍ਰਸ਼ਨ ੧੩ ਮੰਨਣਾ :** ਸੁਣਨ ਪਿੱਛੋਂ ਉਸ ਉਪਰ ਦ੍ਰਿੜ੍ਹਤਾ ਕਰਨ ਵਾਲਿਆਂ ਦੀ ਕੀ ਰੀਤੀ ਹੈ?

**ਉੱਤਰ :** **ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥**
**ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥**
**ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ (ਪੰਨਾ ੩)**

**ਭਾਵਾਰਥ :** ਨਾਮ ਮੰਨਣ ਨਾਲ ਦਿਲ ਉਪਰ ਕੈਸਾ ਪ੍ਰਭਾਵ ਪੈਂਦਾ ਹੈ? ਇਹ ਦੱਸਣਾ ਬੜਾ ਔਖਾ ਹੈ। ਕਿਸੇ ਲਿਖਾਰੀ ਦੀ ਕਾਗਜ਼ ਪਰ ਕਲਮ ਨਾਲ ਲਿਖਣ ਦੀ ਕੋਸ਼ਿਸ਼ ਭੀ ਇਸ ਤਕ ਨਹੀਂ ਅੱਪੜ ਸਕਦੀ। ਸੱਚਾ ਨਾਮ ਇੰਨਾ ਪਵਿੱਤਰ ਹੈ ਤੇ ਇੰਨਾ ਉੱਚਾ ਹੈ ਕਿ ਦਿਲੋਂ ਤੇ ਮਨੋਂ ਇਹ ਖ਼ਾਹਿਸ਼ ਹੁੰਦੀ ਹੈ ਕਿ ਇਸ ਨਾਮ ਨਾਲ ਹਮੇਸ਼ਾਂ ਹੀ ਲੀਨ ਰਹੀਏ।

**ਨੋਟ :** ਇਸ ਤੋਂ ਅਗਲੀਆਂ ਤਿੰਨਾਂ ਪਉੜੀਆਂ ਵਿਚ ਭੀ ਪ੍ਰਮੇਸ਼ਰ ਦੇ ਨਾਮ ਨੂੰ ਮੰਨਣ ਕਰਨ ਵਾਲਿਆਂ ਦੀ ਮਹਿਮਾਂ ਬਿਆਨ ਕੀਤੀ ਹੈ।

**ਪ੍ਰਸ਼ਨ ੧੪ ਪੰਚ :** ਸੰਸਾਰ ਵਿਚ ਹਰ ਥਾਂ ਕੌਣ ਪ੍ਰਵਾਨ ਮੰਨੇ ਜਾਂਦੇ ਹਨ?

**ਉੱਤਰ :** **ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥**
**ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥ (ਪੰਨਾ ੩)**

**ਭਾਵਾਰਥ :** ਜੋ ਸੱਚੇ ਤੇ ਨਿਆਂ ਪਸੰਦ ਸੰਤ ਮਹਾਂ ਪੁਰਖ ਹਨ, ਉਹੀ ਹਰ ਥਾਂ ਪ੍ਰਵਾਨ ਆਗੂ ਮੰਨੇ ਜਾਂਦੇ ਹਨ। ਸੰਤ ਮਾਤ-ਲੋਕ ਵਿਚ ਵੀ ਪ੍ਰਵਾਨ ਹਨ ਤੇ ਪਤਾਲ-ਲੋਕ ਵਿਚ ਵੀ ਮੁਖੀ ਮੰਨੇ ਜਾਂਦੇ ਹਨ। ਦਾਤਾਰ ਦੇ ਦਰਬਾਰ ਵਿਚ ਭੀ ਆਦਰ ਪਾਉਂਦੇ ਹਨ ਅਤੇ ਰਾਜ ਦਰਬਾਰ ਵਿਚ ਭੀ ਸੋਭਾ ਪਾਉਂਦੇ ਹਨ। ਸੰਤ ਜਨ ਉਹੀ ਹਨ ਜਿਨ੍ਹਾਂ ਦੀ ਸੁਰਤ ਦਾ ਨਿਸ਼ਾਨਾ ਕੇਵਲ ਗੁਰੂ ਸ਼ਬਦ ਹੀ ਹੁੰਦਾ ਹੈ।

**ਪ੍ਰਸ਼ਨ ੧੫ ਸਹਾਰਾ :** ਇਹ ਬ੍ਰਹਿਮੰਡ ਕਿਸ ਦੇ ਸਹਾਰੇ ਤੇ ਖਲੋਤਾ ਹੈ?

**ਉੱਤਰ :** **ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥**
**ਧਰਤੀ ਹੋਰੁ ਪਰੈ ਹੋਰੁ ਹੋਰੁ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ॥ (ਪੰਨਾ ੩)**

**ਭਾਵਾਰਥ :** ਜੇ ਕੋਈ ਕੂੜ ਦੀਆਂ ਕੰਧਾਂ ਤੋੜਨ ਵਾਲਾ ਸਚਿਆਰ ਅਸਲੀਅਤ ਨੂੰ ਜਾਣ ਲਏ ਤਾਂ ਉਹ ਆਖੇਗਾ ਕਿ ਏਨੀਆਂ ਧਰਤੀਆਂ ਦਾ ਭਾਰ ਚੁੱਕਣ ਵਾਲਾ ਕੋਈ ਪੁਰਾਣਕ ਬਲਦ ਨਹੀਂ, ਸਗੋਂ ਧਰਮ ਦਾ ਬਲਦ ਹੈ, ਜੋ ਦਇਆ ਦੀ ਕੁੱਖੋਂ ਜਨਮ ਲੈਂਦਾ ਹੈ। ਧਰਤੀ ਨੂੰ ਚੁੱਕਣ ਵਾਲਾ ਬਲਦ ਤੇ ਬਲਦ ਦਾ ਸਹਾਰਾ ਧਰਤੀ ਇਹ ਸਿਲਸਲਾ ਅਮੁੱਕ ਹੈ। ਅੰਤਲਾ ਬਲਦ ਧਰਮ ਹੈ।

**ਪ੍ਰਸ਼ਨ ੧੬ ਬੁਧੀ ਤੇ ਨਾਮ :** ਬੁੱਧੀ ਦੀ ਮੈਲ ਕਿਸ ਤਰ੍ਹਾਂ ਉਤਰਦੀ ਹੈ?

**ਉੱਤਰ :** **ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥**
**ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥**
**ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥ (ਪੰਨਾ ੪)**

**ਭਾਵਾਰਥ :** ਜੇ ਹੱਥ ਪੈਰ ਜਾਂ ਸਰੀਰ ਮਿੱਟੀ ਨਾਲ ਲਿੱਬੜ ਜਾਵੇ ਤਾਂ ਪਾਣੀ ਨਾਲ ਧੋਤਿਆਂ ਉਹ ਮੈਲ ਉਤਰ ਜਾਂਦੀ ਹੈ। ਜੇ ਪਿਸ਼ਾਬ ਨਾਲ ਕੱਪੜਾ ਗੰਦਾ ਹੋ ਜਾਵੇ ਤਾਂ ਉਸ ਨੂੰ ਸਾਬਣ ਲਾ ਕੇ ਸਾਫ਼ ਕਰ ਲਈਦਾ ਹੈ।

ਜੇ ਮਨੁੱਖ ਦੀ ਬੁਧੀ ਪਾਪਾਂ ਨਾਲ (ਭਰਿਸ਼ਟ) ਮੈਲੀ ਹੋ ਜਾਵੇ ਤਾਂ ਉਹ ਪਾਪ ਅਕਾਲ ਪੁਰਖ ਦੇ ਨਾਮ ਨਾਲ ਪਿਆਰ ਕਰਨ ਨਾਲ ਹੀ ਧੋਏ ਜਾ ਸਕਦੇ ਹਨ।

**ਪ੍ਰਸ਼ਨ ੧੭ ਪੁੰਨ ਦਾਨ :** ਕੀ ਤੀਰਥਾਦਿਕਾਂ 'ਤੇ ਪੁੰਨ ਦਾਨ ਕਰਨ ਨਾਲ ਮੁਕਤੀ ਮਿਲ ਸਕਦੀ ਹੈ ?

**ਉੱਤਰ :** **ਤੀਰਥੁ ਤਪੁ ਦਇਆ ਦਤੁ ਦਾਨੁ ॥**
**ਜੇ ਕੋ ਪਾਵੈ ਤਿਲ ਕਾ ਮਾਨੁ ॥ (ਪੰਨਾ ੪)**

**ਭਾਵਾਰਥ :** ਗੰਗਾ ਆਦਿਕ ਤੀਰਥਾਂ ਪਰ ਇਸ਼ਨਾਨ ਕਰਨਾ, ਰਾਜਸੀ, ਤਾਮਸੀ ਤਪ ਕਰਨਾ, ਜੈਨੀਆਂ ਵਾਲੀ ਦਇਆ ਧਾਰਨ ਕਰ ਲੈਣੀ, ਭਾਵ ਜੀਵ ਹੱਤਿਆ ਤੋਂ ਡਰਦੇ ਨ੍ਹਾਉਣਾ ਧੋਣਾ ਵੀ ਛੱਡ ਦੇਣਾ, ਇੰਦ੍ਰੀਆਂ ਦਾ ਦਮਨ ਕਰਨਾ, ਧਨ ਦੀ ਇੱਛਾ ਕਰਕੇ ਸਮਾਧੀ ਲਾਉਣੀ, ਕਾਮਨਾ ਸਹਿਤ ਦਾਨ ਕਰਨਾ, ਇਹ ਉਪ੍ਰੋਕਤ ਸਾਧਨ ਕਰਨ ਵਾਲੇ ਨੂੰ ਇਸ ਦੁਨੀਆਂ ਵਿਚ ਥੋੜ੍ਹਾ ਮਾਣ ਤਾਂ ਪ੍ਰਾਪਤ ਹੋ ਸਕਦਾ ਹੈ, ਪਰ ਉਸਨੂੰ ਮੁਕਤੀ ਨਹੀਂ ਮਿਲ ਸਕਦੀ, ਇਸ ਲਈ ਕਿ ਉਸ ਦੇ ਮਨ ਅੰਦਰ ਉਪ੍ਰੋਕਤ ਕਰਮਾਂ ਦਾ ਹੰਕਾਰ ਪੈਦਾ ਹੋ ਜਾਂਦਾ ਹੈ।

**ਪ੍ਰਸ਼ਨ ੧੮ ਸੱਚਾ ਤੀਰਥ :** ਕੀ ਗੁਰਮਤਿ ਅਨੁਸਾਰ ਤੀਰਥ ਇਸ਼ਨਾਨ ਕਰਨਾ ਮਨ੍ਹਾ ਹੈ ?

**ਉੱਤਰ :** **ਅੰਤਰਗਤਿ ਤੀਰਥਿ ਮਲਿ ਨਾਉ ॥ (ਪੰਨਾ ੪)**

**ਭਾਵਾਰਥ :** ਜੋ ਅਸਲ ਨਾਮ ਰੂਪ ਤੀਰਥ ਮਨੁੱਖ ਦੇ ਅੰਦਰ ਹੈ, ਉਸ ਵਿਚ ਹੀ ਇਸ਼ਨਾਨ ਕਰਨ ਦਾ ਗੁਰਮਤਿ ਵਿਚ ਹੁਕਮ ਹੈ। ਇਸੇ ਤੀਰਥ ਬਾਰੇ ਹਜ਼ੂਰ ਨੇ ਬਾਣੀ ਵਿਚ ਫ਼ੁਰਮਾਨ ਕੀਤਾ ਹੈ। (ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥ ਪੰਨਾ ੬੮੭) ਸੋ ਇਸ ਨਾਮ ਰੂਪ ਤੀਰਥ ਵਿਚ ਇਸ਼ਨਾਨ ਕਰਨ ਵਾਲਾ ਹੀ ਰਾਗ ਦ੍ਵੈਸ਼ ਦੀ ਤੇ ਵਿਕਾਰਾਂ ਦੀ ਮੈਲ ਵੱਲੋਂ ਨਿਰਮਲ ਹੋ ਸਕਦਾ ਹੈ। ਸੋ ਬਾਹਰਲੇ ਤੀਰਥਾਂ ਦਾ ਇਸ਼ਨਾਨ ਕਰ ਕੇ ਮਨ ਨੂੰ ਨਿਰਮਲ ਕਰਨ ਦਾ ਖ਼ਿਆਲ ਕਰਨਾ ਤਾਂ ਇਕ ਭਰਮ ਹੀ ਸਮਝੋ।

**ਪ੍ਰਸ਼ਨ ੧੯ ਕਾਲ :** ਉਤਪਤੀ ਕਦੋਂ ਹੋਈ ?

**ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥**
**ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥**

**ਉੱਤਰ :** **ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥**
**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥**
**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ (ਪੰਨਾ ੪)**

**ਭਾਵਾਰਥ :** ਜਦੋਂ ਇਹ ਸੰਸਾਰ ਬਣਿਆ ਹੈ ਉਸ ਸਮੇਂ ਦਾ ਪੰਡਤਾਂ ਨੂੰ ਭੀ ਪਤਾ ਨਹੀਂ ਲਗਾ, ਜੇ ਉਨ੍ਹਾਂ ਨੂੰ ਪਤਾ ਹੁੰਦਾ ਤਾਂ ਪੁਰਾਣਾਂ ਵਿਚ ਲਿਖਦੇ।

ਓਸ ਸਮੇਂ ਦੀ ਕਾਜੀਆਂ ਨੂੰ ਭੀ ਖ਼ਬਰ ਨਾ ਲਗ ਸਕੀ, ਜੇ ਕਦੀ ਉਨ੍ਹਾਂ ਕਾਜੀਆਂ ਨੂੰ ਖ਼ਬਰ ਹੁੰਦੀ ਤਾਂ ਜਿਵੇਂ ਖ਼ੁਦਾ ਵਲੋਂ ਆਈਆਂ ਆਇਤਾਂ 'ਕੱਠੀਆਂ ਕਰਕੇ ਕੁਰਾਨ ਵਿਚ ਇਸ ਸੰਬੰਧੀ ਕੋਈ ਲੇਖ ਲਿਖ ਦੇਂਦੇ।

ਤ੍ਰਿਕਾਲ ਦਰਸ਼ੀ ਜੋਗੀ ਪੁਰਖ ਭੀ ਥਿਤ ਵਾਰ ਨੂੰ ਨਹੀਂ ਜਾਣ ਸਕੇ, ਅਤੇ ਨਾ ਹੀ ਕੋਈ ਦੁਨੀਆਂ ਦਾ ਹੋਰ ਸਿਆਣਾ ਜਗਤ ਨੂੰ ਪੈਦਾ ਹੋਣ ਦੀ ਰੁਤ ਤੇ ਮਹੀਨਾ ਦਸ ਸਕਿਆ ਹੈ।

ਇਸ ਲਈ ਸੱਚ ਇਹ ਹੈ ਕਿ ਜੋ ਸਿਰਜਨਹਾਰ ਇਸ ਜਗਤ ਨੂੰ ਪੈਦਾ ਕਰਨ ਵਾਲਾ ਹੈ, ਉਹ ਆਪ ਹੀ ਜਾਣਦਾ ਹੈ ਕਿ ਸੰਸਾਰ ਨੂੰ ਉਸ ਨੇ ਕਦੋਂ ਪੈਦਾ ਕੀਤਾ ਹੈ ਅਤੇ ਕਦੋਂ ਤਕ ਕਾਇਮ ਰਹੇਗਾ।

**ਪ੍ਰਸ਼ਨ ੨੦ ਅਗਿਣਤ :** ਕਈ ਤਿੰਨ ਲੋਕ ਮੰਨਦੇ ਹਨ ਤੇ ਕਈ ਚੌਦਾਂ ਲੋਕ ਮੰਨੀ ਬੈਠੇ ਹਨ, ਇਸ ਬਾਰੇ ਗੁਰਮਤਿ ਦੀ ਕੀ ਵੀਚਾਰ ਹੈ ?

**ਉੱਤਰ :** **ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**
**ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥**
**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**
**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ (ਪੰਨਾ ੫)**

**ਭਾਵਾਰਥ :** ਸਾਰੇ ਬੇਦ ਇਕ ਜ਼ਬਾਨ ਹੋ ਕੇ ਇਹੋ ਗੱਲ ਆਖਦੇ ਹਨ, ਕਿ ਪਾਤਾਲਾਂ ਦੇ ਹੇਠ ਲੱਖਾਂ ਪਤਾਲ ਹਨ, ਅਤੇ ਅਕਾਸ਼ਾਂ ਦੇ ਉਤੇ ਹੋਰ ਲੱਖਾਂ ਅਕਾਸ਼ ਹਨ, ਬੇਅੰਤ ਰਿਸ਼ੀ ਮੁਨੀ ਇਨ੍ਹਾਂ ਦੇ ਅਖ਼ੀਰਲੇ ਬੰਨਿਆਂ ਨੂੰ ਭਾਲਦੇ ਥੱਕ ਗਏ ਹਨ, ਪਰ ਲੱਭ ਨਹੀਂ ਸਕੇ, ਪੱਛਮੀ ਅਠਾਰਾਂ ਹਜ਼ਾਰ ਕਤੇਬਾਂ, ਜਾਂ ਅਠਾਰਾਂ ਹਜ਼ਾਰ ਮੁਸਲਮਾਨਾਂ ਦੇ ਆਲਮ ਇਸ ਸੱਚ ਵਲ ਹੀ ਇਸ਼ਾਰਾ ਕਰਦੇ ਹਨ, ਕਿ ਸੱਚੀ ਗੱਲ ਏਹੋ ਹੈ ਕਿ ਨਿਰੰਕਾਰ ਦੀਆਂ ਸਿਫ਼ਤਾਂ ਦੀ ਗਿਣਤੀ ਤਦ ਹੀ ਕੀਤੀ ਜਾ ਸਕਦੀ ਹੈ ਜੇਕਰ ਉਸਦਾ ਲੇਖਾ ਹੋ ਸਕੇ। ਸੋ ਪ੍ਰਮੇਸ਼ਰ ਦਾ ਲੇਖਾ ਕਰਨ ਵਾਲੇ ਮਨੁੱਖ ਅਸਫਲ ਰਹਿੰਦੇ ਹਨ ਭਾਵ ਉਹ ਮੁੱਕ ਜਾਂਦੇ ਹਨ। ਜਿਸ ਅਕਾਲ ਪੁਰਖ ਦੀ ਸਾਰੇ ਜਗਤ ਵਿਚ ਵਡਿਆਈ ਹੋ ਰਹੀ ਹੈ, ਉਹ ਕਿੱਡਾ ਵੱਡਾ ਹੈ, ਇਹ ਉਹ ਆਪ ਹੀ ਜਾਣਦਾ ਹੈ।

**ਪ੍ਰਸ਼ਨ ੨੧ ਜੋਗ :** ਗੁਰਮਤਿ ਅਨੁਸਾਰ ਸਿਖ ਕਿਹਾ ਜੋਗ ਧਾਰਨ ਕਰੇ ?

**ਉੱਤਰ :** **ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥ (ਪੰਨਾ ੬)**

**ਭਾਵਾਰਥ :** ਜੋ ਸੰਤੋਖ ਤੇ ਵੈਰਾਗ ਧਾਰਨ ਕਰਨ ਰੂਪ ਦੋ ਮੁੰਦਰਾਂ ਪਾਉਂਦਾ ਹੈ, ਲੋਕ ਪ੍ਰਲੋਕ ਵਿਚ ਆਪਣੀ ਇੱਜ਼ਤ ਰੂਪ ਜਿਸਨੇ ਝੋਲੀ ਧਾਰਨ ਕੀਤੀ ਹੈ, ਸਰੀਰ ਉਤੇ ਸੁਆਹ ਮਲਣ ਦੀ ਥਾਂ ਜੋ ਨਿਰੰਕਾਰ ਦਾ ਨਾਮ ਆਪਣੇ ਮਨ ਵਿਚ ਵਸਾਉਂਦਾ ਹੈ, ਇਸ ਕਾਇਆਂ ਨੂੰ ਜੋ ਕਾਲ ਵਲੋਂ ਕੁਆਰੀ ਰੱਖਦਾ ਹੈ, ਭਾਵ ਕਾਲ ਦੇ ਅਧੀਨ ਨਹੀਂ ਹੋਣ ਦੇਣਾ ਇਹ ਜਿਸਨੇ ਕਫਨੀ ਪਾਈ ਹੈ, ਜੋ ਗੁਰੂ ਨੇ ਨਾਮ ਦੀ ਪ੍ਰਾਪਤੀ ਦੀਆਂ ਜੁਗਤੀਆਂ ਦੱਸੀਆਂ ਹਨ, ਇਹ ਜਿਸਨੇ ਡੰਡਾ ਧਾਰਨ ਕੀਤਾ ਹੈ, ਇਹ ਉਪ੍ਰੋਕਤ ਜੋਗ ਦੇ ਅੰਤ੍ਰੀਵ ਚਿੰਨ੍ਹ ਧਾਰਨ ਕਰਨ ਵਾਲਾ ਅਸਲ ਜੋਗੀ ਹੈ, ਉਸਦੀ ਹੀ ਸੰਸਾਰ ਅੰਦਰ ਪ੍ਰਤੀਤ ਹੁੰਦੀ ਹੈ।

**ਪ੍ਰਸ਼ਨ ੨੨ ਨਾਮ :** ਪ੍ਰਮੇਸ਼ਰ ਦੀ ਪ੍ਰਾਪਤੀ ਕਰਨ ਵਾਲੇ ਪ੍ਰੇਮੀ ਦੇ ਮਨ ਅੰਦਰ ਸਿਮਰਨ ਕਰਨ ਦਾ ਕਿਤਨਾ ਕੁ ਉਤਸ਼ਾਹ ਹੁੰਦਾ ਹੈ ?

**ਉੱਤਰ :** **ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**
**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥ (ਪੰਨਾ ੭)**

**ਭਾਵਾਰਥ :** ਜੇ ਮੇਰੀਆਂ ਇਕ ਜੀਭ ਤੋਂ ਲੱਖਾਂ ਹੀ ਜ਼ਬਾਨਾਂ ਹੋ ਜਾਣ, ਫਿਰ ਉਸ ਲੱਖਾਂ ਜ਼ਬਾਨਾਂ ਤੋਂ ਅੱਗੇ ਇਕ ਇਕ ਜ਼ਬਾਨ ਦੀ ਵੀਹ ਵੀਹ ਲੱਖਾਂ ਜ਼ਬਾਨ ਬਣ ਜਾਵੇ।

'ਕੁਲ ਜ਼ਬਾਨ ਦੋ ਖਰਬ ਬਣੀ; ਜਿਨ੍ਹਾਂ ਨਾਲ ਕੀਤਾ ਜਾਪ ਵੀਹ ਪਦਮ ਬਣਿਆ।' ਫਿਰ ਮੈਂ ਇਕ ਇਕ ਜ਼ਬਾਨ ਨਾਲ ਲੱਖ ਲੱਖ ਵਾਰ ਉਸ ਪ੍ਰਮੇਸ਼ਰ ਦਾ ਨਾਮ ਆਖਦਾ ਰਵ੍ਹਾਂ, ਉਸ ਦਾਤਾਰ ਦੇ ਸਰੂਪ ਰੂਪੀ ਦਰਬਾਰ ਤਕ ਪਹੁੰਚਣ ਲਈ ਪਉੜੀਆਂ ਹਨ ਜੋ ਆਪਾ ਭਾਵ ਤਿਆਗ ਕੇ ਹੀ ਚੜ੍ਹੀਆਂ ਜਾਂਦੀਆਂ ਹਨ, ਪਰ ਉਪ੍ਰੋਕਤ ਦੱਸਿਆ ਅਭਿਆਸ ਦਾ ਰਸਤਾ ਸਭਨਾਂ ਤੋਂ ਸੁਖਾਲਾ ਅਤੇ ਸ਼ਿਰੋਮਣੀ ਹੈ। ਇਸ ਰਸਤੇ ਚੜ੍ਹਨ ਵਾਲਾ ਪ੍ਰੇਮੀ ਇਕ ਈਸ਼ਵਰ ਦਾ ਸਰੂਪ ਹੀ ਬਣ ਜਾਂਦਾ ਹੈ।

***ਪ੍ਰਸ਼ਨ ੨੩ ਜ਼ੋਰ :*** ਕੀ ਸੰਸਾਰ ਅੰਦਰ ਕਿਸੇ ਵਿਚ ਸਦਾ ਜੀਊਂਦੇ ਰਹਿਣ ਦਾ ਜਾਂ ਆਪਣੇ ਕਿਸੇ ਯਤਨ ਨਾਲ ਮਰਨ ਦਾ ਵੀ ਜ਼ੋਰ ਹੈ ?

***ਉੱਤਰ:*** **ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ (ਪੰਨਾ ੭)**

***ਭਾਵਾਰਥ :*** ਮਨੁੱਖ ਅੰਦਰ ਦੁਨੀਆਂ ਵਿਚ ਸਦਾ ਜੀਊਂਦੇ ਰਹਿਣ ਦਾ ਭੀ ਜ਼ੋਰ ਨਹੀਂ ਹੈ। ਭਾਵ ਮਨੁੱਖ ਜੀਊਂਦੇ ਰਹਿਣ ਦੇ ਅਨੇਕਾਂ ਯਤਨ ਕਰਨ ਨਾਲ ਭੀ ਜੀਊਂਦਾ ਨਹੀਂ ਰਹਿ ਸਕਦਾ ਅਤੇ ਨਾ ਹੀ ਮਨੁੱਖ ਵਿਚ ਮਰਨ ਦਾ ਜ਼ੋਰ ਹੈ। ਭਾਵ ਮਨੁੱਖ ਅਨੇਕਾਂ ਮਰਨ ਦੇ ਸਾਧਨ ਕਰਕੇ ਵੀ ਮਰ ਨਹੀਂ ਸਕਦਾ।

# ਸ੍ਰੀ ਰਾਗੁ

***ਪ੍ਰਸ਼ਨ ੨੪ ਪਦਾਰਥ ਤੇ ਵਿਛੋੜਾ :*** ਬਹੁਤੇ ਪਦਾਰਥਾਂ ਵਿਚ ਕਿਸ ਚੀਜ਼ ਦਾ ਡਰ ਹੁੰਦਾ ਹੈ ?

***ਉੱਤਰ:*** **ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥**
**ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ (ਪੰਨਾ ੧੪)**

***ਭਾਵਾਰਥ :*** ਵਾਹਿਗੁਰੂ ਜੀ ਨੇ ਮੋਤੀਆਂ ਦੇ ਬਣੇ ਹੋਏ ਮੰਦਰ ਬਖ਼ਸ਼ੇ ਹਨ, ਜੋ ਰਤਨਾਂ ਨਾਲ ਜੜੇ ਤੇ ਕਸਤੂਰੀ, ਕੇਸਰ, ਚੰਦਨ ਆਦਿਕ ਸੁਗੰਧੀਆਂ ਨਾਲ ਸੁਗੰਧਤ ਕੀਤੇ ਹੋਣ, ਤੂੰ ਮਤਾਂ ਇਨ੍ਹਾਂ ਨੂੰ ਵੇਖ ਕੇ ਭੁਲ ਜਾਵੇਂ। ਪ੍ਰਭੂ ਦੇ ਚਰਨਾਂ ਵਿਚ ਅਰਦਾਸ ਹੈ ਕਿ ਹੇ ਵਾਹਿਗੁਰੂ ਮੈਂ ਇਨ੍ਹਾਂ ਮੰਦਰਾਂ ਵਿਚ ਵਸਦਾ ਹੋਇਆ ਹਮੇਸ਼ਾਂ ਤੇਰਾ ਹੀ ਸ਼ੁਕਰਾਨਾ ਕਰਦਾ ਰਵ੍ਹਾਂ।

***ਪ੍ਰਸ਼ਨ ੨੫ ਸਾਡੇ ਕੰਮ :*** ਅਸੀਂ ਕੈਸੇ ਕਰਮ ਕਰਦੇ ਹਾਂ ?

***ਉੱਤਰ:*** **ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥**
**ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥**
**ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥ (ਪੰਨਾ ੧੫)**

***ਭਾਵਾਰਥ :*** ਮਨੁੱਖ ਦੇ ਤਪ ਰਹੇ ਮਨ ਨੂੰ ਇਸ ਕਰਕੇ ਸ਼ਾਂਤੀ ਨਹੀਂ ਆਉਂਦੀ ਕਿਉਂਕਿ ਇਸ ਦੀਆਂ ਕਰਤੂਤਾਂ ਨੀਵੀਆਂ ਹਨ।

ਜਿਵੇਂ ਖਾਣ ਦਾ ਲਾਲਚ ਮਨੁੱਖ ਅੰਦਰ ਕੁੱਤਾ ਹੈ, ਜੋ ਹਰ ਵਕਤ ਖਾਣ ਨੂੰ ਮੰਗਦਾ ਹੈ, ਇਹੀ ਇਕ ਇਸਦਾ ਭਉਕਣਾ ਹੈ।

ਝੂਠ ਬੋਲਣ ਦੀ ਆਦਤ ਵਾਲਾ ਹੀ ਚੂਹੜਾ ਹੈ, ਜਿਸਨੇ ਜੀਵ ਨੂੰ ਬਹੁਤਾ ਹੀ ਨੀਵਾਂ ਕਰ ਦਿੱਤਾ ਹੈ।

ਦੂਜਿਆਂ ਨੂੰ ਠੱਗ ਕੇ ਖਾਣਾ ਮੁਰਦਾਰ ਹੈ, ਜੋ ਜੀਵ ਦੇ ਅੰਦਰ ਆਪਣੇ ਸੁਆਰਥ ਸੁਧੀ ਦੀ ਬਦਬੂ ਵਧਾ ਰਿਹਾ ਹੈ।

ਪਰਾਈ ਨਿੰਦਾ ਇਸ ਦੇ ਮੂੰਹ ਵਿਚ ਨਿਰੀ ਹੀ ਮੈਲ ਹੈ ਅਤੇ ਕ੍ਰੋਧ ਇਸ ਦੇ ਅੰਦਰ ਅੱਗ ਰੂਪ ਚੰਡਾਲ ਬਣੀ ਬੈਠਾ ਹੈ ਅਤੇ ਇਹ ਆਪਣੇ ਆਪ ਦੀ ਸਲਾਹੁਤਾ ਹੀ ਹਮੇਸ਼ਾਂ ਚਾਹੁੰਦਾ ਹੈ।

ਇਤਿਆਦਿ ਇਸ ਜੀਵ ਨੂੰ ਕਈ ਤਰ੍ਹਾਂ ਦੇ ਚਸਕੇ ਹਨ, ਜਿਸ ਕਰਕੇ ਇਸ ਮਨੁੱਖ ਦੇ ਅੰਦਰ ਨਾਮ ਦਾ ਨਿਵਾਸ ਨਹੀਂ ਹੁੰਦਾ।

***ਪ੍ਰਸ਼ਨ ੨੬ ਨਾਮ ਲਈ ਥਾਂ ਨਹੀਂ***: ਸਾਡੇ ਹਿਰਦੇ 'ਚ ਨਾਮ ਕਿਉਂ ਨਹੀਂ ਵਸਦਾ ?

***ਉੱਤਰ:*** **ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥**
**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥**
**ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ॥ (ਪੰਨਾ ੧੫)**

***ਭਾਵਾਰਥ:*** ਇਸ ਲਈ ਕਿ ਮਨੁੱਖ ਦੇ ਹਿਰਦੇ ਅੰਦਰ ਸੋਨਾ ਚਾਂਦੀ ਇਕੱਠਾ ਕਰਨ ਦਾ ਚਸਕਾ ਹੈ। ਕਾਮ ਦਾ ਰਸ ਹੈ, ਸੁਗੰਧੀਆਂ ਦੀ ਲਗਨ, ਘੋੜਿਆਂ ਦੀ ਸਵਾਰੀ ਕਰਨ ਦਾ ਸ਼ੌਕ, ਨਰਮ ਨਰਮ ਸੇਜਾ ਤੇ ਸੌਣ ਦੀ ਇੱਛਾ, ਚੰਗੇ ਮਹਿਲ ਮਾੜੀਆਂ ਵਿਚ ਵੱਸਣ ਦੀ ਆਸ, ਮਿਠੇ ਪਦਾਰਥ ਤੇ ਮਾਸ ਖਾਣ ਦਾ ਚਸਕਾ ਹੈ। ਜਿਸ ਮਨੁੱਖ ਦੇ ਸਰੀਰ ਨੂੰ ਇਤਨੇ ਰਸ ਲਗੇ ਹੋਣ ਉਸਦੇ ਹਿਰਦੇ ਅੰਦਰ ਨਾਮ ਦਾ ਨਿਵਾਸ ਕਿਵੇਂ ਹੋ ਸਕਦਾ ਹੈ, ਸੋ ਇਨ੍ਹਾਂ ਰਸਾਂ ਤੋਂ ਉਪਰ ਉਠਣ ਵਾਲੇ ਨੂੰ ਹੀ ਨਾਮ ਰਸ ਪ੍ਰਾਪਤ ਹੋ ਸਕਦਾ ਹੈ।

***ਪ੍ਰਸ਼ਨ ੨੭ ਖ਼ੁਸ਼ੀ:*** ਖਾਣ, ਪਹਿਨਣ, ਸਵਾਰੀ ਕਰਨ ਤੇ ਸੌਣ ਨਾਲ ਪੂਰੀ ਖ਼ੁਸ਼ੀ ਕਿਉਂ ਨਹੀਂ ਮਿਲਦੀ ?

***ਉੱਤਰ:*** **ਬਾਬਾ ਹੋਰੁ ਖਾਣਾ ਖੁਸੀ ਖੁਆਰੁ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥....**
**ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥**
**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥.....**
**ਬਾਬਾ ਹੋਰੁ ਚੜਣਾ ਖੁਸੀ ਖੁਆਰੁ॥**
**ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥.....**
**ਬਾਬਾ ਹੋਰੁ ਸਉਣਾ ਖੁਸੀ ਖੁਆਰੁ॥**
**ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ (ਪੰਨਾ ੧੬)**

***ਭਾਵਾਰਥ:*** ਚੰਗੇ ਤੇ ਬਹੁਤੇ ਪਦਾਰਥਾਂ ਦੇ ਖਾਣ ਨਾਲ ਸਰੀਰ ਰੋਗੀ ਹੋ ਜਾਂਦਾ ਹੈ ਅਤੇ ਮਨ ਵਿਚ ਭੀ ਕਈ ਮੰਦੇ ਖ਼ਿਆਲ ਪੈਦਾ ਹੋ ਜਾਂਦੇ ਹਨ।

ਬਹੁਤੇ ਸੁਹਣੇ ਬਸਤ੍ਰਾਂ ਦੇ ਪਹਿਨਣ ਨਾਲ ਸਰੀਰ ਦੁਖੀ ਹੁੰਦਾ ਹੈ ਅਤੇ ਮਨ ਵਿਚ ਭੀ ਭੈੜੇ ਖ਼ਿਆਲ ਤੁਰ ਪੈਂਦੇ ਹਨ।

ਸ਼ਾਹੀ ਘੋੜਾ ਸਵਾਰੀ ਕਰਨ ਨਾਲ ਸਰੀਰ ਔਖਾ ਹੁੰਦਾ ਹੈ ਅਤੇ ਮਨ ਵਿਚ ਭੀ ਹੰਕਾਰ ਆਦਿਕ ਕਈ ਵਿਕਾਰ ਪੈਦਾ ਹੁੰਦੇ ਹਨ।

ਸੁਖਦਾਇਕ ਸੁੰਦਰ ਮੰਦਰਾਂ ਵਿਚ ਸੁੰਦਰ ਸੇਜਾਂ ਪਰ ਸੌਣ ਨਾਲ ਸਰੀਰ ਨੂੰ ਦੁਖ ਤੇ ਮਨ ਵਿਚ ਕਈ ਤਰ੍ਹਾਂ ਦੇ ਵਿਕਾਰ ਪੈਦਾ ਹੋ ਜਾਂਦੇ ਹਨ।

ਇਹ ਸਾਰੀ ਖ਼ੁਸ਼ੀ ਨਾਮੁ ਤੋਂ ਬਗ਼ੈਰ ਮਨੁੱਖ ਨੂੰ ਖ਼ੁਆਰ ਕਰਨ ਵਾਲੀ ਹੈ। ਭਾਵ ਪਦਾਰਥਾਂ ਦੇ ਖਾਣ ਪੀਣ ਦੀ ਖ਼ੁਸ਼ੀ ਮਨੁੱਖ ਨੂੰ ਸਦਾ ਖ਼ੁਸ਼ ਨਹੀਂ ਰਖਦੀ। ਅੰਤ ਨੂੰ ਇਹ ਸਾਰੀ ਖ਼ੁਸ਼ੀ ਦੁਖ ਵਿਚ ਪਲਟ ਜਾਂਦੀ ਹੈ।

***ਪ੍ਰਸ਼ਨ ੨੮ ਦਰਗਾਹ ਵਿਚ ਪਤ:*** ਕੀ ਸੰਸਾਰ ਦਾ ਸਤਿਕਾਰਿਆ ਦਰਗਾਹ ਵਿਚ ਭੀ ਮਾਣ ਪਾਉਂਦਾ ਹੈ ?

***ਉੱਤਰ:*** **ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥**
**ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ॥**
**ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥ (ਪੰਨਾ ੧੭)**

***ਭਾਵਾਰਥ:*** ਜੇ ਕਿਸੇ ਮਨੁੱਖ ਨੂੰ ਹਿੰਦੂ ਲੋਕ ਗੁਰੂ ਜਾਣ ਕੇ ਪੂਜਾ ਕਰਦੇ ਹੋਣ, ਅਤੇ ਮੁਸਲਮਾਨ ਉਸਨੂੰ ਪੀਰ

ਜਾਣ ਕੇ ਮਾਨਤਾ ਕਰਨ, ਤੇ ਸਾਰਾ ਸੰਸਾਰ ਹੀ ਜਿਸਨੂੰ ਸਤਿਕਾਰ ਨਾਲ ਆ ਕੇ ਮਿਲਦਾ ਹੋਵੇ, ਉਸ ਨੇ ਆਪਣਾ ਨਾਮ (ਗਟਾ ਟੋਪ ਘੰਟਾਰ ਨਾਥ) ਭੀ ਵੱਡਾ ਰਖਾ ਲਿਆ ਹੋਵੇ, ਭਾਵੇਂ ਉਹ ਸਿੱਧਾਂ ਦੀ ਗਿਣਤੀ ਵਿਚ ਗਿਣਿਆ ਜਾਵੇ, ਇਸ ਸੰਸਾਰ ਅੰਦਰ ਇਤਨੀ ਮਾਨ ਪ੍ਰਤਿਸ਼ਟਾ ਕਰਵਾਉਣ ਵਾਲਾ ਭੀ ਭਾਵੇਂ ਹੋਵੇ, ਪਰ ਜੇ ਵਾਹਿਗੁਰੂ ਜੀ ਦੇ ਦਰ ਵਿਚ ਉਸਦੀ ਇੱਜ਼ਤ ਨਹੀਂ ਤਾਂ ਇਹ ਸੰਸਾਰ ਦੀ ਪੂਜਾ ਉਸਨੂੰ ਰੱਬ ਦੇ ਦਰਬਾਰ ਵਿਚ ਖ਼ੁਆਰ ਕਰੇਗੀ।

***ਪ੍ਰਸ਼ਨ ੨੯ ਸਾਧਨ ਤੇ ਭਾ ਜਾਣਾ :*** ਕੀ ਪ੍ਰਾਣਾਯਾਮ ਤੇ ਚੌਰਾਸੀ ਆਸਨ ਆਦਿਕ ਸਾਧਨ ਕਰਨੇ ਯੋਗ ਹਨ ?

*ਉੱਤਰ:* **ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥**
**ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ॥**
**ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥ (ਪੰਨਾ ੧੯)**

***ਭਾਵਾਰਥ :*** ਜਿਵੇਂ ਕਿਸੇ ਇਸਤ੍ਰੀ ਨੇ ਆਪਣੇ ਪਤੀ ਨੂੰ ਪ੍ਰਸੰਨ ਕਰਨ ਲਈ ਆਪਣੇ ਸਰੀਰਕ ਸ਼ਿੰਗਾਰ ਵਾਸਤੇ ਚੰਦਨ ਮੁਲ ਮੰਗਵਾਇਆ, ਕੇਸਾਂ ਦੇ ਚੀਰ ਸੁੰਦਰ ਬਣਾਣ ਲਈ ਕੇਸਰ ਤੇ ਸੰਧੂਰ ਭੀ ਮੰਗਵਾਇਆ, ਅਤਰ ਤੇ ਚੰਦਨ ਤੇ ਹੋਰ ਸੁਗੰਧੀਆਂ ਮੰਗਾਈਆਂ। ਪਾਨ ਮੰਗਾਏ, ਕਪੂਰ ਮੰਗਾਇਆ।

ਪਰ ਜੇ ਉਹ ਇਸਤ੍ਰੀ ਫਿਰ ਭੀ ਪਤੀ ਨੂੰ ਚੰਗੀ ਨਾ ਲੱਗੇ ਤਾਂ ਜਾਣੋ ਉਸ ਦੇ ਵਿਖਾਵੇ ਦੇ ਸਾਰੇ ਉੱਦਮ ਕੀਤੇ ਬੇਅਰਥ ਹੋ ਜਾਂਦੇ ਹਨ।

ਇਸੀ ਤਰ੍ਹਾਂ ਜੇ ਕਿਸੇ ਨੇ ਚੌਰਾਸੀ ਆਸਣ ਸਿਖਣ ਰੂਪ ਚੰਦਨ, ਚਰਚਾ ਵਾਰਤਾ ਕਰਨ ਰੂਪ ਕੇਸਰ, ਉੱਜਲ ਭੇਖ ਕਰਨ ਰੂਪ ਸੰਧੂਰ ਪ੍ਰਾਪਤ ਕਰ ਲਿਆ, ਜਟਾਂ ਵਧਾਉਣ ਰੂਪ ਮਾਂਗ ਸਵਾਰ ਲਈ ਪ੍ਰਾਣਾਯਾਮ ਕਰਕੇ ਯੋਗਾ ਅਨੰਦ ਦਾ ਰਸ ਚੁਆਨ ਰੂਪ ਅਤਰ ਭੀ ਲਾ ਲਿਆ, ਸੁਰਤੀਆਂ ਦੇ ਅਰਥ ਕਰਨ ਰੂਪ ਪਾਨ ਭੀ ਚਬ ਲਏ ਅਤੇ ਦਿਖਾਵੇ ਦੀ ਭਗਤੀ ਕਰਨ ਰੂਪ ਕਪੂਰ ਭੀ ਪ੍ਰਾਪਤ ਕਰ ਲਿਆ। ਇਹ ਸਭ ਕੁਝ ਕਰਦਿਆਂ ਜੇ ਜੀਵ ਦਾ ਵਾਹਿਗੁਰੂ ਪਤੀ ਨਾਲ ਮਿਲਾਪ ਨਹੀਂ ਹੋਇਆ ਤਾਂ ਉਸ ਦੇ ਸਾਰੇ ਕਰਮ ਝੂਠੇ ਤੇ ਪਖੰਡ ਰੂਪ ਹਨ।

***ਪ੍ਰਸ਼ਨ ੩੦ ਜੰਮਣ ਮਰਨ ਦਾ ਚੱਕਰ :*** ਜਨਮ ਮਰਨ ਦਾ ਅਧਾਰ ਕੌਣ ਹੈ ?

*ਉੱਤਰ:* **ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ॥**
**ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥ (ਪੰਨਾ ੨੦)**

***ਭਾਵਾਰਥ :*** ਜਿਵੇਂ ਜੰਗਲ ਨੂੰ ਅੱਗ ਲੱਗੀ ਹੋਵੇ, ਉਸਦੇ ਅੱਗੇ ਵੱਡੇ ਵੱਡੇ ਰੁਖ ਸੜਦੇ ਚਲੇ ਜਾਂਦੇ ਹਨ ਅਤੇ ਪਿਛੇ ਪਿਛੇ ਨਵੇਂ ਕੋਮਲ ਬੂਟੇ ਉਗਦੇ ਹਨ।

ਤਿਵੇਂ ਜਦੋਂ ਸਾਹਮਣੇ ਮਸਾਣਾਂ ਵਲ ਨਿਗ੍ਹਾ ਮਾਰ ਕੇ ਤਕੀਏ ਤਾਂ ਮਸਾਣਾਂ ਦੀ ਅੱਗ ਬਲ ਰਹੀ ਹੈ, ਜਿਸ ਵਿਚ ਅਨੇਕਾਂ ਜੀਵ ਸੜ ਰਹੇ ਹਨ ਅਤੇ ਪਿਛੇ ਪਿਛੇ ਨਵੇਂ ਕੋਮਲ ਬਾਲ ਹੋਰ ਪੈਦਾ ਹੁੰਦੇ ਚਲੇ ਜਾ ਰਹੇ ਹਨ।

ਅਰਥਾਤ ਜਗਤ ਰੂਪ ਜੰਗਲ ਇਕ ਪਾਸੇ ਮਰ ਰਿਹਾ ਹੈ ਅਤੇ ਦੂਜੇ ਪਾਸੇ ਜਲ ਰਿਹਾ ਹੈ।

***ਪ੍ਰਸ਼ਨ ੩੧ ਤ੍ਰਿਪਤੀ :*** ਕੀ ਸਿਆਣਪ ਅਤੇ ਦੋਸਤੀ ਨਾਲੋਂ ਸੰਗਤ ਅਤੇ ਨਾਮ ਵੱਡਾ ਨਹੀਂ ?

*ਉੱਤਰ:* **ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥**
**ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ॥ (ਪੰਨਾ ੨੦)**

***ਭਾਵਾਰਥ :*** ਕਿਸੇ ਆਦਮੀ ਪਾਸ ਭਾਵੇਂ ਲੱਖਾਂ ਹੀ ਸਿਆਣਪਾਂ ਕਿਉਂ ਨਾ ਹੋਣ ਅਤੇ ਲੱਖਾਂ ਪੁਰਸ਼ਾਂ ਨਾਲ ਪ੍ਰੀਤ ਤੇ ਮਿਲਾਪ ਭੀ ਕਰ ਲਵੇ ਤਾਂ ਭੀ ਉਸਨੂੰ ਸਾਧ ਸੰਗਤ ਦੇ ਨਾਮ ਤੋਂ ਬਿਨਾਂ ਤ੍ਰਿਪਤੀ ਨਹੀਂ ਆਵੇਗੀ।

***ਪ੍ਰਸ਼ਨ ੩੨ ਚਕਰਵਰਤੀ :*** ਕੀ ਭਰਮ ਦੀ ਅੱਗ ਚਕਰਵਰਤੀ ਬਣਨ ਨਾਲ ਦੂਰ ਹੋ ਸਕਦੀ ਹੈ ?

***ਉੱਤਰ:*** **ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ॥**
**ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥ (ਪੰਨਾ ੨੨)**

***ਭਾਵਾਰਥ :*** ਗੁਰੂ ਦੀ ਸ਼ਰਨ ਛੱਡ ਕੇ ਜੇ ਨਿਗੁਰਾ ਮਨੁੱਖ ਸੰਨਿਆਸ ਧਾਰ ਕੇ ਦੇਸਾਂ ਪ੍ਰਦੇਸਾਂ ਵਿਚ ਭਉਂਦਾ ਫਿਰੇ, ਇਸ ਤਰ੍ਹਾਂ ਥਾਂ ਥਾਂ ਭਉਣ ਨਾਲ ਤ੍ਰਿਸ਼ਨਾ ਦੀ ਅੱਗ ਨਹੀਂ ਬੁਝ ਸਕਦੀ ਅਤੇ ਨਾ ਹੀ ਅੰਦਰੋਂ ਵਿਕਾਰਾਂ ਦੀ ਮੈਲ ਲਹਿੰਦੀ ਹੈ। ਸੋ ਅਜਿਹਾ ਜੀਵਨ ਤੇ ਅਜਿਹਾ ਭੇਖ ਫਿਟਕਾਰਾਂ ਯੋਗ ਹੈ।

***ਪ੍ਰਸ਼ਨ ੩੩ ਪਰਲੋਕ :*** ਇਸ ਲੋਕ ਵਿਚ ਸ਼ੁਭ ਗੁਣਾਂ ਤੋਂ ਸਖਣੇ ਰਹਿਣ ਵਾਲਿਆਂ ਦੀ ਪਰਲੋਕ ਵਿਚ ਗਿਆਂ ਕੀ ਦਸ਼ਾ ਹੋਵੇਗੀ ?

***ਉੱਤਰ:*** **ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥**
**ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥ (ਪੰਨਾ ੨੩)**

***ਭਾਵਾਰਥ :*** ਜਿਵੇਂ ਇਕ ਲੜਕੀ ਪੇਕੇ ਘਰ ਵਿਚ ਆਪਣਾ ਹਮੇਸ਼ਾਂ ਲਈ ਰਹਿਣਾ ਸਮਝ ਕੇ ਬੇ-ਫ਼ਿਕਰੀ ਦੀ ਨੀਂਦ ਸੌਂ ਰਹੇ। ਸਹੁਰੇ ਘਰ ਸੁਖੀ ਵੱਸਣ ਲਈ ਉਸਨੇ ਕੋਈ ਚੰਗਾ ਚੱਜ ਅਚਾਰ ਨਹੀਂ ਸਿਖਿਆ ਤਾਂ ਜਾਣੋਂ ਉਸ ਨੂੰ ਇਕ ਤਰ੍ਹਾਂ ਦੀ ਸੰਨ੍ਹ ਲੱਗੀ ਹੋਈ ਹੈ, ਉਹ ਲੜਕੀ ਸਹੁਰੇ ਘਰ ਵਿਚ ਸਦਾ ਹੀ ਦੁਖੀ ਰਹਿੰਦੀ ਹੈ।

ਤਿਵੇਂ ਹੀ ਉਸਨੇ ਮਨੁੱਖੀ ਸਵਾਸ ਜੋ ਗੁਣਾਂ ਦੇ ਖ਼ਜ਼ਾਨੇ ਸਨ, ਗਵਾ ਲਏ ਹਨ ਤੇ ਮਾੜੀਆਂ ਆਦਤਾਂ ਤੋਂ ਬਣੇ ਔਗੁਣਾਂ ਦੇ ਸੰਸਕਾਰ ਪੰਡਾਂ ਬੰਨ੍ਹ ਕੇ ਚੁਕ ਲਏ ਹਨ।

***ਪ੍ਰਸ਼ਨ ੩੪ ਡੱਡੂ ਮਨ :*** ਇਹ ਮਨ, ਗੁਰੂ ਦਾ ਸ਼ੁਭ ਉਪਦੇਸ਼ ਹਮੇਸ਼ਾਂ ਸੁਣਦਾ ਹੋਇਆ ਭੀ, ਧਾਰਨ ਕਿਉਂ ਨਹੀਂ ਕਰਦਾ ?

***ਉੱਤਰ:*** **ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ ॥**
**ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ ॥ (ਪੰਨਾ ੨੪)**

***ਭਾਵਾਰਥ:*** ਸਰੀਰ ਇਕ ਛੱਪੜ ਹੈ ਜਿਸ ਵਿਚ ਤ੍ਰਿਸ਼ਨਾ ਦਾ ਪਾਣੀ ਤੇ ਵਿਕਾਰਾਂ ਰੂਪ ਚਿੱਕੜ ਹੈ, ਇਹ ਮਨ ਉਸ ਵਿਕਾਰਾਂ ਰੂਪ ਚਿੱਕੜ ਵਿਚ ਡੱਡੂ ਬਣ ਕੇ ਰਹਿੰਦਾ ਹੈ, ਇਸ ਮਨ ਡੱਡੂ ਨੂੰ ਹਿਰਦੇ ਅੰਦਰ ਵਸ ਰਹੇ 'ਕੌਲ-ਫੁਲ-ਪ੍ਰਭੂ' ਦੀ ਸੂਝ ਨਹੀਂ ਆ ਸਕੀ ਭਾਵੇਂ ਗੁਰੂ ਰੂਪ ਭਉਰੇ ਸਦਾ ਹੀ ਸਿਮਰਨ ਦਾ ਉਪਦੇਸ਼ ਦਿੰਦੇ ਹਨ, ਪਰ ਡੱਡੂ ਮਨ ਉਸ ਉਪਦੇਸ਼ ਨੂੰ ਨਹੀਂ ਸਮਝਦਾ, ਕਿਉਂਕਿ ਇਸ ਮਨ ਨੂੰ ਅਜਿਹੀ ਸਮਝ ਹੀ ਨਹੀਂ ਹੈ। ਇਸ ਲਈ ਇਹ ਮਨ ਮਾਇਆ ਦੇ ਮੋਹ ਦੀ ਮਗਨਤਾ ਵਿਚ ਮਗਨ ਹੋਇਆ ਗੁਰੂ ਦੇ ਸ਼ੁਭ ਉਪਦੇਸ਼ ਨੂੰ ਹਮੇਸ਼ਾਂ ਸੁਣਦਾ ਹੋਇਆ ਭੀ ਖ਼ਾਲੀ ਰਹਿ ਜਾਂਦਾ ਹੈ।

**ਸਿਰੀ ਰਾਗੁ ਮਹਲਾ ੩ ॥**

***ਪ੍ਰਸ਼ਨ ੩੫ ਭੋਗ :*** ਕੀ ਗੁਰੂ ਤੋਂ ਬਿਨਾਂ ਭੋਗ ਨਾਲ ਸੁਖ ਮਿਲਦਾ ਹੈ ?

***ਉੱਤਰ:*** **ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥**
**ਬਿਨੁ ਸਤਿਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ ॥ (ਪੰਨਾ ੨੬)**

***ਭਾਵਾਰਥ :*** ਕਾਮ ਵਾਸ਼ਨਾ ਪੂਰੀ ਕਰਨ ਲਈ ਜੇ ਕੋਈ ਲੱਖਾਂ ਇਸਤਰੀਆਂ ਨਾਲ ਭੋਗ ਵੀ ਕਰ ਲਵੇ ਅਤੇ ਨਵਾਂ ਖੰਡਾਂ ਦਾ ਰਾਜ ਭੀ ਕਰਦਾ ਹੋਵੇ, ਤਾਂ ਭੀ ਸਤਿਗੁਰਾਂ ਦੀ ਸ਼ਰਨ ਪਏ ਤੋਂ ਬਿਨਾਂ ਸੁਖ ਨਹੀਂ ਪਾ ਸਕੇਗਾ, ਭੋਗੀ ਮੁੜ ਮੁੜ ਜੂਨਾਂ ਵਿਚ ਹੀ ਆਉਂਦਾ ਜਾਂਦਾ ਰਹੇਗਾ।

***ਪ੍ਰਸ਼ਨ ੩੬ ਸਾਧੂ ਲਖਣ :*** ਸਾਧੂ ਅਤੇ ਵੈਰਾਗੀ ਦੀਆਂ ਕੀ ਨਿਸ਼ਾਨੀਆਂ ਹਨ ?

*ਉੱਤਰ:* **ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ॥**
**ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ॥ (ਪੰਨਾ ੨੯)**

*ਭਾਵਾਰਥ :* ਜਿਸਨੇ ਆਪਣੇ ਅੰਦਰ ਪ੍ਰਭੂ ਦਾ ਨਾਮ ਵਸਾਇਆ ਹੈ, ਉਹ ਭਾਵੇਂ ਕਿਸੇ ਮਜ਼ਹਬ ਵਿੱਚ ਹੈ, ਜਾਂ ਕਿਸੇ ਭੀ ਕੌਮ ਵਿਚ ਹੈ, ਉਹ ਅਸਲੀ ਸੱਚਾ ਸਾਧੂ ਤੇ ਪੂਰਨ ਵੈਰਾਗੀ ਹੈ, ਉਸਦੀ ਇਹ ਨਿਸ਼ਾਨੀ ਹੈ ਕਿ ਉਸ ਦੇ ਅੰਦਰ ਵਿਕਾਰਾਂ ਦੀ ਕਾਲਖ ਕਿਸੇ ਸਮੇਂ ਭੀ ਅਸਰ ਨਹੀਂ ਕਰਦੀ। ਇਸ ਲਈ ਕਿ ਉਸਨੇ ਆਪਣੇ ਅੰਦਰੋਂ ਅਪਣੱਤ ਹੀ ਗਵਾ ਦਿਤੀ ਹੈ।

***ਪ੍ਰਸ਼ਨ ੩੭ ਭਗਤੀ ਤੇ ਅਵਸਰ :*** ਕੀ ਭਗਤੀ ਲਈ ਵੀ ਕੋਈ ਖ਼ਾਸ ਸਮਾਂ ਹੀ ਹੁੰਦਾ ਹੈ ?

*ਉੱਤਰ:* **ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ॥**
**ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ॥ (ਪੰਨਾ ੩੫)**

*ਭਾਵਾਰਥ :* ਜੇ ਅਸੀਂ ਰੱਬ ਦੀ ਭਗਤੀ ਕਰਨ ਵਾਸਤੇ ਕੋਈ ਖ਼ਾਸ ਵਕਤ ਨੀਅਤ ਕਰਾਂਗੇ ਯਾ ਕਿਸੇ ਵਿਹਲੇ ਸਮੇਂ ਦੀ ਉਡੀਕ ਕਰਦੇ ਰਹਾਂਗੇ ਤਾਂ ਸਾਨੂੰ ਸਾਰੀ ਉਮਰ ਭਰ ਵਿਚ ਐਸਾ ਕੋਈ ਸਮਾਂ ਨਹੀਂ ਮਿਲ ਸਕੇਗਾ ਜਦ ਕਿ ਅਸੀਂ ਸੰਸਾਰਕ ਵਿਵਹਾਰਾਂ ਵਲੋਂ ਵਿਹਲੇ ਹੋ ਕੇ ਭਗਤੀ ਕਰ ਸਕੀਏ। ਇਸ ਲਈ ਸਾਨੂੰ ਰਾਤ ਦਿਨ ਹੀ ਪ੍ਰਭੂ ਦੇ ਪ੍ਰੇਮ ਰੰਗ ਵਿਚ ਰਤਿਆਂ ਭਗਤੀ ਕਰਦੇ ਰਹਿਣਾ ਚਾਹੀਦਾ ਹੈ, ਐਸੇ ਸੱਚੇ ਭਗਤਾਂ ਦੀ ਹੀ ਸੰਸਾਰ ਵਿਚ ਸੋਭਾ ਹੁੰਦੀ ਹੈ।

***ਪ੍ਰਸ਼ਨ ੩੮ ਮਿੱਤਰ :*** ਸੱਚਾ ਮਿੱਤਰ ਕੌਣ ਹੈ ?

*ਉੱਤਰ:* **ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ॥**
**ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ॥ (ਪੰਨਾ ੩੭)**

*ਭਾਵਾਰਥ :* ਇਸ ਮਨੁੱਖ ਦਾ ਦੁਖ ਕਿਉਂ ਨਹੀਂ ਕਟਿਆ ਗਿਆ, ਇਸ ਲਈ ਕਿ ਇਸਨੇ ਦੁਖ ਕਟਣ ਲਈ ਸਹੀ ਯਤਨ ਨਹੀਂ ਕੀਤਾ। ਇਹ ਮਨੁੱਖ ਅਨੇਕਾਂ ਨੂੰ ਮਿੱਤ੍ਰ ਬਣਾ ਕੇ ਥੱਕ ਜਾਂਦਾ ਹੈ ਕਿ ਕੋਈ ਮੇਰਾ ਦੁਖ ਦੂਰ ਕਰੇ।

ਪਰ ਉਨ੍ਹਾਂ ਸਭਨਾਂ ਮਿੱਤ੍ਰਾਂ ਕੋਲੋਂ ਇਸਦਾ ਦੁਖ ਇਸ ਲਈ ਨਾ ਕੱਟਿਆ ਗਿਆ, ਕਿਉਂਕਿ ਉਹ ਮਿੱਤ੍ਰ ਤਾਂ ਖ਼ੁਦ ਆਪ ਹੀ ਦੁਖੀ ਸਨ। ਸੋ ਜਦੋਂ ਇਸਦਾ ਮਿਲਾਪ ਗੁਰੂ ਮਿੱਤਰ ਨਾਲ ਹੋਇਆ ਤਾਂ ਸੰਸਾਰਕ ਦੁੱਖਾਂ ਤੋਂ ਇਲਾਵਾ ਇਸਦਾ ਜਨਮ ਮਰਨ ਦਾ ਦੁੱਖ ਭੀ ਕੱਟਿਆ ਗਿਆ ਜਿਸ ਕਰਕੇ ਇਹ ਮਨੁੱਖ ਸਦਾ ਲਈ ਸੁਖੀ ਹੋ ਗਿਆ, ਹਰ ਤਰ੍ਹਾਂ ਦੇ ਦੁੱਖ ਕੱਟਣ ਦਾ ਸਾਧਨ ਗੁਰੂ ਦਾ ਮਿਲਾਪ ਹੀ ਹੈ।

***ਪ੍ਰਸ਼ਨ ੩੯ ਦਰਗਾਹ :*** ਜੋ ਜੀਵ ਰੂਪ ਇਸਤਰੀਆਂ ਬਿਭਚਾਰਨਾਂ ਹਨ, ਉਨ੍ਹਾਂ ਦੀ ਦਰਗਾਹ ਵਿਚ ਕੀ ਦਸ਼ਾ ਹੋਵੇਗੀ ?

*ਉੱਤਰ:* **ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ॥**
**ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ॥ (ਪੰਨਾ ੩੭)**

*ਭਾਵਾਰਥ :* ਇਕ ਰੱਬ ਨੂੰ ਛੱਡ ਕੇ ਅਨੇਕਾਂ ਦੇਵਤਿਆਂ ਦੀ ਸ਼ਰਧਾ ਵਿਚ ਫਸੀ ਹੋਈ ਜੀਵ ਇਸਤਰੀਏ ! ਤੂੰ ਧਿਆਨ ਨਾਲ ਸੁਣ, ਤੂੰ ਆਪਣੇ ਜੀਵਨ ਪੰਧ ਵਿਚ ਕਿਉਂ ਇਤਨੀ ਲਾ-ਪ੍ਰਵਾਹੀ ਕਰ ਰਹੀ ਹੈਂ, ਤੂੰ ਸੰਸਾਰ ਦੀਆਂ ਕਾਮਨਾਂ ਵਿਚ ਫਸ ਕੇ ਆਪਣੇ ਪ੍ਰਭੂ ਪਤੀ ਨੂੰ ਨਹੀਂ ਪਛਾਣਦੀ, ਪ੍ਰਲੋਕ ਵਿਚ ਜਾ ਕੇ ਕੀ ਮੂੰਹ ਵਿਖਾਵੇਂਗੀ ? ਤੈਨੂੰ ਦਰਗਾਹ ਵਿਚ ਗਿਆਂ ਸ਼ਰਮਸਾਰ ਹੀ ਹੋਣਾ ਪਵੇਗਾ। ਇਕ ਤੋਂ ਵਧ ਨਾਲ ਪਿਆਰ ਕਰਨ ਵਾਲੀ ਬਿਭਚਾਰਨ ਹੁੰਦੀ ਹੈ।

**ਪ੍ਰਸ਼ਨ ੪੦ ਧਰਮਰਾਜ :** ਧਰਮਰਾਜ ਦੇ ਕੀ ਕੀ ਫ਼ਰਜ਼ ਹਨ ?

**ਉੱਤਰ:** **ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥**
**ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥**
**ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥**
**ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥ (ਪੰਨਾ ੩੮)**

**ਭਾਵਾਰਥ :** ਧਰਮ ਰਾਜੇ ਲਈ ਪ੍ਰਮੇਸ਼ਰ ਦਾ ਇਹ ਹੁਕਮ ਹੈ ਕਿ ਤੂੰ ਧਰਮ ਦੇ ਤੁਖ਼ਤ ਉਪਰ ਬੈਠ ਕੇ ਧਰਮ ਦਾ ਸੱਚਾ ਵੀਚਾਰ ਕਰ, ਪਰ ਇਹ ਯਾਦ ਰੱਖੀਂ, ਜੋ ਦ੍ਵੈਤ ਭਾਵ ਵਿਚ ਫਸੇ ਹੋਏ ਮਨ ਹਨ ਅਤੇ ਜ਼ਾਲਮ ਹਨ, ਸਿਰਫ਼ ਉਹੋ ਤੇਰੀ ਰਈਅਤ ਹਨ। ਸਰਬ ਦਾ ਆਸਰਾ ਰੂਪ ਪ੍ਰਮੇਸ਼ਰ ਦੇ ਗੁਣਾਂ ਦਾ ਵੀਚਾਰ, ਜਿਨ੍ਹਾਂ ਦੇ ਮਨ ਵਿਚ ਤੇ ਜ਼ਬਾਨ ਨਾਲ ਇਕ ਪ੍ਰਭੂ ਦੇ ਨਾਮ ਨੂੰ ਜਪਦੇ ਹਨ, ਉਨ੍ਹਾਂ ਦੀ ਸੇਵਾ ਕਰਦਾ ਰਹੀਂ।

ਇਸੇ ਲਈ ਤਾਂ ਧਰਮ ਰਾਜਾ ਮਹਾਂ ਪੁਰਖਾਂ ਦੇ ਸਤਿਕਾਰ ਵਿਚ ਕਹਿੰਦਾ ਹੈ ਕਿ ਹੇ ਮਹਾਂ ਪੁਰਖੋ ! ਤੁਸੀਂ ਧੰਨ ਹੋ, ਜਿਨ੍ਹਾਂ ਨੇ ਆਪਣੇ ਇਸ ਮਨੁੱਖਾ ਜਨਮ ਨੂੰ ਸਫਲਾਇਆ ਹੈ।

**ਪ੍ਰਸ਼ਨ ੪੧ ਹਉਮੈ :** ਕੀ ਤੀਰਥ ਇਸ਼ਨਾਨ ਤੇ ਬੇਦ ਸ਼ਾਸਤਰ ਪੜ੍ਹਨ ਨਾਲ ਮਨੁੱਖ ਦੇ ਮਨ ਵਿਚੋਂ ਹਉਮੈ ਦੀ ਮੈਲ ਦੂਰ ਹੋ ਸਕਦੀ ਹੈ ?

**ਉੱਤਰ:** **ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥**
**ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥**
**ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ॥**
**ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥ (ਪੰਨਾ ੩੯)**

**ਭਾਵਾਰਥ :** ਇਹ ਜੀਵ ਜਗਤ ਵਿਚ ਹਉਮੈ ਦੀ ਮੈਲ ਕਰਕੇ ਦੁਖੀ ਹੋ ਰਿਹਾ ਹੈ। ਇਹ ਹਉਮੈ ਦੀ ਮੈਲ ਮਨ ਨੂੰ ਦ੍ਵੈਤ ਭਾਵ ਕਰਕੇ ਹੀ ਲਗ ਰਹੀ ਹੈ, ਜੇ ਇਹ ਮਨੁੱਖ ਸੌ ਤੀਰਥਾਂ ਉੱਤੇ ਭੀ ਇਸ਼ਨਾਨ ਕਰੇ ਅਤੇ ਬੇਦ ਸ਼ਾਸਤ੍ਰ ਭੀ ਪੜ੍ਹਦਾ ਰਹੇ, ਤਾਂ ਭੀ ਇਹ ਹਉਮੈ ਦੀ ਮੈਲ ਮਨ ਤੋਂ ਦੂਰ ਨਹੀਂ ਹੁੰਦੀ। ਇਹ ਗੱਲ ਬੇਸ਼ਕ ਪੜ੍ਹਿਆਂ ਪੰਡਤਾਂ ਨੂੰ ਭੀ ਜਾ ਕੇ ਪੁੱਛ ਲਵੋ। ਭਾਵ ਪੜ੍ਹਿਆਂ ਹੋਇਆਂ ਬੰਦਿਆਂ ਨੂੰ ਵਿੱਦਿਆ ਪੜ੍ਹਨ ਦਾ ਮਾਣ ਹੀ ਸਦਾ ਬਣਿਆ ਰਹਿੰਦਾ ਹੈ, ਜਿਸ ਕਰਕੇ ਉਨ੍ਹਾਂ ਦੇ ਮਨ ਵਿਚੋਂ ਹਉਮੈ ਦੀ ਮੈਲ ਦੂਰ ਨਹੀਂ ਹੁੰਦੀ। ਬਹੁਤੇ ਚੰਗੇ ਕੀਤੇ ਕਰਮਾਂ ਦਾ ਅਭਿਮਾਨ ਭੀ ਮੈਲ ਲਾਉਂਦਾ ਹੈ।

**ਪ੍ਰਸ਼ਨ ੪੨ ਮੈਲ ਤੇ ਭਗਤੀ :** ਅਨੇਕਾਂ ਬੰਦੇ ਭਾਵੇਂ ਭਗਤੀ ਕਰਦੇ ਤਾਂ ਨਜ਼ਰ ਆਉਂਦੇ ਹਨ ਪਰ ਤਾਂ ਭੀ ਉਹ ਨਾਮ ਤੋਂ ਖ਼ਾਲੀ ਵੇਖੀਦੇ ਹਨ। ਇਸ ਦਾ ਕੀ ਕਾਰਨ ਹੈ ?

**ਉੱਤਰ:** **ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ॥**
**ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ॥ (ਪੰਨਾ ੩੯)**

**ਭਾਵਾਰਥ :** ਜੋ ਮਨੁੱਖ ਮਨ ਕਰਕੇ ਮੈਲਾ ਹੈ, ਉਸ ਤੋਂ ਭਗਤੀ ਨਹੀਂ ਹੋ ਸਕਦੀ। ਇਸ ਲਈ ਕਿ ਮਨਮੁਖਾਂ ਦੇ ਮਨ ਮੈਲੇ ਹੋਣ ਕਰਕੇ ਉਨ੍ਹਾਂ ਨੇ ਗੁਰੂ ਪਾਸੋਂ ਨਾਮ ਨਹੀਂ ਪ੍ਰਾਪਤ ਕੀਤਾ। ਐਸੇ ਮਨਮੁਖ ਮੈਲੇ ਅੰਤਹਕਰਨ ਵਾਲੇ ਜਦੋਂ ਮਰ ਕੇ ਦਰਗਾਹ ਵਿਚ ਗਏ ਤਾਂ ਉਹ ਬੇਇਜ਼ਤ ਹੋਣਗੇ।

**ਪ੍ਰਸ਼ਨ ੪੩ ਹਉਮੈ :** ਹਉਮੈ ਦਾ ਕੀ ਰੂਪ ਹੈ ?

**ਉੱਤਰ:** **ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ ॥**
**ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥ (ਪੰਨਾ ੩੯)**

**ਭਾਵਾਰਥ :** ਇਹ ਕੰਮ ਮੈਂ ਕੀਤਾ ਹੈ ਅਤੇ ਉਹ ਕੰਮ ਵੀ ਮੈਂ ਹੀ ਕਰਾਂਗਾ, ਕਿਉਂਕਿ ਮੇਰੇ ਬਿਨਾਂ ਇਹ ਕੰਮ ਹੋ ਹੀ ਨਹੀਂ ਸਕਦਾ। ਸੋ ਇਸ ਤਰ੍ਹਾਂ ਦੀ ਮੈਂ ਮੈਂ ਕਰਨ ਵਾਲੇ ਮਹਾਂ ਮੂਰਖ ਹਨ ਕਿਉਂਕਿ ਉਨ੍ਹਾਂ ਨੂੰ ਉਹ ਵਾਹਿਗੁਰੂ ਵਿਸਰ ਗਿਆ ਜੋ ਸਾਰੇ ਕੰਮਾਂ ਦਾ ਪ੍ਰੇਰਕ ਹੈ। ਉਨ੍ਹਾਂ ਦੇ ਅੰਦਰ ਕੇਵਲ ਦ੍ਵੈਤ ਭਾਵ ਦਾ ਹੀ ਪਿਆਰ ਵਸਦਾ ਹੈ।

**ਪ੍ਰਸ਼ਨ ੪੪ ਤਪ ਤੇ ਸਿਆਣਪ:** ਕੀ ਤਪਾਂ ਨਾਲ ਤੇ ਸਿਆਣਪ ਨਾਲ ਰੱਬ ਨਹੀਂ ਮਿਲਦਾ ?

**ਉੱਤਰ:** **ਮਨ ਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥**
**ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥ (ਪੰਨਾ ੩੯)**

**ਭਾਵਾਰਥ :** ਪ੍ਰਮੇਸ਼ਰ ਦੇ ਪਿਆਰ ਤੋਂ ਖ਼ਾਲੀ, ਮਨ ਦੇ ਹਠ ਨਾਲ ਤਪ ਆਦਿਕ ਸਾਧਨ ਕਰਕੇ ਕਦੀ ਵੀ ਕਿਸੇ ਨੇ ਪ੍ਰਮਾਤਮਾ ਨੂੰ ਨਹੀਂ ਲੱਭਾ। ਅਨੇਕਾਂ ਮਨ ਦੇ ਹਠ ਨਾਲ ਅਤੇ ਯਤਨ ਕਰ ਕਰ ਥੱਕ ਗਏ ਹਨ। ਸੈਂਕੜੇ ਸਿਆਣਪਾਂ ਕਰ ਕੇ ਵੀ ਮਨ ਪ੍ਰਭੂ ਪ੍ਰੇਮ ਤੋਂ ਖ਼ਾਲੀ ਹੀ ਰਹਿੰਦਾ ਹੈ। ਪ੍ਰਭੂ ਪ੍ਰੇਮ ਤੋਂ ਖ਼ਾਲੀ ਮਨ ਨੂੰ ਨਾਮ ਰੰਗ ਨਹੀਂ ਚੜ੍ਹਦਾ। ਨਾਮ ਰੰਗ ਤੋਂ ਖ਼ਾਲੀ ਮਨੁੱਖ ਅਨੇਕਾਂ ਕਰਮ ਕਰਦਾ ਹੋਇਆ ਵੀ ਪ੍ਰਭੂ ਦੀ ਪ੍ਰਾਪਤੀ ਨਹੀਂ ਕਰ ਸਕਦਾ।

**ਪ੍ਰਸ਼ਨ ੪੫ ਮੁਕਤ :** ਮਨਮੁਖ ਮੁਕਤ ਕਿਉਂ ਨਹੀਂ ਹੁੰਦਾ ?

**ਉੱਤਰ:** **ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ ॥ (ਪੰਨਾ ੪੦)**

**ਭਾਵਾਰਥ :** ਜਿਵੇਂ ਪਾਰਸ ਨੂੰ ਛੋਹੇ ਬਿਨਾਂ ਲੋਹਾ ਸੋਨਾ ਨਹੀਂ ਹੋ ਸਕਦਾ ਅਤੇ ਬੇੜੀ ਦੇ ਕੋਲ ਹੋਣ ਨਾਲ ਨਹੀਂ, ਬੇੜੀ ਵਿਚ ਬੈਠਣ ਨਾਲ ਪਾਰ ਹੋਈਦਾ ਹੈ। ਮਨਮੁਖ ਲੋਹਾ ਹੈ, ਗੁਰੂ ਪਾਰਸ ਹੈ। ਗੁਰੂ ਬੇੜੀ ਹੈ, ਮਨਮੁਖ ਪਤਣ 'ਤੇ ਬੈਠਾ ਮੁਸਾਫ਼ਰ ਹੈ। ਪਾਰਸ ਗੁਰੂ ਛੂਹਣ ਤੋਂ ਬਿਨਾਂ, ਗੁਰੂ ਸ਼ਬਦ ਮੰਨੇ ਤੋਂ ਬਿਨਾਂ, ਮਨਮੁਖ ਮੁਕਤ ਨਹੀਂ ਹੋ ਸਕਦਾ।

**ਪ੍ਰਸ਼ਨ ੪੬ ਨਾਮ ਜਹਾਜ਼ :** ਜੋ ਸਤਿਗੁਰੂ ਮਲਾਹ ਪਾਸ ਹਰੀ ਨਾਮ ਰੂਪ ਜਹਾਜ਼ ਹੈ, ਇਸ ਪਰ ਕਿਵੇਂ ਚੜ੍ਹਿਆ ਜਾਏ ?

**ਉੱਤਰ:** **ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥**
**ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥ (ਪੰਨਾ ੪੦)**

**ਭਾਵਾਰਥ :** ਨਾਮ ਦਾ ਜਹਾਜ਼ ਹੈ, ਸਤਿਗੁਰੂ ਜੀ ਮਲਾਹ ਹਨ। ਜੋ ਸਿੱਖ ਗੁਰੂ ਜੀ ਦੇ ਹੁਕਮ ਵਿਚ ਚਲਦਾ ਹੈ, ਉਹੋ ਗੁਰੂ ਜੀ ਦੇ ਨਾਮ ਰੂਪ ਜਹਾਜ਼ ਉਪਰ ਬੈਠਦਾ ਹੈ।

**ਪ੍ਰਸ਼ਨ ੪੭ ਮਿਲਾਪ :** ਸਤਿਗੁਰੂ ਦਾ ਮਿਲਾਪ ਕਿਸ ਨੂੰ ਹੁੰਦਾ ਹੈ ?

**ਉੱਤਰ:** **ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ ॥**
**ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ ॥ (ਪੰਨਾ ੪੧)**

**ਭਾਵਾਰਥ :** ਭਾਵੇਂ ਸਾਰਾ ਜਗਤ ਹੀ ਸਤਿਗੁਰ ਨੂੰ ਮਿਲਣਾ ਚਾਹੁੰਦਾ ਹੈ ਪਰ ਚੰਗੀ ਕਿਸਮਤ ਤੋਂ ਬਿਨਾਂ ਪੂਰੇ ਸਤਿਗੁਰਾਂ ਦਾ ਦਰਸ਼ਨ ਨਹੀਂ ਹੁੰਦਾ। ਨਿਭਾਗੇ ਆਦਮੀ ਗੁਰੂ ਦੇ ਕੋਲ ਬੈਠੇ ਹੀ ਰੋਂਦੇ ਰਹਿ ਜਾਂਦੇ ਹਨ, ਉਹ ਗੁਰੂ ਦੇ ਦਰਸ਼ਨ ਨਹੀਂ ਪਾ ਸਕਦੇ।

**ਪ੍ਰਸ਼ਨ ੪੮ ਨਾਮ :** ਪ੍ਰਮੇਸ਼ਰ ਦਾ ਨਾਮ ਸਾਰੇ ਰਸਾਂ ਤੋਂ ਉੱਤਮ ਹੈ, ਉਸ ਨੂੰ ਸਾਰੇ ਹੀ ਲੋਕ ਪ੍ਰਾਪਤ ਕਿਉਂ ਨਹੀਂ ਕਰ ਲੈਂਦੇ ?

**ਉੱਤਰ:** **ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ ॥**
**ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿ ਰਸੁ ਖਾਧਾ ਗੁਰ ਭਾਇ ॥ (ਪੰਨਾ ੪੧)**

**ਭਾਵਾਰਥ :** ਜੋ ਗੁਰੂ ਦੀ ਪਵਿੱਤਰ ਬਾਣੀ ਰੂਪ ਵਚਨ ਹਨ, ਇਹ ਉੱਤਮ ਰਤਨ ਹਨ, ਇਨ੍ਹਾਂ ਨੂੰ ਆਪਣੇ ਮਨ ਵਿਚ ਮੰਨਣ ਕਰਨ ਵਾਲਾ ਹੀ ਨਾਮ ਰਸ ਨੂੰ ਪ੍ਰਾਪਤ ਕਰ ਸਕਦਾ ਹੈ।

ਜਿਨ੍ਹਾਂ ਨੇ ਗੁਰੂ ਆਗਿਆ ਵਿਚ ਚਲ ਕੇ ਹਰੀ ਨਾਮ ਰਸ ਨੂੰ ਪ੍ਰਾਪਤ ਕਰ ਲਿਆ ਹੈ, ਉਹ ਵਡਭਾਗੀ ਹੀ ਸਾਰੇ ਸੰਸਾਰ ਵਿਚ ਉੱਚੇ ਜਾਣੇ ਜਾਂਦੇ ਹਨ।

**ਪ੍ਰਸ਼ਨ ੪੯ ਨਾਮ :** ਇਹ ਹਰੀ ਦਾ ਨਾਮ ਰਸ ਕਿਥੋਂ ਮਿਲ ਸਕਦਾ ਹੈ ?

**ਉੱਤਰ:** **ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥**
**ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ ॥**
**ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ ॥ (ਪੰਨਾ ੪੧)**

**ਭਾਵਾਰਥ :** ਹਰੀ ਦਾ ਨਾਮ ਰਸ ਭਾਵੇਂ ਹਰ ਥਾਂ ਹੀ ਵਿਆਪਕ ਹੈ, ਪਰ ਭਾਗ ਹੀਣ ਬੰਦੇ ਪ੍ਰਾਪਤ ਨਹੀਂ ਕਰ ਸਕਦੇ। ਬਿਨਾਂ ਸਤਿਗੁਰੂ ਦੀ ਸ਼ਰਨ ਵਿਚ ਆਇਆਂ, ਨਾਮ ਕਿਸੇ ਨੂੰ ਵੀ ਅੱਜ ਤਕ ਪ੍ਰਾਪਤ ਨਹੀਂ ਹੋਇਆ। ਨਾਮ ਤੋਂ ਸੁੰਞੇ ਮਨਮੁਖ ਸਦਾ ਹੀ ਵਿਲਕਦੇ ਰਹਿੰਦੇ ਹਨ। ਉਨ੍ਹਾਂ ਮਨਮੁਖਾਂ ਨੂੰ ਇਸ ਲਈ ਨਾਮ ਨਹੀਂ ਮਿਲਦਾ, ਉਨ੍ਹਾਂ ਦੇ ਅੰਦਰ ਕ੍ਰੋਧ ਰੂਪ ਚੜੇਲ ਹੈ। ਉਹ ਸਤਿਗੁਰ ਕੋਲ ਆ ਕੇ ਵੀ ਸ਼ਰਧਾ ਨਾਲ ਨਿਊਂਦੇ ਨਹੀਂ। ਗੁਰੂ ਅੱਗੇ ਨਿਵਣ ਤੋਂ ਬਿਨਾਂ ਉਹ ਨਾਮ ਰਸ ਤੋਂ ਖ਼ਾਲੀ ਰਹਿ ਜਾਂਦੇ ਹਨ। ਇਸੇ ਕਰਕੇ ਮਨਮੁਖ ਸਦਾ ਦੁਖੀ ਹੀ ਰਹਿੰਦੇ ਹਨ।

**ਪ੍ਰਸ਼ਨ ੫੦ ਉਮਰ:** ਲੰਘਦੀ ਉਮਰ ਦਾ ਪਤਾ ਕਿਉਂ ਨਹੀਂ ਲੱਗਦਾ ?

**ਉੱਤਰ:** **ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥**
**ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ ॥ (ਪੰਨਾ ੪੧)**

**ਭਾਵਾਰਥ :** ਦਿਨ ਚੜ੍ਹਦਾ ਹੈ ਤਾਂ ਸੰਸਾਰ ਦੀਆਂ ਰੌਣਕਾਂ ਸਾਨੂੰ ਆਪਣੇ ਵੱਲ ਖਿੱਚ ਲੈਂਦੀਆਂ ਹਨ, ਰਾਤ ਪੈਂਦੀ ਹੈ ਅਤੇ ਉਹ ਸੁੱਤਿਆਂ ਹੀ ਲੰਘ ਜਾਂਦੀ ਹੈ। ਸਾਡੀ ਉਮਰ ਦੀ ਲੰਮੀ ਲੱਜ ਨੂੰ ਕਾਲ ਦਾ ਚੂਹਾ ਹਰ ਵੇਲੇ ਕਟਦਾ ਰਹਿੰਦਾ ਹੈ। ਮੌਤ ਆਉਣ ਤੋਂ ਪਹਿਲਾਂ ਮੌਤ ਦਾ ਪਤਾ ਨਹੀਂ ਲੱਗਦਾ।

**ਪ੍ਰਸ਼ਨ ੫੧ ਦੁਖ ਦੇ ਕਾਰਨ :** ਇਹ ਮਨੁੱਖ ਦੁਖੀ ਕਿਉਂ ਹੁੰਦਾ ਹੈ ?

**ਉੱਤਰ:** **ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥**
**ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥**
**ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥**
**ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ ॥ (ਪੰਨਾ ੪੨)**

**ਭਾਵਾਰਥ :** ਇਸ ਲਈ ਕਿ ਇਸ ਮਨੁੱਖ ਦੇ ਕਰਤਾ ਪੁਰਖ ਚੇਤੇ ਨਹੀਂ। ਇਸਤਰੀ, ਪੁੱਤਰ ਤੇ ਸਰੀਰਕ ਸ਼ਿੰਗਾਰਾਂ ਨਾਲ ਹੀ ਪਿਆਰ ਕਰਦਾ ਹੈ। ਅਨੇਕ ਤਰ੍ਹਾਂ ਦੇ ਵਿਸ਼ਿਆਂ ਨੂੰ ਭੋਗਦਾ ਹੈ। ਹਕੂਮਤ ਕਰਦਾ ਹੋਇਆ ਹੰਕਾਰ ਦੀ ਮਸਤੀ ਵਿਚ ਲੋਕਾਂ ਨਾਲ ਅਮੋੜ ਹੋ ਕੇ ਵਰਤਦਾ ਹੈ। ਚੰਗੇ ਕਪੜੇ, ਵਿਸ਼ਿਆਂ ਦੇ ਭੋਗ, ਸੋਨਾ, ਚਾਂਦੀ, ਹਾਥੀ, ਘੋੜੇ, ਰਥ ਆਦਿਕਾਂ ਦੀ ਮਸਤੀ ਵਿਚ ਮਸਤ ਹੋਏ, ਅੰਨ੍ਹੇ ਮਨੁੱਖ ਨੇ ਸਿਰਜਨਹਾਰ ਨੂੰ ਭੁਲਾ ਦਿਤਾ ਹੈ, ਇਸੇ ਲਈ ਰਾਤ ਦਿਨ ਦੁਖੀ ਹੁੰਦਾ ਹੈ।

***ਪ੍ਰਸ਼ਨ ੫੨ ਨਿਰਾਦਰ :*** ਰੱਬ ਦੀ ਦਰਗਾਹ ਵਿਚ ਮਨੁੱਖ ਦੀ ਬੇਪਤੀ ਹੋਣ ਦਾ ਕੀ ਕਾਰਨ ਹੈ ?

***ਉੱਤਰ :*** **ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ ॥**
**ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥**
**ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ ॥ (ਪੰਨਾ ੪੨)**

***ਭਾਵਾਰਥ :*** ਮਨੁੱਖ ਜ਼ੁਲਮ ਕਰ ਕੇ ਮਾਇਆ 'ਕੱਠੀ ਕਰਦਾ ਹੈ ਅਤੇ ਲੋਕਾਂ ਕੋਲੋਂ ਦੁਰਾਸੀਸਾਂ ਲੈਂਦਾ ਹੈ ਅਤੇ ਜਿਸ ਧਨ, ਪੁੱਤਰ ਆਦਿ ਨੂੰ ਇਹ ਆਪਣਾ ਮੰਨੀ ਬੈਠਾ ਹੈ, ਇਹ ਸਾਰੇ ਇਸ ਦੇ ਸਰੀਰ ਸਮੇਤ ਨਾਸਵੰਤ ਹਨ।

ਜਿਸ ਹੰਕਾਰੀ ਮਨ ਦੇ ਮਗਰ ਲਗ ਕੇ ਇਸ ਨੇ ਪ੍ਰਮੇਸ਼ਰ ਨੂੰ ਭੁਲਾ ਦਿਤਾ ਹੈ, ਇਹੋ ਹੀ ਦਰਗਾਹ ਵਿਚ ਇਸ ਮਨੁੱਖ ਦੀ ਬੇਪਤੀ ਦਾ ਕਾਰਨ ਬਣ ਜਾਂਦਾ ਹੈ।

***ਪ੍ਰਸ਼ਨ ੫੩ ਸਿਖਿਆ :*** ਇਹ ਮਨੁੱਖ ਹਮੇਸ਼ਾਂ ਸਿਆਣਿਆਂ ਦੀ ਸ਼ੁਭ ਸਿਖਿਆ ਸੁਣਦਾ ਹੋਇਆ, ਫਿਰ ਵੀ ਇਹ ਮੂਰਖ ਤੇ ਬੇਸਮਝ ਹੀ ਕਿਉਂ ਰਹਿੰਦਾ ਹੈ ?

***ਉੱਤਰ :*** **ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ ॥**
**ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥ (ਪੰਨਾ ੪੩)**

***ਭਾਵਾਰਥ :*** ਇਹ ਅੰਞਾਣ ਮਨੁੱਖ ਹਰ ਰੋਜ਼ ਹੀ ਸਵੇਰੇ ਉਠ ਕੇ ਸਰੀਰ ਦੀ ਪਾਲਣਾ ਪੋਸਣਾ ਵਿਚ ਲੱਗ ਜਾਂਦਾ ਹੈ। ਨ੍ਹਾ ਧੋ ਕੇ ਤੇਲ ਆਦਿਕ ਦੀ ਮਾਲਸ਼ ਕਰਦਾ ਹੈ। ਜ਼ਿੰਦਗੀ ਦਾ ਮਨੋਰਥ ਸਮਝੇ ਤੋਂ ਬਿਨਾਂ ਇਹ ਮੂਰਖ ਤੇ ਬੇਸਮਝ ਹੀ ਰਹਿੰਦਾ ਹੈ। ਜਿਸ ਮਾਲਕ ਨੇ ਇਸ ਨੂੰ ਪੈਦਾ ਕੀਤਾ ਸੀ, ਉਸ ਨੂੰ ਕਦੀ ਚੇਤੇ ਹੀ ਨਹੀਂ ਕਰਦਾ। ਇਸ ਦੀ ਉਮਰ ਰੂਪ ਰਾਤ ਮੁਕਦੀ ਜਾ ਰਹੀ ਹੈ ਤਾਂ ਵੀ ਇਹ ਨਾਮ ਨੂੰ ਵਿਸਾਰ ਕੇ ਖ਼ਰਾਬੀਆਂ ਵਿਚ ਲੱਗਾ ਹੋਇਆ ਆਪਣਾ ਅਮੋਲਕ ਸਮਾਂ ਗਵਾਈ ਜਾ ਰਿਹਾ ਹੈ। ਜਿਸ ਕਰਕੇ ਇਹ ਆਦਮੀ ਬੇਸਮਝ ਹੀ ਰਹਿੰਦਾ ਹੈ। ਸਭ ਕੁਝ ਸਰੀਰ ਲਈ ਕਰਦਾ ਰਿਹਾ, ਪਰ ਸਰੀਰ ਸ਼ਮਸ਼ਾਨ ਭੂਮੀ ਤਕ ਜਾ ਕੇ ਸਵਾਹ ਹੋ ਗਿਆ।

***ਪ੍ਰਸ਼ਨ ੫੪ ਮੌਤ :*** ਇਸ ਮਨੁੱਖ ਨੂੰ ਆਪਣੀ ਮੌਤ ਕਿਉਂ ਨਹੀਂ ਚੇਤੇ ਆਉਂਦੀ ?

***ਉੱਤਰ :*** **ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥**
**ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥ (ਪੰਨਾ ੪੩)**

***ਭਾਵਾਰਥ :*** ਜਿਵੇਂ ਜਾਲ ਵਿਚ ਫਸੇ ਪਸ਼ੂ ਪੰਛੀ ਨੂੰ ਆਪਣੀ ਮੌਤ ਨਹੀਂ ਦਿਸਦੀ, ਉਹ ਜਾਲ ਵਿਚ ਫਸਿਆ ਭੀ ਕਾਮ ਚੇਸ਼ਟਾ ਲਈ ਉੱਦਮ ਕਰਦਾ ਹੈ।

ਇਹ ਮਨੁੱਖ ਵੀ ਉਸ ਪਸ਼ੂ ਦੇ ਸਮਾਨ ਹੀ ਹੈ ਜੋ ਮਾਇਆ ਦੇ ਜਾਲ ਵਿਚ ਫਸਿਆ ਵਿਕਾਰਾਂ ਨੂੰ ਹੀ ਲੋਚਦਾ ਰਹਿੰਦਾ ਹੈ ਅਤੇ ਮਾਇਆ ਰੂਪ ਜਾਲ ਤੋਂ ਛੁਟਣ ਲਈ ਕੋਈ ਵੀ ਸਾਧਨ ਨਹੀਂ ਸੋਚਦਾ।

ਮਾਇਆ ਦੇ ਜਾਲ ਵਿਚ ਉਲਝੇ ਹੋਣ ਕਰਕੇ ਇਸ ਜੀਵ ਨੂੰ ਆਪਣੀ ਮੌਤ ਨਜ਼ਰ ਹੀ ਨਹੀਂ ਆਉਂਦੀ।

***ਪ੍ਰਸ਼ਨ ੫੫ ਸੱਚਾ ਘਰ :*** ਮਨੁੱਖ ਨੂੰ ਆਪਣੇ ਸੱਚੇ ਘਰ ਦਾ ਫ਼ਿਕਰ ਕਿਉਂ ਨਹੀਂ ?

***ਉੱਤਰ :*** **ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥**
**ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥ (ਪੰਨਾ ੪੩)**

***ਭਾਵਾਰਥ :*** ਮਨੁੱਖ ਅਗਿਆਨੀ ਹੈ। ਇਹ ਸੰਸਾਰ ਦੇ ਝੂਠੇ ਘਰਾਂ ਦਾ ਪਿਆਰ ਮਨ ਵਿਚ ਸਦਾ ਵਸਾਈ ਰਖਦਾ ਹੈ।

ਪ੍ਰਲੋਕ ਵਿਚ ਜਿਥੇ ਜਾ ਕੇ ਇਸ ਨੇ ਵੱਸਣਾ ਹੈ, ਉਸ ਦੀ ਕਦੀ ਚਿੰਤਾ ਨਹੀਂ ਕਰਦਾ। ਜਿਸ ਸੰਸਾਰ ਦੇ ਝੂਠੇ

ਘਰਾਂ ਦਾ ਖ਼ਿਆਲ ਹੀ ਭੁਲਾ ਦੇਣਾ ਚਾਹੀਦਾ ਸੀ, ਉਸ ਦਾ ਤਾਂ ਪਿਆਰ ਮਨ ਵਿਚ ਵਧੇਰੇ ਵਸ ਰਿਹਾ ਹੈ, ਪਰ ਜਿਸ ਵਾਹਿਗੁਰੂ ਦੇ ਦੇਸ ਵਿਚ ਜਾ ਕੇ ਇਸ ਨੇ ਹਮੇਸ਼ਾਂ ਵੱਸਣਾ ਸੀ, ਉਸ ਦੇ ਬਣਾਉਣ ਤੇ ਸਵਾਰਨ ਦੀ ਇਸ ਨੂੰ ਥੋੜ੍ਹੀ ਜਿਹੀ ਚਿੰਤਾ ਭੀ ਨਹੀਂ ਹੈ।

***ਪ੍ਰਸ਼ਨ ੫੬ ਉਦੇਸ਼ :*** ਮਨੁੱਖ ਆਪਣੇ ਜੀਵਨ ਦਾ ਉਦੇਸ਼ ਕਿਉਂ ਭੁਲਾ ਬੈਠਾ ਹੈ ?

***ਉੱਤਰ :*** **ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ ॥**
**ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ ॥**
**ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ ॥ (ਪੰਨਾ ੪੩)**

***ਭਾਵਾਰਥ :*** ਜਿਵੇਂ ਕਿਸੇ ਦੇ ਘਰ ਘੜੀ ਦੋ ਘੜੀ ਵਾਸਤੇ ਗਿਆ ਪ੍ਰਾਹੁਣਾ ਆਪਣੇ ਆਪ ਨੂੰ ਘਰ ਦੇ ਸਾਰੇ ਕੰਮ ਸਵਾਰਨ ਵਾਲਾ ਹੀ ਮੰਨ ਬੈਠੇ ਤਾਂ ਲੋਕੀ ਬੇ-ਸਮਝ ਜਾਣ ਕੇ ਹਸਦੇ ਹਨ, ਤਿਵੇਂ ਇਹ ਮਨੁੱਖ ਸੰਸਾਰ ਦੇ ਅੰਦਰ ਥੋੜੇ ਦਿਨਾਂ ਲਈ ਪ੍ਰਾਹੁਣਾ ਆਇਆ ਸੀ, ਸਿਮਰਨ ਉਦੇਸ਼ ਸੀ, ਪਰ ਇਹ ਭੁਲਾ ਬੈਠਾ ਹੈ। ਇਹ ਆਪਣੇ ਆਪ ਨੂੰ ਦੁਨੀਆਂ ਦੇ ਧੰਧੇ ਨਜਿੱਠਣ ਵਾਲਾ ਹੀ ਮੰਨ ਬੈਠਾ ਹੈ।

***ਪ੍ਰਸ਼ਨ ੫੭ ਬੰਦਗੀ :*** ਵਾਹਿਗੁਰੂ ਦਾ ਸਿਮਰਨ ਕਰਨ ਲਈ ਇਤਨੀ ਬਹੁਤੀ ਛੇਤੀ ਕਰਨ ਦੀ ਕੀ ਲੋੜ ਹੈ ? ਅਖ਼ੀਰਲੀ ਬਿਰਧ ਅਵਸਥਾ ਵਿਚ ਜਦ ਹੋਰ ਕੋਈ ਵੀ ਕੰਮ ਨਾ ਹੋਵੇਗਾ ਤਾਂ ਫਿਰ ਬੰਦਗੀ ਕਰ ਲਵਾਂਗੇ।

***ਉੱਤਰ :*** **ਅੰਧੇ ਤੂੰ ਬੈਠਾ ਕੰਧੀ ਪਾਹਿ ॥**
**ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥ (ਪੰਨਾ ੪੩)**

***ਭਾਵਾਰਥ :*** ਹੇ ਮਾਇਆ ਦੇ ਮੋਹ ਵਿਚ ਅੰਧੇ ਹੋਏ ਜੀਵ ! ਜਿਵੇਂ ਕੋਈ ਰੁੱਖ ਨਦੀ ਦੇ ਕਿਨਾਰੇ ਉੱਤੇ ਹੋਵੇ, ਨਦੀ ਦੇ ਕੰਢੇ ਨੂੰ ਢਾਹ ਲਗਣ ਨਾਲ ਕਿਸੇ ਵੇਲੇ ਵੀ ਰੁੱਖ ਨਦੀ ਦੇ ਪ੍ਰਵਾਹ ਵਿਚ ਰੁੜ੍ਹ ਸਕਦਾ ਹੈ।

ਤਿਵੇਂ ਜੀਵ ਭੀ ਮੌਤ ਨਦੀ ਦੇ ਕਿਨਾਰੇ ਕੋਲ ਬੈਠਾ ਹੈ, ਪਤਾ ਨਹੀਂ ਕਿਹੜੇ ਵੇਲੇ ਤੇਰੀ ਮੌਤ ਆ ਜਾਏ। ਇਸ ਲਈ ਜੇ ਤੇਰੇ ਪਿਛਲੇ ਜਨਮ ਦੇ ਚੰਗੇ ਕਰਮ ਕੀਤੇ ਹੋਏ ਹਨ ਤਾਂ ਤੂੰ ਗੁਰੂ ਦੇ ਬਚਨਾਂ ਨੂੰ ਕਮਾ ਲੈ, ਭਾਵ ਸਿਮਰਨ ਕਰ ਲੈ, ਕਿਉਂਕਿ ਤੈਨੂੰ ਨਹੀਂ ਪਤਾ ਕਿ ਬਿਰਧ ਅਵਸਥਾ ਤਕ ਪੁਜਣਾ ਵੀ ਹੈ ਕਿ ਨਹੀਂ।

***ਪ੍ਰਸ਼ਨ ੫੮ ਹੁਕਮ :*** ਮੌਤ ਕਿਸ ਦੇ ਹੁਕਮ ਵਿਚ ਹੈ ?

***ਉੱਤਰ :*** **ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥**
**ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ ॥**
**ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ ॥ (ਪੰਨਾ ੪੩)**

***ਭਾਵਾਰਥ :*** ਜਿਵੇਂ ਇਕ ਕ੍ਰਿਸਾਨ ਆਪਣੀ ਕੱਚੀ, ਅਧਪੱਕੀ ਅਤੇ ਪੱਕੀ ਖੇਤੀ ਵੱਢਣ ਲਈ ਸੁਤੰਤਰ ਹੁੰਦਾ ਹੈ। ਉਸ ਖੇਤੀ ਦਾ ਮਾਲਕ ਲਾਵਿਆਂ ਨੂੰ ਤਿਆਰ ਕਰ ਕੇ ਉਨ੍ਹਾਂ ਦੇ ਹੱਥਾਂ ਵਿਚ ਦਾਤਰੀਆਂ ਪਕੜਾ ਕੇ ਤਿਆਰ ਹੋ ਖੇਤ ਵਿਚ ਚਲਾ ਜਾਂਦਾ ਹੈ। ਉਸ ਕ੍ਰਿਸਾਨ ਦਾ ਹੁਕਮ ਪਾ ਕੇ ਲਾਵੇ ਪੈਲੀ ਨੂੰ ਵਢਣਾ ਸ਼ੁਰੂ ਕਰ ਦੇਂਦੇ ਹਨ। ਉਹ ਲਾਵੇ ਇਹ ਨਹੀਂ ਵੇਖਦੇ ਕਿ ਇਹ ਖੇਤੀ ਕੱਚੀ ਹੈ ਜਾਂ ਪੱਕੀ ਹੈ, ਉਹ ਆਪਣੇ ਮਾਲਕ ਦੇ ਹੁਕਮ ਅਨੁਸਾਰ ਵੱਢੀ ਤੁਰੀ ਜਾਂਦੇ ਹਨ।

ਤਿਵੇਂ ਜਗਤ ਰੂਪ ਖੇਤੀ ਦਾ ਮਾਲਕ ਪ੍ਰਭੂ, ਜਦੋਂ ਹੁਕਮ ਕਰਦਾ ਹੈ ਤਾਂ ਜਮਾਂ ਰੂਪ ਲਾਵੇ, ਰੋਗ ਰੂਪ ਦਾਤਰੀਆਂ ਲੈ ਕੇ ਜੀਵਾਂ ਰੂਪ ਖੇਤੀ ਨੂੰ ਵੱਢਣ ਵਾਸਤੇ ਆ ਜਾਂਦੇ ਹਨ। ਉਹ ਜਮ ਬਾਲਕ, ਜੁਆਨ ਤੇ ਬੁੱਢੇ ਨੂੰ ਨਹੀਂ ਵੇਖਦੇ, ਆਪਣੇ ਮਾਲਕ ਦੇ ਹੁਕਮ ਅਨੁਸਾਰ ਸਭ ਨੂੰ ਮਾਰੀ ਤੁਰੇ ਜਾਂਦੇ ਹਨ। ਇਸ ਲਈ ਇਹ ਹਰ ਜੀਵ ਨੂੰ ਮਾਰਨ ਦੀ ਕਾਰ ਸਭ ਉਸਦੇ ਹੁਕਮ ਵਿਚ ਹੀ ਹੋ ਰਹੀ ਹੈ।

**ਪ੍ਰਸ਼ਨ ੫੯ ਪਛਾਣ :** ਮਾਇਆ ਤੇ ਵਿਸ਼ਿਆਂ ਵਿਚ ਗ੍ਰਸੇ ਹੋਏ ਆਦਮੀ ਦੀ ਕੀ ਪਛਾਣ ਹੈ ?

**ਉੱਤਰ :** **ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ ॥**
**ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥**
**ਕਦਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ ॥ (ਪੰਨਾ ੪੩)**

**ਭਾਵਾਰਥ :** ਉਹ ਰਾਤ ਦਾ ਪਹਿਲਾ ਪਹਿਰ ਖਾਣ ਪੀਣ ਦੇ ਧੰਦਿਆਂ ਵਿਚ ਹੀ ਗਵਾ ਲੈਂਦਾ ਹੈ, ਦੂਸਰੇ ਪਹਿਰ ਵਿਚ ਗਾਹੜੀ ਨੀਂਦਰੇ ਸੌਂ ਜਾਂਦਾ ਹੈ।

ਤੀਸਰੇ ਪਹਿਰ ਵਿਚ ਵਿਸ਼ਿਆਂ ਨੂੰ ਭੋਗਣ ਦੀਆਂ ਝਖਾਂ ਮਾਰਦਾ ਹੈ।

ਚੌਥੇ ਪਹਿਰ ਦੇ ਆਉਂਦਿਆਂ ਹੀ ਦਿਨ ਚੜ੍ਹ ਗਿਆ ਤਾਂ ਫਿਰ ਓਹੀ ਦਿਨ ਦੇ ਧੰਦੇ ਫਿਰ ਗਲ ਪੈ ਗਏ। ਇਸ ਤਰ੍ਹਾਂ ਵਿਸ਼ਿਆਂ ਵਿਚ ਗ੍ਰਸੇ ਮਨੁੱਖ ਦੇ ਦਿਨ ਤੇ ਰਾਤ ਬੇਅਰਥ ਹੀ ਬੀਤਦੇ ਚਲੇ ਜਾਂਦੇ ਹਨ। ਜਿਸ ਪ੍ਰਮੇਸ਼ਰ ਨੇ ਇਸ ਜੀਵ ਨੂੰ ਸੁੰਦਰ ਸਰੀਰ ਦਿਤਾ ਹੈ, ਉਹ ਇਸ ਨੂੰ ਕਦੀ ਚੇਤੇ ਹੀ ਨਹੀਂ ਆਇਆ।

**ਪ੍ਰਸ਼ਨ ੬੦ ਚਾਰ ਅਵਸਥਾ :** ਮਨੁੱਖ ਦੀਆਂ ਚਾਰ ਅਵਸਥਾਵਾਂ ਕਿਵੇਂ ਬੀਤ ਜਾਂਦੀਆਂ ਹਨ ?

**ਉੱਤਰ :** **ਪਹਿਲਾ ਪਹਰੁ ਧੰਧੈ ਗਇਆ ॥ (ਪੰਨਾ ੪੩)**

**ਭਾਵਾਰਥ :** ਉਮਰ ਦੇ ਚਾਰ ਹਿੱਸੇ ਹਨ :

ਉਮਰ ਦਾ ਪਹਿਲਾ ਪਹਿਰ, ਬਾਲ ਅਵਸਥਾ, ਖੇਡਾਂ ਤੇ ਧੰਦਿਆਂ ਵਿਚ ਬਤੀਤ ਹੋ ਗਈ।

ਦੂਜੇ, ਭਰ ਜੋਬਨ ਦੀ ਮਸਤੀ ਦੀ ਨੀਂਦ ਵਿਚ ਘੂਕ ਸੌਂ ਗਿਆ।

ਤੀਜੇ ਪਹਿਰ ਵਿਚ ਕਾਮਨਾ ਅਧੀਨ ਹੋ ਕੇ ਝਖਾਂ ਮਾਰਨ ਲੱਗਾ।

ਚੌਥੇ ਪਹਿਰ ਦੇ ਆਉਂਦਿਆਂ ਹੀ ਚਿੱਟਾ ਦਿਨ ਹੋ ਗਿਆ, ਭਾਵ ਮੌਤ ਆ ਪਈ, ਪਰ ਜਿਸ ਪ੍ਰਭੂ ਨੇ ਜੀਵ ਨੂੰ ਸਰੀਰ ਦਿਤਾ ਸੀ, ਉਹ ਕਦੀ ਭੀ ਚੇਤੇ ਨਹੀਂ ਆਇਆ।

**ਪ੍ਰਸ਼ਨ ੬੧ ਯਾਦ :** ਕੀ ਯਾਦ ਰੱਖੀਏ ?

**ਉੱਤਰ :** **ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ ॥ (ਪੰਨਾ ੪੩)**

**ਭਾਵਾਰਥ :** ਮਨੁੱਖ ਨੂੰ ਹੋਰ ਦੁਨੀਆਂ ਦੀਆਂ ਭਾਵੇਂ ਸਾਰੀਆਂ ਹੀ ਗੱਲਾਂ ਵਿਸਰ ਜਾਣ ਪਰ ਇਕ ਪ੍ਰਮੇਸ਼ਰ ਦਾ ਸਿਮਰਨ ਕਰਨ ਰੂਪ ਕੰਮ ਨਾ ਭੁਲੇ, ਕਿਉਂਕਿ ਪ੍ਰਮੇਸ਼ਰ ਦੇ ਭੁੱਲਣ ਨਾਲ ਹੀ ਮਨੁੱਖ ਨੂੰ ਸੰਸਾਰ ਦੇ ਸਾਰੇ ਰੋਗ ਆ ਗ੍ਰਸਦੇ ਹਨ।

**ਪ੍ਰਸ਼ਨ ੬੨ ਦੁਖ ਤੇ ਭੁਖ :** ਸੰਸਾਰ ਦੇ ਦੁਖ ਤੇ ਪਦਾਰਥਾਂ ਦੀ ਭੁਖ ਕਿਸਨੂੰ ਨਹੀਂ ਪੋਹੰਦੀ ?

**ਉੱਤਰ :** **ਮਨ ਮੇਰੇ ਕਰਤੇ ਨੋ ਸਾਲਾਹਿ ॥**
**ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ ॥**
**ਦੁਖ ਭੁਖ ਨਹ ਵਿਆਪਈ ਜੇ ਸੁਖ ਦਾਤਾ ਮਨਿ ਹੋਇ ॥ (ਪੰਨਾ ੪੩)**

**ਭਾਵਾਰਥ :** ਜੋ ਸਾਰੀਆਂ ਸੰਸਾਰਕ ਚਤੁਰਾਈਆਂ ਨੂੰ ਛੱਡ ਕੇ ਗੁਰੂ ਦੀ ਚਰਨ ਸ਼ਰਨ ਪ੍ਰਾਪਤ ਕਰ ਲੈਂਦੇ ਹਨ ਅਤੇ ਕਰਤੇ ਦੀ ਸਿਫ਼ਤ ਸਾਲਾਹ ਕਰਦਿਆਂ ਜੇ ਸਰਬ ਸੁਖਾਂ ਦਾ ਦਾਤਾ ਉਨ੍ਹਾਂ ਦੇ ਮਨ ਅੰਦਰ ਸਦਾ ਲਈ ਨਿਵਾਸ ਕਰ ਜਾਵੇ ਤਾਂ ਉਨ੍ਹਾਂ ਨੂੰ ਫਿਰ ਕਦੀ ਭੀ ਸੰਸਾਰਕ ਦੁਖ ਭੁਖ ਨਹੀਂ ਵਾਪਰਦੀ।

***ਪ੍ਰਸ਼ਨ ੬੩ ਦੋਵੇਂ ਥਾਂ :*** ਐਸਾ ਉਹ ਕਿਹੜਾ ਸਾਧਨ ਹੈ ਜਿਸ ਦੇ ਕਰਨ ਨਾਲ ਦੁਨੀਆਂ ਦੇ ਸਾਰੇ ਪਦਾਰਥ ਭੀ ਮਿਲ ਜਾਣ ਅਤੇ ਜਨਮ ਭੀ ਸਫਲ ਹੋ ਸਕੇ ?

*ਉੱਤਰ:* **ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ॥**
**ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ॥ (ਪੰਨਾ ੪੪)**

***ਭਾਵਾਰਥ :*** ਇਸ ਮਨੁੱਖ ਦੇ ਮਨ ਅੰਦਰ ਜੇ ਵਾਹਿਗੁਰੂ ਜੀ ਦਾ ਪਵਿੱਤ੍ਰ ਨਾਮ ਵਸ ਜਾਵੇ ਤਾਂ ਇਸਨੂੰ ਦੁਨੀਆਂ ਦੇ ਸਾਰੇ ਮਾਇਕੀ ਪਦਾਰਥ ਵੀ ਪ੍ਰਾਪਤ ਹੋ ਜਾਂਦੇ ਹਨ ਅਤੇ ਨਾਮ ਜਪਣ ਦਾ ਸਦਕਾ ਇਸਦਾ ਇਹ ਮਨੁੱਖਾ ਜਨਮ ਭੀ ਸਫਲ ਹੋ ਜਾਂਦਾ ਹੈ।

***ਪ੍ਰਸ਼ਨ ੬੪ ਵਡਿਆਈ :*** ਦਰਗਾਹ ਵਿਚ ਕਿਹੜੀ ਵਡਿਆਈ ਸਾਥ ਦੇਂਦੀ ਹੈ ?

*ਉੱਤਰ:* **ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ॥**
**ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ॥ (ਪੰਨਾ ੪੫)**

***ਭਾਵਾਰਥ :*** ਇਸ ਝੂਠੀ ਮਾਇਆ ਦੀ ਝੂਠੀ ਵਡਿਆਈ ਇਸ ਝੂਠੇ ਸੰਸਾਰ ਅੰਦਰ ਹੀ ਰਹਿ ਜਾਂਦੀ ਹੈ। ਇਹ ਪ੍ਰਮੇਸ਼ਰ ਦੀ ਦਰਗਾਹ ਵਿਚ ਨਾਲ ਨਹੀਂ ਜਾਵੇਗੀ, ਕਿਉਂਕਿ ਇਸ ਮਾਇਆ ਦਾ ਰੰਗ ਫਿੱਕਾ ਹੈ ਜੋ ਇਸ ਦੁਨੀਆ ਅੰਦਰ ਹੀ ਖ਼ਤਮ ਹੋ ਜਾਵੇਗਾ।

***ਪ੍ਰਸ਼ਨ ੬੫ ਇਸ਼ਨਾਨ :*** ਕੀ ਗੁਰਮਤਿ ਅਨੁਸਾਰ ਤੀਰਥ ਇਸ਼ਨਾਨ ਤੇ ਵਰਤ ਆਦਿ ਰਖਣੇ ਯੋਗ ਹਨ ?

*ਉੱਤਰ:* **ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ॥ (ਪੰਨਾ ੪੮)**

***ਭਾਵਾਰਥ :*** ਜੇ ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰਨੀ ਹੈ, ਗੁਰਮਤਿ ਅਨੁਸਾਰ ਏਹ ਤੀਰਥ ਇਸ਼ਨਾਨ ਹੈ ਅਤੇ ਏਹੀ ਵਰਤ ਰਖਣੇ ਹਨ ਅਤੇ ਇੰਦ੍ਰੀਆਂ ਨੂੰ ਵਸ ਕਰਨ ਦੇ ਲੱਖਾਂ ਸੰਜਮ ਭੀ ਏਹੀ ਹਨ।

***ਪ੍ਰਸ਼ਨ ੬੬ ਕਰਮ :*** ਕੀ ਭੈੜੇ ਕੰਮ ਲੁਕ ਸਕਦੇ ਹਨ ?

*ਉੱਤਰ:* **ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ॥ (ਪੰਨਾ ੪੮)**

***ਭਾਵਾਰਥ :*** ਇਸ ਲਈ ਕਿ ਕੋਈ ਵੇਖੇ ਨਾ, ਪਰ ਇਹ ਮਨੁੱਖ ਇਹ ਨਹੀਂ ਜਾਣਦਾ ਕਿ ਜਦ ਉਹ ਅੰਤਰਜਾਮੀ ਸਦਾ ਹੀ ਇਸ ਦੇ ਕੀਤੇ ਕਰਮਾਂ ਨੂੰ ਪ੍ਰਤੱਖ ਹੀ ਵੇਖ ਰਿਹਾ ਹੈ ਤਾਂ ਇਹ ਕਿਸ ਤੋਂ ਲੁਕਾ ਕੇ ਮੰਦੇ ਕਰਮ ਕਰਦਾ ਹੈ।

ਇਹ ਮੂਰਖ ਆਦਮੀ ਵਾਹਿਗੁਰੂ ਨੂੰ ਅੰਤਰਜਾਮੀ ਨਹੀਂ ਜਾਣਦਾ। ਇਸ ਨੂੰ ਇਹ ਵੀਚਾਰ ਨਹੀਂ ਕਿ ਮੰਦੇ ਕਰਮ ਤਾਂ ਲੋਕਾਂ ਤੋਂ ਭੀ ਬਹੁਤ ਸਮਾਂ ਨਹੀਂ ਛੁਪਾ ਸਕੀਦੇ। ਉਸ ਘਟ ਘਟ ਵਾਸੀ ਪਾਸੋਂ ਕਿਵੇਂ ਲੁਕਾ ਸਕਾਂਗੇ।

***ਪ੍ਰਸ਼ਨ ੬੭ ਰੋਗੀ :*** ਇਹ ਆਦਮੀ ਸੰਸਾਰ ਦੇ ਅਨੇਕਾਂ ਰੋਗਾਂ ਨਾਲ ਗ੍ਰਸਿਆ ਹੋਇਆ ਹੀ ਕਿਉਂ ਵੇਖੀਦਾ ਹੈ ?

*ਉੱਤਰ:* **ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ॥ (ਪੰਨਾ ੫੦)**

***ਭਾਵਾਰਥ :*** ਇਹ ਮਨੁੱਖ ਜਿਨ੍ਹਾਂ ਦੁਨੀਆਂ ਦੇ ਪਦਾਰਥਾਂ ਨੂੰ ਸੁਆਦਲੇ ਤੇ ਸੁਖ ਰੂਪ ਜਾਣ ਕੇ ਵਰਤਦਾ ਹੈ। ਇਨ੍ਹਾਂ ਭੋਗਾਂ ਦਾ ਸੁਆਦ ਅੰਤ ਨੂੰ ਦੁਖਦਾਈ ਹੁੰਦਾ ਹੈ, ਕਿਉਂਕਿ ਵਧੇਰੇ ਵਿਕਾਰਾਂ ਦੇ ਭੋਗਾਂ ਤੋਂ ਹੀ ਮਨੁੱਖ ਨੂੰ ਅਨੇਕਾਂ ਰੋਗ ਲਗਦੇ ਹਨ।

**ਪ੍ਰਸ਼ਨ ੬੮ ਲੋਭੀ:** ਲੋਭੀ ਮਨੁੱਖ ਨੂੰ ਹਲਕਾਇਆ ਕੁੱਤਾ ਕਿਉਂ ਕਿਹਾ ਜਾਂਦਾ ਹੈ ?

**ਉੱਤਰ:** **ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥ (ਪੰਨਾ ੫੦)**

**ਭਾਵਾਰਥ:** ਜਿਵੇਂ ਪਾਗਲ ਕੁੱਤਾ ਹਰ ਪਾਸੇ ਖਾਣ ਲਈ ਦੌੜਦਾ ਹੈ, ਤਿਵੇਂ ਲੋਭੀ ਆਦਮੀ ਭੀ ਚੰਗੀ ਮੰਦੀ ਚੀਜ਼ ਸਭ ਕੁਝ ਹੀ ਖਾ ਜਾਂਦਾ ਹੈ। ਉਸ ਨੂੰ ਧਰਮ ਅਧਰਮ, ਖਾਣ ਯੋਗ ਦਾ ਕੁਝ ਭੀ ਨਹੀਂ ਸੁੱਝਦਾ। ਹਲਕਾ ਕੁੱਤਾ ਪਿਆਸਾ ਹੁੰਦਾ ਹੈ, ਪਰ ਪਾਣੀ ਵੇਖ ਕੇ ਉਸ ਦਾ ਹੋਰ ਗਲਾ ਘੁਟਿਆ ਜਾਂਦਾ ਹੈ। ਏਸੇ ਤਰ੍ਹਾਂ ਲੋਭੀ ਹੋਰ ਪਦਾਰਥਾਂ ਦਾ ਪਾਣੀ ਚਾਹੁੰਦਾ ਹੈ, ਪਰ ਉਸਦੀ ਪ੍ਰਾਲਬਧ ਦਾ ਗਲਾ ਘੁਟਿਆ ਜਾਂਦਾ ਹੈ। ਉਹ ਆਪ ਕੁਝ ਨਹੀਂ ਖਾ ਸਕਦਾ।

**ਪ੍ਰਸ਼ਨ ੬੯ ਮਾਇਆ:** ਜਦ ਕਿ ਇਸ ਜੀਵ ਨੂੰ ਇਹ ਪਤਾ ਹੈ ਕਿ ਇਹ ਮਾਇਆ ਦਾ ਜਾਲ ਦੁਖ ਰੂਪ ਹੈ ਤਾਂ ਇਸ ਵਿਚੋਂ ਨਿਕਲਦਾ ਕਿਉਂ ਨਹੀਂ ?

**ਉੱਤਰ:** **ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥**
**ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥**
**ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ॥ (ਪੰਨਾ ੫੦)**

**ਭਾਵਾਰਥ:** ਜਿਸ ਕਰਤਾਰ ਨੇ ਇਸ ਮਾਇਆ ਰੂਪ ਜਾਲ ਦੇ ਅੰਦਰ ਵਿਸ਼ਿਆਂ ਦਾ ਚੋਗਾ ਖਿਲਾਰਿਆ ਹੈ, ਇਸ ਤ੍ਰਿਸ਼ਨਾ ਵਾਲਾ ਜੀਵ ਰੂਪ ਪੰਛੀ ਉਸ ਜਾਲ ਵਿਚੋਂ ਫਸਿਆ ਹੋਇਆ ਨਿਕਲ ਨਹੀਂ ਸਕਦਾ।

ਜਿਸ ਪ੍ਰਮੇਸ਼ਰ ਨੇ ਇਸ ਨੂੰ ਪੈਦਾ ਕੀਤਾ ਹੈ, ਇਹ ਜੀਵ ਉਸ ਨਾਲ ਪਿਆਰ ਨਹੀਂ ਕਰਦਾ, ਇਸ ਕਰਕੇ ਇਹ ਮਾਇਆ ਦੇ ਜਾਲ ਵਿਚੋਂ ਨਿਕਲ ਨਹੀਂ ਸਕਦਾ। ਮਾਇਆ ਦੇ ਜਾਲ ਵਿਚ ਉਲਝਿਆ ਮਨੁੱਖ ਸਦਾ ਹੀ ਜੰਮਦਾ ਮਰਦਾ ਰਹਿੰਦਾ ਹੈ।

**ਪ੍ਰਸ਼ਨ ੭੦ ਸਮਾਂ:** ਇਹ ਜੀਵ ਸੰਸਾਰ ਅੰਦਰ ਕਿਤਨੇ ਕੁ ਸਮੇਂ ਲਈ ਆਇਆ ਹੈ ?

**ਉੱਤਰ:** **ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ॥**
**ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ॥ (ਪੰਨਾ ੫੦)**

**ਭਾਵਾਰਥ:** ਜਿਵੇਂ ਇਕ ਗੁੱਜਰ ਔੜ ਲੱਗਣ ਦੇ ਸਮੇਂ ਥੋੜੇ ਦਿਨਾਂ ਲਈ ਆਪਣਾ ਮਾਲ ਡੰਗਰ ਲੈ ਕੇ ਕਿਸੇ ਚਰਾਂਦ ਵਾਲੀ ਥਾਂ ਚਲਿਆ ਜਾਂਦਾ ਹੈ। ਉਸ ਥੋੜੇ ਦਿਨਾਂ ਲਈ ਗਏ ਗੁੱਜਰ ਦਾ ਉਸ ਥਾਂ 'ਤੇ ਬਹੁਤਾ ਖਿਲਾਰ ਖਿਲਾਰਨਾ ਸੋਭਦਾ ਨਹੀਂ।

ਤਿਵੇਂ ਜੀਵ ਭੀ ਇਸ ਜਗਤ ਵਿਚ ਥੋੜੇ ਸਮੇਂ ਲਈ ਆਇਆ ਹੈ। ਜਦੋਂ ਇਸ ਜੀਵ ਦਾ ਜਗਤ ਵਿਚ ਰਹਿਣ ਦਾ ਸਮਾਂ ਮੁਕ ਗਿਆ ਤਾਂ ਇਥੋਂ ਝਟ ਹੀ ਤੁਰ ਪਵੇਗਾ। ਇਸ ਲਈ ਇਸ ਜੀਵ ਨੂੰ ਆਪਣਾ ਅਸਲੀ ਘਰ ਜੋ ਪ੍ਰਲੋਕ ਹੈ, ਉਸਨੂੰ ਹਮੇਸ਼ਾਂ ਹੀ ਚੇਤੇ ਰੱਖਣਾ ਚਾਹੀਦਾ ਹੈ ਤੇ ਏਥੇ ਬਹੁਤੇ ਪਸਾਰ ਨਹੀਂ ਪਸਾਰਨੇ ਚਾਹੀਦੇ।

**ਪ੍ਰਸ਼ਨ ੭੧ ਉਮਰ:** ਮਨੁੱਖ ਨੇ ਕਿਤਨਾ ਚਿਰ ਏਥੇ ਰਹਿਣਾ ਹੈ ?

**ਉੱਤਰ:** **ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ॥**
**ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ॥ (ਪੰਨਾ ੫੦)**

**ਭਾਵਾਰਥ:** ਰਾਤ ਵੇਲੇ ਕਿਸੇ ਦੇ ਘਰ ਵਿਚ ਆਏ ਪਰਾਹੁਣੇ ਨੇ ਦਿਨ ਚੜ੍ਹਦੇ ਹੀ ਉਠ ਕੇ ਚਲੇ ਜਾਣਾ ਹੈ। ਤਿਵੇਂ ਇਹ ਜੀਵ ਭੀ ਜ਼ਿੰਦਗੀ ਦੀ ਰਾਤ ਮੁਕਣ ਪਿਛੋਂ ਜਗਤ ਵਿਚੋਂ ਉਠ ਤੁਰੇਗਾ। ਹੇ ਬੰਦੇ ! ਤੂੰ ਇਸ ਪ੍ਰਵਾਰ ਬਾਗ

ਵਿਚ ਕਿਉਂ ਮਸਤ ਹੋ ਰਿਹਾ ਹੈਂ ? ਕੀ ਤੈਨੂੰ ਇਹ ਪਤਾ ਨਹੀਂ ਕਿ ਇਹ ਗ੍ਰਿਹਸਤ ਖਿੜੇ ਹੋਏ ਫੁੱਲਾਂ ਦੀ ਬਗੀਚੀ ਵਾਂਗ ਹੈ ?

ਜਿਵੇਂ ਇਕ ਖਿੜਿਆ ਫੁਲ ਮਨ ਨੂੰ ਤਾਂ ਸੁੰਦਰ ਲਗਦਾ ਹੈ, ਪਰ ਇਹ ਸੁੰਦਰਤਾ ਥੋੜੇ ਸਮੇਂ ਲਈ ਦਿਸਦੀ ਹੈ।

***ਪ੍ਰਸ਼ਨ ੭੨ ਪ੍ਰਲੋਕ :*** ਪ੍ਰਲੋਕ ਲਈ ਕਿਸ ਤਰ੍ਹਾਂ ਤਿਆਰੀ ਕਰੀਏ।

***ਉੱਤਰ:*** **ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥**
**ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥ (ਪੰਨਾ ੫੦)**

***ਭਾਵਾਰਥ :*** ਜਿਸ ਲੜਕੀ ਨੇ ਆਪਣੇ ਪੇਕੇ ਘਰ ਵਿਚ ਰਹਿੰਦਿਆਂ ਸਿਆਣਿਆਂ ਕੋਲੋਂ ਚੰਗੇ ਚੱਜ ਅਚਾਰ ਸਿਖ ਲਏ ਹਨ ਤੇ ਹਰ ਤਰ੍ਹਾਂ ਦੇ ਗੁਣ ਧਾਰਨ ਕਰ ਲਏ ਹਨ, ਉਹ ਸਹੁਰੇ ਘਰ ਵਿਚ ਹਮੇਸ਼ਾਂ ਮਾਣ ਇੱਜ਼ਤ ਪ੍ਰਾਪਤ ਕਰਦੀ ਤੇ ਸੁਖੀ ਜੀਵਨ ਬਤੀਤ ਕਰਦੀ ਹੈ।

ਤਿਵੇਂ ਹੀ ਜਿਨ੍ਹਾਂ ਜੀਵਾਂ ਨੇ ਇਸ ਸੰਸਾਰ ਅੰਦਰ ਰਹਿੰਦਿਆਂ ਗੁਰੂ ਪਾਸੋਂ ਜੀਵਨ ਜਾਚ ਸਿਖ ਲਈ ਹੈ ਤੇ ਚੰਗਾ ਆਚਰਨ ਬਣਾ ਲਿਆ ਹੈ, ਉਨ੍ਹਾਂ ਨੂੰ ਪ੍ਰਲੋਕ ਵਿਚ ਗਿਆਂ ਕੋਈ ਭੀ ਦੁਖ ਨਹੀਂ ਹੁੰਦਾ। ਉਹ ਸਦਾ ਹੀ ਸੁਖੀ ਹਨ।

***ਪ੍ਰਸ਼ਨ ੭੩ ਮੌਤ :*** ਸਿਰ ਪਰ ਮੌਤ ਖਲੋਤੀ ਦਾ ਹਮੇਸ਼ਾਂ ਕਿਵੇਂ ਯਕੀਨ ਕੀਤਾ ਜਾਵੇ ?

***ਉੱਤਰ:*** **ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥**
**ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ॥ (ਪੰਨਾ ੫੦)**

***ਭਾਵਾਰਥ :*** ਜਿਵੇਂ ਸਭਨਾਂ ਲੜਕੀਆਂ ਦਾ ਸਹੁਰੇ ਘਰ ਜਾਣਾ ਯਕੀਨਨ ਹੈ, ਤਿਵੇਂ ਸਭਨਾਂ ਜੀਵ ਇਸਤ੍ਰੀਆਂ ਦਾ ਭੀ ਪ੍ਰਲੋਕ ਰੂਪ ਸਹੁਰੇ ਘਰ ਜਾਣਾ ਅਵੱਸ਼ ਹੈ, ਕਿਉਂਕਿ ਸਾਰੀਆਂ ਜੀਵ ਰੂਪ ਇਸਤ੍ਰੀਆਂ ਕਾਲ ਰੂਪ ਲਾੜੇ ਨਾਲ ਮੁਕਲਾਈਆਂ ਜਾਣ ਵਾਲੀਆਂ ਹਨ। ਮੌਤ ਹਮੇਸ਼ਾਂ ਹੀ ਸਿਰ 'ਤੇ ਖਲੋਤੀ ਦਾ ਯਕੀਨ ਕਰਨਾ ਚਾਹੀਦਾ ਹੈ।

ਪਰ ਜਿਨ੍ਹਾਂ ਜੀਵ ਰੂਪ ਇਸਤ੍ਰੀਆਂ ਨੇ ਇਸ ਸੰਸਾਰ ਰੂਪ ਪੇਕੇ ਘਰ ਵਿਚ ਰਹਿ ਕੇ ਪ੍ਰਮੇਸ਼ਰ ਪਤੀ ਨਾਲ ਸਦਾ ਪਿਆਰ ਕੀਤਾ ਹੈ ਉਹ ਸੁਹਾਗ ਭਾਗ ਵਾਲੀਆਂ ਸਦਾ ਹੀ ਧੰਨਤਾ ਦੇ ਯੋਗ ਹਨ।

***ਪ੍ਰਸ਼ਨ ੭੪ ਕਲੇਸ਼ :*** ਹਰ ਮਨੁੱਖ ਨੂੰ ਹਰ ਸਮੇਂ ਕੋਈ ਨਾ ਕੋਈ ਦੁਖ ਕਲੇਸ਼ ਬਣਿਆ ਰਹਿੰਦਾ ਹੈ, ਇਹ ਕਿਵੇਂ ਦੂਰ ਹੋ ਸਕਦਾ ਹੈ ?

***ਉੱਤਰ:*** **ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ॥ (ਪੰਨਾ ੫੧)**

***ਭਾਵਾਰਥ:*** ਜੇ ਕਿਸੇ ਦੇ ਮਨ ਅੰਦਰ ਗੁਰੂ ਦਾ ਬਖ਼ਸ਼ਿਆ ਹੋਇਆ ਵਾਹਿਗੁਰੂ ਮੰਤ੍ਰ ਵਸ ਜਾਵੇ ਤਾਂ ਉਸ ਨੂੰ ਨਾ ਜਨਮ ਮਰਨ ਦਾ ਦੁਖ, ਨਾ ਕਿਸੇ ਭੀ ਤਰ੍ਹਾਂ ਦਾ ਕਲੇਸ਼ ਤੇ ਜਮਾਂ ਦਾ ਡਰ ਕਦੀ ਭੀ ਨਹੀਂ ਵਿਆਪਦਾ।

***ਪ੍ਰਸ਼ਨ ੭੫ ਸੇਵਕ :*** ਸੱਚਾ ਸੇਵਕ ਕੌਣ ਹੈ ?

***ਉੱਤਰ:*** **ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥**
**ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥ (ਪੰਨਾ ੫੧)**

***ਭਾਵਾਰਥ :*** ਜੋ ਬੰਦਾ ਜਗਤ ਵੱਲੋਂ ਮਿਲ ਰਹੇ ਮਾਣ ਵਡਿਆਈ ਤੇ ਆਦਰ, ਨਿਰਾਦਰੀ ਵਿਚ ਫਸਿਆ ਰਹਿੰਦਾ ਹੈ, ਉਹ ਗੁਰੂ ਦਾ ਅਸਲ ਸੇਵਕ ਨਹੀਂ ਕਿਹਾ ਜਾ ਸਕਦਾ।

ਜੋ ਤੱਤ ਨੂੰ ਜਾਨਣ ਵਾਲਾ, ਸਮ-ਦ੍ਰਿਸ਼ਟੀ, ਗੁਰੂ ਦੇ ਚਰਨਾਂ ਵਿਚ ਰਹਿੰਦਾ ਨਿਰਹੰਕਾਰ ਹੋ ਕੇ ਸੇਵਾ ਕਰਨ ਵਾਲਾ ਹੈ, ਗੁਰੂ ਦਾ ਸਹੀ ਸੇਵਕ ਓਹੀ ਕਿਹਾ ਜਾਂਦਾ ਹੈ। ਪਰ ਐਸਾ ਨਿਰ-ਅਭਿਮਾਨ ਸੇਵਕ ਕ੍ਰੋੜਾਂ ਵਿਚੋਂ ਕੋਈ ਇਕ ਅੱਧਾ ਹੀ ਵੇਖਿਆ ਜਾਂਦਾ ਹੈ।

**ਪ੍ਰਸ਼ਨ ੭੬ ਜਾਤੀ :** ਕੀ ਪ੍ਰਮੇਸ਼ਰ ਕਿਸੇ ਨੂੰ ਵੱਡਾ ਕਰਨ ਸਮੇਂ ਉਸ ਦੀ ਉੱਚੀ ਨੀਵੀਂ ਜਾਤੀ ਵੇਖਦਾ ਹੈ ?

**ਉੱਤਰ :** **ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥**
**ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥**
**ਹੁਕਮਿ ਸਵਾਰੇ ਆਪਣੇ ਚਸਾ ਨ ਢਿਲ ਕਰੇਇ ॥ (ਪੰਨਾ ੫੩)**

**ਭਾਵਾਰਥ :** ਜਦੋਂ ਉਹ ਮੇਰਾ ਵਾਹਿਗੁਰੂ ਕਿਸੇ ਨੂੰ ਵੱਡਾ ਕਰਨਾ ਚਾਹੁੰਦਾ ਹੈ ਤਾਂ ਉਹ ਮਨੁੱਖ ਦੀਆਂ ਬਣਾਈਆਂ ਹੋਈਆਂ ਉੱਚੀਆਂ ਨੀਵੀਆਂ ਜਾਤਾਂ ਵੱਲ ਨਹੀਂ ਵੇਖਦਾ, ਉਸ ਪ੍ਰਭੂ ਨੇ ਹਰ ਦਾਤ ਆਪਣੇ ਹੱਥ ਵਿਚ ਰੱਖੀ ਹੋਈ ਹੈ, ਪਰ ਬਖ਼ਸ਼ਿਸ਼ ਉਸਨੂੰ ਹੀ ਕਰਦਾ ਹੈ ਜਿਹੜਾ ਉਸ ਨੂੰ ਭਾਅ ਜਾਵੇ।

ਜਿਸ ਨੂੰ ਉਹ ਆਪਣੇ ਹੁਕਮ ਵਿਚ ਸਵਾਰ ਲੈਂਦਾ ਹੈ, ਉਸ ਨੂੰ ਦਾਤ ਦੇਣ ਵਿਚ ਰਤਾ ਮਾਤ੍ਰ ਭੀ ਢਿਲ ਨਹੀਂ ਕਰਦਾ।

**ਪ੍ਰਸ਼ਨ ੭੭ ਦਾਤਾਂ :** ਜੋ ਪ੍ਰਮੇਸ਼ਰ ਦਿਨ ਰਾਤ ਦਾਤਾਂ ਵੰਡ ਰਿਹਾ ਹੈ, ਕੀ ਉਹ ਦਾਤਾਂ ਦੇਂਦਾ ਭੁਲਦਾ ਨਹੀਂ ?

**ਉੱਤਰ :** **ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ ॥**
**ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥**
**ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥ (ਪੰਨਾ ੫੩)**

**ਭਾਵਾਰਥ :** ਹਰ ਆਦਮੀ ਉਸ ਦਾਤਾਰ ਪਾਸੋਂ ਵੱਧ ਤੋਂ ਵੱਧ ਪਦਾਰਥ ਲੈਣ ਲਈ ਹੀ ਸੋਚਦਾ ਰਹਿੰਦਾ ਹੈ, ਉਸ ਕਰਤਾਰ ਨੂੰ ਕਿੱਡਾ ਕੁ ਵੱਡਾ ਦਾਤਾ ਆਖੀਏ, ਜੋ ਸਭਨਾਂ ਨੂੰ ਦਾਤਾਂ ਬਖ਼ਸ਼ਦਾ ਹੋਇਆ ਹਰੇਕ ਦਾਤ ਨੂੰ ਗਿਣਤੀ ਵਿਚ ਭੀ ਰਖਦਾ ਹੈ। ਉਹ ਜੁਗਾਂ ਜੁਗਾਂਤਰਾਂ ਤੋਂ ਭੰਡਾਰੇ ਵਰਤਾ ਰਿਹਾ ਹੈ। ਉਸਦੇ ਅਮੁਕ ਭੰਡਾਰੇ ਮੁਕਦੇ ਹੀ ਨਹੀਂ ਅਤੇ ਨਾ ਹੀ ਇਕ ਦਾ ਹਿੱਸਾ ਦੂਜੇ ਨੂੰ ਦੇਂਦਾ ਹੈ।

**ਪ੍ਰਸ਼ਨ ੭੮ ਜ਼ਿੰਦਗੀ :** ਮਨੁੱਖ ਦੀ ਜ਼ਿੰਦਗੀ ਰੂਪ ਰਾਤ੍ਰੀ ਦੁਖਾਂ ਵਿਚ ਹੀ ਕਿਉਂ ਬੀਤ ਰਹੀ ਹੈ ?

**ਉੱਤਰ :** **ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥**
**ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ ॥ (ਪੰਨਾ ੫੪)**

**ਭਾਵਾਰਥ :** ਜਿਵੇਂ ਇਕ ਇਸਤ੍ਰੀ ਦੀ ਸਾਰੀ ਰਾਤ ਪਤੀ ਤੋਂ ਬਿਨਾਂ ਦੁੱਖ ਨਾਲ ਹੀ ਬੀਤਦੀ ਹੈ।

ਤਿਵੇਂ ਹੇ ਜੀਵ ਰੂਪ ਇਸਤ੍ਰੀਏ ! ਤੂੰ ਮਾਇਆ ਦੇ ਮੋਹ ਦੀ ਕਾਲੀ ਬੋਲੀ ਰਾਤ ਵਿਚ ਸੁੱਤੀ ਪਈ ਹੈਂ, ਤੂੰ ਪ੍ਰਮੇਸ਼ਰ ਦੇ ਭਜਨ ਤੋਂ ਬਿਨਾਂ ਆਪਣੀ ਉਮਰ ਰੂਪ ਰਾਤ ਕਿਵੇਂ ਬਤੀਤ ਕਰਦੀ ਹੈਂ ? ਤੈਨੂੰ ਆਪਣੀ ਬੇਅਰਥ ਉਮਰ ਗੁਜ਼ਰਨ ਦਾ ਕਦੀ ਖ਼ਿਆਲ ਹੀ ਨਹੀਂ ਆਉਂਦਾ ? ਪ੍ਰਭੂ ਪਤੀ ਦੇ ਮਿਲਾਪ ਤੋਂ ਬਿਨਾਂ ਜ਼ਿੰਦਗੀ ਦੀ ਰਾਤ, ਦੁਖਾਂ ਨਾਲ ਹੀ ਬੀਤਦੀ ਹੈ, ਉਸਨੂੰ ਕਦੀ ਭੀ ਸੁੱਖ ਦੀ ਪ੍ਰਾਪਤੀ ਨਹੀਂ।

ਉਸਦਾ ਹਿਰਦਾ, ਸਰੀਰ ਤੇ ਮਨ ਸਦਾ ਹੀ ਸੜਦਾ ਰਹਿੰਦਾ ਹੈ, ਉਸ ਪਤੀ ਪ੍ਰਮੇਸ਼ਰ ਤੋਂ ਬਿਨਾਂ ਉਸ ਦੇ ਪਾਸ ਬੇਅੰਤ ਧਨ ਭੀ ਹੈ, ਉਹ ਭੀ ਸੜ ਜਾਏ ਜੋ ਉਸ਼ਨੂੰ ਸਦਾ ਹੀ ਅਸ਼ਾਂਤ ਰਖਦਾ ਹੈ।

***ਪ੍ਰਸ਼ਨ ੭੯ ਜਾਲ :*** ਆਪਣੇ ਆਪ ਨੂੰ ਬਹੁਤਾ ਸਿਆਣਾ ਮੰਨਣ ਵਾਲੇ ਭੀ ਮਾਇਆ ਜਾਲ ਵਿਚ ਕਿਉਂ ਫਸ ਜਾਂਦੇ ਹਨ ?

***ਉੱਤਰ :*** **ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥**
**ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥**
**ਕੀਤੇ ਕਾਰਣਿ ਪਾਕੜੀ ਕਾਲੁ ਨ ਟਲੇ ਸਿਰਾਹੁ ॥.....**
**ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥ (ਪੰਨਾ ੫੫)**

***ਭਾਵਾਰਥ :*** ਜਿਵੇਂ ਅਥਾਹ ਖਾਰੇ ਸਮੁੰਦਰ ਦੇ ਪਾਣੀ ਵਿਚ ਬੈਠੀ ਹੋਈ ਮੱਛੀ ਨੇ ਇਹ ਨਹੀਂ ਜਾਣਿਆ ਕਿ ਇਸ ਪਾਣੀ ਵਿਚ ਤਣਿਆ ਜਾਲ ਮੇਰੀ ਮੌਤ ਦਾ ਕਾਰਨ ਹੈ, ਉਹ ਆਪਣੇ ਸੁਹੱਪਣ ਤੇ ਸਿਆਣਪਤਾਈ 'ਤੇ ਭਰੋਸਾ ਰੱਖਣ ਵਾਲੀ ਅੰਤ ਨੂੰ ਜਾਲ ਵਿਚ ਫਸ ਕੇ ਆਪਣਾ ਅੰਤ ਕਰ ਬੈਠਦੀ ਹੈ।

ਤਿਵੇਂ ਅਥਾਹ ਸੰਸਾਰ ਸਮੁੰਦਰ, ਜਿਸ ਵਿਚ ਪਦਾਰਥਾਂ ਦਾ ਖਾਰਾ ਪਾਣੀ ਹੈ। ਇਹ ਜੀਵ ਆਪਣੇ ਆਪ ਨੂੰ ਬਹੁਤਾ ਸਿਆਣਾ ਜਾਣ ਕੇ ਮੋਹਣੀ ਮਾਇਆ ਦਾ ਇਤਬਾਰ ਕਰ ਬੈਠਾ, ਜਿਸ ਕਰਕੇ ਇਸ ਉਪਰ ਮੱਛੀ ਵਾਂਗ ਅਚਨਚੇਤ ਹੀ ਕਾਲ ਦਾ ਜਾਲ ਆ ਪੈਂਦਾ ਹੈ, ਜਿਸ ਕਾਲ ਦੇ ਜਾਲ ਵਿਚ ਜਕੜਿਆ ਹੋਇਆ ਜੀਵ ਸਦਾ ਹੀ ਮੱਛੀ ਵਾਂਗ ਤੜਫਦਾ, ਜੰਮਦਾ ਮਰਦਾ ਰਹਿੰਦਾ ਹੈ।

***ਪ੍ਰਸ਼ਨ ੮੦ ਜਾਲ :*** ਮੋਹ ਦੇ ਜਾਲ ਤੋਂ ਕਿਵੇਂ ਬਚ ਸਕੀਦਾ ਹੈ ?

***ਉੱਤਰ :*** **ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥**
**ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥ (ਪੰਨਾ ੫੫)**

***ਭਾਵਾਰਥ :*** ਜਿਵੇਂ ਬਾਜ਼ ਪੰਛੀਆਂ ਨੂੰ ਮਾਰ ਲੈਂਦਾ ਹੈ ਅਤੇ ਸ਼ਿਕਾਰੀ ਚੋਗਾ ਵਿਖਾ ਕੇ ਪੰਛੀਆਂ ਨੂੰ ਜਾਲ ਵਿਚ ਫਸਾ ਲੈਂਦਾ ਹੈ।

ਤਿਵੇਂ ਹੀ ਕਾਲ ਰੂਪ ਸ਼ਿਕਾਰੀ ਨੇ ਵਿਸ਼ਿਆਂ ਦੀ ਚੋਗ ਖਿਲਾਰੀ ਹੋਈ ਹੈ, ਜੋ ਮੌਤ ਰੂਪ ਜਾਲੀ ਵਿਚ ਜੀਵ ਰੂਪ ਪੰਛੀਆਂ ਨੂੰ ਫਸਾਈ ਜਾਂਦਾ ਹੈ ਅਤੇ ਸਾਰੇ ਹੀ ਜੀਵ ਮੋਹ ਰੂਪ ਜਾਲ ਵਿਚ ਜਾ ਜਾ ਫਸੀ ਜਾਂਦੇ ਹਨ। ਪਰ ਇਸ ਮੋਹ ਦੇ ਜਾਲ ਤੋਂ ਉਹੀ ਬਚ ਸਕਦਾ ਹੈ, ਜਿਨ੍ਹਾਂ ਨੂੰ ਗੁਰੂ ਬਖ਼ਸ਼ਿਸ਼ ਕਰਕੇ ਬਚਾਉਣਾ ਚਾਹੇ।

***ਪ੍ਰਸ਼ਨ ੮੧ ਮੌਤ :*** ਮੌਤ ਦਾ ਡਰ ਕਿਸਦੇ ਹਿਰਦੇ ਅੰਦਰ ਨਹੀਂ ਰਹਿੰਦਾ ?

***ਉੱਤਰ :*** **ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥ (ਪੰਨਾ ੫੫)**

***ਭਾਵਾਰਥ :*** ਜਿਸ ਮਨੁੱਖ ਦੇ ਹਿਰਦੇ ਅੰਦਰ ਗੁਰੂ ਦਾ ਸ਼ਬਦ ਟਿਕਿਆ ਹੋਇਆ ਹੈ, ਉਸ ਹਿਰਦੇ ਅੰਦਰ ਪ੍ਰਭੂ ਆਪ ਹੀ ਨਿਵਾਸ ਕਰਦਾ ਹੈ। ਜਿਸ ਹਿਰਦੇ ਅੰਦਰ ਪ੍ਰਭੂ ਵਸਦਾ ਹੈ, ਉਸ ਹਿਰਦੇ ਅੰਦਰ ਮੌਤ ਦਾ ਡਰ ਨਹੀਂ ਰਹਿ ਜਾਂਦਾ, ਪਰ ਗੁਰੂ ਦਾ ਸ਼ਬਦ ਹਿਰਦੇ ਅੰਦਰ ਗੁਰੂ ਦੀ ਬਖ਼ਸ਼ਿਸ਼ ਨਾਲ ਹੀ ਟਿਕਦਾ ਹੈ।

***ਪ੍ਰਸ਼ਨ ੮੨ ਤਾਕਤ :*** ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਮਨ ਨੂੰ ਅਡੋਲ ਟਿਕਾ ਲਿਆ ਹੈ, ਉਸ ਮਨ ਅੰਦਰ ਕਿਤਨੀ ਕੁ ਤਾਕਤ ਆ ਜਾਂਦੀ ਹੈ ?

***ਉੱਤਰ :*** **ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥**
**ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥ (ਪੰਨਾ ੫੭)**

***ਭਾਵਾਰਥ :*** ਗੁਰੂ ਦੇ ਦਿਤੇ ਵਾਹਿਗੁਰੂ ਸ਼ਬਦ ਦੀ ਕਮਾਈ ਕਰਕੇ ਜੇ ਇਸ ਚੰਚਲ ਮਨ ਨੂੰ ਟਿਕਾ ਲਈਏ ਤਾਂ

ਉਸ ਟਿਕੇ ਹੋਏ ਮਨ ਵਿਚ ਇਤਨੀ ਤਾਕਤ ਆ ਜਾਂਦੀ ਹੈ ਕਿ ਜੋ ਕੁਝ ਭੀ ਤਿੰਨਾਂ ਲੋਕਾਂ ਵਿਚ ਗੁਪਤ ਤੇ ਪ੍ਰਗਟ ਹੋ ਰਿਹਾ ਹੈ, ਉਹ ਸਭ ਕੁਝ ਸਾਖਿਆਤ ਜਾਣ ਲਈਦਾ ਹੈ।

ਪਰ ਮਨ ਨੂੰ ਟਿਕਾਉਣ ਦੀ ਦਾਤ ਕਾਮਲ ਗੁਰੂ ਪਾਸੋਂ ਹੀ ਮਿਲ ਸਕਦੀ ਹੈ। ਟਿਕੇ ਹੋਏ ਮਨਾਂ ਵਾਲਿਆਂ ਨੂੰ ਗੁਰੂ ਸਹਿਜੇ ਹੀ ਆਪਣੇ ਵਿਚ ਅਭੇਦ ਕਰ ਲੈਂਦੇ ਹਨ।

***ਪ੍ਰਸ਼ਨ ੮੩ ਦੁਖ :*** ਸੰਸਾਰ ਦਾ ਹਰ ਬੰਦਾ ਮੰਗਦਾ ਸੁਖ ਹੈ, ਪਰ ਉਸਨੂੰ ਦੁਖ ਕਿਉਂ ਮਿਲਦਾ ਹੈ ?

***ਉੱਤਰ :*** **ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ॥**
**ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥ (ਪੰਨਾ ੫੭)**

***ਭਾਵਾਰਥ :*** ਦੁਨੀਆਂ ਦਾ ਹਰ ਬੰਦਾ ਪ੍ਰਭੂ ਪਾਸੋਂ ਮਾਇਕੀ ਪਦਾਰਥਾਂ ਦਾ ਸੁਖ ਮੰਗਦਾ ਹੈ, ਕੋਈ ਵੀ ਦੁਖ ਨਹੀਂ ਮੰਗਦਾ। ਪਦਾਰਥਾਂ ਦੇ ਸੁਖ ਮੰਗਣ ਵਾਲੇ ਨੂੰ ਦੁਖ ਰੂਪ ਫਲ ਬਹੁਤਾ ਮਿਲਦਾ ਹੈ, ਉਹ ਦੁਨਿਆਵੀ ਪਦਾਰਥਾਂ ਦਾ ਸੁਖ ਹੀ ਮੰਗਦਾ ਰਹਿੰਦਾ ਹੈ, ਜਿਸ ਕਰਕੇ ਉਹ ਅਸਲੀ ਨਾਮ ਸੁਖ ਤੋਂ ਖ਼ਾਲੀ ਰਹਿ ਜਾਂਦਾ ਹੈ। ਵਸਤੂ ਦੀ ਉਮਰ ਤੇ ਸਥਿਰਤਾ ਅਨੁਸਾਰ ਸੁਖ ਮਿਲਦਾ ਹੈ। ਚੂੰਕਿ ਸੰਸਾਰਕ ਪਦਾਰਥਾਂ ਦੀ ਉਮਰ ਥੋੜੀ ਹੈ, ਇਸ ਲਈ ਸੁਖਾਂ ਦੀ ਉਮਰ ਭੀ ਲੰਮੀ ਨਹੀਂ ਹੈ।

***ਪ੍ਰਸ਼ਨ ੮੪ ਕਰਮ :*** ਕੀ ਕਰਮ ਧਰਮ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਸਹਾਇਕ ਨਹੀਂ ?

***ਉੱਤਰ :*** **ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ॥**
**ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ॥**
**ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ॥ (ਪੰਨਾ ੫੮)**

***ਭਾਵਾਰਥ :*** ਜਿਵੇਂ ਇਕ ਇਸਤ੍ਰੀ ਆਪਣੇ ਸਰੀਰ ਨੂੰ ਗਹਿਣਿਆਂ ਨਾਲ ਸਜਾ ਲਵੇ, ਪਰ ਜੇ ਉਸਨੂੰ ਪਤੀ ਨਾ ਮਿਲੇ ਤਾਂ ਉਸਦੀ ਜੁਆਨੀ ਬੇਅਰਥ ਜਾਂਦੀ ਹੈ ਅਤੇ ਉਹ ਮਨ ਕਰਕੇ ਭੀ ਹਮੇਸ਼ਾਂ ਦੁਖੀ ਰਹਿੰਦੀ ਹੈ, ਕਿਉਂਕਿ ਉਹ ਪਤੀ ਦੀ ਸੇਜਾ ਦਾ ਅਨੰਦ ਨਹੀਂ ਮਾਣ ਸਕਦੀ। ਸੋ ਪਤੀ ਮਿਲਾਪ ਤੋਂ ਬਿਨਾਂ ਉਸਦਾ ਸਾਰਾ ਕੀਤਾ ਸ਼ਿੰਗਾਰ ਬੇਅਰਥ ਜਾਂਦਾ ਹੈ, ਉਸ ਨਿਭਾਗਣ ਨੂੰ ਦੁਖ ਹੀ ਮਿਲਦਾ ਹੈ।

ਤਿਵੇਂ ਉਸ ਜੀਵ ਰੂਪ ਇਸਤਰੀ ਦੇ ਦਿਖਲਾਵੇ ਮਾਤਰ ਕੀਤੇ ਹੋਏ ਬਾਹਰਮੁਖੀ ਸਾਧਨਾਂ ਦੇ ਸ਼ਿੰਗਾਰ ਬੇਅਰਥ ਜਾਂਦੇ ਹਨ, ਜੇ ਉਹਦੇ ਹਿਰਦੇ ਰੂਪੀ ਸੇਜਾ ਦਾ ਮਾਲਕ ਪ੍ਰਭੂ ਪ੍ਰਗਟ ਨਾ ਹੋਵੇ। ਸੋ ਪ੍ਰਭੂ ਪ੍ਰਾਪਤੀ ਲਈ ਸਭਨਾਂ ਕਰਮਾਂ ਦਾ ਵੱਡਾ ਸਾਧਨ ਪ੍ਰਭੂ ਸਿਮਰਨ ਹੀ ਹੈ। ਕਰਮ ਕਾਂਡ ਸਾਧਨ ਹਨ, ਨਿਸ਼ਾਨਾ ਨਹੀਂ। ਸ਼ਿੰਗਾਰ ਪਤੀ ਦੀ ਖ਼ੁਸ਼ੀ ਦਾ ਸਾਧਨ ਹਨ, ਪਤੀ ਨਹੀਂ। ਸ਼ਿੰਗਾਰ ਨੂੰ ਪਤੀ ਮੰਨਣ ਵਾਲੀ ਦੁਹਾਗਣ ਹੈ।

***ਪ੍ਰਸ਼ਨ ੮੫ ਕਰਮ ਕਾਂਡ :*** ਪ੍ਰਭੂ ਦੀ ਪ੍ਰਾਪਤੀ ਵਿਚ ਕੀ ਬਹੁਤੀਆਂ ਪੁਸਤਕਾਂ ਪੜ੍ਹਨੀਆਂ ਤੇ ਕਰਮ ਕਾਂਡ ਸਹਾਇਕ ਨਹੀਂ ਹੁੰਦੇ ?

***ਉੱਤਰ :*** **ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ॥**
**ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ॥ (ਪੰਨਾ ੫੯)**

***ਭਾਵਾਰਥ :*** ਭਗਤੀ ਪਿਆਰ ਦਾ ਸਾਕਾਰ ਸਰੂਪ ਹੈ, ਕੇਵਲ ਸਰੀਰਕ ਪਵਿੱਤਰਤਾ ਨਾਲ, ਕੇਵਲ ਪੜ੍ਹਨ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ।

ਜਿਥੇ ਪ੍ਰਭੂ ਦੀ ਭਗਤੀ ਆ ਜਾਂਦੀ ਹੈ, ਉਥੇ ਪੜ੍ਹਾਈ ਭੀ ਸਹਾਇਕ ਹੈ, ਨਾਲ ਸਰੀਰ ਦੀ ਪਵਿੱਤਰਤਾ ਭੀ ਲਾਭਦਾਇਕ ਹੈ, ਉਥੇ ਕਥਨੀ ਭੀ ਜ਼ਰੂਰੀ ਹੈ।

**ਪ੍ਰਸ਼ਨ ੮੬ ਸਮੁੰਦਰ :** ਇਹ ਮਨੁੱਖ, ਜੋ ਪ੍ਰੇਮ ਆਦਿ ਗੁਣਾਂ ਵੱਲੋਂ ਖ਼ਾਲੀ ਹੈ, ਇਸ ਸੰਸਾਰ ਸਮੁੰਦਰ ਤੋਂ ਪਾਰ ਕਿਵੇਂ ਹੋ ਸਕਦਾ ਹੈ ?

**ਉੱਤਰ:** **ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ ॥**
**ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ ॥**
**ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥ (ਪੰਨਾ ੫੯)**

**ਭਾਵਾਰਥ :** ਜਿਵੇਂ ਇਕ ਅੰਨ੍ਹੇ ਪਾਸ, ਅਥਾਹ ਸਮੁੰਦਰ ਤੋਂ ਤਰਨ ਲਈ ਨਾ ਬੇੜੀ ਹੈ, ਨਾ ਕੱਖਾਂ ਦਾ ਤੁਲ੍ਹਹਾ ਹੈ, ਨਾ ਵਾਂਸ ਹੈ ਤੇ ਨਾ ਹੀ ਮਲਾਹ ਹੈ। ਉਸਦਾ ਜਿਵੇਂ ਸਮੁੰਦਰ ਤੋਂ ਪਾਰ ਹੋਣਾ ਮੁਸ਼ਕਲ ਹੈ।

ਇਸੀ ਤਰ੍ਹਾਂ ਜਿਸ ਅਗਿਆਨੀ ਮਨੁੱਖ ਪਾਸ, ਨਾ ਸਿਖਿਆ ਰੂਪ ਬੇੜੀ ਹੈ, ਨਾ ਪ੍ਰੇਮ ਰੂਪ ਤੁਲਹਾ ਹੈ, ਨਾ ਉਪਦੇਸ਼ ਰੂਪ ਵੰਝ ਹੈ ਅਤੇ ਨਾ ਹੀ ਗੁਰੂ ਮਲਾਹ (ਆਗੂ) ਹੈ, ਉਸਦਾ ਇਸ ਸੰਸਾਰ ਸਮੁੰਦਰ ਤੋਂ ਤਰਨਾ ਅਤੀ ਕਠਨ ਹੈ।

ਪਰ ਜੋ ਹਰ ਸਮੇਂ ਗੁਰੂ ਦੇ ਭੈ ਰੂਪੀ ਜਹਾਜ਼ ਵਿਚ ਚੜ੍ਹਦਾ ਹੈ, ਉਸ ਪਰ ਹੀ ਗੁਰੂ ਦੀ ਬਖ਼ਸ਼ਿਸ਼ ਹੁੰਦੀ ਹੈ, ਗੁਰੂ ਦੀ ਮਿਹਰ ਦਾ ਸਦਕਾ ਉਹ ਸੰਸਾਰ ਸਮੁੰਦਰ ਤੋਂ ਸੁਖੈਨ ਹੀ ਤਰ ਜਾਂਦਾ ਹੈ।

**ਪ੍ਰਸ਼ਨ ੮੭ ਪਿਆਰ :** ਸੇਵਕ ਨੂੰ ਪ੍ਰਮਾਤਮਾ ਨਾਲ ਕਿਸ ਤਰ੍ਹਾਂ ਦਾ ਪਿਆਰ ਕਰਨਾ ਚਾਹੀਦਾ ਹੈ ?

**ਉੱਤਰ:** **ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥**
**ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥**
**ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥ (ਪੰਨਾ ੫੯)**

**ਭਾਵਾਰਥ :** ਸੇਵਕ ਨੂੰ ਪ੍ਰਮੇਸ਼ਰ ਨਾਲ ਇਸ ਤਰ੍ਹਾਂ ਦਾ ਪਿਆਰ ਕਰਨਾ ਚਾਹੀਦਾ ਹੈ, ਜਿਸ ਤਰ੍ਹਾਂ ਪਾਣੀ ਨਾਲ ਕੰਵਲ ਦਾ ਹੈ। ਪਾਣੀ ਤੂਫ਼ਾਨੀ ਲਹਿਰਾਂ ਨਾਲ ਧੱਕੇ ਮਾਰਦਾ ਹੈ, ਪਰ ਕੰਵਲ ਗੁੱਸੇ ਨਹੀਂ ਹੁੰਦਾ, ਸਗੋਂ ਪਹਿਲਾਂ ਵਾਂਗ ਪਿਆਰ ਵਿਚ ਖਿੜਿਆ ਹੀ ਰਹਿੰਦਾ ਹੈ, ਕਿਉਂਕਿ ਪ੍ਰਮੇਸ਼ਰ ਨੇ ਪਾਣੀ ਨੂੰ ਕੰਵਲ ਦੇ ਜੀਵਨ ਦਾ ਅਧਾਰ ਬਣਾਇਆ ਹੈ, ਇਸ ਕਰਕੇ ਪਾਣੀ ਤੋਂ ਬਿਨਾਂ ਮਰ ਜਾਂਦਾ ਹੈ। ਇਸੀ ਤਰ੍ਹਾਂ ਜਿਨ੍ਹਾਂ ਨੇ ਆਪਣੇ ਜੀਵਨ ਦਾ ਆਸਰਾ ਉਸ ਵਾਹਿਗੁਰੂ ਨੂੰ ਬਣਾ ਲਿਆ ਹੈ, ਉਨ੍ਹਾਂ ਨੂੰ ਭਾਵੇਂ ਅਨੇਕਾਂ ਦੁਖ ਭੀ ਕਿਉਂ ਨਾ ਆਉਣ, ਉਹ ਤਾਂ ਭੀ ਆਪਣੇ ਕਰਮਾਂ ਦਾ ਫਲ ਜਾਣ ਕੇ ਪ੍ਰਸੰਨ ਹੀ ਰਹਿੰਦੇ ਹਨ। ਉਹ ਆਪਣੇ ਪਿਆਰੇ ਪ੍ਰਮੇਸ਼ਰ ਨੂੰ ਕਦੀ ਭੀ ਦੋਸ਼ ਨਹੀਂ ਦੇਂਦੇ।

**ਪ੍ਰਸ਼ਨ ੮੮ ਪਿਆਰ :** ਪ੍ਰਮੇਸ਼ਰ ਨਾਲ ਕਿਸ ਤਰ੍ਹਾਂ ਪਿਆਰ ਕਰਨਾ ਚਾਹੀਦਾ ਹੈ ?

**ਉੱਤਰ:** **ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥**
**ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥**
**ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥ (ਪੰਨਾ ੬੦)**

**ਭਾਵਾਰਥ :** ਪ੍ਰਮੇਸ਼ਰ ਨਾਲ ਐਸਾ ਪਿਆਰ ਕਰਨਾ ਚਾਹੀਦਾ ਹੈ, ਜਿਵੇਂ ਮੱਛੀ ਦਾ ਪਾਣੀ ਨਾਲ ਹੈ। ਪਾਣੀ ਜਿਤਨਾ ਵਧੀਕ ਹੁੰਦਾ ਹੈ, ਮੱਛੀ ਨੂੰ ਉਤਨਾ ਹੀ ਵਧੀਕ ਸੁਖ ਮਿਲਦਾ ਹੈ। ਉਸਦੇ ਮਨ, ਤਨ, ਸਰੀਰ ਵਿਚ ਠੰਡ ਪੈਂਦੀ ਹੈ। ਮੱਛੀ ਪਾਣੀ ਤੋਂ ਬਿਨਾਂ ਇਕ ਘੜੀ ਭੀ ਜੀਉ ਨਹੀਂ ਸਕਦੀ, ਪਾਣੀ ਤੋਂ ਵਿਛੜ ਕੇ ਜੋ ਮੱਛੀ ਨੂੰ ਦੁਖ ਹੁੰਦਾ ਹੈ, ਉਸਨੂੰ ਪ੍ਰਭੂ ਹੀ ਜਾਣਦਾ ਹੈ।

ਤਿਵੇਂ ਹੀ ਗੁਰਸਿੱਖ ਦੇ ਹਿਰਦੇ ਅੰਦਰ ਜੋ ਗੁਰੂ ਲਈ ਪਿਆਰ ਹੈ, ਜਿਉਂ ਜਿਉਂ ਪ੍ਰਭੂ ਦੀ ਵਡਿਆਈ ਸੰਸਾਰ ਵਿਚ ਫੈਲਦੀ ਹੈ, ਉਸਨੂੰ ਪ੍ਰਸੰਸਾ ਦਿੰਦੀ ਹੈ।

***ਪ੍ਰਸ਼ਨ ੮੯ ਪਿਆਰ :*** ਪ੍ਰਭੂ ਨਾਲ ਕਿਹੋ ਜਿਹਾ ਪਿਆਰ ਕਰੀਏ ?

***ਉੱਤਰ :*** **ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥**
**ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ॥ (ਪੰਨਾ ੬੦)**

***ਭਾਵਾਰਥ :*** ਹਰੀ ਪ੍ਰਮੇਸ਼ਰ ਨਾਲ ਇਹੋ ਜਿਹਾ ਪਿਆਰ ਕਰੋ, ਜਿਹੋ ਜਿਹਾ ਪਾਣੀ ਦਾ ਦੁਧ ਨਾਲ ਹੈ। ਪਾਣੀ ਨੂੰ ਦੁਧ ਵਿਚ ਮਿਲਾ ਕੇ ਅੱਗ ਉਤੇ ਕਾੜ੍ਹਨ ਲਈ ਰੱਖ ਦਿੱਤਾ ਜਾਂਦਾ ਹੈ। ਪਾਣੀ ਆਪ ਸੜਦਾ ਰਹਿੰਦਾ ਹੈ, ਪਰ ਦੁਧ ਨੂੰ ਸੇਕ ਨਹੀਂ ਲੱਗਣ ਦੇਂਦਾ।

ਇਸ ਤਰ੍ਹਾਂ ਭਗਤ ਭਾਣੇ ਨੂੰ ਮੰਨ ਕੇ ਦੁਖ ਸਹਾਰਦੇ ਹਨ। ਦੁਖ ਦੇ ਸਮੇਂ ਭਾਣੇ ਵਿਚ ਸੁਖੀ ਰਹਿੰਦੇ ਹਨ।

***ਪ੍ਰਸ਼ਨ ੯੦ ਪਿਆਰ :*** ਹੋਰ ਪ੍ਰਮਾਣ ਕਹੋ ਕਿ ਹਰੀ ਨਾਲ ਕੈਸਾ ਪਿਆਰ ਕਰੀਏ ?

***ਉੱਤਰ :*** **ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥.....**
**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ॥ (ਪੰਨਾ ੬੦)**

***ਭਾਵਾਰਥ :*** ਜੈਸਾ ਪਪੀਹਾ ਮੀਂਹ ਸਮੇਂ ਕਿਸੇ ਟਾਂਵੀ ਟਾਂਵੀ ਸਵਾਂਤੀ ਬੂੰਦ ਨਾਲ ਪਿਆਰ ਕਰਦਾ ਹੈ ਤੇ ਚਕਵੀ ਦਾ ਸੂਰਜ ਨਾਲ ਪਿਆਰ ਹੈ, ਇਹੋ ਜਿਹਾ ਸੱਚਾ ਪਿਆਰ ਸੇਵਕ ਦਾ ਪ੍ਰਮਾਤਮਾਂ ਨਾਲ ਹੁੰਦਾ ਹੈ।

***ਪ੍ਰਸ਼ਨ ੯੧ ਇਸ਼ਨਾਨ :*** ਕੀ ਵੇਦ ਦਾ ਪਾਠ ਅਤੇ ਤੀਰਥਾਂ ਦਾ ਇਸ਼ਨਾਨ ਮਨੁੱਖ ਦਾ ਪ੍ਰਮਾਰਥ ਵਿਚ ਸਹਾਇਕ ਹੁੰਦਾ ਹੈ ?

***ਉੱਤਰ :*** **ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥**
**ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥**
**ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥ (ਪੰਨਾ ੬੧)**

***ਭਾਵਾਰਥ :*** ਪ੍ਰਮੇਸ਼ਰ ਦੀ ਪਿਆਰ ਸਹਿਤ ਕੀਤੀ ਭਗਤੀ ਤੋਂ ਬਿਨਾਂ ਮਨੁੱਖ ਵਿਦਿਆ ਪੜ੍ਹ ਪੜ੍ਹ ਕੇ ਭੀ ਭੁਲ ਜਾਂਦਾ ਹੈ ਤੇ ਭੇਖ ਧਾਰ ਕੇ ਭੀ ਹੰਕਾਰ ਕਰ ਬੈਠਦਾ ਹੈ। ਤੀਰਥ ਪਰ ਕੀਤਾ ਇਸ਼ਨਾਨ ਭੀ ਕੀ ਸਵਾਰੇਗਾ ਜਦ ਕਿ ਮਨ ਵਿਚ ਹੰਕਾਰ ਦੀ ਮੈਲ ਹੈ।

ਸੋ ਇਹ ਗੱਲ ਭੀ ਗੁਰੂ ਤੋਂ ਬਿਨਾਂ ਹੋਰ ਕਿਸੇ ਨੇ ਨਹੀਂ ਸਮਝਾਈ ਕਿ ਪ੍ਰਭੂ ਦੀ ਨਿਰੋਲ ਭਗਤੀ ਕੀਤੇ ਬਿਨਾਂ ਹੋਰ ਕਿਸੇ ਭੀ ਸਾਧਨ ਨਾਲ ਮਨ ਵਿਚੋਂ ਹੰਕਾਰ ਦੂਰ ਨਹੀਂ ਹੁੰਦਾ।

***ਪ੍ਰਸ਼ਨ ੯੨ ਮੁਸਾਫ਼ਰ :*** ਇਸ ਜੀਵ ਨੂੰ ਇਕ ਰਾਤ ਕਟ ਕੇ ਟੁਰ ਜਾਣ ਵਾਲੇ ਮੁਸਾਫ਼ਰ ਵਾਂਗ ਕਿਉਂ ਕਿਹਾ ਜਾਂਦਾ ਹੈ ?

***ਉੱਤਰ :*** **ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ॥**
**ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ॥ (ਪੰਨਾ ੬੧)**

***ਭਾਵਾਰਥ :*** ਇਸ ਲਈ ਕਿ ਜਿਵੇਂ ਇਕ ਮੁਸਾਫ਼ਰ ਕਿਸੇ ਸਰਾਂ ਵਿਚ ਰਾਤ ਕੱਟਣ ਲਈ ਆ ਜਾਂਦਾ ਹੈ। ਉਹ ਨਾਲ ਦੇ ਸਾਥੀਆਂ ਨਾਲ ਹੱਸਦਾ, ਖੇਡਦਾ, ਪਿਆਰ ਕਰਦਾ ਹੈ, ਪਰ ਸਵੇਰੇ ਹੀ ਉਠ ਕੇ ਰਾਹੀਆਂ ਦਾ ਇਕੱਠ ਇਕੱਲਾ ਇਕੱਲਾ ਹੋ ਕੇ ਆਪਣੇ ਆਪਣੇ ਰਾਹ ਤੁਰ ਜਾਂਦਾ ਹੈ।

ਤਿਵੇਂ ਇਹ ਸੰਸਾਰ ਇਕ ਸਰਾਂ ਦੀ ਤਰ੍ਹਾਂ ਹੈ, ਜਿਸ ਵਿਚ ਅਨੇਕਾਂ ਹੀ ਜੀਵ ਰਾਹੀਆਂ ਵਾਂਗ ਇਕੱਠੇ ਹੋ ਰਹੇ ਹਨ। ਹਰ ਆਦਮੀ ਆਪਣੀ ਆਪਣੀ ਉਮਰ ਰੂਪ ਰਾਤ ਕੱਟ ਕੇ ਆਪਣੇ ਕਰਮਾਂ ਅਨੁਸਾਰ ਦੁਖ ਤੇ ਸੁਖ ਭੋਗ ਕੇ ਸੰਸਾਰ ਦੀ ਸਰਾਂ ਤੋਂ ਚਲੇ ਜਾਂਦੇ ਹਨ।

ਇਸ ਸੰਸਾਰ ਸਰਾਂ ਵਿਚ ਜੋ ਭੀ ਆਇਆ ਦਿਸਦਾ ਹੈ, ਚਲੇ ਜਾਣ ਵਾਲਾ ਹੈ। ਇਨ੍ਹਾਂ ਨਾਲ ਮੋਹ ਕਰਨਾ ਝੂਠਾ ਹੈ। ਜੋ ਜੀਵ ਮੁਸਾਫ਼ਰ ਇਸ ਸੰਸਾਰ ਸਰਾਂ ਵਿਚ ਆਏ ਆਪਣੇ ਆਪ ਨੂੰ ਹਮੇਸ਼ਾਂ ਰਹਿਣ ਵਾਲਾ ਮੰਨ ਬੈਠਦੇ ਹਨ, ਉਹ ਝੂਠੇ ਮੋਹ ਵਿਚ ਫਸੇ ਸਦਾ ਹੀ ਦੁਖੀ ਹੁੰਦੇ ਹਨ।

***ਪ੍ਰਸ਼ਨ ੯੩ ਸਾਧਨ :*** ਕੀ ਕੋਈ ਹੋਰ ਸਾਧਨ ਨਾਮ ਦੇ ਤੁਲ ਹੈ ?

***ਉੱਤਰ :*** **ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥**
**ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥**
**ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥ (ਪੰਨਾ ੬੨)**

***ਭਾਵਾਰਥ :*** ਜੇ ਸਰੀਰ ਨੂੰ ਰਤੀ ਰਤੀ ਕੱਟ ਕੇ ਅੱਗ ਵਿਚ ਸਾੜ ਦਿੱਤਾ ਜਾਵੇ ਭਾਵ ਹਮਨ ਕਰ ਦੇਵੀਏ, ਯਾ ਧੂਣੀਆਂ ਤਾਪਦੇ ਹੀ ਰਹੀਏ, ਲੱਖਾਂ ਕ੍ਰੋੜਾਂ ਹੋਰ ਭੀ ਕਰਮ ਕਰ ਲਈਏ ਤਾਂ ਭੀ ਹਰੀ ਪ੍ਰਮੇਸ਼ਰ ਦੇ ਨਾਮ ਤੁਲ ਇਹ ਸਭ ਸਾਧਨ ਨਹੀਂ ਪੁੱਜ ਸਕਦੇ।

***ਪ੍ਰਸ਼ਨ ੯੪ ਹਉਮੈ :*** ਕੀ ਕਾਂਸ਼ੀ ਕਰਵਤ ਲੈਣ ਨਾਲ, ਹਿਮਾਲਾ ਵਿਚ ਜਾ ਕੇ ਸਰੀਰ ਨੂੰ ਗਾਲਣ ਨਾਲ ਮਨ ਵਿਚੋਂ ਹਉਮੈ ਦਾ ਰੋਗ ਦੂਰ ਹੋ ਸਕਦਾ ਹੈ ?

***ਉੱਤਰ :*** **ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥**
**ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥**
**ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥ (ਪੰਨਾ ੬੨)**

***ਭਾਵਾਰਥ :*** ਜੇਕਰ ਕਾਂਸ਼ੀ ਵਿਚ ਕਾਂਸ਼ੀ ਕਰਵਤ ਲੈ ਕੇ ਸਰੀਰ ਨੂੰ ਕਟਾ ਦੇਈਏ ਜਾਂ ਹਿਮਾਲਾ ਵਿਚ ਸਰੀਰ ਨੂੰ ਗਾਲ ਦੇਵੀਏ, ਤਾਂ ਭੀ ਮਨ ਵਿਚੋਂ ਹੰਗਤਾ ਦਾ ਰੋਗ ਨਹੀਂ ਜਾਂਦਾ। ਦੁਨੀਆਂ ਦੇ ਸਾਰੇ ਹੀ ਸਾਧਨਾਂ ਨੂੰ ਪਰਖ ਕੇ ਵੇਖ ਲਿਆ ਹੈ, ਨਾਮ ਦੇ ਤੁੱਲ ਕੋਈ ਭੀ ਸਾਧਨ ਨਹੀਂ।

***ਪ੍ਰਸ਼ਨ ੯੫ ਦਾਨ :*** ਜੇ ਬਹੁਤਾ ਦਾਨ ਕੀਤਾ ਜਾਵੇ ਤਾਂ ਕੀ ਇਸ ਦਾ ਫਲ ਸੁਖ ਨਾ ਮਿਲ ਸਕੇਗਾ ?

***ਉੱਤਰ :*** **ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥**
**ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥ (ਪੰਨਾ ੬੨)**

***ਭਾਵਾਰਥ :*** ਕ੍ਰੋੜਾਂ ਮਣ ਸੋਨਾ, ਹਾਥੀ, ਘੋੜੇ, ਧਰਤੀ ਤੇ ਬਹੁਤੀਆਂ ਗਊਆਂ ਭੀ ਦਾਨ ਕਰ ਦਿੱਤੀਆਂ ਜਾਣ, ਮਨ ਅੰਦਰ ਹੰਕਾਰ ਪੈਦਾ ਹੋਣ ਦੇ ਕਾਰਨ ਇਹ ਦਾਨ ਸਭ ਬੇਅਰਥ ਜਾਂਦਾ ਹੈ। ਇਸ ਲਈ ਮਨ ਦੇ ਹਠ ਨਾਲ ਜੋ ਵੀ ਦਾਨ ਆਦਿ ਦੇ ਕਰਮ ਕੀਤੇ ਜਾਂਦੇ ਹਨ, ਉਹ ਮਨ ਅੰਦਰ ਹੰਕਾਰ ਪੈਦਾ ਕਰਨ ਦਾ ਕਾਰਨ ਹੋਣ ਕਰਕੇ ਨਾਮ ਤੋਂ ਬਿਨਾਂ ਸਭ ਦੁਖ ਰੂਪ ਹਨ।

***ਪ੍ਰਸ਼ਨ ੯੬ ਜ਼ਿੰਦਗੀ :*** ਕਈ ਮਨੁੱਖ ਆਪਣੀ ਸਾਰੀ ਜ਼ਿੰਦਗੀ ਸਰੀਰ ਨੂੰ ਸਜਾਉਣ ਤੇ ਪਾਲਣ ਪੋਸਣ ਵਿਚ ਹੀ ਬਤੀਤ ਕਰ ਦੇਂਦੇ ਹਨ, ਉਨ੍ਹਾਂ ਨੂੰ ਕੀ ਲਾਭ ਪ੍ਰਾਪਤ ਹੋਵੇਗਾ ?

***ਉੱਤਰ :*** **ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥**
**ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ ॥**
**ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥ (ਪੰਨਾ ੬੨)**

***ਭਾਵਾਰਥ :*** ਜਿਵੇਂ ਕਿਸੇ ਨੇ ਚਿਤ੍ਰਕਾਰੀ ਕੀਤੇ ਹੋਏ ਸੁੰਦਰ ਮੰਦਰ ਤਿਆਰ ਕਰ ਲਏ, ਉਨ੍ਹਾਂ ਦੇ ਸੁੰਦਰ ਦਰਵਾਜ਼ੇ

ਭੀ ਸਜਾ ਲਏ, ਉਸਨੂੰ ਹਰ ਤਰ੍ਹਾਂ ਮਨ ਦੀ ਖ਼ੁਸ਼ੀ ਨਾਲ ਤਿਆਰ ਕੀਤਾ, ਪਰ ਉਹ ਸੁੰਦਰ ਮੰਦਰ ਜੇ ਅੰਦਰੋਂ ਖ਼ਾਲੀ ਹਨ ਤਾਂ ਉਨ੍ਹਾਂ ਨੂੰ ਬੇਅਰਥ ਜਾਣੋ, ਆਖ਼ਰ ਉਹ ਢਹਿ ਕੇ ਮਿੱਟੀ ਦੀ ਢੇਰੀ ਹੋ ਜਾਣਗੇ।

ਤਿਵੇਂ ਮਾਇਆ ਦੇ ਮੋਹ ਵਿਚ ਫਸਿਆ ਜੋ ਮਨੁੱਖ, ਇਸ ਸਰੀਰ ਨੂੰ ਹੀ ਸਜਾਵਟ ਤੇ ਪਾਲਣ ਪੋਸਣ ਵਿਚ ਲੱਗਾ ਰਹਿੰਦਾ ਹੈ। ਜੇ ਉਸਦਾ ਹਿਰਦਾ ਨਾਮ ਤੋਂ ਸਖਣਾ ਤੇ ਪ੍ਰੇਮ ਤੋਂ ਖ਼ਾਲੀ ਹੈ, ਤਾਂ ਇਸ ਸਰੀਰ ਦੀ ਸੁੰਦਰਤਾ ਬੇਅਰਥ ਹੈ, ਕਿਉਂਕਿ ਇਸ ਸਰੀਰ ਨੇ ਅੰਤ ਨੂੰ ਢਹਿ ਕੇ ਮਿੱਟੀ ਦੀ ਢੇਰੀ ਬਣ ਜਾਣਾ ਹੈ।

ਭਾਵ, ਇਸ ਸਰੀਰ ਮੰਦਰ ਨੂੰ ਸੁੰਦਰ ਬਣਾਉਣਾ ਤਦ ਹੀ ਲਾਭਦਾਇਕ ਹੈ, ਜੇ ਇਸਦੇ ਅੰਦਰ ਨਾਮ ਦਾ ਨਿਵਾਸ ਹੋਵੇ।

***ਪ੍ਰਸ਼ਨ ੯੭ ਹੰਕਾਰ :*** ਇਹ ਸਰੀਰ ਜਦ ਕਿ ਮਿੱਟੀ ਦੀ ਢੇਰੀ ਵਾਂਗ ਢਹਿ ਜਾਣ ਵਾਲਾ ਹੈ ਤਾਂ ਮਨੁੱਖ ਇਸ ਸਰੀਰ ਦਾ ਇਤਨਾ ਹੰਕਾਰ ਕਿਉਂ ਕਰਦਾ ਹੈ ?

*ਉੱਤਰ:* **ਸਾਕਤ ਨਿਰਗੁਣਿਆਰਿਆ, ਆਪਣਾ ਮੂਲੁ ਪਛਾਣੁ ॥**
**ਰਕਤੁ ਬਿੰਦੁ ਕਾ ਇਹੁ ਤਨੋ, ਅਗਨੀ ਪਾਸਿ ਪਿਰਾਣੁ ॥ (ਪੰਨਾ ੬੩)**

***ਭਾਵਾਰਥ :*** ਇਹ ਮਨੁੱਖ ਸਰੀਰ ਦਾ ਇਸ ਲਈ ਹੰਕਾਰ ਕਰਦਾ ਹੈ ਕਿ ਇਸਨੂੰ ਆਪਣੇ ਅਸਲੀ ਮੁੱਢ ਦਾ ਪਤਾ ਨਹੀਂ।

ਹੇ ਨਿਰਗੁਣ ਸਾਕਤ ਮਨੁੱਖ ! ਤੂੰ ਆਪਣੇ ਇਸ ਸਰੀਰ ਦਾ ਇੱਡਾ ਵੱਡਾ ਹੰਕਾਰ ਕਰਦਾ ਹੈਂ। ਤੂੰ ਆਪਣਾ ਅਸਲਾ ਤਾਂ ਪਛਾਣ ਕਿ ਇਹ ਸਰੀਰ ਮਾਂ ਦੀ ਰਕਤ ਤੇ ਪਿਤਾ ਦੇ ਬੀਰਜ ਤੋਂ ਭਾਵ ਪਾਣੀ ਦੇ ਦੋ ਗੰਦੇ ਬੁਦਬੁਦਿਆਂ ਤੋਂ ਬਣਿਆ ਹੈ। ਸੋ ਚੇਤੇ ਰਖ ਆਖ਼ਰ ਨੂੰ ਇਸਨੇ ਅੱਗ ਵਿਚ ਪੈ ਕੇ ਹੀ ਸੜ ਜਾਣਾ ਹੈ। ਇਸ ਲਈ ਦੇਹ ਅਭਿਮਾਨ ਦਾ ਤਿਆਗ ਕਰਕੇ ਵਾਹਿਗੁਰੂ ਦਾ ਸਿਮਰਨ ਕਰ, ਜੋ ਅੰਤ ਨੂੰ ਸਹਾਇਕ ਹੋਣ ਵਾਲਾ ਹੈ।

***ਪ੍ਰਸ਼ਨ ੯੮ ਸੁਖੀ :*** ਸੁਖੀ ਕੌਣ ਹੈ ?

*ਉੱਤਰ:* **ਬਹੁਤਾ ਜੀਵਣੁ ਮੰਗੀਐ, ਮੁਆ ਨ ਲੋੜੈ ਕੋਇ ॥**
**ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ ॥ (ਪੰਨਾ ੬੩)**

***ਭਾਵਾਰਥ :*** ਹਰ ਮਨੁੱਖ ਦੁਨੀਆਂ ਵਿਚ ਹਮੇਸ਼ਾਂ ਬਹੁਤਾ ਚਿਰ ਜੀਉਂਦੇ ਰਹਿਣਾ ਮੰਗਦਾ ਹੈ, ਮਰਨਾ ਕੋਈ ਚਾਹੁੰਦਾ ਹੀ ਨਹੀਂ। ਪਰ ਸੁਖੀ ਜੀਵਨ ਉਸ ਮਨੁੱਖ ਦਾ ਹੀ ਹੈ ਜਿਸਦੇ ਮਨ ਵਿਚ ਗੁਰੂ ਰਾਹੀਂ ਪ੍ਰਮਾਤਮਾ ਦਾ ਨਾਮ ਵਸਦਾ ਹੈ।

ਜੋ ਮਨੁੱਖ ਨਾਮ ਤੋਂ ਹੀਣੇ ਹਨ, ਉਨ੍ਹਾਂ ਨੂੰ ਹਰੀ ਰੂਪ ਗੁਰੂ ਦਾ ਦਰਸ਼ਨ ਨਹੀਂ ਹੋਇਆ। ਗੁਰੂ ਦਰਸ਼ਨ ਹੀਣੇ ਆਦਮੀ ਜਿਉਂਦਿਆਂ ਦੀ ਗਿਣਤੀ ਵਿਚ ਨਹੀਂ ਗਿਣੇ ਜਾਂਦੇ, ਉਹ ਚਲਦੀਆਂ ਫਿਰਦੀਆਂ ਲਾਸ਼ਾਂ ਹਨ।

***ਪ੍ਰਸ਼ਨ ੯੯ ਹਉਮੈ :*** ਮਨੁੱਖ ਦੇ ਅੰਦਰ ਹਉਮੈ ਤੇ ਦ੍ਵੈਤ ਕਦ ਤਕ ਕਾਇਮ ਰਹਿੰਦੇ ਹਨ ?

*ਉੱਤਰ:* **ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ ॥**
**ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ ॥**
**ਗੁਰਮਤਿ ਹੋਇ ਵੀਚਾਰੀਐ, ਸੁਪਨਾ ਇਹੁ ਜਗੁ ਲੋਇ ॥ (ਪੰਨਾ ੬੩)**

***ਭਾਵਾਰਥ :*** ਜਿਵੇਂ ਰਾਤ ਦੇ ਸਮੇਂ ਸੁਤੇ ਪਿਆਂ ਸੁਪਨੇ ਵਿਚ ਇਹ ਭੁਲੇਖਾ ਖਾ ਜਾਈਦਾ ਹੈ ਕਿ ਜੋ ਭੀ ਅਸੀਂ ਦੇਖ ਰਹੇ ਹਾਂ ਇਹ ਸਭ ਕੁਝ ਸੱਚ ਹੈ। ਇਹ ਭੁੱਲ, ਜਿੰਨਾ ਚਿਰ ਸੁਪਨਾ ਰਹਿੰਦਾ ਹੈ ਓਨਾ ਸਮਾਂ ਬਣੀ ਹੀ ਰਹਿੰਦੀ ਹੈ।

ਇਸੇ ਤਰ੍ਹਾਂ ਜਿੰਨਾ ਚਿਰ ਤਕ ਇਹ ਜੀਵ ਮਾਇਆ ਸਰਪਨੀ ਦੇ ਵੱਸ ਵਿਚ ਹੈ, ਤਦ ਤਕ ਇਸ ਦੇ ਅੰਦਰ ਹਉਮੈ ਤੇ ਦਵੈਤ ਬਣੀ ਹੀ ਰਹਿੰਦੀ ਹੈ, ਜਿਸ ਕਰਕੇ ਇਹ ਜੀਵ ਹਮੇਸ਼ਾਂ ਦੁਖੀ ਹੀ ਰਹਿੰਦਾ ਹੈ।

ਪਰ ਜੇ ਇਸ ਨੂੰ ਗੁਰਮਤਿ ਪ੍ਰਾਪਤ ਹੋ ਜਾਵੇ ਤਾਂ ਇਸ ਜੀਵ ਨੂੰ ਇਹ ਵੀਚਾਰ ਆਉਂਦੀ ਹੈ ਕਿ ਇਹ ਸਾਰਾ ਸੰਸਾਰ ਹੀ ਇਕ ਸੁਪਨੇ ਦੀ ਨਿਆਈਂ ਹੈ।

**ਅਸਟਪਦੀਆ ਮ : ੩ ॥**

***ਪ੍ਰਸ਼ਨ ੧੦੦ ਬੰਧਨਾਂ :*** ਕੀ ਕੋਈ ਮਨ ਦੇ ਹੱਠ ਦੇ ਕੀਤੇ ਕਰਮਾਂ ਨਾਲ ਭੀ ਸੰਸਾਰ ਦੇ ਬੰਧਨਾਂ ਤੋਂ ਛੁੱਟ ਸਕਦਾ ਹੈ ?

***ਉੱਤਰ :*** **ਮਨ ਹਠਿ ਕਿਤੈ ਉਪਾਇ ਨ ਛੁਟੀਐ ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥**
**ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ ॥ (ਪੰਨਾ ੬੫)**

***ਭਾਵਾਰਥ :*** ਮਨ ਦੇ ਹੱਠ ਨਾਲ ਕੀਤੇ ਹੋਏ ਕਿਸੇ ਯਤਨ ਨਾਲ ਭੀ ਸੰਸਾਰ ਦੇ ਜੰਮਣ ਮਰਨ ਦੇ ਚੱਕਰ ਤੋਂ ਨਹੀਂ ਛੁੱਟ ਸਕੀਦਾ। ਇਹ ਗੱਲ ਭਾਵੇਂ ਸਿਮ੍ਰਤੀਆਂ ਸ਼ਾਸਤ੍ਰਾਂ ਵਿਚੋਂ ਵੀਚਾਰ ਕਰਕੇ ਜਾ ਵੇਖੋ। ਉਨ੍ਹਾਂ ਸਾਰੀਆਂ ਧਾਰਮਿਕ ਪੁਸਤਕਾਂ ਦਾ ਭੀ ਇਹੀ ਸਿਧਾਂਤ ਹੈ ਕਿ ਗੁਰੂ ਦੀ ਸੰਗਤ ਵਿਚ ਮਿਲ ਕੇ ਹੀ ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਸੰਸਾਰ ਦੇ ਬੰਧਨਾਂ ਤੋਂ ਛੁੱਟ ਸਕੀਦਾ ਹੈ।

## ਤਰੰਗ ਦੂਜਾ

***ਪ੍ਰਸ਼ਨ ੧੦੧ ਭਟਕਣਾ :*** ਕੀ ਬਹੁਤ ਮਾਇਕੀ ਪਦਾਰਥ ਮਿਲਣ ਨਾਲ ਮਨੁੱਖ ਦੀ ਭਟਕਣਾ ਮੁਕ ਜਾਂਦੀ ਹੈ ?

***ਉੱਤਰ :*** **ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥**
**ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥**
**ਬਿਨੁ ਗੁਰ ਮਹਲੁ ਨ ਜਾਪਈ ਨ ਅੰਮ੍ਰਿਤ ਫਲ ਪਾਹਿ ॥ (ਪੰਨਾ ੬੬)**

***ਭਾਵਾਰਥ :*** ਇਹ ਜੀਵ ਰੂਪ ਪੰਛੀ ਆਪੋ ਆਪਣੇ ਸਰੀਰ ਰੂਪੀ ਬ੍ਰਿਛ ਉਤੇ ਬੈਠੇ ਹਨ, ਮਾਇਕੀ ਪਦਾਰਥਾਂ ਦੇ ਚੋਗੇ ਲਈ ਦਸੋਂ ਦਿਸ਼ਾ ਵਿਚ ਉਠਦੇ ਭਟਕਦੇ ਹਨ। ਉਹ ਜਿਤਨਾ ਭੀ ਪਦਾਰਥਾਂ ਰੂਪ ਚੋਗੇ ਲਈ ਭਟਕਦੇ ਹਨ, ਉਤਨਾ ਹੀ ਵਧੀਕ ਦੁਖ ਸਹਾਰਦੇ ਹਨ ਅਤੇ ਵਿਲਕਦੇ ਰਹਿੰਦੇ ਹਨ।

ਗੁਰੂ ਦੀ ਸ਼ਰਨ ਤੋਂ ਬਿਨਾਂ ਉਨ੍ਹਾਂ ਨੂੰ ਆਤਮਿਕ ਜੀਵਨ ਦੇਣ ਵਾਲਾ ਨਾਮ ਪ੍ਰਾਪਤ ਨਹੀਂ ਹੁੰਦਾ। ਇਸ ਲਈ ਮਾਇਕੀ ਪਦਾਰਥਾਂ ਨਾਲ ਉਨ੍ਹਾਂ ਦੀ ਭਟਕਣਾ ਨਹੀਂ ਮੁਕਦੀ, ਸਗੋਂ ਵਧੇਰੇ ਵਧਦੀ ਹੈ।

***ਪ੍ਰਸ਼ਨ ੧੦੨ ਮਨਮੁਖ :*** ਮਨਮੁਖ ਦੀ ਕੀ ਪਛਾਣ ਹੈ ਅਤੇ ਉਸਨੂੰ ਫਲ ਕੀ ਮਿਲੇਗਾ ?

***ਉੱਤਰ :*** **ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ ॥**
**ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥**
**ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ ॥ (ਪੰਨਾ ੬੬)**

***ਭਾਵਾਰਥ :*** ਮਨ ਦੇ ਮਗਰ ਟੁਰਨ ਵਾਲਾ ਮਨੁੱਖ ਉਸ ਖੜਸੁਕ ਬ੍ਰਿਛ ਵਾਂਗ ਹੈ, ਜੋ ਕਦੀ ਭੀ ਹਰਾ ਨਹੀਂ ਹੁੰਦਾ। ਉਨ੍ਹਾਂ ਨੂੰ ਨਾ ਗਿਆਨ ਰੂਪ ਫਲ ਲਗਦਾ ਹੈ ਅਤੇ ਨਾ ਉਨ੍ਹਾਂ ਨੂੰ ਸ਼ਾਂਤੀ ਰੂਪ ਛਾਂ ਹੀ ਪ੍ਰਾਪਤ ਹੁੰਦੀ ਹੈ। ਐਸੇ ਮਨਮੁਖਾਂ ਦੇ ਕਦੀ ਕੋਲ ਭੀ ਨਹੀਂ ਬੈਠਣਾ ਚਾਹੀਦਾ, ਕਿਉਂਕਿ ਉਹ ਮਨਮੁਖ ਕਦੀ ਭੀ ਸਾਧ ਸੰਗਤ ਵਿਚ ਨਹੀਂ ਆਏ। ਐਸੇ ਮਨਮੁਖਾਂ ਨੂੰ ਜਮ ਰੂਪ ਲੁਹਾਰ ਹਮੇਸ਼ਾਂ ਹੀ ਕਟਦਾ ਰਹੇਗਾ ਅਤੇ ਉਹ ਨਰਕ ਦੀ ਅੱਗ ਵਿਚ ਸਦਾ ਹੀ ਸੜਦੇ ਰਹਿਣਗੇ ਕਿਉਂਕਿ ਉਨ੍ਹਾਂ ਨੇ ਗੁਰੂ ਦੇ ਸ਼ਬਦ ਰਾਹੀਂ ਨਾਮ ਨਹੀਂ ਜਪਿਆ।

***ਪ੍ਰਸ਼ਨ ੧੦੩ ਸ਼ਾਂਤ :*** ਕੀ ਮਨ ਦੇ ਹਠ ਨਾਲ ਕੀਤੇ ਕਰਮ ਮਨ ਵਿਚ ਸ਼ਾਂਤੀ ਪੈਦਾ ਕਰ ਸਕਦੇ ਹਨ ?

***ਉੱਤਰ :*** **ਮਨ ਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ॥**
**ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ॥ (ਪੰਨਾ ੬੬)**

***ਭਾਵਾਰਥ :*** ਪ੍ਰਭੂ ਪਿਆਰ ਤੋਂ ਸੁੰਞੇ ਆਦਮੀ, ਜੇ ਉਹ ਮਨ ਦੇ ਹੱਠ ਨਾਲ ਦਿਖਲਾਵੇ ਮਾਤ੍ਰ ਅਨੇਕਾਂ ਹੀ ਕਰਮ

ਕਰਦੇ ਹਨ। ਇਸ ਤਰ੍ਹਾਂ ਕੀਤੇ ਕਰਮ ਉਨ੍ਹਾਂ ਦੇ ਅੰਦਰ ਸ਼ਾਂਤੀ ਪੈਦਾ ਨਹੀਂ ਕਰਦੇ ਅਤੇ ਨਾ ਹੀ ਉਨ੍ਹਾਂ ਦਾ ਸੱਚ ਨਾਲ ਪਿਆਰ ਹੀ ਲਗਦਾ ਹੈ, ਜਿਸ ਕਰਕੇ ਉਹ ਕਰਮ ਉਨ੍ਹਾਂ ਨੂੰ ਹਮੇਸ਼ਾ ਖ਼ੁਆਰ ਕਰਨ ਦਾ ਹੀ ਕਾਰਨ ਹਨ।

***ਪ੍ਰਸ਼ਨ ੧੦੪ ਭਗਤੀ :*** ਗੁਰੂ ਦੀ ਅਸਲੀ ਭਗਤੀ ਕੀ ਹੈ?

***ਉੱਤਰ :*** **ਭਾਈ ਰੇ ਦਾਸਨਿ ਦਾਸਾ ਹੋਇ॥**
**ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ॥ (ਪੰਨਾ ੬੬)**

***ਭਾਵਾਰਥ :*** ਗੁਰੂ ਦੇ ਦਾਸਾਂ ਦਾ ਦਾਸ ਬਣ ਕੇ ਨਿਸ਼ਕਾਮ ਸੇਵਾ ਕਰਨੀ ਏਹੀ ਵੱਡੀ ਗੁਰੂ ਦੀ ਭਗਤੀ ਹੈ। ਪਰ ਇਸ ਨਿਸ਼ਕਾਮ ਸੇਵਾ ਰੂਪ ਭਗਤੀ ਨੂੰ ਕੋਈ ਕ੍ਰੋੜਾਂ ਵਿਚੋਂ ਵਿਰਲਾ ਹੀ ਕਰਦਾ ਹੈ।

ਐਸੀ ਨਿਸ਼ਕਾਮ ਭਗਤੀ ਕੀਤੀ ਹੋਈ ਹੀ ਸਾਰੇ ਤਪਾਂ ਦਾ ਸਾਰ ਤਪ ਹੈ, ਜੋ ਮਨੁੱਖ ਦੇ ਹਿਰਦੇ ਨੂੰ ਉੱਜਲ ਕਰਦੀ ਹੈ।

***ਪ੍ਰਸ਼ਨ ੧੦੫ ਮਾਇਆ :*** ਮਾਇਆ ਕਿਸ ਦਾ ਨਾਮ ਹੈ ਅਤੇ ਮਾਇਆ ਕਰਮ ਕੀ ਕਰਦੀ ਹੈ?
**"ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥"** *(ਪੰਨਾ ੬੬)*

***ਉੱਤਰ :*** **ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥ (ਪੰਨਾ ੬੬)**

***ਭਾਵਾਰਥ :*** ਦੁਖ ਅਤੇ ਸੁਖ ਅੰਤਹਕਰਣ ਦੇ ਧਰਮ ਹਨ। ਆਤਮਾ ਵਿਚ ਨਾ ਦੁਖ ਹੈ, ਨਾ ਸੁਖ ਹੈ ਪਰ ਜੀਵ ਭੁਲੇਖੇ ਵਿਚ ਸਮਝਦਾ ਹੈ ਕਿ ਮੈਂ ਸੁਖੀ ਹਾਂ, ਮੈਂ ਦੁਖੀ ਹਾਂ। ਇਸ ਭੁਲੇਖੇ ਦਾ ਨਾਮ ਹੀ ਮਾਇਆ ਹੈ। ਇਸ ਭੁਲੇਖੇ ਵਿਚ ਕੀਤੇ ਕੰਮ ਮਾਇਆ ਹੈ, ਹੰਕਾਰ ਹੈ। ਸ਼ੀਸ਼ੇ ਦੇ ਲਾਗੇ ਫੁਲ ਪਿਆ ਹੋਵੇ ਤਾਂ ਉਸ ਦਾ ਅਕਸ ਸ਼ੀਸ਼ੇ ਉਪਰ ਪੈਂਦਾ ਹੈ। ਜਾਪਦਾ ਹੈ ਕਿ ਫੁਲ ਸ਼ੀਸ਼ੇ ਵਿਚ ਹੈ, ਏਸੇ ਤਰ੍ਹਾਂ ਦੁਖ ਸੁਖ ਦੇ ਪਛਾਵੇਂ ਹਨ। ਨਿਰਮਲ ਆਤਮਾ ਵਿਚ ਪੈਂਦੇ ਹਨ ਅਤੇ ਜੀਵ ਸਮਝਦਾ ਹੈ ਕਿ ਇਹ ਮੇਰੀ ਆਤਮਾ ਵਿਚ ਹਨ।

***ਪ੍ਰਸ਼ਨ ੧੦੬ ਹਉਮੈ :*** ਜਿਸ ਸਰੂਪ ਦੇ ਭਰਮ ਤੇ ਹਉਮੈ ਦੇ ਵੱਡੇ ਰੋਗ ਕਰਕੇ ਮਨੁੱਖ ਹਮੇਸ਼ਾਂ ਦੁਖੀ ਹੋ ਰਿਹਾ ਹੈ, ਇਸਦੀ ਨਵਿਰਤੀ ਕਿਵੇਂ ਹੋ ਸਕਦੀ ਹੈ?

***ਉੱਤਰ :*** **ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ॥.....**
**ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ॥ (ਪੰਨਾ ੬੭)**

***ਭਾਵਾਰਥ :*** ਪ੍ਰੇਮ ਸਹਿਤ ਗੁਰੂ ਦੇ ਸ਼ਬਦ ਦੀ ਕਮਾਈ ਕੀਤੇ ਬਿਨਾਂ ਮਨੁੱਖ ਦੇ ਹਿਰਦੇ ਵਿਚੋਂ ਭਰਮ ਨਵਿਰਤ ਨਹੀਂ ਹੁੰਦਾ ਅਤੇ ਨਾ ਹੀ ਹਉਮੈ ਦਾ ਰੋਗ ਹੀ ਦੂਰ ਹੋ ਸਕਦਾ ਹੈ। ਮਾਇਆ ਦਾ ਭਰਮ ਅਤੇ ਹਉਮੈ ਦਾ ਰੋਗ ਗੁਰੂ ਦੇ ਸ਼ਬਦ ਨੂੰ ਕਮਾਉਣ ਨਾਲ ਹੀ ਦੂਰ ਹੋ ਸਕਦਾ ਹੈ।

***ਪ੍ਰਸ਼ਨ ੧੦੭ ਭਰਮ :*** ਕੀ ਵੇਦ ਪੜ੍ਹਨ ਵਾਲੇ ਪੰਡਤਾਂ ਦਾ ਕੇਵਲ ਵੇਦ ਪੜ੍ਹਨ ਨਾਲ ਹੀ ਭਰਮ ਦੂਰ ਹੋ ਸਕੇਗਾ?

***ਉੱਤਰ :*** **ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ॥**
**ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ॥**
**ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ॥ (ਪੰਨਾ ੬੭)**

***ਭਾਵਾਰਥ :*** ਪੰਡਤ ਲੋਕ ਤਾਂ ਵੇਦ ਸ਼ਾਸਤ੍ਰ ਪੜ੍ਹ ਪੜ੍ਹ ਨਿਰੀ ਚਰਚਾ ਹੀ ਕਰਦੇ ਰਹਿੰਦੇ ਹਨ, ਉਹ ਗੁਰੂ ਦਾ ਉਪਦੇਸ਼ ਸੁਣ ਕੇ ਸ਼ਬਦ ਦੀ ਕਮਾਈ ਨਹੀਂ ਕਰਦੇ। ਸ਼ਬਦ ਦੀ ਕਮਾਈ ਤੋਂ ਬਿਨਾਂ ਚਉਰਾਸੀ ਲੱਖ ਜੂਨਾਂ ਦਾ ਚੱਕਰ ਚਲਦਾ ਰਹਿੰਦਾ ਹੈ। ਉਨ੍ਹਾਂ ਦਾ ਭਰਮ ਤਾਂ ਹੀ ਦੂਰ ਹੋ ਸਕੇਗਾ ਜਦੋਂ ਸਤਿਗੁਰੂ ਉਨ੍ਹਾਂ ਨੂੰ ਸੰਗਤ ਦੇ ਨਾਲ ਮੇਲੇਗਾ। ਉਹ ਸੰਗਤ ਵਿਚ ਮਿਲ ਕੇ ਨਾਮ ਦਾ ਚਿੰਤਨ ਕਰਨ। ਨਾਮ ਸਿਮਰਨ ਦਾ ਸਦਕਾ ਉਨ੍ਹਾਂ ਨੂੰ ਮੁਕਤੀ ਹਾਸਲ ਹੁੰਦੀ ਹੈ।

***ਪ੍ਰਸ਼ਨ ੧੦੮ ਸਾਧਨ :*** ਕੀ ਭਟਕ ਰਹੇ ਮਨ ਨੂੰ ਸ਼ਾਂਤ ਕਰਨ ਲਈ ਬਾਹਰਲੇ ਸਾਧਨ ਭੀ ਸਹਾਇਕ ਹੁੰਦੇ ਹਨ ?

***ਉੱਤਰ:*** **ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ ॥**
**ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥**
**ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥ (ਪੰਨਾ ੬੮)**

***ਭਾਵਾਰਥ :*** ਦੁਨੀਆਂ ਦੇ ਸਾਰੇ ਲੋਕ ਮਨ ਦੀ ਸ਼ਾਂਤੀ ਲਈ ਤਰਸਦੇ ਹਨ ਪਰ ਗੁਰੂ ਦੀ ਸ਼ਰਨ ਤੋਂ ਬਿਨਾਂ ਸਹਜ ਅਵਸਥਾ ਨਹੀਂ ਮਿਲਦੀ। ਪੰਡਤ ਤੇ ਜੋਤਸ਼ੀ ਸ਼ਾਸਤਰਾਂ ਨੂੰ ਪੜ੍ਹ ਪੜ੍ਹ ਕੇ ਥਕ ਗਏ ਅਤੇ ਭੇਖ ਧਾਰੀ ਸਾਧੂ ਵੀ ਭੇਖ ਦੀ ਭਟਕਣਾ ਵਿਚ ਕੁਰਾਹੇ ਹੀ ਪਏ ਰਹੇ।

ਉਪ੍ਰੋਕਤ ਸਾਧਨ ਕਰਨ ਵਾਲਿਆਂ ਵਿਚੋਂ ਜੋ ਗੁਰੂ ਦੀ ਸ਼ਰਨ ਆਏ ਹਨ, ਉਨ੍ਹਾਂ ਨੂੰ ਹੀ ਸ਼ਾਂਤੀ ਪ੍ਰਾਪਤ ਹੋਈ ਹੈ।

***ਪ੍ਰਸ਼ਨ ੧੦੯ ਖ਼ਜ਼ਾਨਾ :*** ਦੁਨੀਆਂ ਦੇ ਧਨ ਦੇ ਖ਼ਜ਼ਾਨੇ ਮੁਕਣ ਵਾਂਗ ਕੀ ਨਾਮ ਦਾ ਖ਼ਜ਼ਾਨਾ ਵੀ ਮੁਕ ਜਾਂਦਾ ਹੈ ?

***ਉੱਤਰ:*** **ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥**
**ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ ॥**
**ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ ॥ (ਪੰਨਾ ੬੮)**

***ਭਾਵਾਰਥ :*** ਗਿਆਨਵਾਨ ਲੋਕ ਤਾਂ ਨਾਮ ਨੂੰ ਹੀ ਸੱਚਾ ਧਨ ਜਾਣ ਕੇ ਨਾਮ ਦਾ ਹੀ ਵਪਾਰ ਕਰਦੇ ਹਨ ਜਿਸ ਕਰਕੇ ਉਨ੍ਹਾਂ ਨੂੰ ਨਾਮ ਦਾ ਹੀ ਲਾਭ ਪ੍ਰਾਪਤ ਹੁੰਦਾ ਹੈ। ਨਾਮ ਧਨ ਨਾਲ ਉਨ੍ਹਾਂ ਦੇ ਭਰੇ ਰਿਦੇ ਰੂਪ ਖ਼ਜ਼ਾਨੇ ਕਦੀ ਮੁਕਦੇ ਹੀ ਨਹੀਂ, ਕਿਉਂਕਿ ਇਹ ਨਾਮ ਰੂਪ ਖ਼ਜ਼ਾਨੇ ਉਨ੍ਹਾਂ ਨੂੰ ਦਾਤਾਰ ਨੇ ਬਖ਼ਸ਼ੇ ਹਨ।

***ਪ੍ਰਸ਼ਨ ੧੧੦ ਚਉਰਾਸੀ :*** ਸੰਸਾਰ ਦੇ ਚਉਰਾਸੀ ਲਖ ਜੂਨ ਦੇ ਚੱਕਰ ਵਿਚ ਸਦਾ ਕੌਣ ਆਉਂਦਾ ਜਾਂਦਾ ਰਹੇਗਾ ?

***ਉੱਤਰ:*** **ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ ॥**
**ਲਖ ਚਉਰਾਸੀਹ ਫਿਰਿ ਫਿਰਿ ਆਵੈ ਬਿਰਥਾ ਜਨਮੁ ਗਵਾਇਆ ॥ (ਪੰਨਾ ੬੯)**

***ਭਾਵਾਰਥ :*** ਜਿਨ੍ਹਾਂ ਮਨਮੁਖਾਂ ਨੂੰ ਗੁਰੂ ਦਾ ਸ਼ਬਦ ਚੰਗਾ ਨਹੀਂ ਲਗਦਾ ਅਤੇ ਸੰਸਾਰ ਦੇ ਪਦਾਰਥਾਂ ਦੇ ਮੋਹ ਵਿਚ ਸਦਾ ਹੀ ਬੱਧੇ ਹੋਏ ਹਨ, ਉਹ ਨਾਮ ਤੋਂ ਖ਼ਾਲੀ, ਚਉਰਾਸੀ ਦੇ ਚੱਕਰ ਵਿਚ ਆਉਂਦੇ ਜਾਂਦੇ ਰਹਿੰਦੇ ਹਨ।

***ਪ੍ਰਸ਼ਨ ੧੧੧ ਗੁਰਮੁਖ :*** ਗੁਰਮੁਖਾਂ ਦੀ ਰਹਿਤ ਕਿਹੋ ਜਿਹੀ ਹੈ ?

***ਉੱਤਰ:*** **ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ ॥**
**ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ ॥ (ਪੰਨਾ ੬੯)**

***ਭਾਵਾਰਥ :*** ਗੁਰਮੁਖ ਹਮੇਸ਼ਾਂ ਸਤਿਗੁਰੂ ਦੀ ਅੰਮ੍ਰਿਤ ਰੂਪ ਬਾਣੀ ਹੀ ਮੁਖੋਂ ਬੋਲਦੇ ਹਨ, ਜਿਸ ਬਾਣੀ ਦਾ ਸਦਕਾ ਉਹ ਸਭਨਾਂ ਵਿਚ ਇਕ ਪ੍ਰਮੇਸ਼ਰ ਦੀ ਜੋਤ ਵੇਖਦੇ ਹਨ, ਉਹ ਮਨ ਕਰਕੇ ਭੀ ਇਕ ਨੂੰ ਸੇਵਦੇ ਤੇ ਬਾਣੀ ਕਰਕੇ ਭੀ ਇਕ ਪ੍ਰਭੂ ਨੂੰ ਹੀ ਅਰਾਧਦੇ ਹਨ। ਉਨ੍ਹਾਂ ਗੁਰਮੁਖਾਂ ਦੀ ਕਰਣੀ ਕਥੀ ਨਹੀਂ ਜਾ ਸਕਦੀ। ਸਹੀ ਗੁਰਮੁਖ ਭੀ ਉਸੀ ਨੂੰ ਕਿਹਾ ਜਾ ਸਕਦਾ ਹੈ ਜੋ ਗੁਰੂ ਦੇ ਮੁਖੋਂ ਨਿਕਲੇ ਉਪਦੇਸ਼ ਅਨੁਸਾਰ ਜੀਵਨ ਗੁਜ਼ਾਰੇ।

ਸ੍ਰੀ ਰਾਗੁ ਮਹਲਾ ੫॥

***ਪ੍ਰਸ਼ਨ ੧੧੨ ਬਿਪਤਾ :*** ਬਿਪਤਾ ਵਿਚ ਘਿਰਿਆ ਮਨੁੱਖ ਬਿਪਤਾ ਤੋਂ ਕਿਵੇਂ ਬਚ ਸਕਦਾ ਹੈ ?

*ਉੱਤਰ:* **ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥**
**ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥**
**ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥**
**ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥ (ਪੰਨਾ ੭੦)**

***ਭਾਵਾਰਥ :*** ਜੇ ਕਦੀ ਕਿਸੇ ਮਨੁੱਖ ਉਪਰ ਬਹੁਤੀ ਭੀੜ ਆ ਬਣੇ, ਉਸ ਬਿਪਤਾ ਤੋਂ ਬਚਣ ਲਈ ਕੋਈ ਸਹਾਰਾ ਭੀ ਨਾ ਦੇਵੇ ਅਤੇ ਗੁਆਂਢੀ ਭੀ ਦੁਸ਼ਮਨ ਬਣ ਕੇ ਮਾਰਨ ਲਈ ਪਿਛੇ ਪਿਛੇ ਫਿਰਨ, ਸਾਰੇ ਸਾਕ ਭੀ ਪਿੱਛਾ ਦੇ ਜਾਣ ਅਤੇ ਉਸਦਾ ਹਰ ਤਰ੍ਹਾਂ ਦਾ ਆਸਰਾ ਤੇ ਹਰੇਕ ਤਰ੍ਹਾਂ ਦਾ ਸਹਾਰਾ ਨਾ ਰਹਿ ਜਾਵੇ।

ਪਰ ਜੇ ਕਦੇ ਉਸ ਬਿਪਤਾ ਮਾਰੇ ਮਨੁੱਖ ਦੇ ਹਿਰਦੇ ਅੰਦਰ ਪ੍ਰਭੂ ਦੀ ਯਾਦ ਆ ਵਸੇ ਤਾਂ ਫਿਰ ਉਸਦਾ ਵਾਲ ਭੀ ਵਿੰਗਾ ਨਹੀਂ ਹੋ ਸਕਦਾ।

***ਪ੍ਰਸ਼ਨ ੧੧੩ ਤਖ਼ਤ :*** ਜਿਸ ਮਨੁੱਖ ਦੀ ਦੁਨੀਆਂ ਵਿਚ ਹਰ ਪਾਸਿਓਂ ਹੀ ਦੁਰਦਸ਼ਾ ਹੁੰਦੀ ਹੋਵੇ, ਕੀ ਉਹ ਭੀ ਕਿਸੇ ਤਰ੍ਹਾਂ ਰਾਜ ਤਖ਼ਤ ਦਾ ਮਾਲਕ ਬਣ ਸਕਦਾ ਹੈ।

*ਉੱਤਰ:* **ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥**
**ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥**
**ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥**
**ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥ (ਪੰਨਾ ੭੦)**

***ਭਾਵਾਰਥ :*** ਜੇ ਕੋਈ ਇਤਨਾ ਕਮਜ਼ੋਰ ਹੋ ਜਾਵੇ ਕਿ ਭੁੱਖ ਨੰਗ ਦਾ ਦੁਖ ਉਸਨੂੰ ਸਦਾ ਹੀ ਪੀੜਤ ਕਰਦਾ ਰਹੇ। ਕਿਸੇ ਪਾਸੋਂ ਉਸਨੂੰ ਇਕ ਪੈਸਾ ਭੀ ਹੱਥ ਨਾ ਆ ਸਕੇ ਅਤੇ ਨਾ ਹੀ ਉਸਨੂੰ ਕੋਈ ਧੀਰਜ ਦੇਣ ਵਾਲਾ ਹੋਵੇ ਤੇ ਕੋਈ ਉਪਕਾਰ ਸਮਝ ਕੇ ਭੀ ਉਸਦਾ ਕੰਮ ਨਾ ਕਰੇ, ਭਾਵ ਉਸ ਪਾਸੋਂ ਉਸਦਾ ਕੋਈ ਕੰਮ ਭੀ ਪੂਰਾ ਨਾ ਹੋ ਸਕੇ।

ਅਜਿਹੀ ਦੁਰਦਸ਼ਾ ਹੁੰਦਿਆਂ ਭੀ ਜੇ ਉਸਦੇ ਚਿਤ ਵਿਚ ਪ੍ਰਮਾਤਮਾ ਆ ਵਸੇ ਤਾਂ ਉਹ ਭੀ ਅਟੱਲ ਰਾਜ ਦਾ ਮਾਲਕ ਬਣ ਸਕਦਾ ਹੈ।

***ਪ੍ਰਸ਼ਨ ੧੧੪ ਸ਼ਾਂਤ :*** ਜਿਸ ਆਦਮੀ ਦਾ ਦੁਨੀਆਂ ਵਿਚ ਤਨ ਤੇ ਮਨ ਸਦਾ ਹੀ ਅਸ਼ਾਂਤ ਰਹਿੰਦਾ ਹੈ, ਕੀ ਉਸ ਨੂੰ ਵੀ ਕਿਸੇ ਤਰ੍ਹਾਂ ਸ਼ਾਂਤੀ ਆ ਸਕਦੀ ਹੈ ?

*ਉੱਤਰ:* **ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥**
**ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥**
**ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥**
**ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥ (ਪੰਨਾ ੭੦)**

***ਭਾਵਾਰਥ :*** ਜਿਸ ਆਦਮੀ ਨੂੰ ਹਰ ਰੋਜ਼ ਚਿੰਤਾ ਵਧਦੀ ਰਹੇ, ਜਿਸਦੇ ਸਾਰੇ ਸਰੀਰ ਵਿਚ ਰੋਗ ਫੈਲ ਜਾਵੇ। ਗ੍ਰਿਸਤੀ ਹੋਣ ਕਰਕੇ ਜਿਸਨੂੰ ਕੁਟੰਬ ਦੇ ਬੰਧਨਾਂ ਵਿਚ ਕਦੀ ਖ਼ੁਸ਼ੀ ਤੇ ਕਦੀ ਗ਼ਮੀ ਹੀ ਲੱਗੀ ਰਹਿੰਦੀ ਹੋਵੇ। ਉਹ ਸੁਖ ਪ੍ਰਾਪਤ ਕਰਨ ਲਈ ਸਾਰਾ ਸੰਸਾਰ ਗਾਹ ਛਡੇ, ਜਿਸਨੂੰ ਇਕ ਘੜੀ ਭਰ ਵੀ ਬੈਠਣਾ ਨਸੀਬ ਨਾ ਹੋਵੇ।

ਐਸੇ ਚਿੰਤਾ ਅਧੀਨ ਆਦਮੀ ਪਰ ਜੇ ਗੁਰੂ ਮੇਹਰ ਕਰੇ, ਉਸਦੇ ਚਿੱਤ ਵਿਚ ਪ੍ਰਮੇਸ਼ਰ ਆ ਵਸੇ ਤਾਂ ਉਸ ਦਾ ਤਨ ਤੇ ਮਨ ਭੀ ਸੰਤੋਖ ਨਾਲ ਸਦਾ ਸ਼ਾਂਤ ਹੋ ਸਕਦਾ ਹੈ।

**ਪ੍ਰਸ਼ਨ ੧੧੫ ਮਹਾਂ ਪਾਪੀ :** ਕੀ ਮਹਾਂ ਪਾਪੀ ਦਾ ਭੀ ਉਧਾਰ ਹੋ ਸਕਦਾ ਹੈ ?

**ਉੱਤਰ :** ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥
[1]ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥
ਪੋਥੀ ਗੀਤ ਕਵਿਤ ਕਿਛੁ, ਕਦੇ ਨ ਕਰਨਿ ਧਰਿਆ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥ (ਪੰਨਾ ੭੦)

**ਭਾਵਾਰਥ :** ਜਿਸ ਆਦਮੀ ਨੂੰ ਕਾਮ, ਕ੍ਰੋਧ ਤੇ ਮੋਹ ਨੇ ਆਪਣੇ ਅਧੀਨ ਕਰ ਰੱਖਿਆ ਹੈ, ਜਿਸਦਾ ਸਦਾ ਧਨ ਇਕੱਠਾ ਕਰਨ ਵਿਚ ਹੀ ਪਿਆਰ ਹੈ, ਬ੍ਰਹਮ ਹੱਤਿਆ ਆਦਿ ਚਾਰੇ ਪਾਪ ਵੀ ਜਿਸਨੇ ਕਰ ਲਏ ਹੋਣ, ਰਾਖਸ਼ਾਂ ਦੀ ਤਰ੍ਹਾਂ ਹੋਰਨਾਂ ਨੂੰ ਮਾਰਨ ਵਾਲਾ ਹੋਵੇ, ਜਿਨ੍ਹਾਂ ਧਾਰਮਕ ਪੋਥੀਆਂ ਗੀਤਾ, ਕਾਵਿ ਰਚਨਾ ਵਿਚ ਪ੍ਰਮੇਸ਼ਰ ਦੀ ਸਿਫਤੋ ਸਾਲਾਹ ਕੀਤੀ ਗਈ ਹੈ, ਉਨ੍ਹਾਂ ਨੂੰ ਕਦੀ ਭੀ ਜਿਸਨੇ ਕੰਨੀ ਨਾ ਸੁਣਿਆ ਹੋਵੇ, ਪਰ ਜੇ ਕਦੀ ਉਸਦੇ ਚਿੱਤ ਵਿਚ ਪ੍ਰਮੇਸ਼ਰ ਦਾ ਨਾਮ ਆ ਵਸੇ ਤਾਂ ਜਾਣੋ, ਉਹ ਇਕ ਨਿਮਖ ਅੰਦਰ ਹੀ ਸੰਸਾਰ ਤੋਂ ਮੁਕਤ ਹੋ ਜਾਵੇਗਾ।

**ਪ੍ਰਸ਼ਨ ੧੧੬ ਸਵਰਗ :** ਚਾਰ ਵੇਦ, ਛੇ ਸ਼ਾਸਤ੍ਰ ਤੇ ਸਤਾਈ ਸਿਮ੍ਰਤੀਆਂ ਨੂੰ ਜੋ ਪੰਡਤ ਮੁਖੋਂ ਹੀ ਉਚਾਰਨ ਕਰਨ ਵਾਲਾ ਅਤੇ ਬ੍ਰਾਹਮਣਾਂ ਦੇ ਹਰ ਕਰਮ ਨੂੰ ਬਿਧੀ ਅਨੁਸਾਰ ਕਰਦਾ ਹੈ, ਕੀ ਉਹ ਸਵਰਗ ਨੂੰ ਨਹੀਂ ਜਾਵੇਗਾ ?

**ਉੱਤਰ :** ਸਾਸਤ ਸਿੰਮ੍ਰਿਤਿ ਬੇਦ ਚਾਰਿ, ਮੁਖਾਗਰ ਬਿਚਰੇ ॥
ਤਪੇ ਤਪੀਸਰ ਜੋਗੀਆ, ਤੀਰਥਿ ਗਵਨੁ ਕਰੇ ॥
ਖਟੁ ਕਰਮਾ ਤੇ ਦੁਗੁਣੇ, ਪੂਜਾ ਕਰਤਾ ਨਾਇ ॥
ਰੰਗੁ ਨ ਲਗੀ ਪਾਰਬ੍ਰਹਮ, ਤਾ ਸਰਪਰ ਨਰਕੇ ਜਾਇ ॥ (ਪੰਨਾ ੭੦)

**ਭਾਵਾਰਥ :** ਵੇਦਾਂਤ ਆਦਿ ਛੇ ਸ਼ਾਸਤ੍ਰ, ਮੰਨੂੰ ਆਦਿ ਸਤਾਈ ਸਿਮ੍ਰਤੀਆਂ, ਰਿਗ ਆਦਿ ਚਾਰ ਬੇਦ, ਜਿਸਦੇ ਕੰਠ ਹੋਣ, ਤਪੀਆਂ ਦਾ ਸ਼ਿਰੋਮਣੀ ਤਪੀ ਹੋਵੇ ਅਤੇ ਜੋਗ ਸਾਧਨ ਕਰਨ ਵਿਚ ਨਿਪੁੰਨ ਹੋਵੇ, ਸਭਨਾਂ ਤੀਰਥਾਂ 'ਤੇ ਇਸ਼ਨਾਨ ਕਰਨ ਵਾਲਾ ਹੋਵੇ, ਛੇ ਕਰਮਾਂ ਤੋਂ ਦੁਗਣੇ, ਸੰਧਯਾ ਸਨਾਨ ਆਦਿ ਬਾਰਾਂ ਕਰਮ ਵੀ ਕਰਨ ਵਾਲਾ ਹੋਵੇ, ਨਹਾ ਕੇ ਠਾਕਰਾਂ ਦੀ ਪੂਜਾ ਕਰਨ ਦਾ ਵੀ ਨੇਮੀ ਹੋਵੇ, ਜੇ ਉਸਦਾ ਪਿਆਰ ਪਾਰਬ੍ਰਹਮ ਨਾਲ ਨਹੀਂ ਤਾਂ ਸਮਝੋ, ਉਹ ਆਦਮੀ ਜ਼ਰੂਰ ਹੀ ਨਰਕ ਗਾਮੀ ਹੋਵੇਗਾ।

**ਪ੍ਰਸ਼ਨ ੧੧੭ ਰਾਜਾ :** ਜੋ ਇਕ ਚੱਕ੍ਰਵਰਤੀ ਰਾਜਾ ਸੰਸਾਰ ਦੇ ਸਾਰੇ ਮਾਇਕੀ ਪਦਾਰਥਾਂ ਦੇ ਭੋਗਾਂ ਨੂੰ ਭੋਗਦਾ ਪ੍ਰਮੇਸ਼ਰ ਨੂੰ ਚੇਤੇ ਨਹੀਂ ਕਰਦਾ, ਉਸਨੂੰ ਕਿਹੜੀ ਜੂਨ ਵਿਚ ਜਾਣਾ ਪਵੇਗਾ ?

**ਉੱਤਰ :** ਰਾਜ ਮਿਲਕ ਸਿਕਦਾਰੀਆ, ਰਸ ਭੋਗਣ ਬਿਸਥਾਰ ॥
ਬਾਗ ਸੁਹਾਵੇ ਸੋਹਣੇ, ਚਲੈ ਹੁਕਮੁ ਅਫਾਰ ॥
ਰੰਗ ਤਮਾਸੇ ਬਹੁ ਬਿਧੀ, ਚਾਇ ਲਗਿ ਰਹਿਆ ॥
ਚਿਤਿ ਨ ਆਇਓ ਪਾਰਬ੍ਰਹਮੁ, ਤਾ ਸਰਪ ਕੀ ਜੂਨਿ ਗਇਆ ॥ (ਪੰਨਾ ੭੦)

**ਭਾਵਾਰਥ :** ਦੇਸ ਦੇਸਾਂਤਰਾਂ ਵਿਚ ਹਕੂਮਤ ਕਰਨ ਵਾਲਾ, ਅਤੇ ਜਿਸਦੀ ਕੁਲ ਵਿਚ ਸਰਦਾਰੀ ਵੀ ਕਾਇਮ ਰਵੇ, ਲੰਮੀ ਉਮਰ ਤਕ ਭੋਗਾਂ ਦੇ ਰਸਾਂ ਨੂੰ ਭੋਗਣ ਵਾਲੇ, ਸੁਹਾਵਣੇ ਬਗੀਚੇ ਵੀ ਜਿਸਨੂੰ ਪ੍ਰਾਪਤ ਹੋਣ, ਹੁਕਮ ਵੀ ਜਿਸਦਾ ਅਮੋੜ ਚਲਦਾ ਹੋਵੇ, ਰੰਗਾਂ ਦੇ ਤਮਾਸ਼ੇ ਕੌਤਕਾਂ ਵਿਚ ਜੋ ਹਮੇਸ਼ਾਂ ਹੀ ਲੱਗਾ ਰਹਿੰਦਾ ਹੋਵੇ, ਪਰ ਜੇ ਉਸਦੇ ਚਿੱਤ ਵਿਚ ਪ੍ਰਮੇਸ਼ਰ ਦਾ ਸਿਮਰਨ ਨਹੀਂ ਤਾਂ ਉਹ ਹਰ ਹਾਲਤ ਵਿਚ ਸਰਪ ਦੀ ਜੂਨ ਵਿਚ ਬਾਰ ਬਾਰ ਜਾਵੇਗਾ।

---

੧. ਹਿੰਦੂ ਮਤ ਅਨੁਸਾਰ—ਚੋਰੀ, ਸ਼ਰਾਬ ਪੀਣੀ, ਪਰਾਈ ਇਸਤਰੀ ਦਾ ਭੋਗ ਅਤੇ ਬ੍ਰਹਮ ਬੇਤੇ ਦਾ ਮਾਰਣ। ਅਥਵਾ ਸਿਖ ਮਤ ਅਨੁਸਾਰ ਚਾਰ ਪਾਪ—ਕੇਸ ਆਦਿਕ ਸਰੀਰ ਦੇ ਅੰਗ ਕਟਣੇ, ਕੁੱਠਾ ਔਰ ਭ੍ਰਿਸ਼ਟਾਚਾਰੀਆਂ ਦਾ ਭੋਜਨ ਕਰਨਾ, ਤਮਾਕੂ ਪੀਣਾ, ਵੇਸ਼ਯਾ ਆਦਿ ਪਰਾਈ ਇਸਤਰੀਆਂ ਦਾ ਭੋਗਣਾ।

***ਪ੍ਰਸ਼ਨ ੧੧੮ ਧਨੀ :*** ਇਕ ਦੁਨੀਆਂ ਦਾ ਵੱਡਾ ਧਨੀ, ਜਿਸਦੀ ਹਰ ਥਾਂ ਸੋਭਾ ਹੋ ਰਹੀ ਹੋਵੇ, ਤੇ ਹਰ ਥਾਂ ਜਿਸਦਾ ਸਤਿਕਾਰ ਭੀ ਕੀਤਾ ਜਾ ਰਿਹਾ ਹੋਵੇ, ਜੇ ਉਸਨੂੰ ਪ੍ਰਭੂ ਚੇਤੇ ਨਹੀਂ ਆਉਂਦਾ ਤਾਂ ਉਸਨੂੰ ਕੀ ਸਜ਼ਾ ਮਿਲੇਗੀ ?

***ਉੱਤਰ :*** **ਬਹੁਤੁ ਧਨਾਢਿ ਅਚਾਰਵੰਤੁ, ਸੋਭਾ ਨਿਰਮਲ ਰੀਤਿ ॥**
**ਮਾਤ ਪਿਤਾ ਸੁਤ ਭਾਈਆ, ਸਾਜਨ ਸੰਗਿ ਪਰੀਤਿ ॥**
**ਲਸਕਰ ਤਰਕਸਬੰਦ ਬੰਦ, ਜੀਉ ਜੀਉ ਸਗਲੀ ਕੀਤ ॥**
**ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥ (ਪੰਨਾ ੭੦)**

***ਭਾਵਾਰਥ :*** ਜੇ ਕੋਈ ਬਹੁਤਾ ਧਨਵਾਨ ਹੋਵੇ, ਸਰੇਸ਼ਟ ਅਚਾਰ ਵਾਲਾ ਹੋਵੇ, ਸਾਰੇ ਸੰਸਾਰ ਅੰਦਰ ਜਿਸਦੀ ਸੋਭਾ ਵੀ ਹੋ ਰਹੀ ਹੈ। ਮਾਤਾ, ਪਿਤਾ, ਪੁਤਰ, ਭਾਈਆਂ, ਸੱਜਨਾਂ ਨਾਲ ਜਿਸਦਾ ਪਿਆਰ ਵੀ ਬਹੁਤ ਹੈ। ਭਥੇ ਤੀਰਾਂ ਨਾਲ ਸਨੱਧਬੱਧ ਸਾਰੀ ਹੀ ਸੈਨਾ ਜਿਸਨੂੰ ਜੀਓ ਜੀਓ ਕਰਦੀ ਬੰਦਨਾ ਕਰਦੀ ਹੈ, ਪਰ ਜੇ ਉਸਦੇ ਚਿੱਤ ਵਿਚ ਪਾਰਬ੍ਰਹਮ ਨਹੀਂ ਵੱਸਿਆ ਤਾਂ ਉਸਨੂੰ ਨਰਕ ਵਿਚ ਪਾਇਆ ਜਾਵੇਗਾ।

***ਪ੍ਰਸ਼ਨ ੧੧੯ ਅਰੋਗ :*** ਜਿਸਨੂੰ ਪ੍ਰਮੇਸ਼ਰ ਨੇ ਦੁਨੀਆਂ ਦੇ ਸਾਰੇ ਪਦਾਰਥ ਭੋਗਣ ਲਈ ਅਰੋਗ ਸਰੀਰ ਦਿਤਾ ਤੇ ਜਿਸਨੂੰ ਜੀਵਨ ਵਿਚ ਕਦੀ ਭੀ ਕੋਈ ਸੋਗ ਤੇ ਝੋਰਾ ਨਹੀਂ, ਜੇ ਪ੍ਰਭੂ ਨੂੰ ਉਹ ਭੀ ਚੇਤੇ ਨਹੀਂ ਕਰਦਾ ਤਾਂ ਉਸਦੀ ਅੰਤ ਨੂੰ ਦਸ਼ਾ ਕੀ ਹੋਏਗੀ ?

***ਉੱਤਰ :*** **ਕਾਇਆ ਰੋਗੁ ਨ ਛਿਦ੍ਰੁ ਕਿਛੁ, ਨਾ ਕਿਛੁ ਕਾੜਾ ਸੋਗੁ ॥**
**ਮਿਰਤੁ ਨ ਆਵੀ ਚਿਤਿ ਤਿਸੁ, ਅਹਿਨਿਸਿ ਭੋਗੈ ਭੋਗੁ ॥**
**ਸਭ ਕਿਛੁ ਕੀਤੋਨੁ ਆਪਣਾ, ਜੀਇ ਨ ਸੰਕ ਧਰਿਆ ॥**
**ਚਿਤਿ ਨ ਆਇਓ ਪਾਰਬ੍ਰਹਮੁ, ਜਮਕੰਕਰ ਵਸਿ ਪਰਿਆ ॥ (ਪੰਨਾ ੭੧)**

***ਭਾਵਾਰਥ :*** ਜਿਸਦਾ ਅਰੋਗ ਸਰੀਰ ਹਰ ਤਰ੍ਹਾਂ ਦੇ ਰੋਗਾਂ ਤੋਂ ਬਚਿਆ ਹੋਵੇ ਤੇ ਮਨ ਦੋਸ਼ਾਂ ਝੋਰਿਆਂ ਸੋਗਾਂ ਤੋਂ ਰਹਿਤ ਹੋਵੇ, ਦਿਨੇ ਰਾਤ ਭੋਗ ਭੋਗਣ ਦੀ ਮਸਤੀ ਵਿਚ ਜਿਸਨੂੰ ਕਦੀ ਮੌਤ ਚੇਤੇ ਹੀ ਨਾ ਆਉਂਦੀ ਹੋਵੇ। ਜਿਸ ਨੇ ਸਭ ਰਾਜ ਆਦਿਕ ਉਪਰ ਆਪਣਾ ਹੀ ਅਧਿਕਾਰ ਕਰ ਲਿਆ ਹੋਵੇ ਅਤੇ ਕਿਸੇ ਦੀ ਭੀ ਵਫ਼ਾ ਉਪਰ ਸ਼ੱਕ ਨਾ ਹੋਵੇ, ਪਰ ਜੇ ਉਹਦੇ ਚਿਤ ਵਿਚ ਪ੍ਰਮੇਸ਼ਰ ਦਾ ਚਿੰਤਨ ਨਹੀਂ ਤਾਂ ਸਮਝੋ, ਉਹ ਅੰਤ ਵਿਚ ਜਮਦੂਤਾਂ ਦੇ ਵਸ ਪਵੇਗਾ।

***ਪ੍ਰਸ਼ਨ ੧੨੦ ਧਾਰਮਿਕ :*** ਦੁਨੀਆਂ ਵਿਚ ਅਨੇਕਾਂ ਮਨੁੱਖ ਕਿਸੇ ਨ ਕਿਸੇ ਫ਼ਿਰਕੇ ਦੇ ਧਾਰਮਿਕ ਚਿੰਨ੍ਹ ਧਾਰਨ ਕਰਕੇ ਆਪਣੇ ਆਪ ਨੂੰ ਭਗਤ ਅਖਵਾਉਂਦੇ ਹਨ, ਪਰ ਅਸਲ ਭਗਤ ਕਿਸ ਨੂੰ ਮੰਨਿਆ ਜਾਵੇ ?

***ਉੱਤਰ :*** **ਘਾਟਿ ਨ ਕਿਨਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥**
**ਜਿਸੁ ਮੇਲੇ ਸੋ ਭਗਤਾ ॥ ਸਗਲ ਉਕਤਿ ਉਪਾਵਾ ॥**
**ਤਿਆਗੀ ਸਰਨਿ ਪਾਵਾ ॥ ਨਾਨਕੁ ਗੁਰ ਚਰਣਿ ਪਰਾਤਾ ॥ (ਪੰਨਾ ੭੧)**

***ਭਾਵਾਰਥ :*** ਹਰ ਧਰਮ ਦੇ ਚਿੰਨ੍ਹ ਧਾਰਨ ਵਾਲਾ ਆਪਣੇ ਆਪ ਨੂੰ ਵੱਡਾ ਸਮਝਦਾ ਹੈ ਅਤੇ ਕਹਿੰਦਾ ਹੈ ਕਿ ਮੈਂ ਰੱਬ ਨੂੰ ਪ੍ਰਾਪਤ ਕਰ ਲਿਆ ਹੈ।

ਪਰ ਕੇਵਲ ਸਰੀਰ ਪਰ ਕਿਸੇ ਮਜ਼ਹਬ ਦੇ ਧਾਰਮਿਕ ਚਿੰਨ੍ਹ ਧਾਰਨ ਨਾਲ ਪ੍ਰਭੂ ਦੇ ਅਸਲ ਭਗਤ ਨਹੀਂ ਬਣ ਸਕੀਦਾ, ਸਗੋਂ ਜਿਸ ਨੇ ਅੰਨ, ਬਸਤ੍ਰਾਂ ਤੇ ਮੋਨ ਆਦਿਕ ਬਾਹਰਲੇ ਸਾਧਨਾਂ ਨੂੰ ਤਿਆਗ ਕੇ ਗੁਰੂ ਦੀ ਚਰਨ ਸਰਨ ਪ੍ਰਾਪਤ ਕਰ, ਪ੍ਰਭੂ ਦੀ ਨਿਸ਼ਕਾਮ ਭਗਤੀ ਕੀਤੀ ਹੈ, ਉਸੇ ਨੂੰ ਹੀ ਰੱਬ ਦਾ ਸਹੀ ਭਗਤ ਕਿਹਾ ਜਾ ਸਕਦਾ ਹੈ। ਐਸੇ ਪੂਰਨ ਭਗਤ ਨੂੰ ਪ੍ਰਮੇਸ਼ਰ ਆਪਣੇ ਵਿਚ ਅਭੇਦ ਕਰ ਲੈਂਦਾ ਹੈ।

**ਸਿਰੀ ਰਾਗੁ ਮਹਲਾ ੧ ॥**

***ਪ੍ਰਸ਼ਨ : ੧੨੧ ਸਤਿ ਸੰਗਤਿ :*** ਸੰਗਤ ਦਾ ਲੱਛਣ ਕੀ ਹੈ ?

***ਉੱਤਰ :*** **ਜਿਥੈ ਏਕੋ ਨਾਮੁ ਵਖਾਣੀਐ ॥ (ਪੰਨਾ ੭੨)**

***ਭਾਵਾਰਥ :*** ਸਤਿ ਸੰਗਤ ਉਸ ਇਕੱਠ ਨੂੰ ਕਿਹਾ ਜਾ ਸਕਦਾ ਹੈ, ਜਿਥੇ ਕੇਵਲ ਇੱਕ ਪ੍ਰਮੇਸ਼ਰ ਦਾ ਨਾਮ ਹੀ ਜਪਿਆ ਜਾਵੇ।

**'ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ'**

ਸਤਿਗੁਰੂ ਜੀ ਨੇ ਇਹ ਭੇਤ ਸਭ ਨੂੰ ਸਮਝਾ ਦਿਤਾ ਹੈ ਕਿ ਸੰਗਤ ਵਿਚ ਬੈਠਣ ਵਾਲਿਆਂ ਨੂੰ ਇੱਕੋ ਨਾਮ ਜਪਣ ਦਾ ਹੁਕਮ ਹੈ।

***ਪ੍ਰਸ਼ਨ ੧੨੨ ਬਚਪਨ :*** ਇਹ ਜੀਵ ਸੰਸਾਰ ਦੇ ਬੰਧਨਾਂ ਤੋਂ ਕਿਉਂ ਨਹੀਂ ਛੁਟ ਸਕਦਾ ?

***ਉੱਤਰ :*** **ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥**
**ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ ॥**
**ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥.....**
**ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥**
**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥ (ਪੰਨਾ ੭੫)**

***ਭਾਵਾਰਥ :*** ਇਸ ਲਈ ਕਿ ਇਹ ਜੀਵ ਵਣਜਾਰਾ ਉਮਰ ਦੇ ਪਹਿਲੇ ਪਹਿਰ, ਭਾਵ ਬਾਲ ਅਵਸਥਾ ਵਿਚ ਬਾਲਕਾਂ ਦੀ ਅਕਲ ਵਾਲਾ ਅੰਞਾਣ, ਨਾਮ ਸਿਮਰਨ ਵਲੋਂ ਬੇ-ਪ੍ਰਵਾਹ ਹੁੰਦਾ ਹੈ। ਸਿਰਫ਼ ਇਸਦਾ ਮਾਤਾ ਦੇ ਦੁਧ ਪੀਣ ਨਾਲ ਹੀ ਪਿਆਰ ਹੈ ਅਤੇ ਉਸ ਬਾਲ ਉਮਰ ਵਿਚ ਮਾਤਾ ਪਿਤਾ ਇਸ ਨਾਲ ਬਹੁਤ ਪਿਆਰ ਕਰਦੇ ਹਨ, ਜਿਸ ਮੋਹ ਪਿਆਰ ਵਿਚ ਬੱਚਾ, ਇਹ ਜੀਵ ਬਾਲ ਉਮਰ ਬੇਅਰਥ ਹੀ ਗਵਾ ਲੈਂਦਾ ਹੈ। ਸੋ ਦ੍ਵੈਤ ਭਾਵਨਾ ਵਿਚ ਲੱਗੀ ਸ੍ਰਿਸ਼ਟੀ ਡੁਬ ਰਹੀ ਹੈ। ਨਾਮ ਤੋਂ ਬਿਨਾਂ ਮੁਕਤ ਨਹੀਂ ਹੋ ਸਕੀਦਾ।

ਇਹ ਜੀਵ ਸੰਸਾਰ ਦੇ ਬੰਧਨਾਂ ਤੋਂ ਪ੍ਰਮੇਸ਼ਰ ਦਾ ਸਿਮਰਨ ਕਰਕੇ ਹੀ ਛੁਟ ਸਕਦਾ ਹੈ। ਸੋ ਇਹ ਸਿਮਰਨ ਕਰਦਾ ਨਹੀਂ, ਜਿਸ ਕਰਕੇ ਇਹ ਬੰਧਨਾਂ ਤੋਂ ਨਹੀਂ ਛੁਟ ਸਕਦਾ।

***ਪ੍ਰਸ਼ਨ : ੧੨੩ ਜਵਾਨੀ :*** ਇਸ ਜੀਵ ਦੀ ਉਮਰ ਦੇ ਦੂਸਰੇ ਹਿੱਸੇ ਵਿਚ ਕੀ ਦਸ਼ਾ ਹੋ ਜਾਂਦੀ ਹੈ ?

***ਉੱਤਰ :*** **ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ ॥**
**ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ ॥**
**ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ ॥**
**ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ ॥**
**ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥**
**ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥ (ਪੰਨਾ ੭੫)**

***ਭਾਵਾਰਥ :*** ਇਹ ਜੀਵ ਵਣਜਾਰਾ ਉਮਰ ਦੇ ਦੂਜੇ ਪਹਿਰ ਭਰ ਜੁਆਨੀ ਵਿਚ ਇਸਦੀ ਅਕਲ ਇਉਂ ਹੋ ਜਾਂਦੀ ਹੈ, ਜਿਵੇਂ ਕੋਈ ਸ਼ਰਾਬ ਵਿਚ ਮਤਵਾਲਾ ਹੋਵੇ। ਦਿਨੇ ਰਾਤ ਕਾਮ ਵਾਸ਼ਨਾ ਵਿਚ ਅੰਧੇ ਹੋਏ ਨੂੰ ਪ੍ਰਮੇਸ਼ਰ ਦਾ ਨਾਮ ਚੇਤੇ ਹੀ ਨਹੀਂ ਆਉਂਦਾ। ਸੰਸਾਰ ਦੇ ਹੋਰ ਵਿਸ਼ੇ ਰਸਾਂ ਨੂੰ ਹੀ ਮਿਠੇ ਜਾਣਦਾ ਹੈ, ਜੋ ਇਸਦੇ ਜੀਵਨ ਨੂੰ ਉਚਾ ਬਣਾਉਣ ਵਾਲੇ, ਸੇਵਾ ਸਿਮਰਨ ਆਦਿ ਚੰਗੇ ਕਰਮਾਂ ਦਾ ਤਿਆਗ ਕਰਕੇ ਦ੍ਵੈਤ ਭਾਵਨਾ ਵਿਚ ਲੱਗਾ ਹੋਇਆ ਉਮਰ ਦਾ ਦੂਜਾ ਪਹਿਰ ਜੁਆਨੀ ਭੀ ਬੇਅਰਥ ਗਵਾ ਲੈਂਦਾ ਹੈ।

ਜਿਸ ਪ੍ਰਮੇਸ਼ਰ ਦੀ ਭਾਉ ਭਗਤੀ ਕਰਨ ਨਾਲ ਇਸਦਾ ਨਿਸਤਾਰਾ ਹੋਣਾ ਸੀ, ਉਸਦਾ ਤਿਆਗ ਕਰਕੇ ਦ੍ਵੈਤ ਭਾਵਨਾ ਵਿਚ ਲੱਗਾ ਜੁਆਨੀ ਨੂੰ ਗਵਾ ਬੈਠਾ।

***ਪ੍ਰਸ਼ਨ ੧੨੪ ਅਧਖੜ :*** ਕੀ ਉਮਰ ਦੇ ਤੀਜੇ ਪਹਿਰ, ਭਾਵ ਜੁਆਨੀ ਦੇ ਲੰਘ ਜਾਣ ਨਾਲ ਇਸ ਜੀਅ ਨੂੰ ਕੁਝ ਸਮਝ ਪੈ ਜਾਂਦੀ ਹੈ ?

*ਉੱਤਰ :* **ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ ॥
ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ ॥
ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ ॥
ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ ॥
ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗਣ ਪਛੁਤਾਇ ॥
ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵ ਲਾਇ ॥ (ਪੰਨਾ ੭੬)**

***ਭਾਵਾਰਥ :*** ਇਸ ਜੀਵ ਵਣਜਾਰੇ ਦੀ ਉਮਰ ਦੇ ਤੀਸਰੇ ਪਹਿਰ ਵਿਚ ਇਸਦੇ ਸਿਰ ਉਤੇ ਚਿੱਟੇ ਕੇਸ ਆ ਗਏ ਹਨ, ਬੁਢੇਪਾ ਇਸਦੀ ਜੁਆਨੀ ਨੂੰ ਜਿੱਤ ਰਿਹਾ ਹੈ, ਉਮਰ ਦਾ ਇਕ ਇਕ ਦਿਨ ਲੰਘਣ ਨਾਲ ਇਸਦੀ ਉਮਰ ਘਟਦੀ ਜਾਂਦੀ ਹੈ, ਇਸ ਮੋਹ ਵਿਚ ਅੰਧੇ ਜੀਵ ਨੂੰ ਜਦੋਂ ਜਮਾਂ ਨੇ ਪਕੜ ਕੇ ਅੱਗੇ ਲਾ ਲਿਆ ਤਾਂ ਫਿਰ ਪਛੋਤਾਪ ਕਰਦਾ ਹੈ, ਸਾਰੀ ਉਮਰ ਵਿਚ ਹਰੇਕ ਚੀਜ਼ ਨੂੰ ਆਪਣੀ ਬਣਾ ਬਣਾ ਸੰਭਾਲਦਾ ਰਿਹਾ, ਪਰ ਓਹ ਹਰ ਚੀਜ਼ ਇਕ ਖਿਨ ਵਿਚ ਪਰਾਈ ਹੋ ਗਈ। ਇਸਦੀ ਮੋਹ ਵਿਚ ਅਕਲ ਮਾਰੀ ਜਾਂਦੀ ਹੈ, ਸਿਆਣਪ ਖ਼ਤਮ ਹੋ ਗਈ ਹੈ, ਤਦ ਕੀਤੇ ਅਵਗੁਣਾਂ ਨੂੰ ਯਾਦ ਕਰਕੇ ਪਛਤਾਉਂਦਿਆਂ ਹੀ ਉਮਰ ਦਾ ਤੀਸਰਾ ਪਹਿਰ ਭੀ ਗਵਾ ਲੈਂਦਾ ਹੈ।

ਪਰ ਇਹ ਜੀਵ ਉਮਰ ਦੇ ਤੀਸਰੇ ਪਹਿਰ ਵਿਚ ਜੇ ਸੰਸਾਰ ਵਲੋਂ ਸੁਰਤੀ ਤੋੜ ਕੇ ਪ੍ਰਭੂ ਦਾ ਚਿੰਤਨ ਕਰੇ ਤਾਂ ਹੀ ਇਸ ਦੀ ਉਮਰ ਦਾ ਤੀਸਰਾ ਪਹਿਰ ਸਫਲ ਹੋ ਸਕਦਾ ਹੈ।

***ਪ੍ਰਸ਼ਨ ੧੨੫ ਬੁਢੇਪਾ :*** ਜ਼ਿੰਦਗੀ ਦੇ ਚੌਥੇ ਪਹਿਰ ਵਿਚ ਸਰੀਰ ਦੀ ਕੀ ਦਸ਼ਾ ਹੋ ਜਾਂਦੀ ਹੈ ?

*ਉੱਤਰ :* **ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ ॥
ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥
ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥
ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ ॥
ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ॥ (ਪੰਨਾ ੭੬)**

***ਭਾਵਾਰਥ :*** ਇਸ ਜੀਵ ਵਣਜਾਰੇ ਦਾ ਜ਼ਿੰਦਗੀ ਦੇ ਚੌਥੇ ਪਹਿਰ, ਬਿਰਧ ਅਵਸਥਾ ਵਿਚ ਸਰੀਰ ਕਮਜ਼ੋਰ ਹੋ ਗਿਆ, ਅੱਖਾਂ ਤੋਂ ਅੰਧਾ ਹੋ ਗਿਆ, ਕੰਨਾਂ ਤੋਂ ਚੰਗੀ ਤਰ੍ਹਾਂ ਸੁਣ ਨਹੀਂ ਸਕਦਾ, ਜੀਭ ਵਿਚ ਸੁਆਦ ਲੈਣ ਦੀ ਤਾਕਤ ਨਹੀਂ ਰਹਿ ਗਈ। ਹੁਣ ਸੁਖ ਚਾਹੁੰਦਾ ਹੈ, ਜਦ ਹਿਰਦੇ ਅੰਦਰ ਪ੍ਰਭੂ ਦੇ ਗੁਣ ਹੀ ਨਹੀਂ ਵਸਾਏ ਤਾਂ ਸੁਖ ਕਿਥੋਂ ਮਿਲੇ। ਆਖ਼ਰ ਮਨ ਦਾ ਮੁਰੀਦ ਜਗਤ ਤੋਂ ਖ਼ਾਲੀ ਹੀ ਚਲਿਆ ਜਾਂਦਾ ਹੈ ਅਤੇ ਜਨਮ ਮਰਨ ਦੇ ਚੱਕਰ ਵਿਚ ਪਿਆ ਦੁਖੀ ਹੁੰਦਾ ਹੈ।

ਸੋ ਜਿਹੜਾ ਸਰੀਰ ਪੱਕੀ ਖੇਤੀ ਵਾਂਗ ਕੁੱਬਾ ਹੋ ਕੇ ਅੰਤ ਨੂੰ ਟੁਟ ਜਾਣ ਵਾਲਾ ਹੈ, ਇਸ ਦਾ ਮਾਣ ਕਰਨਾ ਬੇਅਰਥ ਹੈ। ਇਸ ਸਰੀਰ ਦਾ ਚਉਥਾ ਪਹਿਰ ਤਦ ਹੀ ਸਫਲ ਹੋ ਸਕਦਾ ਹੈ ਜੇ ਕੋਈ ਮੁਖੀ ਗੁਰੂ ਦੇ ਸ਼ਬਦ, ਉਪਦੇਸ਼ ਨੂੰ ਕਮਾ ਕੇ ਆਪਣੇ ਆਪ ਦੀ ਪਛਾਣ ਕਰ ਸਕੇ।

ਸਿਰੀਰਾਗੁ ਮਹਲਾ ੪॥

**ਪ੍ਰਸ਼ਨ ੧੨੬ ਕਸ਼ਟ :** ਮਾਪੇ ਬੱਚਿਆਂ ਦੀ ਕਿਉਂ ਸੇਵਾ ਕਰਦੇ ਹਨ?

**ਉੱਤਰ :** **ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ ਲੇ ਮਾਤ ਪਿਤਾ ਗਲਿ ਲਾਇ॥**
**ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ॥ (ਪੰਨਾ ੭੬)**

**ਭਾਵਾਰਥ :** ਮਾਂ ਤੇ ਪਿਉ ਬੱਚੇ ਨੂੰ ਗਲੇ ਨਾਲ ਲਾ ਕੇ ਮੇਰਾ ਮੇਰਾ ਕਰਦੇ ਇਸ ਲਈ ਪਾਲਦੇ ਹਨ ਕਿ ਇਹ ਸਾਨੂੰ ਬਿਰਧ ਉਮਰ ਵਿਚ ਕਮਾਈ ਕਰਕੇ ਖਵਾਏਗਾ, ਪਰ ਇਹ ਖ਼ਿਆਲ ਵਧੇਰੇ ਗ਼ਲਤ ਸਾਬਤ ਹੁੰਦਾ ਵੇਖੀਦਾ ਹੈ।

**ਪ੍ਰਸ਼ਨ ੧੨੭ ਬਚਾਉ :** ਕਾਲ ਤੋਂ ਕੌਣ ਬਚ ਸਕਦਾ ਹੈ?

**ਉੱਤਰ :** **ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ॥**
**ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ॥**
**ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ॥ (ਪੰਨਾ ੭੬)**

**ਭਾਵਾਰਥ :** ਜੋ ਪੁੱਤਰ ਆਦਿ ਵਸਤੂਆਂ ਨੂੰ ਦੇਣ ਵਾਲਾ ਵਾਹਿਗੁਰੂ ਹੈ, ਜੋ ਮਨੁੱਖ ਪੁੱਤਰ ਆਦਿਕ ਨੂੰ ਉਸ ਪ੍ਰਮੇਸ਼ਰ ਦੀ ਦਾਤ ਨਾ ਸਮਝ ਕੇ ਉਸਦੇ ਦਿਤੇ ਹੋਏ ਪਦਾਰਥਾਂ ਵਿਚ ਹੀ ਉਲਝਿਆ ਰਹਿੰਦਾ ਹੈ, ਉਹ ਮੂਰਖ ਹੈ।

ਪਰ ਜੋ ਗੁਰਮੁਖ ਹਨ ਉਹ ਹਮੇਸ਼ਾਂ ਏਹੀ ਵੀਚਾਰ ਕਰਦੇ ਹਨ ਕਿ ਇਹ ਸਾਰੇ ਹੀ ਪੁੱਤਰ ਆਦਿ ਪਦਾਰਥ ਉਸ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਹਨ। ਉਨ੍ਹਾਂ ਨੂੰ ਜ਼ਿੰਦਗੀ ਦੇ ਦੂਸਰੇ ਪਹਿਰ ਵਿਚ ਕਦੀ ਭੀ ਕਾਲ ਨਹੀਂ ਪੋਹ ਸਕਦਾ।

ਸਿਰੀਰਾਗੁ ਮਹਲਾ ੫॥

**ਪ੍ਰਸ਼ਨ ੧੨੮ ਹੰਕਾਰ :** ਹੰਕਾਰ ਵਿਚ ਮਸਤ ਹੋਏ ਮਨੁੱਖ ਦੀ ਕੀ ਨਿਸ਼ਾਨੀ ਹੈ?

**ਉੱਤਰ :** **ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ॥**
**ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ॥**
**ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ॥**
**ਪੂਰਾ ਸਤਿਗੁਰੁ ਕਬਹੂੰ ਨ ਸੇਵਿਆ, ਸਿਰਿ ਠਾਢੇ ਜਮ ਜੰਦਾਰਾ॥**
**ਧਰਮਰਾਇ ਜਬ ਪਕਰਸਿ ਬਵਰੇ, ਤਬ ਕਿਆ ਜਬਾਬੁ ਕਰੇਇ॥**
**ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ॥ (ਪੰਨਾ ੭੭)**

**ਭਾਵਾਰਥ :** ਜਦੋਂ ਮਨੁੱਖ ਦੀ ਜੁਆਨੀ ਰੂਪ ਨਦੀ ਵਿਚੋਂ ਕਾਮ ਕ੍ਰੋਧ ਰੂਪ ਲਹਿਰਾਂ ਉਛਾਲੇ ਮਾਰਦੀਆਂ ਹਨ, ਤਦ ਇਹ ਹੰਕਾਰ ਵਿਚ ਮਸਤ ਹੋਇਆ ਭਲੇ ਬੁਰੇ ਦੀ ਕੋਈ ਪਛਾਣ ਨਹੀਂ ਕਰਦਾ ਅਤੇ ਇਸ ਦੇ ਸਿਰ ਪਰ ਜੋ ਧਰਮ ਰਾਜਾ ਖਲੋਤਾ ਹੈ, ਉਹ ਵੀ ਨਜ਼ਰ ਨਹੀਂ ਆਉਂਦਾ।

ਪਰ ਹੇ ਮਨੁੱਖ! ਜਦੋਂ ਧਰਮ ਰਾਜੇ ਨੇ ਤੇਰੇ ਕੀਤੇ ਕਰਮਾਂ ਦਾ ਹਿਸਾਬ ਮੰਗਿਆ ਤਾਂ ਦਸ ਫੇਰ ਕੀ ਜੁਆਬ ਦੇਵੇਂਗਾ। ਭਾਵ ਤੇਰੇ ਪਾਸ ਬਿਨਾਂ ਸ਼ਰਮਿੰਦਗੀ ਤੋਂ ਹੋਰ ਕੋਈ ਵੀ ਜੁਆਬ ਨਹੀਂ ਹੋਵੇਗਾ।

**ਸਿਰੀਰਾਗੁ ਮਹਲਾ ੫ ਛੰਤ॥**

***ਪ੍ਰਸ਼ਨ ੧੨੯ ਦੀਦਾਰ :*** ਮੇਰੇ ਵਿਚ ਵਸਦੇ ਰੱਬ ਦੇ ਦਰਸ਼ਨ ਕਿਵੇਂ ਹੋ ਸਕਦੇ ਹਨ?

***ਉੱਤਰ :*** **ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ॥**
**ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ॥ (ਪੰਨਾ ੮੦)**

***ਭਾਵਾਰਥ :*** ਉਹ ਪ੍ਰਾਣਾਂ ਦਾ ਅਧਾਰ ਪਿਆਰਾ,ਹੈ ਮੇਰੇ ਹੀ ਅੰਦਰ ਪਰ ਸੰਤਾਂ ਦੀ ਸ਼ਰਨ ਪਿਆਂ ਹੀ ਪ੍ਰਾਪਤ ਹੁੰਦਾ ਹੈ, ਉਸਨੂੰ ਲੱਭਣ ਦਾ ਹੋਰ ਕੋਈ ਵੀ ਤਰੀਕਾ ਨਹੀਂ।

***ਪ੍ਰਸ਼ਨ ੧੩੦ ਸਭ ਕੁਝ :*** ਸਭ ਕੁਝ ਕਦੋਂ ਮਿਲਦਾ ਹੈ?

***ਉੱਤਰ :*** **ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥**
**ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ॥ (ਪੰਨਾ ੮੦)**

***ਭਾਵਾਰਥ :*** ਜਿਨ੍ਹਾਂ ਮਨੁੱਖਾਂ ਉਤੇ ਪ੍ਰਭੂ ਕ੍ਰਿਪਾਲਤਾ ਕਰਦਾ ਹੈ ਉਨ੍ਹਾਂ ਨੂੰ ਹੀ ਗੁਰਮੁਖਾਂ ਦੀ ਚਰਨ ਧੂੜ ਵਿਚ ਇਸ਼ਨਾਨ ਕਰਨਾ ਨਸੀਬ ਹੁੰਦਾ ਹੈ ਅਤੇ ਜਿਨ੍ਹਾਂ ਮਨੁੱਖਾਂ ਨੂੰ ਸੱਚੇ ਗੁਰੂ ਰਾਹੀਂ ਨਾਮ ਪਦਾਰਥ ਦੀ ਦਾਤ ਮਿਲ ਜਾਵੇ, ਉਨ੍ਹਾਂ ਨੂੰ ਸਮਝੋ ਸਾਰੇ ਹੀ ਦੁਨੀਆਂ ਦੇ ਪਦਾਰਥ ਮਿਲ ਗਏ ਹਨ।

***ਪ੍ਰਸ਼ਨ ੧੩੧ ਨਾਮ :*** ਜੋ ਹਰੀ ਦਾ ਅਮੋਲਕ ਨਾਮ ਹੈ, ਕੀ ਉਹ ਖ਼ਰੀਦਿਆ ਨਹੀਂ ਜਾ ਸਕਦਾ?

***ਉੱਤਰ :*** **ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥**
**ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥ (ਪੰਨਾ ੮੧)**

***ਭਾਵਾਰਥ :*** ਉਸ ਵਾਹਿਗੁਰੂ ਜੀ ਦਾ ਨਾਮ ਅਤੀ ਉੱਤਮ ਅਤੇ ਅਮੋਲਕ ਹੈ, ਜਿਸ ਦੀ ਕੀਮਤ ਕੋਈ ਭੀ ਨਹੀਂ ਜਾਣ ਸਕਦਾ।

ਉਸ ਨਾਮ ਦੇ ਅਨੰਦ ਨੂੰ ਭਾਵੇਂ ਸਾਰੇ ਹੀ ਪ੍ਰਾਪਤ ਕਰਨਾ ਚਾਹੁੰਦੇ ਹਨ, ਪਰ ਜਿਨ੍ਹਾਂ ਦੇ ਭਾਗ ਚੰਗੇ ਹਨ, ਓਹੀ ਹਰੀ ਪ੍ਰਭੂ ਦੇ ਨਾਮ ਦਾ ਅਨੰਦ ਮਾਣ ਸਕਦੇ ਹਨ।

**ਸਿਰੀਰਾਗੁ ਮਹਲਾ ੪ ਵਣਜਾਰਾ॥**

***ਪ੍ਰਸ਼ਨ ੧੩੨ ਹੰਕਾਰ ਤੇ ਕਰਮ :*** ਹੰਕਾਰ ਵਿਚ ਕੀਤੇ ਕੰਮਾਂ ਦਾ ਕੀ ਫਲ ਮਿਲਦਾ ਹੈ?

***ਉੱਤਰ :*** **ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ॥**
**ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ॥ (ਪੰਨਾ ੮੨)**

***ਭਾਵਾਰਥ :*** ਜਿਨ੍ਹਾਂ ਦੇ ਮਨ ਵਿਚ ਹੰਕਾਰ ਹੈ, ਉਹ ਬਾਹਰੋਂ ਭਾਵੇਂ ਕਿਤਨੇ ਵੀ ਜੱਗ ਆਦਿ ਕਰਮ ਕਰਨ, ਉਹ ਕਿਸੇ ਭੀ ਲੇਖੇ ਨਹੀਂ।

ਜਿਵੇਂ ਇਕ ਵੇਸਵਾ ਦਾ ਪੁਤਰ ਭਾਵੇਂ ਕਿਤਨਾ ਭੀ ਸੁੰਦਰ ਅਤੇ ਗਹਿਣਿਆਂ ਨਾਲ ਸਜਿਆ ਹੋਵੇ, ਪਰ ਪਿਤਾ ਦੇ ਨਾਮ ਤੋਂ ਹੀਣਾ ਹੋਣ ਕਰਕੇ ਉਸ ਦਾ ਸਾਰਾ ਹੀ ਸ਼ਿੰਗਾਰ ਬਿਲਕੁਲ ਬਿਰਥਾ ਹੀ ਹੈ।

ਸੋ ਨਾਮ ਤੋਂ ਬਿਨਾਂ ਸਾਰੇ ਜੱਗ ਆਦਿ ਕਰਮ ਬਿਰਥੇ ਹਨ, ਉਹ ਪਵਿੱਤ੍ਰ ਨਾਮ ਦੀ ਦਾਤ ਪੂਰੇ ਗੁਰਾਂ ਦੀ ਪ੍ਰਸੰਨਤਾ ਨਾਲ ਹੀ ਮਿਲਦੀ ਹੈ।

***ਪ੍ਰਸ਼ਨ ੧੩੩ ਕਿਤਨਾ ਸਮਾਂ :*** ਮਨੁੱਖ ਨੂੰ ਕਿਤਨਾ ਕੁ ਸਮਾਂ ਨਾਮ ਜਪਣਾ ਚਾਹੀਦਾ ਹੈ ?

***ਉੱਤਰ:*** **ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥**
**ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥ (ਪੰਨਾ ੮੨)**

***ਭਾਵਾਰਥ :*** ਜਿੰਨਾ ਚਿਰ ਜੁਆਨੀ ਤੇ ਦੇਹੀ ਵਿਚ ਸੁਆਸ ਵਸਦੇ ਹਨ, ਉਨਾ ਚਿਰ ਨਾਮ ਹੀ ਜਪਦੇ ਰਹਿਣਾ ਚਾਹੀਦਾ ਹੈ, ਕਿਉਂਕਿ ਇਸ ਸੰਸਾਰ ਤੋਂ ਜਾਣ ਸਮੇਂ ਕੇਵਲ ਇਕ ਨਾਮ ਹੀ ਤਾਂ ਹੈ ਜੋ ਨਾਲ ਚਲੇਗਾ ਤੇ ਅੰਤ ਨੂੰ ਜਮਾਂ ਪਾਸੋਂ ਨਾਮ ਹੀ ਛੁਡਾ ਸਕੇਗਾ।

ਪਰ ਜਿਨ੍ਹਾਂ ਨੇ ਨਾਮ ਨਹੀਂ ਸਿਮਰਿਆ, ਉਹ ਸੰਸਾਰ ਵਿਚੋਂ ਅੰਤ ਨੂੰ ਪਛਤਾਵਾ ਕਰਦੇ ਹੀ ਜਾਂਦੇ ਹਨ।

**ਸਿਰੀਰਾਗ ਕੀ ਵਾਰ ਮਹਲਾ ੪ ॥**

***ਪ੍ਰਸ਼ਨ ੧੩੪ ਦਾਤਾ :*** ਦਾਤਾ ਕਿਸ ਨੂੰ ਦਾਤਾਂ ਦਿੰਦਾ ਹੈ ?

***ਉੱਤਰ:*** **ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥**
**ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥ (ਪੰਨਾ ੮੩)**

***ਭਾਵਾਰਥ :*** ਸਾਰੀਆਂ ਦਾਤਾਂ ਤਾਂ ਉਸ ਵਾਹਿਗੁਰੂ ਜੀ ਦੀਆਂ ਹੀ ਹਨ, ਪਰ ਇਹ ਸਭ ਦਾਤਾਂ ਉਸ ਦੇ ਹੱਥ ਵਿਚ ਹਨ। ਉਸ ਨਾਲ ਕਿਸੇ ਦਾ ਜ਼ੋਰ ਨਹੀਂ ਚਲ ਸਕਦਾ। ਇਹ ਦਾਤਾਂ ਕਈ ਜਾਗਦੇ ਬੰਦਿਆਂ ਨੂੰ ਭੀ ਨਹੀਂ ਲਭਦੀਆਂ ਜੋ ਜੀਵਨ ਭਰ ਤਪ ਕਰਦੇ ਅੱਖਾਂ ਵਿਚ ਦੀ ਰਾਤਾਂ ਨੂੰ ਲੰਘਾਉਂਦੇ ਹਨ, ਪਰ ਕਈਆਂ ਨੂੰ ਤਾਂ ਉਹ ਆਪ ਉਠਾਲ ਕੇ ਭੀ ਬਖ਼ਸ਼ਿਸ਼ ਕਰ ਦੇਂਦਾ ਹੈ।

ਭਾਵ ਇਕ ਹਉਮੈ ਸਹਿਤ ਜਪ ਤਪ ਵਿਚ ਲਗੇ ਹੋਏ ਭੀ ਪ੍ਰਭੂ ਦੀ ਮੇਹਰ ਤੋਂ ਖ਼ਾਲੀ ਰਹਿ ਜਾਂਦੇ ਹਨ, ਇਕਨਾਂ ਨੂੰ ਸੰਸਾਰਕ ਧੰਧਿਆਂ ਵਿਚ ਉਲਝਿਆਂ ਹੋਇਆਂ ਨੂੰ ਮੋਹ ਦੀ ਨੀਂਦ ਤੋਂ ਜਗਾ ਕੇ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ।

***ਪ੍ਰਸ਼ਨ ੧੩੫ ਦੀਦਾਰ :*** ਪੂਰਨ ਪ੍ਰਮੇਸ਼ਰ ਦੇ ਦੀਦਾਰ ਪਾਣ ਲਈ ਜਗਿਆਸੂ ਅਤੇ ਗਿਆਨਵਾਨ ਨੂੰ ਕੀ ਕਰਨਾ ਚਾਹੀਦਾ ਹੈ ?

***ਉੱਤਰ:*** **ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥**
**ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥ (ਪੰਨਾ ੮੩)**

***ਭਾਵਾਰਥ :*** ਜਗਿਆਸੂ ਨੂੰ ਵਾਹਿਗੁਰੂ ਉਤੇ ਪੂਰਨ ਭਰੋਸਾ ਅਤੇ ਪੂਰਨ ਸੰਤੋਖ ਰਖਣਾ ਚਾਹੀਦਾ ਹੈ।

ਇਸ ਤੋਂ ਬਿਨਾਂ ਗਿਆਨਵਾਨ ਪਾਸ ਸਹਿਨ ਸ਼ੀਲਤਾ ਦੀ ਰਾਸ ਵੀ ਹੋਣੀ ਚਾਹੀਦੀ ਹੈ ਜਿਸ ਕਰਕੇ ਉਹ ਪੂਰੇ ਪ੍ਰਭੂ ਦੇ ਦਰਸ਼ਨ ਪਾ ਸਕੇ। ਬਹੁਤੀਆਂ ਗੱਲਾਂ ਕਰਨ ਵਾਲੇ ਮੂਰਖਾਂ ਨੂੰ ਪ੍ਰਮੇਸ਼ਰ ਦੀ ਦਰਗਾਹ ਵਿਚ ਕੋਈ ਵੀ ਥਾਂ ਨਹੀਂ ਮਿਲੇਗੀ।

***ਪ੍ਰਸ਼ਨ ੧੩੬ ਭਲਾ :*** ਕੀ ਕੋਈ ਆਪ ਨੂੰ ਆਪਣੇ ਆਪ ਹੀ ਭਲਾ ਕਹਾਉਣ ਵਾਲਾ ਭਲਾ ਬਣ ਸਕਦਾ ਹੈ ?

***ਉੱਤਰ:*** **ਫਕੜ ਜਾਤੀ ਫਕੜੁ ਨਾਉ ॥**
**ਸਭਨਾ ਜੀਆ ਇਕਾ ਛਾਉ ॥**
**ਆਪਹੁ ਜੇ ਕੋ ਭਲਾ ਕਹਾਏ ॥**
**ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥ (ਪੰਨਾ ੮੩)**

***ਭਾਵਾਰਥ :*** ਉੱਚੀ ਜਾਤ ਦੀ ਪਕੜ ਅਤੇ ਵੱਡੇ ਨਾਮ ਹੋਣ ਦੀ ਅਧਿਕਤਾ ਮਨੁੱਖ ਦਾ ਕੁਝ ਵੀ ਨਹੀਂ ਸੁਆਰਦੀ,

ਸਾਰੇ ਜੀਵਾਂ ਨੂੰ ਇਕ ਪ੍ਰਭੂ ਦੀ ਹੀ ਓਟ ਹੈ। ਜੇ ਕੋਈ ਜਾਤ ਅਤੇ ਉੱਚੇ ਨਾਮ ਕਰਕੇ ਆਪਣੇ ਆਪ ਨੂੰ ਭਲਾ ਕਹਾਉਂਦਾ ਹੈ ਤਾਂ ਉਹ ਇਸ ਤਰ੍ਹਾਂ ਉੱਚੀ ਕਰਣੀ ਤੋਂ ਬਿਨਾਂ ਭਲਾ ਨਹੀਂ ਬਣ ਸਕਦਾ। ਪਤ ਵਾਲਾ ਤਾਂ ਓਹੀ ਜਾਣਿਆ ਜਾਂਦਾ ਹੈ, ਜਿਸਦੀ ਪਤ ਵਾਹਿਗੁਰੂ ਲੇਖੇ ਵਿਚ ਪਾ ਲੈਂਦਾ ਹੈ।

***ਪ੍ਰਸ਼ਨ ੧੩੭ ਹਜ਼ੂਰੀ :*** ਗੁਰੂ ਦਾ ਸੰਗ ਗੁਰੂ ਦੇ ਨੇੜੇ ਰਹਿਣ ਨਾਲ ਮਿਲਦਾ ਹੈ ਜਾਂ ਕਿ ਦੂਰ ਰਹਿਣ ਨਾਲ ?

***ਉੱਤਰ :*** **ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥**
**ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ॥ (ਪੰਨਾ ੮੪)**

***ਭਾਵਾਰਥ :*** ਗੁਰੂ ਦੀ ਸੰਗਤ ਤੋਂ ਭਾਵੇਂ ਕੋਈ ਨੇੜੇ ਰਹਿੰਦਾ ਹੈ ਭਾਵੇਂ ਕੋਈ ਦੂਰ, ਜੋ ਭਾਵਨਾ ਤੋਂ ਖ਼ਾਲੀ ਮਨੁੱਖ ਹੈ, ਉਹ ਗੁਰੂ ਪਾਸੋਂ ਕੁਝ ਭੀ ਪ੍ਰਾਪਤ ਨਹੀਂ ਕਰ ਸਕਦਾ।

ਸਤਿਗੁਰੂ ਨਾਲ ਉਸਦਾ ਹੀ ਮਿਲਾਪ ਹੁੰਦਾ ਹੈ, ਜਿਸਦਾ ਮਨ ਹਮੇਸ਼ਾਂ ਗੁਰੂ ਦੀ ਹਜ਼ੂਰੀ ਵਿਚ ਹਾਜ਼ਰ ਰਹਿੰਦਾ ਹੈ। ਭਾਵ, ਜੋ ਮਨ ਕਰਕੇ ਗੁਰੂ ਦੇ ਚਰਨਾਂ ਵਿਚ ਹਾਜ਼ਰ ਹੈ। ਸਰੀਰਕ ਪੂਜਾ ਨਾਲੋਂ ਮਾਨਸਕ ਪੂਜਾ ਵੱਡੀ ਹੁੰਦੀ ਹੈ। ਦੋਵੇਂ ਹੀ ਪੂਜਾ ਜ਼ਰੂਰੀ ਹਨ।

***ਪ੍ਰਸ਼ਨ ੧੩੮ ਯਾਦ :*** ਗੁਰੂ ਜੀ ਦੀਆਂ ਗੱਲਾਂ ਲਿਖਣੀਆਂ ਚਾਹੀਦੀਆਂ ਹਨ ਕਿ ਯਾਦ ਰੱਖਣੀਆਂ ਚਾਹੀਦੀਆਂ ਹਨ।

***ਉੱਤਰ :*** **ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ॥**
**ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ॥**
**ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ॥**
**ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ॥ (ਪੰਨਾ ੮੪)**

***ਭਾਵਾਰਥ :*** ਗੁਰੂ ਦੇ ਉਪਦੇਸ਼ ਨੂੰ ਕਲਮ ਸਿਆਹੀ ਮੰਗਵਾ ਕੇ ਕਿਸੇ ਕਾਗਜ਼ ਪਰ ਲਿਖ ਕੇ ਆਪਣੇ ਪਾਸ ਰੱਖ ਲੈਣਾ ਹੀ ਕਾਫ਼ੀ ਨਹੀਂ। ਗੁਰੂ ਦੇ ਉਪਦੇਸ਼ ਨੂੰ ਪ੍ਰੇਮ ਸਹਿਤ ਹਿਰਦੇ ਅੰਦਰ ਧਾਰਨਾ ਚਾਹੀਦਾ ਹੈ।

ਕਿਉਂਕਿ ਕਲਮ, ਦੁਆਤ, ਕਾਗਜ਼ ਇਹ ਸਭ ਨਾਸ ਹੋ ਜਾਣ ਵਾਲੇ ਹਨ, ਪਰ ਜੋ ਪਿਆਰ ਸੱਚੇ ਪ੍ਰਭੂ ਨੇ ਸੇਵਕ ਦੇ ਹਿਰਦੇ ਅੰਦਰ ਬੀਜ ਦਿਤਾ ਹੈ, ਉਸਦਾ ਕਦੀ ਭੀ ਨਾਸ ਨਹੀਂ ਹੁੰਦਾ।

***ਪ੍ਰਸ਼ਨ ੧੩੯ ਡਰ :*** ਸੰਸਾਰ ਵਿਚ ਧਰਮੀ ਪੁਰਸ਼ ਨੂੰ ਵੀ ਕੋਈ ਡਰ ਹੈ ?

***ਉੱਤਰ :*** **ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥**
**ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ॥ (ਪੰਨਾ ੮੪)**

***ਭਾਵਾਰਥ :*** ਜੋ ਬੰਦਾ ਪਾਪ ਕਰਮ ਕਰਦਾ ਹੈ ਉਹ ਮਨ ਕਰਕੇ ਕਮਜ਼ੋਰ ਹੋ ਜਾਂਦਾ ਹੈ। ਉਹ ਸਦਾ ਡਰਦਾ ਰਹਿੰਦਾ ਹੈ, ਪਰ ਜੋ ਸੰਸਾਰ ਵਿਚ ਨਿਸਪਾਪ ਤੇ ਧਰਮੀ ਪੁਰਸ਼ ਹੈ, ਉਹ ਹਮੇਸ਼ਾਂ ਹੀ ਫੁੱਲਾਂ ਵਾਂਗ ਖਿੜਿਆ ਰਹਿੰਦਾ ਹੈ। ਧਰਮੀ ਨੂੰ ਮਾਣ ਜਾਂ ਹੰਕਾਰ ਨਹੀਂ ਹੁੰਦਾ, ਸਗੋਂ ਸ੍ਵੈਮਾਨ ਹੁੰਦਾ ਹੈ। ਉਹ ਜਾਣਦਾ ਹੈ ਕਿ ਧਰਮੀ ਸੱਚੇ ਅਰਥਾਂ ਵਿਚ ਧਰਮੀ ਹੈ। ਉਸਨੂੰ ਕੋਈ ਸਜ਼ਾ ਨਹੀਂ ਮਿਲਦੀ, ਇਸ ਕਾਰਨ ਖੁਸ਼ ਰਹਿੰਦਾ ਹੈ।

***ਪ੍ਰਸ਼ਨ ੧੪੦ ਲਿਖਾਰੀ :*** ਫੁਟ ਪਾਊ ਲਿਖਾਰੀ ਸੰਬੰਧੀ ਗੁਰੂ ਜੀ ਕੀ ਚਾਹੁੰਦੇ ਸਨ ?

***ਉੱਤਰ :*** **ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ ॥**
**ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ ॥ (ਪੰਨਾ ੮੪)**

***ਭਾਵਾਰਥ :*** ਉਹ ਕਲਮ ਸਮੇਤ ਦੁਆਤ ਦੇ ਸੜ ਜਾਵੇ, ਉਹ ਕਾਗਜ਼ ਭੀ ਸੜ ਜਾਵੇ ਅਤੇ ਉਹ ਲਿਖਣ ਵਾਲਾ ਵੀ ਸੜ ਮਰੇ, ਜਿਸਨੇ ਦ੍ਵੈਤ ਦੀ ਪ੍ਰੇਰਨਾ ਦਿਤੀ ਹੈ ਅਤੇ ਮਾਇਆ ਦੇ ਪਿਆਰ ਦਾ ਹੀ ਲੇਖਾ ਲਿਖਿਆ ਹੈ। ਨਾਮ ਦੀ ਸਿਫ਼ਤ ਲਿਖਣੀ ਛਡ ਕੇ ਜੋ ਦ੍ਵੈਤ ਭਾਵ ਲਿਖਣ ਵਾਲਾ ਹੈ, ਉਹ ਸੜਨ ਜੋਗ ਹੀ ਹੈ।

***ਪ੍ਰਸ਼ਨ ੧੪੧ ਪੜ੍ਹਾਈ :*** ਜੋ ਲੋਕ ਬੇਦ ਸ਼ਾਸਤ੍ਰਾਂ ਦੀ ਪੜ੍ਹਾਈ ਪੜ੍ਹ ਕੇ ਮਾਇਆ ਨਾਲ ਹੀ ਪਿਆਰ ਵਧਾਈ ਜਾਂਦੇ ਹਨ, ਉਨ੍ਹਾਂ ਨੂੰ ਕੀ ਫਲ ਮਿਲੇਗਾ ?

***ਉੱਤਰ :*** **ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ ॥**
**ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥ (ਪੰਨਾ ੮੪)**

***ਭਾਵਾਰਥ :*** ਜੋ ਪੜ੍ਹਾਈ ਮਨੁੱਖ ਦੇ ਅੰਦਰ ਕੇਵਲ ਮਾਇਆ ਦਾ ਪਿਆਰ ਹੀ ਵਧਾਂਦੀ ਹੈ, ਉਸ ਪੜ੍ਹਾਈ ਦਾ ਪੜ੍ਹਨਾ ਤੇ ਉਸ ਸੰਬੰਧੀ ਬੋਲਣਾ ਸਭ ਕੂੜ ਹੀ ਹੈ। ਬਿਨਾਂ ਨਾਮ ਤੋਂ ਕੋਈ ਭੀ ਪਦਾਰਥ ਅਚਲ ਰਹਿਣ ਵਾਲਾ ਨਹੀਂ। ਹੋਰ ਦ੍ਵੈਤ ਭਾਵ ਦੀਆਂ ਲਿਖਤਾਂ ਨੂੰ ਪੜ੍ਹ ਪੜ੍ਹ ਕੇ ਮਨੁੱਖ ਚਉਰਾਸੀ ਦੇ ਚੱਕਰ ਵਿਚ ਹੀ ਖੁਆਰ ਹੁੰਦਾ ਹੈ।

***ਪ੍ਰਸ਼ਨ ੧੪੨ ਸਿਫ਼ਤਾਂ :*** ਕਿਨ੍ਹਾਂ ਸਿਫ਼ਤਾਂ ਕਰਕੇ ਰੱਬ ਵੱਡਾ ਹੈ ?

***ਉੱਤਰ :*** **ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥**
**ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥**
**ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ ॥**
**ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ ॥**
**ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ ॥ (ਪੰਨਾ ੮੪)**

***ਭਾਵਾਰਥ :*** ਹਰੀ ਦੀ ਇਸ ਲਈ ਵਡਿਆਈ ਹੈ ਕਿ ਉਸਦਾ ਜਸ ਹਰ ਥਾਂ ਹੋ ਰਿਹਾ ਹੈ। ਉਹ ਪ੍ਰਮੇਸ਼ਰ ਕਿਸੇ ਚੁਗਲ ਦਾ ਕਿਹਾ ਸੁਣ ਕੇ ਕਿਸੇ ਨਾਲ ਅਨਿਆਂ ਨਹੀਂ ਕਰਦਾ, ਉਹ ਇਨਸਾਫ਼ ਪਸੰਦ ਹੈ, ਜਦੋਂ ਉਹ ਕਿਸੇ ਨੂੰ ਦਾਤਾਂ ਬਖ਼ਸ਼ਦਾ ਹੈ ਤਾਂ ਉਹ ਕਿਸੇ ਨੂੰ ਪੁਛ ਕੇ ਨਹੀਂ ਦੇਂਦਾ। ਉਹ ਦਿਲਾਂ ਦੇ ਭਾਵ ਵੇਖ ਕੇ ਫਲ ਦੇਂਦਾ ਹੈ।

***ਪ੍ਰਸ਼ਨ ੧੪੩ ਅਮਲ :*** ਰੱਬ ਗੱਲਾਂ ਨਾਲ ਰੀਝਦਾ ਹੈ ਕਿ ਅਮਲਾਂ ਨਾਲ ?

***ਉੱਤਰ :*** **ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ ॥**
**ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥**
**ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥ (ਪੰਨਾ ੮੫)**

***ਭਾਵਾਰਥ :*** ਅਸੀਂ ਕੇਵਲ ਚੰਗੀਆਂ ਚੰਗੀਆਂ ਗੱਲਾਂ ਕਰਕੇ ਹੀ ਚੰਗਾ ਬਣਨਾ ਚਾਹੁੰਦੇ ਹਾਂ, ਪਰ ਸਾਡੇ ਅਮਲ ਭੈੜੇ ਹਨ। ਅੰਦਰ ਸਾਡੇ ਕਾਲੇ ਹਨ, ਪਰ ਬਾਹਰੋਂ ਅਸੀਂ ਬੱਚੇ ਬਣੇ ਹੋਏ ਹਾਂ। ਕੇਵਲ ਭੇਖ ਕਰਕੇ ਅਸੀਂ ਉਨ੍ਹਾਂ ਦੀ ਰੀਸ ਕਰਦੇ ਹਾਂ, ਜੋ ਦਿਨ ਰਾਤ ਪ੍ਰਭੂ ਦੇ ਦਰਵਾਜ਼ੇ ਉਪਰ ਹਾਜ਼ਰੀ ਦਾ ਪਹਿਰਾ ਦੇਂਦੇ ਹਨ।

**ਪ੍ਰਸ਼ਨ ੧੪੪ ਖਿਨ ਭੰਗਰ ਸੁਖ :** ਸੰਸਾਰਕ ਸੁਖ ਕਿਉਂ ਮਾੜੇ ਹਨ ?

**ਉੱਤਰ:** **ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ॥**
**ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ॥ (ਪੰਨਾ ੮੫)**

**ਭਾਵਾਰਥ :** ਹੇ ਨਾਮ ਵਿਹੂਣੇ ਮਨਮੁਖ! ਇਸ ਸੰਸਾਰ ਦੇ ਪਦਾਰਥਾਂ ਦਾ ਅਨੰਦ ਕਸੁੰਭੇ ਦੇ ਰੰਗ ਦੀ ਤਰ੍ਹਾਂ ਥੋੜੇ ਦਿਨਾਂ ਲਈ ਤੈਨੂੰ ਸੱਚਾ ਨਜ਼ਰ ਆਉਂਦਾ ਹੈ। ਵੇਖੀਂ, ਇਸਨੂੰ ਵੇਖ ਕੇ ਭੁਲ ਨਾ ਜਾਵੀਂ। ਇਸਦੀ ਖ਼ੁਸ਼ੀ ਦੀਆਂ ਲਾਲੀਆਂ ਬਹੁਤਾ ਚਿਰ ਨਹੀਂ ਰਹਿੰਦੀਆਂ, ਢਲਦੇ ਪਰਛਾਵਿਆਂ ਜਿੰਨੀ ਇਨ੍ਹਾਂ ਦੀ ਉਮਰ ਹੁੰਦੀ ਹੈ। ਦੁਨੀਆਂ ਇਸ ਦੇ ਸਤਿਕਾਰ ਦਾ ਮੁਲ ਬੜਾ ਥੋੜਾ ਦੇਂਦੀ ਹੈ।

**ਪ੍ਰਸ਼ਨ ੧੪੫ ਜੂਨਾਂ :** ਕਿਹੜਾ ਬੰਦਾ ਜੰਮਦਾ ਮਰਦਾ ਰਹੇਗਾ ?

**ਉੱਤਰ:** **ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ॥**
**ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ॥ (ਪੰਨਾ ੮੫)**

**ਭਾਵਾਰਥ :** ਜਿਸ ਪ੍ਰਮੇਸ਼ਰ ਨੇ ਮਨੁੱਖ ਦੇਹ ਅਤੇ ਜਿੰਦ ਬਖ਼ਸ਼ੀ ਹੈ ਅਤੇ ਜੋ ਸਮੇਂ ਸਿਰ ਹਮੇਸ਼ਾਂ ਰਿਜ਼ਕ ਪੁਚਾ ਕੇ ਇਸਦੀ ਪਾਲਨਾ ਕਰਦਾ ਹੈ। ਜੋ ਉਸਨੂੰ ਕਦੇ ਭੀ ਚੇਤੇ ਨਹੀਂ ਕਰਦਾ, ਉਨ੍ਹਾਂ ਦੇ ਗਲੇ ਵਿਚ ਜਮਾਂ ਦਾ ਫਾਹਾ ਪਿਆ ਕਦੀ ਭੀ ਨਹੀਂ ਕਟਿਆ ਜਾਵੇਗਾ, ਉਹ ਮੁੜ ਮੁੜ ਜੰਮਦਾ ਮਰਦਾ ਹੀ ਰਹੇਗਾ।

**ਪ੍ਰਸ਼ਨ ੧੪੬ ਪੰਡਿਤ :** ਕੀ ਪੰਡਿਤ ਮੁਕਤ ਹੈ ?

**ਉੱਤਰ:** **ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ॥**
**ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ॥**
**ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ॥**
**ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋਵਾਰ॥ (ਪੰਨਾ ੮੬)**

**ਭਾਵਾਰਥ :** ਜੋ ਪੰਡਤ ਬੇਦ ਸ਼ਾਸਤ੍ਰਾਂ ਨੂੰ ਪੜ੍ਹ ਕੇ ਉੱਚੀ ਉੱਚੀ ਪ੍ਰਚਾਰ ਕਰ ਰਿਹਾ ਹੈ ਪਰ ਉਸਦਾ ਆਪਣਾ ਨਿਸ਼ਾਨਾ ਮਾਇਆ ਨੂੰ ਪ੍ਰਾਪਤ ਕਰਨਾ ਹੈ। ਆਪਣੇ ਅੰਦਰ ਵਸ ਰਹੇ ਬ੍ਰਹਮ ਨੂੰ ਅਨੁਭਵ ਨਹੀਂ ਕਰਦਾ। ਉਹ ਬੇਦ ਵਕਤਾ ਹੁੰਦਾ ਹੋਇਆ ਭੀ ਮਨ ਦਾ ਮੂਰਖ ਤੇ ਬੇ-ਸਮਝ ਹੈ। ਉਹ ਇਸ ਅਮੋਲਕ ਮਨੁੱਖਾ ਜਨਮ ਨੂੰ ਬੇਅਰਥ ਗਵਾ ਕੇ ਸਦਾ ਹੀ ਜੰਮਦਾ ਮਰਦਾ ਰਹੇਗਾ।

**ਪ੍ਰਸ਼ਨ ੧੪੭ ਹਠ ਕਰਮ :** ਹਠ ਨਾਲ ਕੀਤੇ ਕਰਮਾਂ ਦਾ ਕੋਈ ਲਾਭ ਨਹੀਂ ?

**ਉੱਤਰ:** **ਮਨ ਹਠਿ ਕਿਨੈ ਨ ਪਾਇਓ, ਪੁਛਹੁ ਵੇਦਾ ਜਾਇ॥**
**ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ॥ (ਪੰਨਾ ੮੬)**

**ਭਾਵਾਰਥ :** ਮਨ ਦੇ ਹਠ ਨਾਲ ਕਰਮ ਕਰਨ ਵਾਲੇ ਨੇ ਅੱਜ ਤਕ ਕਿਸੇ ਨੇ ਭੀ, ਪ੍ਰਭੂ ਨੂੰ ਨਹੀਂ ਪਾਇਆ, ਇਹ ਗੱਲ ਭਾਵੇਂ ਕਿਸੇ ਭੀ ਬੇਦ ਪੜ੍ਹਾਉਣ ਵਾਲੇ ਤੋਂ ਜਾ ਪੁਛੋ। ਉਹ ਭੀ ਇਹੀ ਦਸੇਗਾ ਕਿ ਹਰੀ ਪ੍ਰਮੇਸ਼ਰ ਦੀ ਪਿਆਰ ਨਾਲ ਸੇਵਾ ਕਰਨ ਵਾਲਾ ਹੀ ਉਸਨੂੰ ਪਾ ਸਕਦਾ ਹੈ। ਸੇਵਾ ਘਾਲ ਨਹੀਂ, ਕ੍ਰਿਪਾ ਹੈ, ਮਿਹਰ ਹੈ।

ਪਰ ਹਰੀ ਪ੍ਰਮੇਸ਼ਰ ਦੀ ਸੇਵਾ ਭੀ ਓਹੀ ਕਰ ਸਕਦਾ ਹੈ, ਜਿਸਨੂੰ ਉਹ ਆਪ ਬਖ਼ਸ਼ਸ਼ ਕਰਕੇ ਸੇਵਾ ਵਿਚ ਲਾ ਲੈਂਦਾ ਹੈ।

**ਪ੍ਰਸ਼ਨ ੧੪੮ ਸੂਰਮਾ :** ਦੁਨੀਆਂ ਅੰਦਰ ਬਹਾਦਰ ਕੌਣ ਹੈ ?

**ਉੱਤਰ: ਨਾਨਕ ਸੋ ਸੂਰਾ ਵਰੀਆਮੁ, ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥**
**ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ॥**
**ਆਪਿ ਹੋਆ ਸਦਾ ਮੁਕਤੁ, ਸਭੁ ਕੁਲੁ ਨਿਸਤਾਰਿਆ॥ (ਪੰਨਾ ੮੬)**

**ਭਾਵਾਰਥ :** ਦੁਨੀਆਂ ਅੰਦਰ ਸੂਰਮਾ ਉਸੇ ਨੂੰ ਹੀ ਕਿਹਾ ਜਾ ਸਕਦਾ ਹੈ, ਜਿਸਨੇ ਆਪਣੇ ਮਨ ਵਿਚੋਂ ਦੁਸ਼ਟ ਹੰਕਾਰ ਨੂੰ ਦੂਰ ਕੀਤਾ ਹੈ, ਅਤੇ ਨਾਮ ਨੂੰ ਜਪ ਕੇ ਇਸ ਮਨੁੱਖਾ ਜਨਮ ਨੂੰ ਸਵਾਰ ਲਿਆ।

ਉਹ ਆਪ ਤਾਂ ਸਦਾ ਜੀਵਨ ਮੁਕਤ ਹੈ, ਉਸਨੇ ਤਾਂ ਆਪਣੀਆਂ ਸਾਰੀਆਂ ਕੁਲਾਂ ਦਾ ਭੀ ਉਧਾਰ ਕਰ ਲਿਆ ਹੈ।

ਨਾਮ ਤੋਂ ਸਖਣਾ ਜੋ ਹੰਕਾਰੀ ਸੂਰਮਾ ਹੈ, ਉਹ ਅਸਲੀ ਸੂਰਮਾ ਨਹੀਂ।

**ਪ੍ਰਸ਼ਨ ੧੪੯ ਮੌਤ :** ਕੀ ਮਨਮੁਖ ਤੇ ਗੁਰਮੁਖ ਦਾ ਮਰਨਾ ਇਕ ਸਮਾਨ ਹੀ ਹੈ ?

**ਉੱਤਰ: ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ॥**
**ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ॥ (ਪੰਨਾ ੮੬)**

**ਭਾਵਾਰਥ :** ਮਨਮੁਖ ਸਾਰੀ ਉਮਰ ਹੰਕਾਰ ਕਰਦਾ ਹੀ ਮਰ ਜਾਂਦਾ ਹੈ, ਅੰਤ ਨੂੰ ਆਪਣਾ ਮਰਨਾ ਭੀ ਵਿਗਾੜ ਕੇ ਜੂਨਾਂ ਵਿਚ ਭਟਕਦਾ ਰਹਿੰਦਾ ਹੈ। ਸਭ ਦੇ ਮਰਨ ਦਾ ਅਫ਼ਸੋਸ ਹੁੰਦਾ ਹੈ। ਪਰ ਹੰਕਾਰੀ ਦੀ ਮੌਤ ਵੇਲੇ ਵੀ ਅਪਜਸ ਹੁੰਦਾ ਹੈ।

ਪਰ ਗੁਰਮੁਖਾਂ ਦਾ ਜੀਵਨ, ਮਰਨ ਤੋਂ ਬਾਅਦ ਵੀ ਹਮੇਸ਼ਾਂ ਲੋਕਾਂ ਨੂੰ ਲਾਭ ਪ੍ਰਾਪਤੀ ਦਾ ਕਾਰਨ ਬਣਿਆ ਰਹਿੰਦਾ ਹੈ। ਉਨ੍ਹਾਂ ਦੀ ਯਾਦ ਵਿਚ ਜੁੜ ਕੇ ਲੋਕੀਂ ਸਦਾ ਹੀ ਜੀਵਨ ਮੁਕਤੀ ਦਾ ਉਪਦੇਸ਼ ਸੁਣ ਕੇ ਅਨੰਦ ਮਾਣਦੇ ਰਹਿੰਦੇ ਹਨ। ਨਾਮ ਦੇ ਪ੍ਰੇਮੀ ਸੱਚੀ ਦਰਗਾਹ ਵਿਚ ਗਿਆਂ ਭੀ ਸੋਭਾ ਪਾਉਂਦੇ ਹਨ, ਸੱਚ ਦਾ ਇਕ ਆਪਣਾ ਦਰਬਾਰ ਹੈ, ਰਹਿੰਦੀ ਦੁਨੀਆਂ ਤਕ ਉਹ ਗੁਰਮੁਖ ਸਤਿਕਾਰ ਪ੍ਰਾਪਤ ਕਰਦੇ ਹਨ।

**ਪ੍ਰਸ਼ਨ ੧੫੦ ਸੁਰਤਿ :** ਪ੍ਰਮੇਸ਼ਰ ਵਿਚ ਕਿਸ ਦੀ ਸੁਰਤਿ ਇਕਾਗਰ ਹੋ ਕੇ ਜੁੜ ਸਕਦੀ ਹੈ ?

**ਉੱਤਰ: ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ॥**
**ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ॥ (ਪੰਨਾ ੮੬)**

**ਭਾਵਾਰਥ :** ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਅੰਦਰੋਂ ਹਉਮੈ ਨੂੰ ਮਾਰ ਦਿਤਾ ਹੈ, ਉਨ੍ਹਾਂ ਦੇ ਹਿਰਦੇ ਅੰਦਰ ਨਾਮ ਵਸਦਾ ਹੈ। ਜਿਨ੍ਹਾਂ ਦੇ ਹਿਰਦੇ ਅੰਦਰ ਨਾਮ ਵਸਦਾ ਹੈ ਉਨ੍ਹਾਂ ਦੀ ਸੁਰਤਿ ਇਕਾਗਰ ਹੋ ਕੇ ਪ੍ਰਮੇਸ਼ਰ ਵਿਚ ਜੁੜਦੀ ਹੈ। ਜਿਨ੍ਹਾਂ ਦੀ ਸੁਰਤਿ ਪ੍ਰਮੇਸ਼ਰ ਵਿਚ ਜੁੜੀ ਰਹਿੰਦੀ ਹੈ, ਉਨ੍ਹਾਂ ਗੁਰਮੁਖਾਂ ਵਲ ਜਮ ਕਦੀ ਤੱਕ ਹੀ ਨਹੀਂ ਸਕਦਾ। ਉਹ ਅੰਤ ਨੂੰ ਪ੍ਰਮੇਸ਼ਰ ਵਿਚ ਹੀ ਸਮਾ ਜਾਂਦੇ ਹਨ।

ਅਤੇ ਜਿਨ੍ਹਾਂ ਦੇ ਹਿਰਦੇ ਅੰਦਰ ਹਉਮੈ ਵਸਦੀ ਹੈ, ਉਨ੍ਹਾਂ ਦੇ ਅੰਦਰ ਪ੍ਰਭੂ ਦਾ ਨਾਮ ਨਹੀਂ ਵਸ ਸਕਦਾ।

***ਪ੍ਰਸ਼ਨ ੧੫੧ ਇਸ਼ਨਾਨ:*** ਕੀ ਨਾਮ ਸਿਮਰਨ ਕਰਨ ਵਾਲੇ ਲਈ ਭੀ ਤੀਰਥਾਂ ਦਾ ਇਸ਼ਨਾਨ ਕਰਨਾ ਜ਼ਰੂਰੀ ਹੈ?

***ਉੱਤਰ:*** **ਖਿਨੁ ਪਲੁ ਹਰਿ ਨਾਮੁ ਮਨਿ ਵਸੈ [1]ਅਠਸਠਿ ਤੀਰਥ ਨਾਇ॥**
**ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ॥**
**ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥਿ ਨਾਇ॥ (ਪੰਨਾ ੮੭)**

***ਭਾਵਾਰਥ:*** ਜਿਸ ਮਨੁੱਖ ਦੇ ਮਨ ਵਿਚ ਇਕ ਖਿਨ ਪਲ ਮਾਤਰ ਭੀ ਪ੍ਰਭੂ ਦਾ ਨਾਮ ਵਸ ਜਾਵੇ, ਉਸ ਨੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ।

ਸੱਚੇ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨ ਵਾਲੇ ਨੂੰ ਤਾਂ ਵਿਸ਼ੇ ਵਿਕਾਰਾਂ ਦੀ ਮੈਲ ਲਗਦੀ ਹੀ ਨਹੀਂ। ਮੈਲ ਤਾਂ ਦ੍ਵੈਤ ਭਾਵ ਵਾਲਿਆਂ ਹਿਰਦਿਆਂ ਨੂੰ ਲਗਦੀ ਹੈ। ਉਹ ਵਿਕਾਰਾਂ ਦੀ ਮੈਲ ਪਾਣੀ ਨਾਲ ਪਿੰਡਾ ਧੋਣ ਨਾਲ ਨਹੀਂ ਲਹਿੰਦੀ, ਭਾਵੇਂ ਕੋਈ ਇਕ ਤੀਰਥ ਕੀ, ਅਠਾਹਠ ਤੀਰਥਾਂ ਉਤੇ ਇਸ਼ਨਾਨ ਕਰਦਾ ਫਿਰੇ।

ਜੇ ਕੋਈ ਤੀਰਥਾਂ ਦੇ ਇਸ਼ਨਾਨ ਨਾਲ ਦ੍ਵੈਤ ਦੀ ਮੈਲ ਧੋਣਾ ਚਾਹੇ ਤਾਂ ਉਹ ਸਫਲ ਨਹੀਂ ਹੋਵੇਗਾ ਕਿਉਂਕਿ ਮਨਮੁਖ ਹਰ ਕਰਮ ਹੰਕਾਰ ਸਹਿਤ ਕਰਦਾ ਹੈ ਤੇ ਹੰਕਾਰ ਇਸ ਦੇ ਹਿਰਦੇ ਨੂੰ ਹੋਰ ਵੀ ਮੈਲਾ ਕੁਚੈਲਾ ਕਰ ਦੇਂਦਾ ਹੈ, ਜਿਸਦਾ ਫਲ ਇਸ ਨੂੰ ਸਦਾ ਜੰਮਣ ਮਰਨ ਦਾ ਦੁਖ ਹੀ ਮਿਲਦਾ ਹੈ।

***ਪ੍ਰਸ਼ਨ ੧੫੨ ਅੰਧੇਰਾ:*** ਅੰਦਰੋਂ ਹਨੇਰਾ ਕਿਸ ਤਰ੍ਹਾਂ ਦੂਰ ਹੁੰਦਾ ਹੈ?

***ਉੱਤਰ:*** **ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ॥**
**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥ (ਪੰਨਾ ੮੭)**

***ਭਾਵਾਰਥ:*** ਜੋ ਪੁਰਸ਼ ਗੁਰਬਾਣੀ ਦੀ ਪਵਿਤ੍ਰ ਕਥਾ ਸੁਣ ਕੇ ਹਿਰਦੇ ਅੰਦਰ ਧਾਰਨ ਕਰਦਾ ਹੈ, ਉਨ੍ਹਾਂ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋਣ ਨਾਲ ਅਗਿਆਨ ਦਾ ਅੰਧੇਰਾ ਇਸੇ ਤਰ੍ਹਾਂ ਮਿਟ ਜਾਂਦਾ ਹੈ, ਜਿਵੇਂ ਸੂਰਜ ਦੇ ਚੜ੍ਹਨ ਨਾਲ ਰਾਤ ਦਾ ਅੰਧੇਰਾ ਖ਼ਤਮ ਹੋ ਜਾਂਦਾ ਹੈ।

***ਪ੍ਰਸ਼ਨ ੧੫੩ ਮੁਰਦਾ:*** ਮੁਰਦਾ ਕੌਣ ਹੈ?

***ਉੱਤਰ:*** **ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥**
**ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥ (ਪੰਨਾ ੮੮)**

***ਭਾਵਾਰਥ:*** ਮਨੁੱਖਾ ਜਨਮ ਪਾ ਕੇ ਭੀ ਜਿਨ੍ਹਾਂ ਨੇ ਗੁਰੂ ਦੀ ਸੇਵਾ ਨਹੀਂ ਕੀਤੀ, ਨਾ ਕਦੇ ਉਪਦੇਸ਼ ਉਤੇ ਕਦੇ ਵਿਚਾਰ ਕੀਤੀ ਹੈ, ਨਾ ਹਿਰਦੇ ਅੰਦਰ ਆਪਣੇ ਸਰੂਪ ਦਾ ਗਿਆਨ ਹੀ ਹੋਇਆ ਹੈ।

ਇਨ੍ਹਾਂ ਤਿੰਨਾਂ ਦੋਸ਼ਾਂ ਵਾਲਾ ਜੀਵ ਸੰਸਾਰ ਵਿਚ ਜਿਊਂਦਾ ਦਿਸਦਾ ਹੋਇਆ ਭੀ ਮੋਇਆ ਹੋਇਆ ਸਮਝਣਾ ਚਾਹੀਦਾ ਹੈ, ਭਾਵ ਉਹ ਸੰਸਾਰ ਵਿਚ ਇਕ ਚਲਦੀ ਫਿਰਦੀ ਲਾਸ਼ ਹੀ ਨਜ਼ਰ ਆਉਂਦੀ ਹੈ।

---

੧. ਹਿੰਦੂ ਮਤ ਦੇ ਰਿਸ਼ੀਆਂ ਨੇ ਸੰਸਾਰ ਦੇ ਸਾਰੇ ਤੀਰਥਾਂ ਵਿਚੋਂ ਸ਼ਿਰੋਮਣੀ ਤੀਰਥ ੬੮ ਮੰਨੇ ਹਨ, ਪਰ ਇਨ੍ਹਾਂ ਦੀ ਗਿਣਤੀ ਵਿਚ ਪਰਸਪਰ ਵਿਰੋਧ ਹੈ। ਇਸ ਵਾਸਤੇ ਕੋਈ ਗਿਣਤੀ ਵੀ ਸਹੀ ਨਹੀਂ ਮੰਨੀ ਜਾ ਸਕਦੀ।

**ਪ੍ਰਸ਼ਨ ੧੫੪ ਭਗਉਤੀ :** ਭਗਉਤੀ ਦੇ ਕੀ ਲੱਛਣ ਹਨ ?

**ਉੱਤਰ :** ਸੋ [1]ਭਗਉਤੀ ਜੁ ਭਗਵੰਤੈ ਜਾਣੈ॥ ਗੁਰਪਰਸਾਦੀ ਆਪੁ ਪਛਾਣੈ॥
ਧਾਵਤੁ ਰਾਖੈ ਇਕਤੁ ਘਰਿ ਆਣੈ॥ ਜੀਵਤੁ ਮਰੈ ਹਰਿ ਨਾਮੁ ਵਖਾਣੈ॥
ਐਸਾ ਭਗਉਤੀ ਉਤਮੁ ਹੋਇ॥ ਨਾਨਕ ਸਚਿ ਸਮਾਵੈ ਸੋਇ॥ (ਪੰਨਾ ੮੮)

**ਭਾਵਾਰਥ :** ਭਗਉਤੀ ਉਹ ਹੈ, ਜੋ ਪ੍ਰਮੇਸ਼ਰ ਨੂੰ ਹਰ ਥਾਂ ਵਿਆਪਕ ਜਾਣਦਾ ਹੈ, ਗੁਰੂ ਦੀ ਕ੍ਰਿਪਾ ਰਾਹੀਂ ਜਿਸਨੇ ਆਪਣੇ ਆਪ ਦੀ ਪਛਾਣ ਕਰ ਲਈ ਹੈ ਅਤੇ ਜਿਸਨੇ ਆਪਣੇ ਦਸਾਂ ਦਿਸ਼ਾਂ ਵਿਚ ਧਾ ਰਹੇ ਮਨ ਨੂੰ ਆਪਣੇ ਅੰਦਰ ਹੀ ਟਿਕਾ ਰਖਿਆ ਹੈ, ਤੇ ਹਰੀ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਕੇ ਜੋ ਜੀਵਨ ਮੁਕਤ ਹੋ ਚੁਕਾ ਹੈ, ਐਸੇ ਲਛਣਾਂ ਵਾਲਾ ਹੀ ਉੱਤਮ ਭਗਉਤੀ ਕਿਹਾ ਜਾਂਦਾ ਹੈ। ਐਸਾ ਭਗਉਤੀ ਹੀ ਹੈ ਜੋ ਅੰਤ ਨੂੰ ਸੱਚ ਸਰੂਪ ਵਿਚ ਸਮਾ ਜਾਏਗਾ।

**ਪ੍ਰਸ਼ਨ ੧੫੫ ਭੇਖ :** ਕੀ ਕੋਈ ਕੇਵਲ ਭੇਖ ਨਾਲ ਹੀ ਭਗਉਤੀ ਬਣ ਸਕਦਾ ਹੈ ?

**ਉੱਤਰ :** ਅੰਤਰਿ ਕਪਟੁ ਭਗਉਤੀ ਕਹਾਏ॥
ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ॥ (ਪੰਨਾ ੮੮)

**ਭਾਵਾਰਥ :** ਜੋ ਮਨੁੱਖ ਹਿਰਦੇ ਅੰਦਰ ਖੋਟ ਰਖ ਕੇ ਆਪ ਨੂੰ ਸੱਚਾ ਭਗਉਤੀ ਅਖਵਾਂਦਾ ਹੈ, ਉਹ ਪਖੰਡੀ ਪਾਰਬ੍ਰਹਮ ਪ੍ਰਮੇਸ਼ਰ ਨੂੰ ਕਦੀ ਭੀ ਨਹੀਂ ਪਾ ਸਕਦਾ, ਹਾਂ ਕਪਟੀ ਦਾ ਪਖੰਡ ਸਾਧਾਰਨ ਲੋਕਾਂ ਨੂੰ ਕੁਝ ਦਿਨਾਂ ਲਈ ਧੋਖਾ ਦੇ ਸਕਦਾ ਹੈ ਪਰ ਅੰਤਰਯਾਮੀ ਪ੍ਰਭੂ ਨੂੰ ਨਹੀਂ।

**ਪ੍ਰਸ਼ਨ ੧੫੬ ਦੁਖੀਆ :** ਦਿਨ ਰਾਤ ਕੌਣ ਦੁਖੀ ਰਹਿੰਦਾ ਹੈ ?

**ਉੱਤਰ :** ਸਤ ਸੰਗਤਿ ਸਿਉ ਬਾਦੁ ਰਚਾਏ॥
ਅਨਦਿਨੁ ਦੁਖੀਆ ਦੂਜੈ ਭਾਇ ਰਚਾਏ॥ (ਪੰਨਾ ੮੮)

**ਭਾਵਾਰਥ :** ਚੰਗੇ ਲੋਕਾਂ ਨਾਲ ਹਰ ਸਮੇਂ ਗੱਲ ਗੱਲ 'ਤੇ ਝਗੜਾ ਕਰਦਾ ਹੈ, ਪਰ ਈਰਖਾ ਅਤੇ ਦਵੈਤ ਵਿਚ ਲੀਨ ਰਹਿੰਦਾ ਹੈ, ਉਹ ਦੁਖੀਆ ਹੈ।

**ਪ੍ਰਸ਼ਨ ੧੫੭ ਸਿਰ ਤੇ ਸਰੀਰ :** ਅਨਿਵੇਂ ਸਿਰ ਨੂੰ, ਪ੍ਰੇਮ-ਹੀਣ ਸਰੀਰ ਨੂੰ ਕੀ ਸਜ਼ਾ ਦੇਣੀ ਚਾਹੀਦੀ ਹੈ ?

**ਉੱਤਰ :** ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥ (ਪੰਨਾ ੮੯)

**ਭਾਵਾਰਥ :** ਜੋ ਸਿਰ ਆਪਣੇ ਗੁਰੂ ਅਗੇ ਭਾਉ ਤੇ ਅਦਬ ਨਾਲ ਨਿਉਂਕੇ ਨਮਸਕਾਰ ਨਹੀਂ ਕਰਦਾ, ਉਸ ਦੋਸ਼ੀ ਸਿਰ ਨੂੰ ਤਾਂ ਸਰੀਰ ਤੋਂ ਲਾਹ ਕੇ ਪਰੇ ਹੀ ਸੁਟ ਦਿਓ, ਭਾਵ ਉਹ ਸਿਰ ਸਰੀਰ ਉਤੇ ਭਾਰ ਰੂਪ ਹੀ ਹੈ।

**ਪ੍ਰਸ਼ਨ ੧੫੮ ਸਰੀਰ :** ਕੀ ਪ੍ਰਭੂ ਦੇ ਪਿਆਰ ਤੋਂ ਸੱਖਣਾ ਸਰੀਰ ਭੀ ਕਿਸੇ ਲੇਖੇ ਵਿਚ ਹੈ ?

**ਉੱਤਰ :** ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥ (ਪੰਨਾ ੮੯)

**ਭਾਵਾਰਥ :** ਜਿਸ ਮਨੁੱਖੀ ਸਰੀਰ ਰੂਪ ਪਿੰਜਰੇ ਵਿਚ ਪ੍ਰਮੇਸ਼ਰ ਦਾ ਪਿਆਰ ਹੀ ਪੈਦਾ ਨਹੀਂ ਹੋਇਆ, ਉਸ ਸਰੀਰ ਦਾ ਕੋਈ ਭੀ ਲਾਭ ਨਹੀਂ। ਉਸ ਨੂੰ ਤਾਂ ਸਾੜ ਦੇਣਾ ਹੀ ਚੰਗਾ ਹੈ। ਪ੍ਰਭੂ ਪਿਆਰ ਤੋਂ ਖ਼ਾਲੀ ਸਰੀਰ ਕਿਸੇ ਭੀ ਲੇਖੇ ਨਹੀਂ, ਬੇਅਰਥ ਹੈ।

---

੧. ਭਗਤੀ ਮਾਰਗ ਦੇ ਮੰਨਣ ਵਾਲਾ ਇਕ ਫ਼ਿਰਕਾ। ਇਹ ਲੋਕ ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਆਦਿ ਦੀ ਪੂਜਾ ਵਿਚ ਲਗੇ ਰਹਿੰਦੇ ਤੇ ਰਾਸਾਂ ਪਾਉਂਦੇ ਅਤੇ ਨੱਚਣ ਕੁੱਦਣ ਦੁਆਰਾ ਆਪਣੀ ਭਗਤੀ ਨੂੰ ਜ਼ਾਹਰ ਕਰਦੇ ਸਨ। ਗੁਰੂ ਜੀ ਇਥੇ ਤੇ ਸੁਖਮਨੀ ਦੀ ੯ਵੀਂ ਅਸਟਪਦੀ ਵਿਚ ਭਗਉਤੀ ਦਾ ਲੱਖਣ ਦੱਸਦੇ ਹਨ।

**ਪ੍ਰਸ਼ਨ ੧੫੯ ਮੁਢ :** ਮੁਢੋਂ ਭੁਲਾ ਕੌਣ ਹੈ ?

**ਉੱਤਰ :** **ਮੁਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ ॥**
**ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥ (ਪੰਨਾ ੮੯)**

**ਭਾਵਾਰਥ :** ਜਿਵੇਂ ਇਕ ਹਿਰਨ ਕਸਤੂਰੀ ਦੇ ਭੁਲੇਖੇ ਕਿਸੇ ਗੰਦੇ ਪਾਣੀ ਦੇ ਟੋਏ ਵਿਚ ਜਾ ਪੈਂਦਾ ਹੈ, ਇਸੇ ਤਰ੍ਹਾਂ ਇਹ ਜੀਵ ਸੁਖਾਂ ਦੇ ਭੁਲੇਖੇ ਦੁਖਾਂ ਦੇ ਟੋਏ, ਵਿਕਾਰਾਂ ਵਿਚ ਫਸ ਗਿਆ ਹੈ, ਜਿਸਦਾ ਫਲ ਇਹ ਹਮੇਸ਼ਾਂ ਦੁਖ ਹੀ ਭੋਗਦਾ ਰਹਿੰਦਾ ਹੈ। ਆਪਾ ਮੁਢ ਹੈ ਤੇ ਵਿਸ਼ੇ ਵਿਕਾਰ ਗੰਦਾ ਚਲ੍ਹਾ ਹੈ।

**ਪ੍ਰਸ਼ਨ ੧੬੦ ਸਾਧਨ :** ਜੋ ਲੋਕ ਸਰੀਰ ਰਾਹੀਂ ਅਨੇਕਾਂ ਸਾਧਨ ਕਰਦੇ ਹਨ, ਕੀ ਉਨ੍ਹਾਂ ਉਤੇ ਪਤੀ ਪ੍ਰਮੇਸ਼ਰ ਪ੍ਰਸੰਨ ਹੋ ਜਾਵੇਗਾ ?

**ਉੱਤਰ :** **ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ॥**
**ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ॥ (ਪੰਨਾ ੮੯)**

**ਭਾਵਾਰਥ :** ਜਿਵੇਂ ਇਕ ਇਸਤ੍ਰੀ ਪਤੀ ਦੀ ਆਗਿਆ ਨਹੀਂ ਮੰਨਦੀ, ਸਗੋਂ ਉਲਟ ਆਪਣੇ ਪਤੀ ਪਰ ਹੁਕਮ ਕਰਦੀ ਹੈ ਉਹ ਖੋਟੇ ਮਨ ਵਾਲੀ ਕੁਲਖਣੀ ਮਨਮੁਖ ਇਸਤ੍ਰੀ, ਆਪਣੇ ਸਰੀਰ ਪਰ ਕਿਤਨੇ ਭੀ ਸ਼ਿੰਗਾਰ ਕਰੇ, ਉਹ ਪਤੀ ਨੂੰ ਪ੍ਰਸੰਨ ਨਹੀਂ ਕਰ ਸਕਦੀ।

ਤਿਵੇਂ ਜੋ ਭੇਖੀ ਲੋਕ ਪ੍ਰਮੇਸ਼ਰ ਪਤੀ ਦੇ ਹੁਕਮ ਵਿਚ ਨਹੀਂ ਚਲਦੇ, ਉਹ ਮਨ ਦੇ ਖੋਟੇ ਹੋਣ ਕਰਕੇ ਪ੍ਰਮੇਸ਼ਰ ਪਤੀ ਨੂੰ ਪ੍ਰਸੰਨ ਨਹੀਂ ਕਰ ਸਕਦੇ।

**ਪ੍ਰਸ਼ਨ ੧੬੧ ਸੁਲਖਣੀ :** ਸੁਹਾਗਵੰਤੀ ਵਿਚ ਕੀ ਗੁਣ ਹਨ ਅਤੇ ਉਸ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ ?

**ਉੱਤਰ :** **ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ ॥.....**
**ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ ॥.....**
**ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ ॥ (ਪੰਨਾ ੮੯)**

**ਭਾਵਾਰਥ :** ਆਪਣੇ ਪਤੀ ਨੂੰ ਤਨ ਮਨ ਅਰਪਨ ਕਰਕੇ ਜੋ ਪਤੀ ਦੇ ਹੁਕਮ ਵਿਚ ਚਲਦੀ ਹੈ, ਜੋ ਸਾਰੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ, ਉਹ ਹੀ ਸਰੇਸ਼ਟ ਲਖਣਾਂ ਵਾਲੀ ਸੁਹਾਗਣ ਆਪਣਾ ਨਿਰਦੋਖ ਜੀਵਨ ਬਤੀਤ ਕਰਦੀ ਹੈ।

ਤਿਵੇਂ ਜੋ ਜੀਵ ਆਪਣੇ ਪਤੀ ਪ੍ਰਮੇਸ਼ਰ ਨੂੰ ਆਪਣਾ ਤਨ ਤੇ ਮਨ ਅਰਪਨ ਕਰਕੇ ਉਸ ਦੀ ਆਗਿਆ ਵਿਚ ਜੀਵਨ ਗੁਜ਼ਾਰਦਾ ਹੈ ਅਤੇ ਗੁਰੂ ਦੇ ਭਾਣੇ ਵਿਚ ਚਲਣ ਵਾਲਾ ਹੈ, ਓਹੀ ਸਿੱਖ ਸਾਰੇ ਜੀਵਨ ਵਿਚ ਸੁਖ ਪ੍ਰਾਪਤ ਕਰਦਾ ਹੈ ਅਤੇ ਸਰੇਸ਼ਟ ਲਖਣਾਂ ਵਾਲੀ ਸੁਹਾਗਵੰਤੀ ਸਦਾ ਸਿਰਜਨਹਾਰ ਦੀ ਪ੍ਰਾਪਤੀ ਦਾ ਅਨੰਦ ਮਾਣਦੀ ਹੈ।

**ਪ੍ਰਸ਼ਨ ੧੬੨ ਕੁਲਖਣੀ :** ਕੁਲਖਣੀ ਕੌਣ ਹੈ ?

**ਉੱਤਰ :** **ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥**
**ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥**
**ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ ॥**
**ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥ (ਪੰਨਾ ੮੯)**

**ਭਾਵਾਰਥ :** ਮਨਮੁਖ ਇਕ ਬਿਭਚਾਰਨ ਇਸਤਰੀ ਵਾਂਗ ਹੈ। ਉਹ ਮਲੀਨ ਹੈ, ਕੁਲਖਣੀ ਹੈ, ਭੈੜੀ ਹੈ। ਆਪਣਾ ਪਤੀ ਛਡ ਕੇ ਪਰਾਏ ਮਰਦਾਂ ਨਾਲ ਪਿਆਰ ਕਰਦੀ ਹੈ। ਉਸ ਦੀ ਵਿਸ਼ਿਆਂ ਦੀ ਭੁਖ ਹੋਰ ਭੜਕ ਪੈਂਦੀ ਹੈ। ਉਹ ਹੋਰ ਭੋਗ ਭੋਗਦੀ ਹੈ। ਪਤੀ ਹੀਣ ਅੰਦਰੋਂ ਅਤੇ ਬਾਹਰੋਂ ਕਰੂਪ ਹੈ। ਉਸ ਨੂੰ ਪਤੀ ਤਿਲਾਂਜਲੀ ਦੇ ਦੇਂਦਾ ਹੈ।

**ਪ੍ਰਸ਼ਨ ੧੬੩ ਚੌਂਕਾ :** ਚੌਂਕਾ ਸੁੱਚਾ ਕਿਉਂ ਨਹੀਂ ?

**ਉੱਤਰ:** **ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ ॥**
**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥ (ਪੰਨਾ ੯੧)**

**ਭਾਵਾਰਥ :** ਜੇ ਕਿਸੇ ਮਨੁੱਖ ਦੇ ਮਨ ਅੰਦਰ ਭੈੜੀ ਮਤਿ ਰੂਪ ਡੂੰਮਣੀ ਵਸਦੀ ਹੈ, ਬੇਤਰਸੀ ਰੂਪ ਕਸੈਣ ਰਹਿੰਦੀ ਹੈ, ਪਰਾਈ ਨਿੰਦਾ ਕਰਨ ਰੂਪ ਜਿਸ ਦੇ ਅੰਦਰ ਚੂਹੜੀ ਦਾ ਨਿਵਾਸ ਹੈ ਅਤੇ ਕ੍ਰੋਧ ਰੂਪ ਜਿਸ ਅੰਦਰ ਚੰਡਾਲਣੀ ਹੈ ਜੋ ਜੀਵਾਂ ਦੇ ਸ਼ਾਂਤ ਸੁਭਾਅ ਨੂੰ ਠਗਣ ਵਾਲੀ ਹੈ। ਜੇ ਇਹ ਚਾਰੇ ਕਿਸੇ ਹਿਰਦੇ ਅੰਦਰ ਵਸ ਰਹੀਆਂ ਹਨ ਤਾਂ ਚੌਂਕੇ ਦੀਆਂ ਲੀਕਾਂ ਖਿਚਣ ਨਾਲ ਮਨ ਦੀ ਸੁੱਚਤਾ ਪ੍ਰਾਪਤ ਨਹੀਂ ਹੁੰਦੀ।

**ਪ੍ਰਸ਼ਨ ੧੬੪ ਉੱਤਮ :** ਪ੍ਰਮੇਸ਼ਰ ਦੀ ਦਰਗਾਹ ਵਿਚ ਚੰਗੇ ਕੌਣ ਮੰਨੇ ਜਾਂਦੇ ਹਨ ਅਤੇ ਅਸਲੀ ਸੁੱਚੇ ਕਿਵੇਂ ਹੋ ਸਕੀਦਾ ਹੈ ?

**ਉੱਤਰ:** **ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥**
**ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥ (ਪੰਨਾ ੯੧)**

**ਭਾਵਾਰਥ :** ਜਿਸ ਮਨੁੱਖ ਨੇ ਸੱਚ ਬੋਲਣ ਰੂਪ ਚੌਂਕਾ, ਭਗਤੀ ਕਰਨ ਰੂਪ ਕਾਰਾਂ ਅਤੇ ਨਾਮ ਜਪਣ ਰੂਪ ਸੱਚਾ ਇਸ਼ਨਾਨ ਕੀਤਾ ਹੈ ਉਹੋ ਅਸਲ ਵਿਚ ਸੁੱਚੇ ਹਨ। ਵਾਹਿਗੁਰੂ ਦੀ ਦਰਗਾਹ ਵਿਚ ਉਹੀ ਚੰਗੇ ਹਨ ਕਿਉਂਕਿ ਉਹ ਕਦੀ ਵੀ ਪਾਪਾਂ ਦੇ ਰਸਤੇ ਆਪਣਾ ਮਨ ਰੂਪ ਪੈਰ ਨਹੀਂ ਪਾਉਂਦੇ।

**ਪ੍ਰਸ਼ਨ ੧੬੫ ਨਦਰ :** ਸਾਧਨ ਵੱਡੇ ਹਨ ਕਿ ਨਦਰ ?

**ਉੱਤਰ:** **ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ॥**
**ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ॥ (ਪੰਨਾ ੯੧)**

**ਭਾਵਾਰਥ :** ਭਾਵੇਂ ਕੋਈ ਹੰਸ ਦੀ ਨਿਆਈਂ ਬ੍ਰਹਮ ਬੇਤਾ ਹੈ ਜਾਂ ਕੋਈ ਬਗਲੇ ਦੀ ਤਰ੍ਹਾਂ ਦੰਭੀ ਹੈ। ਉਹ ਬਖ਼ਸ਼ਸ਼ ਭੰਡਾਰ ਭਾਵੇਂ ਕਿਸੇ ਪਰ ਵੀ ਬਖ਼ਸ਼ਸ਼ ਕਰ ਦੇਵੇ, ਕਰ ਸਕਦਾ ਹੈ ਪਰ ਜੇ ਉਸ ਪ੍ਰਭੂ ਨੂੰ ਇਉਂ ਭਾਵੇ ਕਿ ਕਿਸੇ ਕਪਟੀ ਦਾ ਉੱਧਾਰ ਕਰਨਾ ਹੈ ਤਾਂ ਉਹ ਬਗਲੇ ਦੀ ਤਰ੍ਹਾਂ ਪਖੰਡੀ ਤੇ ਕਾਂ ਦੀ ਨਿਆਈਂ ਕਪਟੀ ਨੂੰ ਭੀ ਬਖ਼ਸ਼ਸ਼ ਭਰੀ ਨਿਗਾਹ ਨਾਲ ਤੱਕ ਕੇ ਹੰਸ ਰੂਪ ਬ੍ਰਹਮ ਬੇਤਾ ਬਣਾ ਸਕਦਾ ਹੈ।

ਉਹ ਮੇਰਾ ਸਿਰਜਨਹਾਰ ਜੇ ਕਿਸੇ ਨੂੰ ਬਖ਼ਸ਼ਸ਼ ਦਾ ਪਾਤਰ ਬਣਾ ਦੇਵੇ ਤਾਂ ਉਸ ਪਰ ਉਹ ਬਖ਼ਸ਼ਸ਼ ਜ਼ਰੂਰ ਕਰਦਾ ਹੈ। ਇਸ ਲਈ ਉਸ ਬਖ਼ਸ਼ਸ਼ ਭੰਡਾਰ ਦੇ ਅਗੇ ਸਾਨੂੰ ਬਖ਼ਸ਼ਸ਼ ਦੇ ਅਧਿਕਾਰੀ ਬਣਨ ਲਈ ਅਰਜੋਈਆਂ ਕਰਦੇ ਰਹਿਣਾ ਚਾਹੀਦਾ ਹੈ।

**ਪ੍ਰਸ਼ਨ ੧੬੬ ਨਿਜ ਘਰ ਵਾਸ :** ਰਿਧੀਆਂ ਸਿਧੀਆਂ ਕਿਸ ਪਿਛੇ ਭੱਜੀਆਂ ਫਿਰਦੀਆਂ ਹਨ ?

**ਉੱਤਰ:** **ਸਤਿਗੁਰ ਮਿਲਿਐ ਉਲਟੀ ਭਈ ਨਵਨਿਧਿ ਖਰਚਿਉ ਖਾਉ॥**
**ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ॥ (ਪੰਨਾ ੯੧)**

**ਭਾਵਾਰਥ :** ਭਾਵਨਾ ਸਹਿਤ ਗੁਰੂ ਦੀ ਸ਼ਰਨ ਵਿਚ ਆਉਣ ਵਾਲੇ ਨੂੰ ਪਹਿਲਾ ਲਾਭ ਇਹ ਪ੍ਰਾਪਤ ਹੁੰਦਾ ਹੈ ਕਿ ਉਸਦੀ ਸੰਸਾਰ ਵਿਚ ਖਚਤ ਹੋਈ ਬਿਰਤੀ ਸੰਸਾਰ ਵੱਲੋਂ ਮੁੜ ਕੇ ਪ੍ਰਮੇਸ਼ਰ ਵਲ ਰੁਖ਼ ਕਰ ਲੈਂਦੀ ਹੈ। ਰੱਬ ਵਲ ਟੁਰਨ ਵਾਲੇ ਨੂੰ ਪ੍ਰਾਪਤ ਹੋਈਆਂ ਅਸਨ, ਬਸਨ ਆਦਿ ਨੌ ਨਿਧੀਆਂ ਉਹ ਆਪ ਵੀ ਵਰਤਦਾ ਹੈ ਤੇ ਹੋਰਨਾਂ ਨੂੰ ਖਰਚਣ ਲਈ ਦੇਣ ਦੀ ਸ਼ਕਤੀ ਵੀ ਰੱਖਦਾ ਹੈ ਅਤੇ ਅਠਾਰਾਂ ਸਿਧੀਆਂ (ਅਣਮਾਂ, ਮਹਿਮਾ) ਤਾਂ ਉਸ ਦੇ ਮਗਰ ਮਗਰ ਭੱਜੀਆਂ ਆਉਂਦੀਆਂ ਪੁਕਾਰ ਕਰਦੀਆਂ ਰਹਿੰਦੀਆਂ ਹਨ ਕਿ (ਵਰੋ ਵਰੋ ਮੋਹਿ ਕੰਤ) ਪਰ ਉਸ ਰੱਬ ਪ੍ਰਸਤ ਸੇਵਕ ਨੂੰ ਇਨ੍ਹਾਂ ਰਿਧੀਆਂ ਸਿਧੀਆਂ ਨਾਲ ਕੋਈ ਗ਼ਰਜ਼ ਨਹੀਂ ਰਹਿ ਜਾਂਦੀ।

***ਪ੍ਰਸ਼ਨ ੧੬੭ ਮੋਹ :*** ਜਿਸਦੇ ਅੰਦਰ ਮਾਇਆ ਦੇ ਮੋਹ ਦੀ ਪ੍ਰਬਲਤਾ ਹੈ, ਉਸਦੀ ਕੀ ਪਛਾਣ ਹੈ?

***ਉੱਤਰ :*** **ਜਨਨੀ ਜਾਨਤ ਸੁਤੁ ਬਡਾ ਹੋਤੁ ਹੈ,**
**ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥**
**ਮੋਰ ਮੋਰ ਕਰਿ ਅਧਿਕ ਲਾਡੁ ਧਰਿ, ਪੇਖਤ ਹੀ ਜਮਰਾਉ ਹਸੈ॥ (ਪੰਨਾ ੯੧)**

***ਭਾਵਾਰਥ :*** ਇਹ ਮਾਇਆ ਦੇ ਮੋਹ ਦੀ ਹੀ ਪ੍ਰਬਲਤਾ ਵੇਖੀ ਜਾਂਦੀ ਹੈ ਕਿ ਜਿਸ ਦਿਨ ਤੋਂ ਮਾਂ ਦਾ ਪੁੱਤਰ ਪੈਦਾ ਹੁੰਦਾ ਹੈ, ਮਾਂ ਜਾਣਦੀ ਹੈ ਕਿ ਮੇਰਾ ਪੁੱਤਰ ਵੱਡਾ ਹੁੰਦਾ ਜਾ ਰਿਹਾ ਹੈ।

ਪਰ ਭੋਲੀ ਮਾਂ ਇਹ ਨਹੀਂ ਜਾਣਦੀ ਕਿ ਜਿਉਂ ਜਿਉਂ ਇਸਦੇ ਦਿਨ ਬੀਤਦੇ ਹਨ, ਤਿਉਂ ਤਿਉਂ ਇਸਦੀ ਉਮਰ ਘਟਦੀ ਜਾ ਰਹੀ ਹੈ। ਪੁੱਤਰ ਨੂੰ ਮੇਰਾ ਮੇਰਾ ਕਰਕੇ ਬਹੁਤ ਲਾਡ ਕਰਦੀ ਹੈ, ਪਰ ਜਮਰਾਜਾ ਵੇਖ ਕੇ ਹਸਦਾ ਹੈ ਕਿ ਭੋਲੀ ਮਾਂ ਮੇਰੇ ਖਾਜੇ ਨੂੰ ਆਪਣਾ ਮੰਨੀ ਬੈਠੀ ਹੈ।

***ਪ੍ਰਸ਼ਨ ੧੬੮ ਮੋਹ :*** ਜਦ ਕਿ ਮਾਇਆ ਦਾ ਮੋਹ ਦੁਖ ਰੂਪ ਹੈ ਤਾਂ ਜੀਵ ਸਮਝਦਾ ਕਿਉਂ ਨਹੀਂ?

***ਉੱਤਰ :*** **ਐਸਾ ਤੈਂ ਜਗੁ ਭਰਮਿ ਲਾਇਆ॥**
**ਕੈਸੇ ਬੂਝੈ ਜਬ ਮੋਹਿਆ ਹੈ ਮਾਇਆ॥ (ਪੰਨਾ ੯੧)**

***ਭਾਵਾਰਥ :*** ਇਹ ਜੀਵ ਸਮਝ ਕਿਵੇਂ ਸਕੇ ਜਦ ਕਿ ਇਸ ਭੋਲੇ ਮਨੁੱਖ ਨੂੰ ਮਾਇਆ ਦੇ ਮੋਹ ਨੇ ਮੋਹਿਤ ਕਰ ਰੱਖਿਆ ਹੈ। ਇਸ ਮਾਇਆ ਦੇ ਮੋਹ ਵਿਚ ਮੋਹਿਤ ਹੋਏ ਕਿਸੇ ਇਕ ਜੀਵ ਦੀ ਗੱਲ ਨਹੀਂ, ਸਗੋਂ ਸਾਰਾ ਜਗਤ ਹੀ ਉਸ ਪ੍ਰਭੂ ਨੇ ਭਰਮ ਵਿਚ ਲਾ ਛੱਡਿਆ ਹੈ, ਜਿਸ ਭਰਮ ਦਾ ਸਦਕਾ ਵਿਸ਼ੇ ਰਸਾਂ ਵਿਚ ਖਚਤ ਹੋਇਆ ਸਦਾ ਜੰਮਣ ਮਰਨ ਦੇ ਗੇੜ ਵਿਚ ਪਿਆ, ਜੀਵ ਚਿਰੰਕਾਲ ਤਕ ਦੁਖ਼ ਸਹਾਰਦਾ ਰਹਿੰਦਾ ਹੈ।

***ਪ੍ਰਸ਼ਨ ੧੬੯ ਡਰ :*** ਇਸ ਜੀਵ ਨੂੰ ਬੁਢੇਪੇ ਦਾ ਦੁਖ ਤੇ ਮਰਨ ਦਾ ਡਰ ਕਿਉਂ ਭੁੱਲ ਗਿਆ ਹੈ?

***ਉੱਤਰ :*** **ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ॥**
**ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ, ਪਰ ਘਰਿ ਜੋਹਹਿ ਕਪਟ ਨਰਾ॥ (ਪੰਨਾ ੯੨)**

***ਭਾਵਾਰਥ ;*** ਇਸ ਲਈ ਕਿ ਇਸ ਜੀਵ ਦੇ ਮਨ ਵਿਚ ਮਾਇਆ ਦਾ ਮੋਹ ਬਹੁਤਾ ਹੈ ਅਤੇ ਸੰਸਾਰ ਦੇ ਰਸਾਂ ਵਿਚ ਮਸਤ ਹੋਇਆ ਇਹ ਸਮਝ ਬੈਠਾ ਹੈ ਕਿ ਕਦੀ ਮਰਨਾ ਹੀ ਨਹੀਂ।

ਇਸ ਲਈ ਇਹ ਪ੍ਰਵਾਰ ਨੂੰ ਵੇਖ ਕੇ ਕੰਵਲ ਫੁਲ ਵਾਂਗ ਖਿੜਿਆ ਰਹਿੰਦਾ ਹੈ ਅਤੇ ਪਰਾਈਆਂ ਇਸਤ੍ਰੀਆਂ ਨੂੰ ਇਹ ਵਿਸ਼ਈ ਪੁਰਸ਼ ਕਾਮ ਦ੍ਰਿਸ਼ਟੀ ਨਾਲ ਤਕਦਾ ਰਹਿੰਦਾ ਹੈ।

***ਪ੍ਰਸ਼ਨ ੧੭੦ ਆਕੀ :*** ਕੀ ਕੋਈ ਜਮਾਂ ਅਗੇ ਆਕੀ ਹੋ ਸਕਦਾ ਹੈ?

***ਉੱਤਰ :*** **ਦੂਤਾ ਆਇਓਹਿ ਜਮਹਿ ਤਣਾ॥**
**ਤਿਨ ਆਗਲੜੈ ਮੈ ਰਹਣੁ ਨ ਜਾਇ॥ (ਪੰਨਾ ੯੨)**

***ਭਾਵਾਰਥ :*** ਇਸ ਜੀਵ ਦੀ ਉਮਰ ਦਾ ਨੀਅਤ ਸਮਾਂ ਮੁਕਣ ਤੋਂ ਜਦੋਂ ਇਸ ਨੂੰ ਲੈਣ ਲਈ ਬਲਵਾਨ ਜਮ ਦੇ ਦੂਤ ਆਉਂਦੇ ਹਨ ਤਾਂ ਉਨ੍ਹਾਂ ਦੇ ਅੱਗੇ ਕੋਈ ਭੀ ਸੂਰਮਾ ਜਾਣ ਤੋਂ ਇਨਕਾਰ ਨਹੀਂ ਕਰ ਸਕਦਾ। ਕਿਉਂਕਿ ਉਨ੍ਹਾਂ ਤਕੜੇ ਪਾਏ ਹਾਥ।

ਇਸ ਲਈ ਉਨ੍ਹਾਂ ਦੇ ਮਜ਼ਬੂਤ ਹੱਥਾਂ ਵਿਚੋਂ ਕੋਈ ਛੁਟ ਨਹੀਂ ਸਕਦਾ।

***ਪ੍ਰਸ਼ਨ ੧੭੧ ਪ੍ਰਮੇਸ਼ਰ :*** ਇਹ ਜੀਵ ਪ੍ਰਮੇਸ਼ਰ ਨੂੰ ਕਿਉਂ ਨਹੀਂ ਚੇਤੇ ਕਰਦਾ ?

**ਉੱਤਰ : ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ॥ (ਪੰਨਾ ੯੨)**

***ਭਾਵਾਰਥ :*** ਇਸ ਲਈ ਕਿ ਇਸ ਜੀਵ ਨੂੰ ਮਾਇਆ ਠਗਣੀ ਨੇ ਐਸਾ ਠਗ ਲਿਆ ਹੈ ਕਿ ਪ੍ਰਮੇਸ਼ਰ ਨੂੰ ਕਦੀ ਚੇਤੇ ਹੀ ਨਹੀਂ ਕਰਦਾ, ਪ੍ਰਭੂ ਤੋਂ ਅਚੇਤ ਆਲਸੀ ਜੀਵ ਨੇ ਸਾਰਾ ਜਨਮ ਹੀ ਬੇਅਰਥ ਗਵਾ ਲਿਆ ਹੈ। ਇਸ ਕਰਕੇ ਮਨੁੱਖ ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ।

***ਪ੍ਰਸ਼ਨ ੧੭੨ ਜਮ-ਮਾਰਗ :*** ਪ੍ਰਲੋਕ ਦਾ ਰਾਹ ਕੈਸਾ ਹੈ ?

**ਉੱਤਰ : ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ,**
**ਰਵਿ ਸਸਿ ਤਹ ਨ ਪ੍ਰਵੇਸੰ॥ (ਪੰਨਾ ੯੨)**

***ਭਾਵਾਰਥ :*** ਮਰਨ ਤੋਂ ਬਾਅਦ ਇਸ ਜੀਵ ਨੂੰ ਜਿਸ ਰਸਤੇ ਜਾਣਾ ਪਵੇਗਾ, ਉਹ ਰਸਤਾ ਇਤਨਾ ਕਠਨ, ਭਿਆਨਕ ਤੇ ਡਰਾਉਣਾ ਹੈ ਜਿਸ ਜਮ ਰਸਤੇ ਵਿਚ ਚੰਦ੍ਰਮਾ ਤੇ ਸੂਰਜ ਦਾ ਭੀ ਪ੍ਰਕਾਸ਼ ਨਹੀਂ ਹੈ। ਪਰ ਮਾਇਆ ਦੇ ਮੋਹ ਵਿਚ ਖਚਤ ਹੋਏ ਜੀਵ ਨੂੰ ਉਹ ਰਸਤਾ ਯਾਦ ਹੀ ਨਹੀਂ।

***ਪ੍ਰਸ਼ਨ ੧੭੩ ਮੋਹ :*** ਮੋਹ ਕਦੋਂ ਖ਼ਤਮ ਹੁੰਦਾ ਹੈ ?

**ਉੱਤਰ : ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ॥ (ਪੰਨਾ ੯੨)**

***ਭਾਵਾਰਥ :*** ਇਹ ਜੀਵ ਹੁਣ ਤਾਂ ਮਾਇਆ ਦੇ ਮੋਹ ਵਿਚ ਉਲਝਿਆ ਨਾਮ ਨਹੀਂ ਜਪਦਾ, ਪਰ ਜਿਸ ਵੇਲੇ ਇਸ ਸੰਸਾਰ ਨੂੰ ਛੱਡਣਾ ਪਵੇਗਾ, ਉਸ ਅੰਤ ਦੇ ਵੇਲੇ ਤਾਂ ਮਾਇਆ ਦਾ ਮੋਹ ਭੀ ਭੁਲ ਜਾਵੇਗਾ ਭਾਵ ਇਹ ਮਾਇਆ ਏਥੇ ਹੀ ਰਹਿ ਜਾਵੇਗੀ, ਪਰ ਜੇ ਇਹ ਮਨੁੱਖ ਸੰਸਾਰ ਵਿਚ ਰਹਿੰਦਿਆਂ ਹੀ ਨਿਰਮੋਹ ਜੀਵਨ ਬਿਤਾਵੇ ਤਾਂ ਇਸ ਨੂੰ ਸੰਸਾਰ ਦੇ ਛਡਣ ਸਮੇਂ ਕੋਈ ਭੀ ਦੁਖ ਨਹੀਂ ਹੋਵੇਗਾ, ਸਗੋਂ ਉਸਨੂੰ ਆਪਣੇ ਘਰ, ਸਰੂਪ ਵਿਚ ਜਾਣ ਦੀ ਖ਼ੁਸ਼ੀ ਹੋਵੇਗੀ।

***ਪ੍ਰਸ਼ਨ ੧੭੪ ਮਾਇਆ :*** ਮਾਇਆ ਨੇ ਕਿਸ ਤਰ੍ਹਾਂ ਬੱਧਾ ਹੈ ?

**ਉੱਤਰ : ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ॥ (ਪੰਨਾ ੯੨)**

***ਭਾਵਾਰਥ :*** ਇਹ ਮਾਇਆ ਐਸੀ ਹੈ, ਜਿਸਨੇ ਸਾਰੇ ਦੇਵਤਿਆਂ, ਮਨੁੱਖਾਂ ਤੇ ਦੇਵਤਿਆਂ ਦੇ ਸੰਗੀਤਕਾਰਾਂ ਨੂੰ ਮੋਹਤ ਕਰ ਲਿਆ ਹੈ, ਅਤੇ ਤਿੰਨਾਂ ਲੋਕਾਂ ਦੇ ਜੀਵਾਂ ਨੂੰ ਕਾਮ ਕ੍ਰੋਧ ਆਦਿਕ ਮੇਖ ਲਗਾ ਕੇ ਆਪਣੇ ਅਧੀਨ ਕੀਤਾ ਹੋਇਆ ਹੈ।

ਜਿਵੇਂ ਵਣਜ ਕਰਨ ਗਏ ਵਣਜਾਰੇ ਰਾਹ ਵਿਚ ਅਰਾਮ ਕਰਨ ਸਮੇਂ ਦੋ ਸਿਰਿਆਂ 'ਤੇ ਦੋ ਕਿੱਲੇ ਗਡ ਦੇਂਦੇ ਹਨ, ਉਨ੍ਹਾਂ ਨਾਲ ਇਕ ਲੰਮੀ ਰੱਸੀ (ਲੱਜ) ਬੰਨ੍ਹ ਕੇ ਬੈਲਾਂ ਦੇ ਪੈਰਾਂ ਨੂੰ ਪੈਖੜ ਪਾ ਦੇਂਦੇ ਹਨ।

ਤਿਵੇਂ ਮਾਇਆ ਨੇ ਤਿੰਨੇ ਭਵਨਾਂ ਦੇ ਜੀਵਾਂ ਨੂੰ ਮੇਖਲੀ ਲਾਈ ਹੋਈ ਹੈ, ਜਿਸ ਦੇ ਰਾਗ ਦਵੈਸ਼ ਦੋ ਕਿੱਲੇ ਹਨ, ਆਸਾ ਰੂਪੀ ਲੱਜ ਹੈ, ਵਾਸ਼ਨਾ ਰੂਪ ਪੈਖੜ ਹਨ, ਇਨ੍ਹਾਂ ਨਾਲ ਜੀਵਾਂ ਰੂਪ ਬਲਦਾਂ ਦੇ ਮਨ ਬੁਧੀ ਰੂਪ ਪੈਰ ਫਸਾਏ ਹੋਏ ਹਨ।

ਭਾਵ : **ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ॥** *(ਪੰਨਾ ੧੧੬੦)*

**ਪ੍ਰਸ਼ਨ ੧੭੫ ਗਰਭ :** ਗਰਭ ਦਾ ਦੁਖ ਕਥਨ ਕਰੋ ?

**ਉੱਤਰ :** **ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥**
**ਮਿਰਤਕ ਪਿੰਡਿ ਪਦ ਮਦ ਨਾ, ਅਹਿਨਿਸਿ ਏਕੁ ਅਗਿਆਨ ਸੁ ਨਾਗਾ॥**
**ਤੇ ਦਿਨ ਸੰਮਲੁ ਕਸਟ ਮਹਾ ਦੁਖ, ਅਬ ਚਿਤੁ ਅਧਿਕ ਪਸਾਰਿਆ॥**
**ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ॥**
**ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ॥ (ਪੰਨਾ ੯੩)**

**ਭਾਵਾਰਥ :** ਹੇ ਜੀਵ! ਤੂੰ ਉਹ ਦਿਨ ਚੇਤੇ ਕਰ, ਜਦੋਂ ਪੇਟ ਵਿਚ ਤੈਨੂੰ ਬੜੇ ਹੀ ਦੁਖ, ਕਲੇਸ਼, ਤਕਲੀਫ਼ਾਂ ਸਨ। ਹੇ ਜੀਵ! ਤੂੰ ਮਾਂ ਦੇ ਪੇਟ ਅੰਦਰ ਪੁੱਠਾ ਲਟਕਦਾ ਸੀ, ਉਦੋਂ ਤੇਰੀ ਸੁਰਤ ਪ੍ਰਭੂ ਦੇ ਧਿਆਨ ਵਿਚ ਲੱਗੀ ਰਹਿੰਦੀ ਸੀ ਅਤੇ ਤੈਨੂੰ ਇਸ ਸਰੀਰ ਦਾ ਭੀ ਕੋਈ ਹੰਕਾਰ ਨਹੀਂ ਸੀ। ਪੇਟ ਵਿਚ ਤੈਨੂੰ ਇਕ ਰਸ ਗਿਆਨ ਰਹਿੰਦਾ ਸੀ।

ਪਰ ਜਦੋਂ ਮਾਤਾ ਦਾ ਪੇਟ ਛਡ ਕੇ ਤੂੰ ਜਗਤ ਵਿਚ ਆ ਗਿਆ ਤਾਂ ਤੂੰ ਆਪਣੇ ਮਨ ਨੂੰ ਸੰਸਾਰ ਦੇ ਜਾਲਾਂ ਵਿਚ ਫਸਾ ਲਿਆ ਤੇ ਪ੍ਰਮੇਸ਼ਰ ਨੂੰ ਮਨ ਵਿਚੋਂ ਉਕਾ ਹੀ ਭੁਲਾ ਬੈਠਾ। ਹੇ ਮੂਰਖ! ਤੂੰ ਕਿਸ ਭੁਲੇਖੇ ਵਿਚ ਲੱਗਾ ਹੋਇਆ ਹੈਂ। ਕੀ ਤੈਨੂੰ ਇਹ ਸੂਝ ਨਹੀਂ ਕਿ ਇਹ ਅਮੋਲਕ ਸਮਾਂ ਬੇਅਰਥ ਗਵਾ ਕੇ ਆਖ਼ਰ ਨੂੰ ਪਛਤਾਪ ਕਰਨਾ ਪਵੇਗਾ।

**ਪ੍ਰਸ਼ਨ ੧੭੬ ਉਮਰ :** ਇਹ ਮਨੁੱਖ ਆਪਣੀ ਉਮਰ ਦਾ ਹਰ ਹਿੱਸਾ ਬੇਅਰਥ ਕਿਉਂ ਗਵਾਈ ਜਾ ਰਿਹਾ ਹੈ ?

**ਉੱਤਰ :** **ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ॥**
**ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ॥ (ਪੰਨਾ ੯੩)**

**ਭਾਵਾਰਥ :** ਇਸ ਲਈ ਕਿ ਇਸ ਜੀਵ ਦੇ ਮਨ ਵਿਚ ਖਿਨ ਖਿਨ ਮੋਹ ਪੈਦਾ ਹੁੰਦਾ ਜਾਂਦਾ ਹੈ। ਬਾਲਕ ਅਵਸਥਾ ਬਾਲ ਲੀਲਾ ਵਿਚ ਲਗ ਕੇ ਗਵਾ ਦਿੰਦਾ ਹੈ, ਜਦੋਂ ਜੁਆਨ ਹੋਇਆ ਤਾਂ ਵਿਸ਼ੇ ਰਸਾਂ ਵਿਚ ਮਸਤ ਹੋ ਗਿਆ ਤੇ ਖਿਨ ਖਿਨ ਸੰਸਾਰ ਦਾ ਮੋਹ ਬਿਆਪਦਾ ਗਿਆ, ਜੁਆਨੀ ਦੀ ਮਸਤੀ ਵਿਚ ਜ਼ਹਿਰ ਰੂਪ ਵਿਸ਼ਿਆਂ ਨੂੰ ਭੀ ਅੰਮ੍ਰਿਤ ਰੂਪ ਜਾਣ ਕੇ ਪੀਂਦਾ ਰਿਹਾ, ਇਸੀ ਕਰਕੇ ਇਸਨੂੰ ਪੰਜ ਕਾਮਾਦਿਕ ਪ੍ਰਗਟ ਹੋ ਕੇ ਦੁਖ ਦੇਣ ਲੱਗ ਪਏ।

**ਪ੍ਰਸ਼ਨ ੧੭੭ ਜੀਵ :** ਇਹ ਜੀਵ ਵਿਸ਼ਿਆਂ ਵਿਚ ਕਿਉਂ ਭੁਲ ਰਿਹਾ ਹੈ ?

**ਉੱਤਰ :** **ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ, ਸਰੁ ਅਪਸਰੁ ਨ ਪਛਾਣਿਆ॥**
**ਉਨਮਤ ਕਾਮਿ ਮਹਾ ਬਿਖੁ ਭੂਲੈ, ਪਾਪੁ ਪੁੰਨੁ ਨ ਪਛਾਨਿਆ॥ (ਪੰਨਾ ੯੩)**

**ਭਾਵਾਰਥ :** ਇਸ ਲਈ ਕਿ ਇਸ ਜੀਵ ਨੂੰ ਜੁਆਨੀ ਦਾ ਜੋਸ਼ ਹੁੰਦਾ ਹੈ, ਜੀਵ ਜੁਆਨੀ ਦੀ ਮਸਤੀ ਹੋਣ ਕਰਕੇ ਵਿਸ਼ਿਆਂ ਵਿਚ ਐਸਾ ਭੁੱਲ ਜਾਂਦਾ ਹੈ ਕਿ ਆਪਣੀ ਇਸਤ੍ਰੀ ਦੇ ਹੁੰਦਿਆਂ ਭੀ ਪਰਾਈਆਂ ਇਸਤ੍ਰੀਆਂ ਨੂੰ ਬੁਰੀ ਨਿਗ੍ਹਾ ਨਾਲ ਤੱਕਦਾ ਹੈ, ਇਹ ਕਾਮ ਦੀ ਮਸਤੀ ਵਿਚ ਵੇਲਾ ਕੁਵੇਲਾ ਤੇ ਪਾਪ ਪੁੰਨ ਕੁਝ ਭੀ ਨਹੀਂ ਤੱਕਦਾ। ਇਸੇ ਭੁੱਲ ਕਰਕੇ ਜੀਵ ਨਰਕ ਗਾਮੀ ਬਣਦਾ ਹੈ।

**ਪ੍ਰਸ਼ਨ ੧੭੮ ਰੱਬ :** ਮਨੁੱਖ ਦੇ ਹਿਰਦੇ ਅੰਦਰ ਰੱਬ ਦੀ ਯਾਦ ਕਿਉਂ ਨਹੀਂ ਆਉਂਦੀ ?

**ਉੱਤਰ :** **ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ, ਰਾਮੁ ਰਿਦੈ ਤੇ ਖੋਇਆ॥**
**ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥ (ਪੰਨਾ ੯੩)**

**ਭਾਵਾਰਥ :** ਇਸ ਲਈ ਕਿ ਇਸਦੇ ਹਿਰਦੇ ਅੰਦਰ ਪੁੱਤਰ, ਧਨ, ਪਦਾਰਥਾਂ ਨੂੰ ਵੇਖ ਕੇ ਹੰਕਾਰ ਹੋ ਰਿਹਾ ਹੈ,

ਸੋ ਹੰਕਾਰੀ ਹਿਰਦੇ ਅੰਦਰ ਰੱਬ ਦੀ ਯਾਦ ਤਾਂ ਨਹੀਂ ਆਉਂਦੀ ਪਰ ਸੰਬੰਧੀਆਂ ਦੀ ਪਰਾਈ ਦੌਲਤ ਨੂੰ ਵੇਖ ਕੇ ਮਨ ਅੰਦਰ ਇਹੋ ਵੀਚਾਰ ਕਰਦਾ ਰਹਿੰਦਾ ਹੈ ਕਿ ਇਨ੍ਹਾਂ ਦੇ ਮਰਣ ਤੋਂ ਬਾਅਦ ਇਹ ਸਾਰਾ ਧਨ ਮੈਨੂੰ ਹੀ ਮਿਲੇਗਾ, ਪਰ ਇਸਨੂੰ ਇਹ ਨਹੀਂ ਪਤਾ ਕਿ ਸ਼ਾਇਦ ਇਨ੍ਹਾਂ ਤੋਂ ਪਹਿਲਾਂ ਮੈਂ ਹੀ ਦੁਨੀਆਂ ਤੋਂ ਚਲੇ ਜਾਣਾ ਹੈ ?

***ਪ੍ਰਸ਼ਨ ੧੭੯ ਵਾਸ਼ਨਾ :*** ਕੀ ਬੁਢੇਪੇ ਵਿਚ ਵਾਸ਼ਨਾ ਘਟ ਜਾਂਦੀ ਹੈ ?

***ਉੱਤਰ:*** **ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥**
**ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥ (ਪੰਨਾ ੯੩)**

***ਭਾਵਾਰਥ :*** ਜਦੋਂ ਬਿਰਧ ਹੋ ਗਿਆ ਤਾਂ ਇਸਦੇ ਕੇਸ ਚਿੱਟੇ ਫੁਲ ਨਾਲੋਂ ਵੀ ਸਫ਼ੈਦ ਹੋ ਗਏ, ਅਵਾਜ਼ ਇਸ ਤਰ੍ਹਾਂ ਦੀ ਮੱਧਮ ਹੋ ਗਈ ਕਿ ਜਿਵੇਂ ਕੋਈ ਸਤਵੇਂ ਪਤਾਲ ਵਿਚ ਬੈਠਾ ਬੋਲ ਰਿਹਾ ਹੈ।

ਨੇਤ੍ਰਾਂ ਤੋਂ ਪਾਣੀ ਵਗਦਾ ਹੈ, ਸਰੀਰ ਦਾ ਬਲ ਖ਼ਤਮ ਹੋ ਗਿਆ, ਚਤੁਰਾਈਆਂ ਵਾਲੀ ਮਤਿ ਮਾਰੀ ਗਈ, ਪਰ ਅਜੇ ਭੀ ਕਾਮਨਾਵਾਂ ਦੀ ਮਧਾਣੀ ਦਾ ਰੇੜਕਾ ਜਾਰੀ ਹੈ। ਬੁਢੇਪੇ ਵਿਚ ਮਨੁੱਖ ਦੇ ਅੰਦਰੋਂ ਵਾਸ਼ਨਾਂ ਘਟਦੀਆਂ ਨਹੀਂ ਸਗੋਂ ਵੱਧ ਜਾਂਦੀਆਂ ਹਨ। ਵਾਸ਼ਨਾਂ ਕਰਕੇ ਮਨੁੱਖ ਰਾਤ ਦਿਨੇ ਪਿਆ ਦੁਖੀ ਹੁੰਦਾ ਹੈ।

***ਪ੍ਰਸ਼ਨ ੧੮੦ ਮਰਣਾ :*** ਮਨੁੱਖ ਬਿਰਧ ਹੋ ਕੇ ਅਨੇਕਾਂ ਦੁਖ ਸਹਾਰਦਾ ਹੋਇਆ ਭੀ ਮਰਨਾ ਕਿਉਂ ਨਹੀਂ ਚਾਹੁੰਦਾ ?

***ਉੱਤਰ:*** **ਨਿਕੁਟੀ ਦੇਹ ਦੇਖਿ ਧੁਨਿ ਉਪਜੈ, ਮਾਨ ਕਰਤ ਨਹੀ ਬੂਝੈ ॥**
**ਲਾਲਚੁ ਕਰੈ ਜੀਵਨ ਪਦ ਕਾਰਨ, ਲੋਚਨ ਕਛੂ ਨ ਸੂਝੈ ॥ (ਪੰਨਾ ੯੩)**

***ਭਾਵਾਰਥ :*** ਇਸ ਲਈ ਕਿ ਇਸ ਮਨੁੱਖ ਦੇ ਅੰਦਰ ਮੋਹ ਦੀ ਪ੍ਰਬਲਤਾ ਹੈ, ਬੁੱਢਾ ਹੋ ਕੇ ਮੰਜੀ ਉਤੇ ਬੈਠਾ ਪੁੱਤ ਪੋਤਰਿਆਂ ਨੂੰ ਖੇਡਦੇ ਵੇਖ ਕੇ ਅਵਾਜ਼ਾਂ ਦੇਂਦਾ ਹੈ ਕਿ ਮੇਰੇ ਕੋਲ ਆਓ, ਇਹ ਬੁੱਢਾ ਤਾਂ ਉਨ੍ਹਾਂ ਨੂੰ ਆਪਣੇ ਬੱਚੇ ਸਮਝ ਕੇ ਮਾਣ ਕਰਦਾ ਹੈ ਕਿ ਇਹ ਮੇਰੇ ਹਨ, ਪਰ ਉਹ ਇਸਨੂੰ ਪੁੱਛਦੇ ਭੀ ਨਹੀਂ ਕਿ ਤੂੰ ਕੌਣ ਬੋਲਦਾ ਹੈਂ।

ਭਾਵੇਂ ਇਸਨੂੰ ਨੇਤ੍ਰਾਂ ਤੋਂ ਕੁਝ ਭੀ ਨਹੀਂ ਦਿਸਦਾ, ਫਿਰ ਭੀ ਲਾਲਚ ਕਰਦਾ ਹੈ ਕਿ ਅਜੇ ਭੀ ਹੋਰ ਜੀਊਂਦਾ ਰਵਾਂ। ਇਹ ਅਗਿਆਨੀ ਇਤਨਾ ਦੁਖੀ ਹੋ ਕੇ ਭੀ ਮਰਣਾ ਨਹੀਂ ਚਾਹੁੰਦਾ। ਹੇ ਮੋਹ! ਤੇਰੀ ਕਿਤਨੀ ਪ੍ਰਬਲਤਾ ਹੈ।

***ਪ੍ਰਸ਼ਨ ੧੮੧ ਇਕ ਘੜੀ :*** ਜਿਸ ਘਰ ਵਿਚ ਰਹਿ ਕੇ ਕਈ ਸਾਲ ਬਿਤਾਏ ਸਨ, ਉਥੇ ਅਜ ਇਕ ਘੜੀ ਮਾਤ੍ਰ ਭੀ ਕੋਈ ਰੱਖਣਾ ਕਿਉਂ ਨਹੀਂ ਚਾਹੁੰਦਾ ?

***ਉੱਤਰ:*** **ਥਾਕਾ ਤੇਜੁ ਉਡਿਆ ਮਨੁ ਪੰਖੀ, ਘਰਿ ਆਂਗਨਿ ਨ ਸੁਖਾਈ ॥ (ਪੰਨਾ ੯੩)**

***ਭਾਵਾਰਥ :*** ਇਸ ਲਈ ਕਿ ਉਸ ਵਿਚੋਂ ਜੀਵ ਕਲਾ ਨਿਕਲ ਗਈ। ਆਖ਼ਰ ਪ੍ਰਾਣਾਂ ਦਾ ਅੰਤ ਹੋ ਗਿਆ। ਮਨ ਪੰਛੀ ਸਰੀਰ ਵਿਚੋਂ ਉਡਾਰੀ ਮਾਰ ਗਿਆ, ਹੁਣ ਮੁਰਦਾ ਘਰ ਦੇ ਵਿਹੜੇ ਵਿਚ ਪਿਆ ਹੋਰ ਤਾਂ ਕਿਸੇ ਨੂੰ ਚੰਗਾ ਕੀ ਲੱਗਣਾ ਸੀ, ਘਰ ਦੀ ਇਸਤ੍ਰੀ ਨੂੰ ਭੀ ਵਿਹੜੇ ਵਿਚ ਪਿਆ ਸੁਖਾਂਦਾ ਨਹੀਂ। ਉਹ ਭੀ ਚਾਹੁੰਦੀ ਹੈ ਕਿ ਮੁਰਦੇ ਨੂੰ ਛੇਤੀ ਹੀ ਸਾੜਿਆ ਜਾਵੇ।

ਜੇ ਮਨੁੱਖ ਸਾਰੀ ਜ਼ਿੰਦਗੀ ਵਿਚ ਕਿਸੇ ਵੇਲੇ ਵੀ 'ਨਿਰਮੋਹ ਜੀਵਨ' ਭਾਵ ਜੀਵਨ ਮੁਕਤ ਨਹੀਂ ਹੋਇਆ ਤਾਂ ਇਹ ਸੱਚ ਜਾਣੋਂ ਇਸ ਤਰ੍ਹਾਂ ਦੇ ਮਰਣੇ ਨਾਲ ਕਿਸੇ ਨੂੰ ਭੀ ਮੁਕਤ ਪ੍ਰਾਪਤ ਨਾ ਹੋ ਸਕੇਗੀ।

## ਰਾਗੁ ਮਾਝ

***ਪ੍ਰਸ਼ਨ ੧੮੨ ਸ਼ਾਂਤੀ:*** ਕੀ ਜਪ ਤਪ ਕਰਨ ਨਾਲ ਅਸ਼ਾਂਤ ਮਨ ਨੂੰ ਸ਼ਾਂਤੀ ਪ੍ਰਾਪਤ ਹੋ ਸਕਦੀ ਹੈ?

***ਉੱਤਰ:*** **ਖੋਜਤ ਖੋਜਤ ਦਰਸਨ ਚਾਹੇ॥ ਭਾਤਿ ਭਾਤਿ ਬਨ ਬਨ ਅਵਗਾਹੇ॥**
**ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ॥**
**ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ ਪੂਜਾ ਤਿਲਕੁ ਤੀਰਥ ਇਸਨਾਨਾ॥**
**ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥**
**ਅਨਿਕ ਬਰਖ ਕੀਏ ਜਪ ਤਾਪਾ॥ ਗਵਨੁ ਕੀਆ ਧਰਤੀ ਭਰਮਾਤਾ॥**
**ਇਕੁ ਖਿਨੁ ਹਿਰਦੈ ਸਾਂਤਿ ਨ ਆਵੈ, ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ॥ (ਪੰਨਾ ੯੮)**

***ਭਾਵਾਰਥ:*** ਕਈ ਛੇ ਸ਼ਾਸਤ੍ਰਾਂ ਦੀ ਵੀਚਾਰ ਕਰਕੇ ਮੂੰਹੋਂ ਗਿਆਨ ਕਥਨ ਕਰਦੇ ਰਹੇ, ਕਈਆਂ ਨੇ ਪੂਜਾ ਕੀਤੀ, ਕਿਸੇ ਨੇ ਤਿਲਕ ਭੀ ਲਾਏ, ਤੀਰਥ ਇਸ਼ਨਾਨ ਭੀ ਕੀਤੇ, ਕਿਸੇ ਚਉਰਾਸੀ ਆਸਣ ਲਾਣੇ ਸਿਖੇ। ਕਈ ਸਾਲਾਂ ਤਕ ਜਪ ਤਪ ਭੀ ਕਰਦੇ ਰਹੇ, ਕਿਸੇ ਨੇ ਸਾਰੀ ਧਰਤੀ ਦਾ ਚੱਕਰ ਲਾਇਆ।

ਇੰਨਾ ਕੁਝ ਕਰਨ ਨਾਲ ਭੀ ਮਨ ਨੂੰ ਸ਼ਾਂਤੀ ਨਾ ਆਈ। ਜੋਗੀ ਦਾ ਮਨ ਮੁੜ ਮੁੜ ਕੇ ਸੰਸਾਰ ਵਲ ਦੌੜਦਾ ਹੋਇਆ ਅਸ਼ਾਂਤ ਹੀ ਰਿਹਾ।

***ਪ੍ਰਸ਼ਨ ੧੮੩ ਖ਼ੁਸ਼ੀ:*** ਵਾਹਿਗੁਰੂ ਦੇ ਪਰੇਮ ਰੰਗ ਵਿਚ ਰੰਗੇ ਹੋਏ ਮਨ ਨੂੰ ਕਿੰਨੀ ਕੁ ਖ਼ੁਸ਼ੀ ਪ੍ਰਾਪਤ ਹੁੰਦੀ ਹੈ?

***ਉੱਤਰ:*** **ਜਿਉ ਬਾਰਿਕੁ ਪੀ ਖੀਰੁ ਅਘਾਵੈ॥**
**ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ॥**
**ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ॥**
**ਜਿਉ ਅੰਧਿਆਰੈ ਦੀਪਕੁ ਪਰਗਾਸਾ॥ ਭਰਤਾ ਚਿਤਵਤ ਪੂਰਨ ਆਸਾ॥**
**ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ॥ (ਪੰਨਾ ੧੦੦)**

***ਭਾਵਾਰਥ:*** ਜਿਵੇਂ ਇਕ ਬੱਚਾ ਮਾਂ ਦਾ ਦੁੱਧ ਪੀ, ਰਜ ਕੇ ਖ਼ੁਸ਼ ਹੁੰਦਾ ਹੈ। ਜਿਵੇਂ ਇਕ ਕੰਗਾਲ ਧਨ ਮਿਲਣ ਤੋਂ ਖ਼ੁਸ਼ ਹੁੰਦਾ ਹੈ, ਜਿਵੇਂ ਇਕ ਪਿਆਸਾ ਠੰਢਾ ਪਾਣੀ ਪੀ ਕੇ ਸੁਖੀ ਹੁੰਦਾ ਹੈ, ਜਿਵੇਂ ਇਕ ਅੰਧੇਰੇ ਵਿਚ ਬੈਠੇ ਨੂੰ ਚਾਨਣ ਹੋਣ ਨਾਲ ਖ਼ੁਸ਼ੀ ਹੁੰਦੀ ਹੈ, ਜਿਵੇਂ ਇਕ ਇਸਤ੍ਰੀ ਵਿਛੜੇ ਪਤੀ ਨੂੰ ਮਿਲ ਕੇ ਅਨੰਦ ਪ੍ਰਾਪਤ ਕਰਦੀ ਹੈ, ਜਿਵੇਂ ਇਕ ਮਿਤ੍ਰ ਨੂੰ ਮਿਲ ਕੇ ਮਿਤ੍ਰ ਖ਼ੁਸ਼ੀ ਹਾਸਲ ਕਰਦਾ ਹੈ, ਇਸ ਤਰ੍ਹਾਂ ਪ੍ਰੇਮ ਰੰਗ ਵਿਚ ਰੰਗਿਆ ਮਨ ਵਾਹਿਗੁਰੂ ਦਾ ਅਨੰਦ ਪ੍ਰਾਪਤ ਕਰਕੇ ਸਦਾ ਹੀ ਮਸਤ ਰਹਿੰਦਾ ਹੈ।

***ਪ੍ਰਸ਼ਨ ੧੮੪ ਸਫਲ:*** ਬੋਲਣਾ ਅਤੇ ਸਮਾਂ ਕਿਹੜਾ ਚੰਗਾ ਹੈ, ਨੇਤ੍ਰ, ਹੱਥ ਪੈਰ ਕਿਹੜੇ ਸਫਲ ਹਨ?

***ਉੱਤਰ:*** **ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ॥**
**ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ॥**
**ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ॥ ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ॥**
**ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ ਹਉ ਬਲਿ ਤਿਨ ਸੰਗਿ ਪਛਾਣਾ ਜੀਉ॥**
**(ਪੰਨਾ ੧੦੩)**

***ਭਾਵਾਰਥ:*** ਬੋਲਣਾ ਓਹੀ ਸਫਲ ਹੈ ਜਿਸ ਨਾਲ ਕੇਵਲ ਨਾਮ ਉਚਾਰਨ ਕੀਤਾ ਜਾਵੇ। ਸਮਾਂ ਓਹੀ ਸਫਲ ਹੈ

ਜਿਸ ਵਿਚ ਹਰੀ ਪ੍ਰਮੇਸ਼ਰ ਦਾ ਜਸ ਗਾਵਿਆ ਤੇ ਸੁਣਿਆ ਜਾਵੇ ਅਤੇ ਸੰਸਾਰ ਵਿਚ ਆਇਆ ਵੀ ਉਸੀ ਦਾ ਸਫਲਾ ਹੈ। ਅੱਖਾਂ ਓਹੀ ਸਫਲ ਹਨ, ਜਿਨ੍ਹਾਂ ਨੇ ਪ੍ਰਮਾਤਮਾ ਦੇ ਦਰਸ਼ਨ ਕੀਤੇ ਹਨ। ਉਹ ਹਥ ਚੰਗੇ ਹਨ, ਜਿਨ੍ਹਾਂ ਨੇ ਪ੍ਰਮਾਤਮਾ ਦੀ ਸਿਫ਼ਤ ਸਾਲਾਹ ਲਿਖੀ ਹੈ। ਪੈਰ ਵੀ ਓਹੀ ਸਫਲੇ ਹਨ, ਜੋ ਪ੍ਰਮਾਤਮਾ ਦੇ ਮਿਲਾਪ ਦੇ ਰਾਹ ਉਤੇ ਚਲਦੇ ਹਨ। ਉਨ੍ਹਾਂ ਅੱਖਾਂ, ਹੱਥਾਂ, ਪੈਰਾਂ ਤੋਂ ਸਦਕੇ ਜਾਈਏ ਜਿਨ੍ਹਾਂ ਨਾਲ ਮਿਲ ਕੇ ਉਸ ਪ੍ਰਭੂ ਨੂੰ ਪਛਾਣਿਆ ਹੈ।

ਜਿਨ੍ਹਾਂ ਨੇ ਸਰੀਰ ਦੇ ਹਰ ਅੰਗ ਨੂੰ ਸੇਵਾ ਸਿਮਰਨ ਰਾਹੀਂ ਸਫਲ ਕੀਤਾ ਹੈ, ਉਨ੍ਹਾਂ ਤੋਂ ਕੁਰਬਾਨ ਜਾਈਏ ਕਿਉਂਕਿ ਉਨ੍ਹਾਂ ਨਾਲ ਮਿਲ ਕੇ ਹੀ ਪ੍ਰਭੂ ਨੂੰ ਪਛਾਣਿਆ ਜਾਂਦਾ ਹੈ।

***ਪ੍ਰਸ਼ਨ ੧੮੫ ਗੇੜ :*** ਮਨੁੱਖ ਦੇ ਗਲੋਂ ਜਨਮ ਮਰਣ ਦਾ ਗੇੜ ਕਿਵੇਂ ਮੁਕ ਸਕਦਾ ਹੈ ?

***ਉੱਤਰ :*** **ਮਨਸਾ ਧਾਰਿ ਜੋ ਘਰਿ ਤੇ ਆਵੈ ॥**
**ਸਾਧ ਸੰਗਿ ਜਨਮੁ ਮਰਣੁ ਮਿਟਾਵੈ ॥**
**ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ ॥ (ਪੰਨਾ ੧੦੩)**

***ਭਾਵਾਰਥ :*** ਜੋ ਮਨੁੱਖ ਪ੍ਰਮਾਤਮਾ ਦੇ ਮਿਲਣ ਦੀ ਸ਼ਰਧਾ ਧਾਰ ਕੇ ਘਰੋਂ ਤੁਰਦਾ ਹੈ, ਉਹ ਗੁਰੂ ਦੀ ਸੰਗਤ ਵਿਚ ਆ ਕੇ ਨਾਮ ਸਿਮਰਨ ਦੀ ਬਰਕਤ ਨਾਲ ਆਪਣੇ ਜਨਮ ਮਰਨ ਦੇ ਗੇੜ ਮੁਕਾ ਲੈਂਦਾ ਹੈ।

ਭਾਵਨਾ ਸਹਿਤ ਗੁਰੂ ਦੇ ਦਰਸ਼ਨ ਕਰਨ ਨਾਲ ਉਸਦੇ ਗੁਰਮਤ ਅਨੁਸਾਰ ਸਾਰੇ ਹੀ ਸ਼ੁਭ ਮਨੋਰਥ ਪੂਰਨ ਹੁੰਦੇ ਹਨ, ਉਸਦੀ ਕੋਈ ਭੀ ਚੰਗੀ ਆਸਾ ਅਧੂਰੀ ਨਹੀਂ ਰਹਿੰਦੀ।

***ਪ੍ਰਸ਼ਨ ੧੮੬ ਸੁਕਾ :*** ਪ੍ਰਮੇਸ਼ਰ ਦੀ ਪ੍ਰਾਪਤੀ ਵਾਲੇ ਸ਼ੁਭ ਗੁਣਾਂ ਦੀ ਹਰਿਆਵਲ ਤੋਂ ਖ਼ਾਲੀ ਸੁਕਾ ਮਨ ਕਿਵੇਂ ਹਰਾ ਭਰਾ ਹੋ ਸਕਦਾ ਹੈ ?

***ਉੱਤਰ :*** **ਗੁਣ ਗਾਵਤ ਮਨੁ ਹਰਿਆ ਹੋਵੈ ॥ (ਪੰਨਾ ੧੦੪)**

***ਭਾਵਾਰਥ :*** ਇਹ ਮਨ ਸ਼ਰਧਾਹੀਣ ਹੋਣ ਕਰਕੇ ਪ੍ਰਮੇਸ਼ਰ ਵਲੋਂ ਸੁਕਾ ਹੈ ਪਰ ਜੇ ਇਹ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦੇ ਗੁਣ ਗਾਉਣ ਲਗ ਜਾਵੇ ਤਾਂ ਇਹ ਸ਼ੁਭ ਗੁਣਾਂ ਦੀ ਹਰਿਆਵਲ ਨਾਲ ਹਰਿਆ ਭਰਿਆ ਹੋ ਸਕਦਾ ਹੈ।

***ਪ੍ਰਸ਼ਨ ੧੮੭ ਮੈਲ :*** ਇਸ ਮਨ ਨੂੰ ਅਨੇਕਾਂ ਜਨਮਾਂ ਦੀ ਲੱਗੀ ਪਾਪਾਂ ਦੀ ਮੈਲ ਕਿਵੇਂ ਦੂਰ ਹੋ ਸਕਦੀ ਹੈ ?

***ਉੱਤਰ :*** **ਕਥਾ ਸੁਣਤ ਮਲੁ ਸਗਲੀ ਖੋਵੈ ॥ (ਪੰਨਾ ੧੦੪)**

***ਭਾਵਾਰਥ :*** ਪਵਿੱਤ੍ਰ ਬਾਣੀ ਦੀ ਪਰੇਮ ਸਹਿਤ ਕਥਾ ਸੁਣ ਕੇ ਜੋ ਅਮਲੀ ਜੀਵਨ ਬਿਤਾਉਣ ਵਾਲਾ ਹੈ, ਉਸ ਦੇ ਮਨ ਨੂੰ ਲੱਗੀ ਪਾਪਾਂ ਦੀ ਮੈਲ ਇਸ ਤਰ੍ਹਾਂ ਧੋਤੀ ਜਾਂਦੀ ਹੈ ਜਿਵੇਂ ਕਿਸੇ ਬਸਤ੍ਰ ਦੀ ਮੈਲ ਸਾਬਣ ਨਾਲ ਸਾਫ਼ ਹੋ ਜਾਂਦੀ ਹੈ।

***ਪ੍ਰਸ਼ਨ ੧੮੮ ਨਿਸ਼ਾਨੀ :*** ਪ੍ਰਮੇਸ਼ਰ ਨਾਲ ਮਿਲਾਪ ਹੋਣ ਵਾਲੇ ਦੀ ਕੀ ਨਿਸ਼ਾਨੀ ਹੈ ?

***ਉੱਤਰ :*** **ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥ (ਪੰਨਾ ੧੦੯)**

***ਭਾਵਾਰਥ :*** ਪ੍ਰਮੇਸ਼ਰ ਨਾਲ ਮਿਲ ਜਾਣ ਵਾਲੇ ਦੀ ਇਹੋ ਨਿਸ਼ਾਨੀ ਹੈ ਕਿ ਉਹ ਆਪਣੇ ਮਨ ਵਿਚ ਉਸ ਪ੍ਰਭੂ ਦਾ ਸਦਾਂ ਕਾਇਮ ਰਹਿਣ ਵਾਲਾ ਸੱਚਾ ਹੁਕਮ ਪਛਾਣ ਲੈਂਦਾ ਹੈ ਅਤੇ ਉਸੇ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ।

**ਸਹਜਿ ਸੰਤੋਖਿ ਸਦਾ ਤ੍ਰਿਪਤਾਸੇ, ਅਨਦੁ ਖਸਮ ਕੈ ਭਾਣੈ ਜੀਉ ॥** *(ਪੰਨਾ ੧੦੯)*

ਉਹ ਤ੍ਰਿਸ਼ਨਾਂ ਵੱਲੋਂ ਰੱਜਾ ਹੋਇਆ ਹੈ। ਉਸਦਾ ਜੀਵਨ ਸੁਭਾਵਕ ਹੀ ਸੰਤੋਖ ਵਿਚ ਬਤੀਤਦਾ ਹੈ, ਉਹ ਮਾਲਕ ਦੇ ਭਾਣੇ ਵਿਚ ਚਲਣ ਦਾ ਸਭ ਤੋਂ ਵੱਡਾ ਅਨੰਦ ਮਾਣਦਾ ਹੈ।

**ਪ੍ਰਸ਼ਨ ੧੮੯ ਦੁਖੀ :** ਪ੍ਰਮੇਸ਼ਰ ਪਤੀ ਦੀ ਦਰਗਾਹ ਅੰਦਰ ਕਿਹੜੀ ਜੀਵ ਇਸਤ੍ਰੀ ਦੁਖੀ ਹੁੰਦੀ ਹੈ ?

*ਉੱਤਰ:* **ਪੇਈਅੜੈ ਧਨ ਅਨਦਿਨੁ ਸੁਤੀ॥ ਕੰਤਿ ਵਿਸਾਰੀ ਅਵਗਣਿ ਮੁਤੀ॥**
**ਅਨਦਿਨੁ ਸਦਾ ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ॥ (ਪੰਨਾ ੧੧੦)**

**ਭਾਵਾਰਥ :** ਜੋ ਜੀਵ ਰੂਪ ਇਸਤਰੀ ਇਸ ਸੰਸਾਰ ਪੇਕੇ ਘਰ ਵਿਚ ਦਿਨੇ ਰਾਤ ਮੋਹ ਦੀ ਨੀਂਦ ਵਿਚ ਸੁਤੀ ਰਹਿੰਦੀ ਹੈ ਉਸ ਨੂੰ ਅਉਗਣਾਂ ਵਾਲੀ ਜਾਣ ਕੇ ਖਸਮ ਪ੍ਰਭੂ ਨੇ ਭੁਲਾ ਦਿਤਾ ਹੈ। ਉਹ ਰਾਤ ਦਿਨੇ ਵਿਲਕਦੀ ਰਹਿੰਦੀ ਹੈ। ਪ੍ਰਭੂ ਪਤੀ ਦੇ ਮਿਲਾਪ ਤੋਂ ਬਿਨਾਂ ਉਸ ਨੂੰ ਆਤਮਕ ਸੁਖ ਨਹੀਂ ਮਿਲਦਾ, ਜਿਸ ਕਰਕੇ ਜੂਨਾਂ ਵਿਚ ਭਟਕਦਿਆਂ ਸਦਾ ਹੀ ਦੁਖੀ ਹੋਣਾ ਪੈਂਦਾ ਹੈ। ਉਸਦਾ ਦਰਗਾਹ ਵਿਚ ਵੀ ਆਦਰ ਨਹੀਂ ਹੋਵੇਗਾ।

**ਪ੍ਰਸ਼ਨ ੧੯੦ ਅਨੰਦ :** ਕੌਣ ਜੀਵ ਰੂਪ ਇਸਤਰੀ ਪਤੀ ਪ੍ਰਮੇਸ਼ਰ ਦਾ ਅਨੰਦ ਮਾਣ ਸਕਦੀ ਹੈ ?

*ਉੱਤਰ:* **ਪੇਈਅੜੈ ਸੁਖਦਾਤਾ ਜਾਤਾ॥ ਹਉਮੈ ਮਾਰਿ ਗੁਰ ਸਬਦਿ ਪਛਾਤਾ॥**
**ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ॥ (ਪੰਨਾ ੧੧੦)**

**ਭਾਵਾਰਥ :** ਜਿਸ ਜੀਵ ਇਸਤ੍ਰੀ ਨੇ ਸੰਸਾਰ ਪੇਕੇ ਘਰ ਵਿਚ ਰਹਿੰਦਿਆਂ ਗੁਰੂ ਦੇ ਸ਼ਬਦ ਰਾਹੀਂ ਹਉਮੈ ਨੂੰ ਮਾਰ ਕੇ ਆਪਣੇ ਸੁਖਦਾਤਾ ਪ੍ਰਮੇਸ਼ਰ ਪਤੀ ਨੂੰ ਜਾਣ ਲਿਆ ਹੈ।

ਉਸ ਦੀ ਅੰਤਸ਼ਕਰਣ ਰੂਪ ਸੇਜਾ ਸੁਹਾਵਣੀ ਹੈ ਅਤੇ ਉਹ ਸੱਚ ਬੋਲਣ ਰੂਪ ਸਚਾ ਸ਼ਿੰਗਾਰ ਬਣਾਉਣ ਵਾਲੀ ਜੀਵ ਰੂਪ ਇਸਤ੍ਰੀ ਸਦਾ ਹੀ ਆਪਣੇ ਪ੍ਰਮੇਸ਼ਰ ਪਤੀ ਦੀ ਪ੍ਰਾਪਤੀ ਦਾ ਅਨੰਦ ਮਾਣਦੀ ਹੈ।

**ਪ੍ਰਸ਼ਨ ੧੯੧ ਲੇਖਾ :** ਮਨੁੱਖ ਦੇ ਕੀਤੇ ਕਰਮਾਂ ਦਾ ਲੇਖਾ ਹੋਣ ਸਮੇਂ ਕੀ ਕੋਈ ਹੋਰ ਭਾਈਵਾਲ ਨਹੀਂ ਹੋ ਸਕਦਾ ?

*ਉੱਤਰ:* **ਲੇਖਾ ਮਾਗੈ ਤਾ ਕਿਨਿ ਦੀਐ॥ ਸੁਖੁ ਨਾਹੀ ਫੁਨਿ ਦੂਐ ਤੀਐ॥ (ਪੰਨਾ ੧੧੧)**

**ਭਾਵਾਰਥ :** ਮਨੁੱਖ ਦੇ ਕੀਤੇ ਕਰਮਾਂ ਦਾ ਜਦੋਂ ਲੇਖਾ ਮੰਗਿਆ ਜਾਵੇਗਾ ਤਾਂ ਦੱਸੋ, ਕਿਸੇ ਦੀ ਥਾਂ ਕੌਣ ਹਿਸਾਬ ਦੇ ਸਕੇਗਾ। ਭਾਵ ਕਿਸੇ ਦੇ ਕੀਤੇ ਕਰਮਾਂ ਦਾ ਫਲ ਕੋਈ ਦੂਸਰਾ ਨਹੀਂ ਭੁਗਤ ਸਕਦਾ।

ਇਕ ਪ੍ਰਮੇਸ਼ਰ ਹੀ ਹੈ, ਜੋ ਜੀਵ ਦੇ ਕੀਤੇ ਗੁਨਾਹਾਂ ਨੂੰ ਬਖ਼ਸ਼ ਕੇ ਆਪਣੇ ਨਾਲ ਮਿਲਾ ਸਕਦਾ ਹੈ।

**ਪ੍ਰਸ਼ਨ ੧੯੨ ਸਜ਼ਾ :** ਇਹ ਮਨੁੱਖ ਪ੍ਰਮੇਸ਼ਰ ਨੂੰ ਯਾਦ ਕਿਉਂ ਨਹੀਂ ਕਰਦਾ ਅਤੇ ਨਾ ਯਾਦ ਕਰਨ ਵਾਲੇ ਨੂੰ ਕੀ ਸਜ਼ਾ ਮਿਲੇਗੀ ?

*ਉੱਤਰ:* **ਮਾਇਆ ਮੋਹਿ ਹਰਿ ਚੇਤੈ ਨਾਹੀ॥ ਜਮਪੁਰਿ ਬਧਾ ਦੁਖ ਸਹਾਹੀ॥**
**ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ॥ (ਪੰਨਾ ੧੧੧)**

**ਭਾਵਾਰਥ :** ਇਹ ਮਨੁੱਖ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਪ੍ਰਮੇਸ਼ਰ ਦੀ ਕਦੀ ਭੀ ਸਿਫ਼ਤ ਸਾਲਾਹ ਨਹੀਂ ਕਰਦਾ, ਇਸ ਲਈ ਕਿ ਇਸਨੂੰ ਮਾਇਆ ਤੋਂ ਬਿਨਾਂ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ, ਉਹ ਮਨਮੁਖ ਮਾਇਆ ਦੇ ਮੋਹ ਵਿਚ ਫਸਿਆ ਪ੍ਰਮੇਸ਼ਰ ਨੂੰ ਕਦੀ ਭੀ ਚੇਤੇ ਨਹੀਂ ਕਰਦਾ, ਉਹ ਆਖ਼ਰ ਨੂੰ ਜਮਾਂ ਦੀ ਪੁਰੀ ਵਿਚ ਬਧਾ ਸਦਾ ਹੀ ਦੁਖ ਸਹਾਰਦਾ ਰਹੇਗਾ।

**ਪ੍ਰਸ਼ਨ ੧੯੩ ਸਫਲ :** ਜਗਤ ਵਿਚ ਮਰਣਾ ਕਿਸ ਦਾ ਸਫਲ ਮੰਨਿਆ ਜਾਂਦਾ ਹੈ ?

*ਉੱਤਰ:* **ਸਬਦਿ ਮਰੈ ਸੁ ਮੁਆ ਜਾਪੈ॥ ਕਾਲੁ ਨਾ ਚਾਪੈ ਦੁਖੁ ਨ ਸੰਤਾਪੈ॥**
**ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ॥ (ਪੰਨਾ ੧੧੧)**

**ਭਾਵਾਰਥ :** ਜੋ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੇ ਅੰਦਰੋਂ ਆਪਾ ਭਾਵ ਮਿਟਾ ਦੇਂਦਾ ਹੈ, ਅਸਲ

ਮਰਣਾ ਉਸੇ ਦਾ ਹੀ ਸਫਲਾ ਹੈ ਕਿਉਂਕਿ ਉਸਨੂੰ ਫਿਰ ਕਦੀ ਕਾਲ ਨਹੀਂ ਦਬਾਏਗਾ ਅਤੇ ਨਾ ਹੀ ਉਸਨੂੰ ਦੁਖ ਕਦੇ ਦੁਖੀ ਕਰ ਸਕੇਗਾ। ਉਸਦੀ ਜੋਤ, ਜੋਤੀ ਸਰੂਪ ਵਿਚ ਸਮਾ ਗਈ, ਜਿਸਦਾ ਫਿਰ ਫਿਰ ਜੂਨਾਂ ਵਿਚ ਆਉਣਾ ਸਦਾ ਲਈ ਮੁਕ ਜਾਂਦਾ ਹੈ।

***ਪ੍ਰਸ਼ਨ ੧੯੪ ਜਾਤ :*** ਕੀ ਪ੍ਰਮੇਸ਼ਰ ਦੀ ਦਰਗਾਹ ਅੰਦਰ ਸੁੰਦਰ ਦੇਹ ਤੇ ਉੱਚੀ ਜਾਤ ਦਾ ਭੀ ਕੁਝ ਲਿਹਾਜ਼ ਕੀਤਾ ਜਾਂਦਾ ਹੈ ?

*ਉੱਤਰ :* **ਦੇਹੀ ਜਾਤਿ ਨ ਆਗੈ ਜਾਏ ॥**
**ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ ॥ (ਪੰਨਾ ੧੧੨)**

***ਭਾਵਾਰਥ :*** ਵਾਹਿਗੁਰੂ ਦੀ ਦਰਗਾਹ ਵਿਚ ਮਨੁੱਖ ਦਾ ਇਹ ਸਰੀਰ ਨਹੀਂ ਜਾਂਦਾ ਅਤੇ ਨਾ ਹੀ ਇਸ ਮਨੁੱਖ ਦੀ ਕਲਪੀ ਹੋਈ ਜਾਤੀ ਜਾਂਦੀ ਹੈ।

ਜਿਸ ਦਰਗਾਹ ਵਿਚ ਮਨੁੱਖ ਪਾਸੋਂ ਲੇਖਾ ਮੰਗਿਆ ਜਾਣਾ ਹੈ, ਉਥੇ ਕੇਵਲ ਜੀਵਾਤਮਾ ਹੀ ਜਾਵੇਗਾ, ਜਿਸਦਾ ਕੋਈ ਸਰੀਰ ਤੇ ਜਾਤ ਨਹੀਂ ਹੈ। ਪ੍ਰਭੂ ਦੀ ਹਜ਼ੂਰੀ ਵਿਚ ਸੱਚ ਦੀ ਕਮਾਈ ਕਰਨ ਵਾਲਾ ਹੀ ਛੁਟਕਾਰਾ ਪਾ ਸਕੇਗਾ।

ਛੋਟੀ ਵੱਡੀ ਦੇਹ ਤੇ ਉੱਚੀ ਨੀਵੀਂ ਜਾਤ ਦਾ ਕੋਈ ਲਿਹਾਜ਼ ਨਹੀਂ ਕੀਤਾ ਜਾਵੇਗਾ, ਕਿਉਂਕਿ ਜਾਤਾਂ ਤਾਂ ਮਨੁੱਖ ਦੀਆਂ ਹੀ ਕਲਪੀਆਂ ਹੋਈਆਂ ਹਨ।

***ਪ੍ਰਸ਼ਨ ੧੯੫ ਪ੍ਰਭੂ :*** ਜੋ ਪ੍ਰਭੂ ਸਦਾ ਹੀ ਸਭਨਾਂ ਦੇ ਨਾਲ ਵਸਦਾ ਹੈ, ਉਹ ਦਿਸਦਾ ਕਿਉਂ ਨਹੀਂ ?

*ਉੱਤਰ :* **ਸਭਨਾ ਪਿਰੁ ਵਸੈ ਸਦਾ ਨਾਲੇ ॥**
**ਗੁਰਪਰਸਾਦੀ ਕੋ ਨਦਰਿ ਨਿਹਾਲੇ ॥ (ਪੰਨਾ ੧੧੨)**

***ਭਾਵਾਰਥ :*** ਉਹ ਪ੍ਰਭੂ ਤਾਂ ਸਦਾ ਹੀ ਸਭਨਾਂ ਦੇ ਅੰਗ ਸੰਗ ਹੈ, ਪਰ ਗੁਰੂ ਦੀ ਕ੍ਰਿਪਾ ਬਿਨਾਂ ਗਿਆਨ ਦੀ ਨਜ਼ਰ ਪ੍ਰਾਪਤ ਨਹੀਂ ਹੁੰਦੀ, ਜਿਸ ਨਜ਼ਰ ਤੋਂ ਬਿਨਾਂ ਸਭਨਾਂ ਅੰਦਰ ਵਸਦਾ ਹੋਇਆ ਭੀ ਪ੍ਰਭੂ ਵੇਖਿਆ ਨਹੀਂ ਜਾਂਦਾ, ਪਰ ਐਸਾ ਕੋਈ ਵਿਰਲਾ ਹੀ ਸੰਸਾਰ ਅੰਦਰ ਹੈ ਜੋ ਗੁਰੂ ਦੀ ਕ੍ਰਿਪਾ ਨਾਲ ਉਸ ਪ੍ਰਭੂ ਨੂੰ ਹਰ ਥਾਂ ਇਨ੍ਹਾਂ ਅੱਖਾਂ ਨਾਲ ਵੱਸਦਾ ਵੇਖਦਾ ਹੈ।

***ਪ੍ਰਸ਼ਨ ੧੯੬ ਨਾਮ :*** ਇਸ ਮਨੁੱਖ ਨੇ ਉਸ ਪ੍ਰਭੂ ਦੇ ਨਾਮ ਨੂੰ ਕਿਉਂ ਭੁਲਾ ਦਿਤਾ ?

*ਉੱਤਰ :* **ਮਾਇਆ ਮੋਹਿ ਇਹੁ ਜਗੁ ਸੁਤਾ ॥**
**ਨਾਮੁ ਵਿਸਾਰਿ ਅੰਤਿ ਵਿਗੁਤਾ ॥ (ਪੰਨਾ ੧੧੨)**

***ਭਾਵਾਰਥ :*** ਇਸ ਜੀਵ ਨੇ ਪ੍ਰਭੂ ਦੇ ਨਾਮ ਨੂੰ ਇਸ ਲਈ ਭੁਲਾ ਦਿਤਾ ਕਿ ਇਹ ਮਨੁੱਖ ਮਾਇਆ ਦੇ ਮੋਹ ਕਰਕੇ ਅਵਿਦਿਆ ਦੀ ਘੂਕ ਨੀਂਦ ਵਿਚ ਸੁੱਤਾ ਪਿਆ ਹੈ, ਜਿਸਦਾ ਫਲ ਅੰਤ ਵਿਚ ਇਸਨੂੰ ਦੁਖ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ ੧੯੭ ਨੀਂਦ :*** ਇਹ ਜੀਵ ਅਵਿਦਿਆ ਦੀ ਨੀਂਦ ਵਿਚ ਸੁੱਤਾ ਪਿਆ ਜਾਗਦਾ ਕਿਉਂ ਨਹੀਂ ?

*ਉੱਤਰ :* **ਜਿਸ ਤੇ ਸੁਤਾ ਸੋ ਜਾਗਾਏ ਗੁਰਮਤਿ ਸੋਝੀ ਪਾਵਣਿਆ ॥ (ਪੰਨਾ ੧੧੨)**

***ਭਾਵਾਰਥ :*** ਇਹ ਮਨੁੱਖ ਜਾਗੇ ਕਿਵੇਂ, ਇਸ ਮੋਹ ਦੀ ਨੀਂਦ ਵਿਚੋਂ ਜਾਗਣਾ ਇਸਦੇ ਆਪਣੇ ਅਧੀਨ ਨਹੀਂ।

ਹਾਂ ਜਿਸ ਪ੍ਰਭੂ ਦੇ ਹੁਕਮ ਵਿਚ ਸਾਰਾ ਜਗਤ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਹੈ, ਉਹ ਪ੍ਰਮੇਸ਼ਰ ਇਸਨੂੰ ਆਪ ਹੀ ਕ੍ਰਿਪਾ ਕਰਕੇ ਜਗਾਵੇ ਤਾਂ ਹੀ ਜਾਗ ਸਕਦਾ ਹੈ।

**ਪ੍ਰਸ਼ਨ ੧੯੮ ਪੰਜ :** ਪੰਜ ਕਾਮਾਦਕ ਵੈਰੀਆਂ ਨੂੰ ਕਿਵੇਂ ਨਾਸ ਕਰ ਸਕੀਦਾ ਹੈ?

**ਉੱਤਰ:** **ਪੰਚ ਦੂਤ ਮੁਹਹਿ ਸੰਸਾਰਾਂ॥ ਮਨਮੁਖ ਅੰਧੇ ਸੁਧਿ ਨ ਸਾਰਾ॥**
**ਗੁਰਮੁਖਿ ਹੋਵੈ ਸੁ ਅਪਨਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ॥**
**(ਪੰਨਾ ੧੧੩)**

**ਭਾਵਾਰਥ:** ਕਾਮਾਦਿਕ ਪੰਜ ਦੂਤਾਂ ਨੇ ਇਸ ਸਾਰੇ ਸੰਸਾਰ ਨੂੰ ਹੀ ਠਗ ਲਿਆ ਹੈ, ਕਿਉਂਕਿ ਇਸ ਮਨਮੁਖ ਅੰਧੇ ਮਨੁੱਖ ਨੂੰ ਨਾ ਅਕਲ ਹੈ, ਨਾ ਇਸ ਲੁਟ ਦੀ ਖ਼ਬਰ ਹੈ, ਇਹ ਦਿਨੇ ਰਾਤ ਲੁਟਿਆ ਜਾ ਰਿਹਾ ਹੈ।

ਪਰ ਜੋ ਗੁਰੂ ਦੇ ਸਨਮੁਖ ਰਹਿਣ ਵਾਲਾ ਸਿਖ ਹੈ, ਉਹ ਆਪਣਾ ਘਰ ਠਗਣੋਂ ਬਚਾਅ ਲੈਂਦਾ ਹੈ, ਕਿਉਂਕਿ ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਪੰਜ ਕਾਮਾਦਿ ਵੈਰੀਆਂ ਨੂੰ ਨਾਸ ਕਰ ਦੇਂਦਾ ਹੈ।

**ਪ੍ਰਸ਼ਨ ੧੯੯ ਮੈਲ :** ਮਨ ਨੂੰ ਵਿਕਾਰਾਂ ਦੀ ਲੱਗੀ ਮੈਲ ਦੂਰ ਕਰਨ ਲਈ ਕਿਹੜਾ ਤੀਰਥ ਪਵਿੱਤ੍ਰ ਮੰਨਿਆ ਜਾਂਦਾ ਹੈ?

**ਉੱਤਰ:** **ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ, ਮਨੁ ਨਾਵੈ ਮੈਲੁ ਚੁਕਾਵਣਿਆ॥**
**(ਪੰਨਾ ੧੧੩)**

**ਭਾਵਾਰਥ :** ਸਤਿਗੁਰੂ ਨਾਮ ਅੰਮ੍ਰਿਤ ਦਾ ਸੱਚਾ ਸਰੋਵਰ ਹੈ, ਜੋ ਇਸ ਵਿਚ ਮਨ ਨੂੰ ਨਵ੍ਹਾਂਦਾ ਹੈ, ਉਸਦੀ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ।

ਭਾਵ ਨਾਮ ਸਿਮਰਨ ਕਰਨਾ ਹੀ ਮਨ ਦਾ ਸੱਚਾ ਇਸ਼ਨਾਨ ਕਰਨਾ ਹੈ।

**ਪ੍ਰਸ਼ਨ ੨੦੦ ਮੰਗ :** ਮਨੁੱਖ ਨੂੰ ਪ੍ਰਭੂ ਪਾਸੋਂ ਕੀ ਮੰਗ ਮੰਗਣੀ ਚਾਹੀਦੀ ਹੈ?

**ਉੱਤਰ:** **ਤੁਧੁ ਸਾਲਾਹਿ ਨ ਰਜਾ ਕਬਹੂੰ, ਸਚੇ ਨਾਵੈ ਕੀ ਭੁਖ ਲਾਵਣਿਆ॥ (ਪੰਨਾ ੧੧੩)**

**ਭਾਵਾਰਥ :** ਪ੍ਰਭੂ ਪਾਸੋਂ ਮੰਗਣ ਲਈ ਅਸਲ ਇਕ ਇਹੀ ਮੰਗ ਹੈ, ਕਿ ਹੇ ਪ੍ਰਭੂ, ਤੂੰ ਮੇਰੇ ਹਿਰਦੇ ਵਿਚੋਂ ਪਦਾਰਥਾਂ ਦੀ ਭੁਖ ਮਿਟਾਅ ਕੇ ਆਪਣੇ ਨਾਮ ਦੀ ਭੁਖ ਪੈਦਾ ਕਰ। ਨਾਮ ਦੀ ਭੁਖ ਮੇਰੇ ਅੰਦਰ ਇਤਨੀ ਬਹੁਤੀ ਪੈਦਾ ਹੋਵੇ ਕਿ ਤੇਰੀ ਸਿਫ਼ਤ ਕਰਦਿਆਂ ਕਦੀ ਰੱਜਾਂ ਹੀ ਨਾ।

## ਤਰੰਗ ਤੀਜਾ

**ਪ੍ਰਸ਼ਨ ੨੦੧ ਨਾਮ :** ਸੰਸਾਰਕ ਪਦਾਰਥਾਂ ਦੀ ਭੁੱਖ ਮੇਟਣ ਵਾਲਾ ਨਾਮ ਕਿਥੋਂ ਮਿਲਦਾ ਹੈ?

**ਉੱਤਰ:** **ਬਿਨੁ ਗੁਰ ਨਾਮੁ ਨ ਪਾਇਆ ਜਾਇ॥ ਸਿਧ ਸਾਧਿਕ ਰਹੇ ਬਿਲਲਾਇ॥**
**ਬਿਨੁ ਗੁਰ ਸੇਵੇ ਸੁਖੁ ਨ ਹੋਵੀ, ਪੂਰੈ ਭਾਗਿ ਗੁਰੁ ਪਾਵਣਿਆ॥ (ਪੰਨਾ ੧੧੫)**

**ਭਾਵਾਰਥ :** ਪਦਾਰਥਾਂ ਦੀ ਭੁੱਖ ਮੇਟਨ ਵਾਲਾ ਨਾਮ ਗੁਰੂ ਦੀ ਸ਼ਰਨ ਤੋਂ ਬਿਨਾਂ ਨਹੀਂ ਮਿਲ ਸਕਦਾ, ਅਨੇਕਾਂ ਸਾਧਨ ਕਰਨ ਵਾਲੇ ਅਤੇ ਜੋਗੀ ਲੋਕ ਤਰਲੇ ਲੈਂਦੇ ਰਹਿ ਗਏ, ਉਹ ਗੁਰੂ ਦੀ ਸ਼ਰਨ ਆਏ ਤੋਂ ਬਿਨਾਂ ਆਤਮ ਅਨੰਦ ਨਹੀਂ ਪ੍ਰਾਪਤ ਕਰ ਸਕੇ, ਪਰ ਐਸਾ ਗੁਰੂ ਕਿਸੇ ਨੂੰ ਵੱਡੀ ਕਿਸਮਤ ਨਾਲ ਹੀ ਮਿਲਦਾ ਹੈ, ਸੋ ਨਿਗੁਰਾ ਸਦਾ ਜੰਮਦਾ ਮਰਦਾ ਹੀ ਰਹਿੰਦਾ ਹੈ।

**ਪ੍ਰਸ਼ਨ ੨੦੨ ਸਰੂਪ :** ਆਪਣੇ ਸਹੀ ਸਰੂਪ ਨੂੰ ਮਨੁੱਖ ਕਿਵੇਂ ਵੇਖ ਸਕਦਾ ਹੈ ?

**ਉੱਤਰ: ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ॥**
**ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ॥ (ਪੰਨਾ ੧੧੫)**

**ਭਾਵਾਰਥ :** ਇਹ ਮਨ ਇਕ ਸ਼ੀਸ਼ਾ ਹੈ ਜੋ ਇਸਦੇ ਉਪਰੋਂ ਹੰਗਤਾ ਮਮਤਾ ਰੂਪ ਪਾਣੀ ਨੂੰ ਲਾਹ ਦੇਂਦਾ ਹੈ, ਤਾਂ ਫਿਰ ਉਸਦੇ ਮਨ ਨੂੰ ਰਾਗ ਦ੍ਵੈਸ਼ ਰੂਪ ਜੰਗਾਲ ਨਹੀਂ ਲਗਦਾ। ਇਸ ਤਰ੍ਹਾਂ ਨਿਰਮਲ ਕੀਤੇ ਮਨ ਰੂਪ ਸ਼ੀਸ਼ੇ ਅੰਦਰ ਆਪਣੇ ਆਪ ਸਰੂਪ ਨੂੰ ਸਹਿਜੇ ਹੀ ਵੇਖ ਲਈਦਾ ਹੈ ਪਰ ਐਸਾ ਕੋਈ ਸੰਸਾਰ ਅੰਦਰ ਵਿਰਲਾ ਹੀ ਗੁਰਮੁਖ ਹੈ।

**ਪ੍ਰਸ਼ਨ ੨੦੩ ਖ਼ਾਲੀ :** ਅਨੇਕਾਂ ਸਾਧਨ ਕਰਨ ਵਾਲੇ ਸਾਧਕ ਗਿਆਨ ਤੋਂ ਖ਼ਾਲੀ ਕਿਉਂ ਰਹਿ ਜਾਂਦੇ ਹਨ ?

**ਉੱਤਰ: ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ॥**
**ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ॥**
**ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮਦਰਿ ਚੋਟਾ ਖਾਵਣਿਆ॥ (ਪੰਨਾ ੧੧੫)**

**ਭਾਵਾਰਥ :** ਇਸ ਲਈ ਕਿ ਉਹ ਮਾਇਆ ਦੇ ਮੋਹ ਵਿਚ ਅੰਧੇ ਹੋਏ ਮੂਰਖ ਗਵਾਰ ਗੁਰੂ ਦੀ ਸੇਵਾ ਨਹੀਂ ਕਰਦੇ, ਜਿਸ ਕਰਕੇ ਉਨ੍ਹਾਂ ਨੂੰ ਨਾਮ ਪ੍ਰਾਪਤ ਨਹੀਂ ਹੁੰਦਾ। ਬਿਨਾਂ ਨਾਮ ਤੋਂ ਗਿਆਨ ਨਹੀਂ ਪਾ ਸਕੀਦਾ। ਗਿਆਨ ਹੀਨ ਮਨੁੱਖ ਬਾਰ ਬਾਰ ਜੰਮਦਾ ਮਰਦਾ, ਜਮਾਂ ਦੀਆਂ ਚੋਟਾਂ ਹੀ ਖਾਂਦਾ ਰਹਿੰਦਾ ਹੈ।

**ਪ੍ਰਸ਼ਨ ੨੦੪ ਮਨ :** ਇਹ ਮਨ ਇਕ ਪ੍ਰਮੇਸ਼ਰ ਨੂੰ ਕਿਉਂ ਨਹੀਂ ਧਿਆਉਂਦਾ ?

**ਉੱਤਰ: ਇਹੁ ਮਨੁ ਮੈਲਾ ਇਕੁ ਨ ਧਿਆਏ॥**
**ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ॥ (ਪੰਨਾ ੧੧੬)**

**ਭਾਵਾਰਥ :** ਇਸ ਲਈ ਕਿ ਇਸ ਮਨੁੱਖ ਦੇ ਮਨ ਨੂੰ ਦ੍ਵੈਸ਼ ਭਾਵ ਦੀ ਬਹੁਤੀ ਮੈਲ ਲਗ ਰਹੀ ਹੈ, ਜਿਸ ਕਰਕੇ ਇਹ ਇਕ ਪ੍ਰਮੇਸ਼ਰ ਨੂੰ ਨਹੀਂ ਸਿਮਰ ਸਕਦਾ।

**ਪ੍ਰਸ਼ਨ ੨੦੫ ਮੈਲ :** ਕੀ ਉਹ ਦ੍ਵੈਸ਼ ਦੀ ਮੈਲ ਤੀਰਥ ਇਸ਼ਨਾਨ ਕਰਨ ਨਾਲ ਦੂਰ ਨਹੀਂ ਹੁੰਦੀ ?

**ਉੱਤਰ: ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ,**
**ਹੋਰੁ ਵਧੇਰੈ ਹਉਮੈ ਮਲੁ ਲਾਵਣਿਆ॥ (ਪੰਨਾ ੧੧੬)**

**ਭਾਵਾਰਥ :** ਜੇ ਕੋਈ ਮਨੁੱਖ ਹੰਕਾਰ ਸਹਿਤ ਤੀਰਥਾਂ ਦੇ ਕਿਨਾਰਿਆਂ ਅਤੇ ਦੇਸ ਦਸੰਤਰਾਂ ਵਿਚ ਭਟਕਦਾ ਫਿਰੇ ਕਿ ਮੈਂ ਪਵਿੱਤ੍ਰ ਹੋ ਜਾਵਾਂ, ਇਸ ਤਰ੍ਹਾਂ ਤਾਂ ਸਗੋਂ ਉਸਦੇ ਮਨ ਨੂੰ ਹਉਮੈ ਦੀ ਵਧੇਰੀ ਮੈਲ ਲਗਦੀ ਜਾਂਦੀ ਹੈ। ਸੋ ਉਹ ਹੰਗਤਾ ਦੀ ਮੈਲ ਤਾਂ ਗੁਰੂ ਦੀ ਸ਼ਰਨ ਆਉਣ ਨਾਲ ਹੀ ਦੂਰ ਹੁੰਦੀ ਹੈ।

**ਪ੍ਰਸ਼ਨ ੨੦੬ ਪਾਠ :** ਜੋ ਪੰਡਤ ਲੋਕ ਬੇਦ ਸ਼ਾਸਤ੍ਰਾਂ ਦਾ ਪਾਠ ਹੀ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਬ੍ਰਹਮ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ ?

**ਉੱਤਰ: ਪੰਡਿਤ ਪੜਹਿ ਸਾਦੁ ਨ ਪਾਵਹਿ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ॥**
**ਮਾਇਆ ਮੋਹਿ ਸਭ ਸੁਧਿ ਗਵਾਈ, ਕਰਿ ਅਵਗਣ ਪਛੋਤਾਵਣਿਆ॥ (ਪੰਨਾ ੧੧੬)**

**ਭਾਵਾਰਥ :** ਪੰਡਤ ਲੋਕ ਬੇਦ ਸ਼ਾਸਤ੍ਰ ਧਾਰਮਿਕ ਪੁਸਤਕਾਂ ਤਾਂ ਪੜ੍ਹਦੇ ਹਨ, ਪਰ ਉਹ ਆਤਮ ਅਨੰਦ ਨਹੀਂ ਮਾਣ ਸਕਦੇ ਕਿਉਂਕਿ ਉਨ੍ਹਾਂ ਦਾ ਮਨ ਮਾਇਆ ਦੇ ਮੋਹ ਵਿਚ ਫਸਿਆ ਮਾਇਆ ਵਲ ਹੀ ਹਮੇਸ਼ਾਂ ਦੌੜਦਾ ਰਹਿੰਦਾ ਹੈ, ਜਿਸ

ਮਾਇਆ ਦੇ ਮੋਹ ਨੇ ਉਨ੍ਹਾਂ ਦੀ ਸਾਰੀ ਸੁਧ ਹੀ ਭੁਲਾ ਦਿਤੀ ਹੈ।

ਉਹ ਹੁਣ ਤਾਂ ਭਾਵੇਂ ਮਾਇਆ ਖ਼ਾਤਰ ਅਨੇਕਾਂ ਅਉਗਣ ਕਰਦੇ ਹਨ, ਪਰ ਅੰਤ ਨੂੰ ਉਹ ਪਛੋਤਾਪ ਹੀ ਕਰਨਗੇ।

**ਪ੍ਰਸ਼ਨ ੨੦੭ ਜੰਗਲਾਂ :** ਕਈ ਲੋਕ ਘਰ ਬਾਰ ਛੱਡ ਕੇ ਨਾਮ ਦੀ ਪ੍ਰਾਪਤੀ ਲਈ ਬਾਹਰ ਜੰਗਲਾਂ ਵਿਚ ਚਲੇ ਜਾਂਦੇ ਹਨ, ਕੀ ਇਸ ਤਰ੍ਹਾਂ ਉਨ੍ਹਾਂ ਨੂੰ ਨਾਮ ਪ੍ਰਾਪਤ ਹੋ ਜਾਂਦਾ ਹੈ ?

**ਉੱਤਰ:** **ਅੰਤਰਿ ਵਸਤੁ ਮੂੜਾ ਬਾਹਰੁ ਭਾਲੇ॥ ਮਨਮੁਖ ਅੰਧੇ ਫਿਰਹਿ ਬੇਤਾਲੇ॥**
**ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ, ਮਨਮੁਖ ਭਰਮਿ ਭੁਲਾਵਣਿਆ॥ (ਪੰਨਾ ੧੧੭)**

**ਭਾਵਾਰਥ :** ਪ੍ਰਮੇਸ਼ਰ ਦਾ ਨਾਮ ਤਾਂ ਹਰ ਮਨੁੱਖ ਦੇ ਅੰਦਰ ਹੈ ਪਰ ਮੂਰਖ ਉਸ ਨਾਮ ਨੂੰ ਬਾਹਰ ਭਾਲਦਾ ਫਿਰਦਾ ਹੈ। ਜਿਸ ਗੁਰੂ ਪਾਸੋਂ ਇਸਨੂੰ ਨਾਮ ਦੀ ਪ੍ਰਾਪਤੀ ਹੋਣੀ ਹੈ, ਉਥੋਂ ਇਹ ਮਨਮੁਖ ਲੈਂਦਾ ਨਹੀਂ। ਪਦਾਰਥਾਂ ਦੇ ਮੋਹ ਵਿਚ ਅੰਧਾ ਹੋਇਆ ਭੂਤਨਿਆਂ ਦੀ ਤਰ੍ਹਾਂ ਬਾਹਰ ਜੰਗਲਾਂ ਵਿਚ ਭਟਕਦਾ ਫਿਰਦਾ ਹੈ।

**ਪ੍ਰਸ਼ਨ ੨੦੮ ਮੁਰੀਦ :** ਕੀ ਗੁਰੂ ਦੀ ਸਿਖਿਆ ਭੀ ਹੋਰਨਾਂ ਪੈਗੰਬਰਾਂ ਵਾਂਗ ਕੇਵਲ ਆਪਣੇ ਮੁਰੀਦਾਂ ਵਾਸਤੇ ਹੀ ਹੈ ?

**ਉੱਤਰ:** **ਸਤਿਗੁਰ ਸਾਚੀ ਸਿਖ ਸੁਣਾਈ॥**
**ਹਰਿ ਚੇਤਹੁ ਅੰਤਿ ਹੋਇ ਸਖਾਈ॥ (ਪੰਨਾ ੧੧੮)**

**ਭਾਵਾਰਥ :** ਸਤਿਗੁਰੂ ਜੀ ਨੇ ਇਹ ਗੁਰਬਾਣੀ ਰਾਹੀਂ ਸਾਰੇ ਸੰਸਾਰ ਨੂੰ ਸਾਂਝੀ ਸੱਚੀ ਸਿਖਿਆ ਦਿਤੀ ਹੈ ਕਿ ਹੇ ਦੁਨੀਆ ਦੇ ਲੋਕੋ ! ਕੇਵਲ ਹਰੀ ਦਾ ਸਿਮਰਨ ਕਰੋ, ਜੋ ਅੰਤ ਨੂੰ ਸਹਾਇਤਾ ਕਰਨ ਵਾਲਾ ਹੈ। ਹਰੀ ਤੋਂ ਬਿਨਾਂ ਮਨੁੱਖ ਦਾ ਕੋਈ ਭੀ ਸਹਾਇਕ ਨਹੀਂ।

ਜਦੋਂ ਮਨੁੱਖ ਦੇ ਹੋਰ ਸਾਰੇ ਹੀ ਸਾਥ ਮੁਕ ਜਾਂਦੇ ਹਨ ਤਾਂ ਅੰਤ ਸਮੇਂ ਪ੍ਰਮੇਸ਼ਰ ਦਾ ਨਾਮ ਹੀ ਸਹਾਇਕ ਬਣਦਾ ਹੈ।

**ਪ੍ਰਸ਼ਨ ੨੦੯ ਆਤਮਘਾਤੀ :** ਸੰਸਾਰ ਅੰਦਰ ਆਤਮਘਾਤੀ ਕੌਣ ਹੈ ?

**ਉੱਤਰ:** **ਮਨਮੁਖਿ ਅੰਧੇ ਸੁਧਿ ਨ ਕਾਈ॥**
**ਆਤਮਘਾਤੀ ਹੈ ਜਗਤ ਕਸਾਈ॥ (ਪੰਨਾ ੧੧੮)**

**ਭਾਵਾਰਥ :** ਜੋ ਮਨਮੁਖ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨ ਦੇ ਪਿਛੇ ਤੁਰਿਆ ਰਹਿੰਦਾ ਹੈ, ਉਸ ਨੂੰ ਭਲੇ ਤੇ ਬੁਰੇ ਦੀ ਕੋਈ ਪਛਾਣ ਨਹੀਂ। ਉਹ ਜਗਤ ਵਿਚ ਆਤਮਘਾਤੀ ਹੈ ਅਰਥਾਤ ਆਪਣੇ ਆਪ ਨੂੰ ਮਾਰਨ ਵਾਲਾ ਕਸਾਈ ਹੈ। ਹੋਰ ਕਸਾਈ ਤਾਂ ਬੱਕਰੇ ਦੇ ਗਲੇ 'ਤੇ ਛੁਰੀ ਵਗਾਂਦੇ ਹਨ, ਇਹ ਆਪਣੇ ਗਲੇ 'ਤੇ ਆਪਣੀ ਹੱਥੀਂ ਛੁਰੀ ਚਲਾਂਦਾ ਹੈ।

**ਪ੍ਰਸ਼ਨ ੨੧੦ ਅੰਧਾ :** ਮਨਮੁਖ ਨੂੰ ਅੰਧਾ ਕਿਉਂ ਕਿਹਾ ਜਾਂਦਾ ਹੈ ?

**ਉੱਤਰ:** **ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ,**
**ਬਿਨੁ ਮਜੂਰੀ ਭਾਰੁ ਪਹੁਚਾਵਣਿਆ॥ (ਪੰਨਾ ੧੧੮)**

**ਭਾਵਾਰਥ :** ਇਸ ਲਈ ਕਿ ਉਹ ਪਰਾਈ ਨਿੰਦਾ ਕਰਕੇ ਆਪਣੇ ਸਿਰ ਉਤੇ ਬਹੁਤਾ ਪਾਪਾਂ ਦਾ ਭਾਰ ਚੁੱਕੀ ਜਾਂਦਾ ਹੈ। ਉਸ ਨਿੰਦਕ ਨੂੰ ਉਸ ਮਜ਼ਦੂਰ ਵਾਂਗ ਸਮਝੋ ਜੋ ਮਜ਼ਦੂਰੀ ਲੈਣ ਤੋਂ ਬਿਨਾਂ ਹੀ ਕਿਸੇ ਦਾ ਭਾਰ ਚੁਕ ਚੁਕ ਕੇ ਢੋਈ ਜਾਂਦਾ ਹੈ ਅਰਥਾਤ ਨਿੰਦਕ ਪਾਪਾਂ ਦੇ ਭਾਰ ਚੁਕ ਚੁਕ ਕੇ ਢੋਈ ਜਾਂਦਾ ਹੈ ਅਰਥਾਤ ਨਿੰਦਕ ਪਾਪਾਂ ਦੇ ਭਾਰ ਚੁਕ ਕੇ ਨਰਕਾਂ ਨੂੰ ਜਾ ਰਿਹਾ ਹੈ।

***ਪ੍ਰਸ਼ਨ ੨੧੧ ਰੋਗੀ :*** ਮਨਮੁਖ ਸੰਸਾਰ ਵਿਚ ਸਦਾ ਹੀ ਰੋਗੀ ਕਿਉਂ ਰਹਿੰਦਾ ਹੈ ?

***ਉੱਤਰ :*** **ਮਨਮੁਖੁ ਰੋਗੀ ਹੈ ਸੰਸਾਰਾ ॥ ਸੁਖਦਾਤਾ ਵਿਸਰਿਆ ਅਗਮ ਅਪਾਰਾ ॥ (ਪੰਨਾ ੧੧੮)**

***ਭਾਵਾਰਥ :*** ਇਸ ਲਈ ਕਿ ਉਸ ਮਨਮੁਖ ਨੇ ਸੁਖਾਂ ਦੇ ਦਾਤੇ ਅਗਮ ਅਪਾਰ ਪ੍ਰਮੇਸ਼ਰ ਨੂੰ ਮਨੋਂ ਹੀ ਭੁਲਾ ਦਿਤਾ ਹੈ, ਜਿਸ ਕਰਕੇ ਮਨਮੁਖ ਮਨ ਕਰਕੇ ਸਦਾ ਹੀ ਰੋਗੀ ਰਹਿੰਦਾ ਹੈ।

ਸੋ ਮਨਮੁਖ ਦੇ ਮਾਨਸਕ ਰੋਗ ਨਾਮ ਰੂਪ ਦਵਾਈ ਤੋਂ ਬਿਨਾਂ ਨਵਿਰਤ ਨਹੀਂ ਹੁੰਦੇ, ਜਿਸ ਕਰਕੇ ਉਹ ਸਦਾ ਹੀ ਦੁਖੀ ਰਹਿੰਦਾ ਹੈ।

***ਪ੍ਰਸ਼ਨ ੨੧੨ ਸੂਝ :*** ਕੀ ਬਹੁਤਾ ਹਿਸਾਬ ਸਿਖਣ ਨਾਲ ਉਸ ਪ੍ਰਮੇਸ਼ਰ ਦੀ ਕੁਝ ਸੂਝ ਆ ਸਕਦੀ ਹੈ ?

***ਉੱਤਰ :*** **ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ ॥ ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ ॥**
**ਅਨਦਿਨੁ ਸਚ ਸਬਦਿ ਸਾਲਾਹੀ ਹੋਰੁ ਕੋਇ ਨ ਕੀਮਤਿ ਪਾਵਣਿਆ ॥ (ਪੰਨਾ ੧੨੦)**

***ਭਾਵਾਰਥ :*** ਉਸ ਪ੍ਰਮਾਤਮਾ ਦੀ ਕੁਦਰਤ ਦਾ, ਉਸਦੀ ਹਸਤੀ ਦਾ, ਉਸ ਦੇ ਗੁਣਾਂ ਦਾ ਹਿਸਾਬ ਤਾਂ ਕਰੀਏ ਜੇ ਉਹ ਹਿਸਾਬ ਵਿਚ ਆ ਸਕਦਾ ਹੋਵੇ, ਕਿਉਂਕਿ ਉਸਦਾ ਸਰੂਪ ਲੇਖੇ ਤੋਂ ਬਾਹਰ ਹੈ, ਜੋ ਮਨ ਕਰਕੇ ਅਗਮ ਤੇ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ, ਸੋ ਉਸਦੀ ਸੁਧ ਕੇਵਲ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਹੀ ਹੋ ਸਕਦੀ ਹੈ।

***ਪ੍ਰਸ਼ਨ ੨੧੩ ਬੇਇਜ਼ਤ :*** ਰੱਬ ਦੀ ਦਰਗਾਹ ਵਿਚ ਕੌਣ ਬੇਇਜ਼ਤ ਹੋਵੇਗਾ ?

***ਉੱਤਰ :*** **ਤਿਸਨਾ ਅਗਨਿ ਜਲੈ ਸੰਸਾਰਾ ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥**
**ਮਰਿ ਮਰਿ ਜਨਮੈ ਪਤਿ ਗਵਾਏ ਅਪਣੀ ਬਿਰਥਾ ਜਨਮੁ ਗਵਾਵਣਿਆ ॥ (ਪੰਨਾ ੧੨੦)**

***ਭਾਵਾਰਥ :*** ਜੋ ਮਨੁੱਖ ਇਸ ਸੰਸਾਰ ਅੰਦਰ ਤ੍ਰਿਸ਼ਨਾ ਦੀ ਅੱਗ ਨਾਲ ਸੜ ਰਿਹਾ ਹੈ ਤੇ ਜਿਸਦੇ ਅੰਦਰ ਲੋਭ, ਅਭਿਮਾਨ ਤੇ ਹੰਕਾਰ ਵਧ ਰਹੇ ਹਨ, ਉਹ ਮੁੜ ਮੁੜ ਕੇ ਜੰਮਦਾ ਰਹੇਗਾ, ਉਹ ਜਦੋਂ ਇਸ ਸੰਸਾਰ ਅੰਦਰ ਬੇਅਰਥ ਜਨਮ ਗਵਾ ਕੇ ਪ੍ਰਲੋਕ ਵਿਚ ਜਾਏਗਾ ਤਾਂ ਉਥੇ ਵੀ ਇਹ ਬੇਇਜ਼ਤ ਹੋਵੇਗਾ।

***ਪ੍ਰਸ਼ਨ ੨੧੪ ਰਾਸਧਾਰੀ :*** ਕੀ ਰਾਸਧਾਰੀ ਜਨਮ ਮਰਨ ਦੇ ਦੁਖ ਤੋਂ ਛੁਟ ਜਾਂਦੇ ਹਨ ?

***ਉੱਤਰ :*** **ਬਹੁ ਤਾਲ ਪੂਰੇ ਵਾਜੇ ਵਜਾਏ ॥ ਨਾ ਕੋ ਸੁਣੇ ਨ ਮਨਿ ਵਸਾਏ ॥**
**ਮਾਇਆ ਕਾਰਣਿ ਪਿੜ ਬੰਧਿ ਨਾਚੈ ਦੂਜੈ ਭਾਇ ਦੁਖੁ ਪਾਵਣਿਆ ॥ (ਪੰਨਾ ੧੨੨)**

***ਭਾਵਾਰਥ :*** ਨਹੀਂ, ਪ੍ਰਭੂ ਭਗਤੀ ਤੋਂ ਬਿਨਾਂ ਭਾਵੇਂ ਕੋਈ ਕਿਤਨੇ ਵੀ ਵਾਜੇ ਵਜਾਵੇ, ਕਿਤਨੇ ਵੀ ਤਾਲ ਪੂਰੇ, ਉਨ੍ਹਾਂ ਨੂੰ ਕੋਈ ਸੁਣਨਾ ਨਹੀਂ ਚਾਹੁੰਦਾ। ਜੇ ਕੋਈ ਸੁਣਦਾ ਭੀ ਹੈ ਤਾਂ ਉਹ ਮਨ ਅੰਦਰ ਨਹੀਂ ਵਸਾਉਂਦਾ।

ਕਿਉਂਕਿ ਉਹ ਮਾਇਆ ਦੇ ਵਾਸਤੇ ਅਖਾੜੇ ਬੰਨ੍ਹ ਕੇ ਨਾਚ ਕਰਦੇ ਹਨ, ਦ੍ਵੈਤ ਭਾਵਨਾ ਵਿਚ ਲਗੇ ਹੋਣ ਕਰਕੇ ਉਹ ਜਨਮ ਮਰਨ ਦੇ ਦੁਖ ਤੋਂ ਛੁਟ ਨਹੀਂ ਸਕਦੇ।

***ਪ੍ਰਸ਼ਨ ੨੧੫ ਭਗਤੀ :*** ਤਾਂ ਫਿਰ ਉਹ ਕਿਹੜੀ ਭਗਤੀ ਹੈ, ਜਿਸਦਾ ਸਦਕਾ ਜਨਮ ਮਰਨ ਦੇ ਦੁਖ ਤੋਂ ਛੁਟ ਸਕੀਏ ?

***ਉੱਤਰ :*** **ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥**
**ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ ॥ (ਪੰਨਾ ੧੨੨)**

***ਭਾਵਾਰਥ :*** ਵਿਕਾਰਾਂ ਵੱਲ ਭੱਜ ਰਹੀਆਂ ਇੰਦ੍ਰੀਆਂ ਨੂੰ ਜੋ ਗੁਰੂ ਦੇ ਸ਼ਬਦ ਰਾਹੀਂ ਕਾਬੂ ਕਰਦਾ ਹੈ ਅਤੇ ਹਮੇਸ਼ਾਂ

ਸੱਚ ਬੋਲਣ ਦਾ ਧਾਰਨੀ ਤੇ ਅੰਤਰ ਆਤਮੇ ਜੋ ਹਰੀ ਨੂੰ ਪਿਆਰ ਸਹਿਤ ਧਿਆਉਂਦਾ ਹੈ, ਇਸ ਤਰ੍ਹਾਂ ਦੀ ਭਗਤੀ ਕੀਤੀ ਹੀ ਪ੍ਰਭੂ ਨੂੰ ਭਾਉਂਦੀ ਹੈ। ਇਸ ਤਰ੍ਹਾਂ ਦਾ ਭਗਤ ਹੀ ਜਨਮ ਮਰਨ ਤੋਂ ਛੁਟ ਸਕਦਾ ਹੈ।

***ਪ੍ਰਸ਼ਨ ੨੧੬ ਲਿਬਾਸ :*** ਸਰੀਰ ਉਤੇ ਭਗਤਾਂ ਦਾ ਲਿਬਾਸ ਧਾਰਨ ਵਾਲੇ, ਕੀ ਉਹ ਸਾਰੇ ਹੀ ਭਗਤਾਂ ਦੀ ਗਿਣਤੀ ਵਿਚ ਹਨ ?

***ਉੱਤਰ :*** **ਸਭੁ ਕੋ ਤੇਰਾ ਭਗਤੁ ਕਹਾਏ ॥**
**ਸੇਈ ਭਗਤ ਤੇਰੈ ਮਨਿ ਭਾਏ ॥**
**ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ ॥ (ਪੰਨਾ ੧੨੨)**

***ਭਾਵਾਰਥ :*** ਸਰੀਰ ਉਤੇ ਭਗਤਾਂ ਦਾ ਲਿਬਾਸ ਪਹਿਨ ਕੇ ਹਰੇਕ ਹੀ ਆਪਣੇ ਆਪ ਨੂੰ ਭਗਤ ਅਖਵਾਂਦਾ ਹੈ, ਪਰ ਅਸਲ ਵਿਚ ਪ੍ਰਭੂ ਦਾ ਸੱਚਾ ਭਗਤ ਓਹੀ ਹੈ ਜੋ ਉਸ ਪ੍ਰਭੂ ਨੂੰ ਭਾ ਜਾਵੇ ਅਤੇ ਉਸ ਪ੍ਰਭੂ ਨੂੰ ਭਾਉਂਦਾ ਵੀ ਓਹੀ ਹੈ ਜੋ ਸਤਿਗੁਰੂ ਦੀ ਸੱਚੀ ਬਾਣੀ ਰਾਹੀਂ ਪ੍ਰੇਮ ਰੰਗ ਵਿਚ ਰਤਾ ਹੋਇਆ ਉਸ ਪ੍ਰਭੂ ਦਾ ਸਿਮਰਨ ਸਦਾ ਕਰਦਾ ਹੈ।

***ਪ੍ਰਸ਼ਨ ੨੧੭ ਲਿਖਾਰੀ :*** ਦੁਨੀਆਂ ਅੰਦਰ ਵੱਡੇ ਵੱਡੇ ਲਿਖਾਰੀ ਪ੍ਰਮੇਸ਼ਰ ਦਾ ਲੇਖਾ ਲਿਖਣ ਵਾਲੇ ਤਾਂ ਮਨ ਕਰਕੇ ਸੁਖੀ ਹੋਣਗੇ ?

***ਉੱਤਰ :*** **ਲਿਖਦਿਆ ਲਿਖਦਿਆ ਕਾਗਦ ਮਸੁ ਖੋਈ ॥**
**ਦੂਜੈ ਭਾਇ ਸੁਖੁ ਪਾਏ ਨ ਕੋਈ ॥**
**ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲ ਜਾਵਹਿ ਕੂੜਿ ਚਿਤੁ ਲਾਵਣਿਆ ॥**
**(ਪੰਨਾ ੧੨੩)**

***ਭਾਵਾਰਥ :*** ਅਨੇਕਾਂ ਲਿਖਾਰੀਆਂ ਨੇ ਉਸ ਪ੍ਰਮੇਸ਼ਰ ਦਾ ਲੇਖਾ ਲਿਖਦਿਆਂ ਲਿਖਦਿਆਂ ਕਾਗ਼ਜ਼ ਤੇ ਸਿਆਹੀ ਨੂੰ ਮੁਕਾ ਲਿਆ, ਪਰ ਮਾਇਆ ਦੇ ਮੋਹ ਵਿਚ ਫਸੇ ਹੋਣ ਕਰਕੇ ਕਿਸੇ ਨੇ ਵੀ ਆਤਮਕ ਸੁਖ ਨਹੀਂ ਪਾਇਆ।

ਜੋ ਲੋਕ ਝੂਠੇ ਲੇਖੇ ਲਿਖਦੇ ਹਨ, ਉਹ ਝੂਠਾ ਹੀ ਧਨ ਕਮਾਉਂਦੇ ਹਨ। ਸੋ ਝੂਠੇ ਜਗਤ ਵਿਚ ਚਿੱਤ ਲਾਉਣ ਕਰਕੇ ਉਹ ਸਦਾ ਹੀ ਨਰਕ ਦੀ ਅੱਗ ਵਿਚ ਸਾੜੇ ਜਾਣਗੇ।

***ਪ੍ਰਸ਼ਨ ੨੧੮ ਸਿਧ :*** ਕੀ ਸਿਧ ਲੋਕ ਸਮਾਧੀਆਂ ਲਾ ਕੇ ਆਪਣੇ ਮਨ ਨੂੰ ਇਕਾਗਰ ਕਰ ਲੈਂਦੇ ਹਨ ?

***ਉੱਤਰ :*** **ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥**
**ਭਾਇ ਭਗਤਿ ਜਾ ਹਉਮੈ ਸੋਖੈ ॥**
**ਸਿਧ ਸਾਧਿਕ ਮੋਨਿ ਧਾਰੀ ਰਹੇ ਲਿਵਲਾਇ,**
**ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥ (ਪੰਨਾ ੧੨੪)**

***ਭਾਵਾਰਥ :*** ਹਰ ਮਨੁੱਖ ਦਾ ਮਨ ਮਾਇਕੀ ਪਦਾਰਥਾਂ ਦੇ ਪਿਛੇ ਭਟਕਦਾ ਹੈ। ਸਿਧ ਸਾਧਕ, ਮੋਨਧਾਰੀ ਅਨੇਕਾਂ ਹੀ ਸਮਾਧੀਆਂ ਲਾ ਲਾ ਥੱਕ ਗਏ ਹਨ, ਉਨ੍ਹਾਂ ਨੇਂ ਭੀ ਆਪਣੇ ਸਰੀਰ ਅੰਦਰ ਇਸ ਚੰਚਲ ਮਨ ਨੂੰ ਇਕਾਗਰ ਨਹੀਂ ਵੇਖਿਆ।

ਪਰ ਕੋਈ ਗੁਰਮੁਖ ਹੈ, ਜੋ ਪ੍ਰਭੂ ਦੀ ਭਗਤੀ ਕਰਦਾ ਹੋਇਆ ਅੰਦਰੋਂ ਹਉਮੈ ਦਾ ਨਾਸ ਕਰਕੇ ਇਸ ਸਰੀਰ ਅੰਦਰ ਹੀ ਮਨ ਨੂੰ ਇਕਾਗਰ ਹੋਇਆ ਦੇਖਦਾ ਹੈ।

**ਪ੍ਰਸ਼ਨ ੨੧੯ ਨਾਮ :** ਜੋ ਲੋਕ ਪ੍ਰਮੇਸ਼ਰ ਨੂੰ ਇਸ ਸਰੀਰ ਤੋਂ ਬਾਹਰ ਲਭਦੇ ਫਿਰਦੇ ਹਨ, ਕੀ ਉਨ੍ਹਾਂ ਨੂੰ ਉਥੋਂ ਨਾਮ ਪ੍ਰਾਪਤ ਹੋ ਜਾਂਦਾ ਹੈ ?

**ਉੱਤਰ :** ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥
ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥
ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥
(ਪੰਨਾ ੧੨੪)

**ਭਾਵਾਰਥ :** ਉਸ ਸਰਬ ਵਿਆਪੀ ਪ੍ਰਮੇਸ਼ਰ ਨੂੰ ਜੋ ਇਸ ਸਰੀਰ ਤੋਂ ਬਾਹਰ ਕਿਸੇ ਹੋਰ ਥਾਂ ਲੱਭਣ ਜਾਂਦਾ ਹੈ, ਉਸ ਨੂੰ ਨਾਮ ਤਾਂ ਪ੍ਰਾਪਤ ਨਹੀਂ ਹੁੰਦਾ, ਉਹ ਤਾਂ ਸਗੋਂ ਕਿਸੇ ਵਗਾਰ ਵਿਚ ਫਸੇ ਵਗਾਰੀ ਵਾਂਗ ਦੁਖ ਹੀ ਪਾਉਂਦਾ ਹੈ, ਮਾਇਆ ਦੇ ਮੋਹ ਵਿਚ ਅੰਧੇ ਹੋਏ ਨੂੰ ਇਹ ਸੂਝ ਨਹੀਂ ਪੈਂਦੀ ਕਿ ਜਿਨ੍ਹਾਂ ਨੇ ਭੀ ਪ੍ਰਭੂ ਨੂੰ ਪਾਇਆ ਹੈ ਉਨ੍ਹਾਂ ਗੁਰੂ ਦੀ ਸ਼ਰਨ ਵਿਚ ਆ ਕੇ ਇਸ ਸਰੀਰ ਵਿਚੋਂ ਹੀ ਪ੍ਰਾਪਤ ਕੀਤਾ ਹੈ।

**ਪ੍ਰਸ਼ਨ ੨੨੦ ਜੂਨ :** ਇਸ ਮਨੁੱਖ ਦਾ ਚਉਰਾਸੀ ਲੱਖ[1] ਜੂਨ ਦਾ ਚੱਕਰ ਕਿਉਂ ਨਹੀਂ ਮੁਕਦਾ ?

**ਉੱਤਰ :** ਬਿਨੁ ਸਬਦੈ ਅੰਤਰਿ ਆਨੇਰਾ ॥
ਨ ਵਸਤੁ ਲਹੈ ਨ ਚੂਕੈ ਫੇਰਾ ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ
ਗੁਰੁ ਪੂਰੈ ਭਾਗਿ ਮਿਲਾਵਣਿਆ ॥ (ਪੰਨਾ ੧੨੪)

**ਭਾਵਾਰਥ :** ਗੁਰੂ ਦੇ ਉਪਦੇਸ਼ ਨੂੰ ਕਮਾਏ ਤੋਂ ਬਿਨਾਂ ਇਸ ਮਨੁੱਖ ਦੇ ਰਿਦੇ ਅੰਦਰ ਅਗਿਆਨ ਦਾ ਅੰਧੇਰਾ ਬਣਿਆ ਹੀ ਰਹਿੰਦਾ ਹੈ ਜਿਸ ਕਰਕੇ ਇਸਨੂੰ ਅੰਦਰੋਂ ਨਾਮ ਵਸਤੂ ਨਹੀਂ ਲਭਦੀ, ਬਿਨਾਂ ਨਾਮ ਲੱਭਣ ਤੋਂ ਇਸ ਜੀਵ ਦਾ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ।

ਕੇਵਲ ਗੁਰੂ ਪਾਸ ਹੀ ਬ੍ਰਹਮ ਵਿੱਦਿਆ ਰੂਪ ਕੁੰਜੀ ਹੈ, ਜਿਸ ਰਾਹੀਂ ਗਿਆਨ ਦਾ ਦਰਵਾਜ਼ਾ ਖੁਲ੍ਹ ਸਕਦਾ ਹੈ ਪਰ ਉਸ ਗੁਰੂ ਦਾ ਮਿਲਾਪ ਪੂਰਨ ਭਾਗਾਂ ਨਾਲ ਹੀ ਹੁੰਦਾ ਹੈ।

**ਪ੍ਰਸ਼ਨ ੨੨੧ ਮਨ :** ਇਹ ਚੰਚਲ ਮਨ ਵਸ ਵਿਚ ਕਿਉਂ ਨਹੀਂ ਆਉਂਦਾ ?

**ਉੱਤਰ :** ਇਹੁ ਮਨੁ ਚੰਚਲੁ ਵਸਿ ਨ ਆਵੈ ॥
ਦੁਬਿਧਾ ਲਾਗੈ ਦਹ ਦਿਸਿ ਧਾਵੈ ॥ (ਪੰਨਾ ੧੨੭)

**ਭਾਵਾਰਥ :** ਇਸ ਲਈ ਕਿ ਚੰਚਲ ਮਨ ਦੁਬਿਧਾ ਵਿਚ ਲਗਾ ਹੋਇਆ ਦਸੋਂ ਦਿਸ਼ਾ ਵਿਚ ਦੌੜ ਰਿਹਾ ਹੈ, ਇਸਨੂੰ ਵਸ ਕਰਨ ਲਈ ਕੇਵਲ ਗੁਰੂ ਦੇ ਸ਼ਬਦ ਦਾ ਵਾਰ ਵਾਰ ਅਭਿਆਸ ਕਰਨਾ ਹੀ ਵੱਡਾ ਸਾਧਨ ਹੈ।

ਹੋਰ ਧੂਣੀਆਂ ਤਾਪਨ ਆਦਿਕ, ਅਨੇਕਾਂ ਪੁਰਾਤਨ ਸਾਧਨ ਕਰਨੇ, ਚੰਚਲ ਮਨ ਨੂੰ ਵਸ ਕਰਨ ਲਈ ਭੀ ਇਸੀ ਤਰ੍ਹਾਂ ਹਨ, ਜਿਵੇਂ ਖੁੱਡ ਵਿਚ ਬੈਠੇ ਸੱਪ ਨੂੰ ਬਾਹਰੋਂ ਖੁੱਡ ਕੁੱਟਣ ਨਾਲ ਨਹੀਂ ਮਾਰਿਆ ਜਾ ਸਕਦਾ।

---

੧. ਬੀਸ ਲਾਖ ਸੁ ਸਥਾਵਰ ਜਾਨੋ। ਨੌ ਲਾਖ ਸਭ ਜਲ ਚਰ ਮਾਨੋ। ਗਿਆਰਾਂ ਲਾਖ ਕਿਰਮ ਕਵੀ ਗਾਏ। ਪੰਖੀ ਗਣ ਦਸ ਲਾਖ ਬਤਾਏ। ਤੀਸ ਲਾਖ ਪਸ਼ੂ ਜਾਨੋ ਭਾਈ। ਚਾਰ ਲਾਖ ਬਾਂਨਰ ਦੁਖਦਾਈ। ਜਬ ਇਹ ਚਵਰਾਸੀ ਮਿਟ ਜਾਵੈ। ਤਬ ਮਨੁੱਖ ਕੇ ਤਨ ਕੋ ਪਾਵੈ। ਚਵਰਾਸੀ ਲਖ ਜੂਨ ਬਾਰੇ ਕਿਸੇ ਸਿਆਣੇ ਦਾ ਉਪ੍ਰੋਕਤ ਕਿਆਸ ਹੈ।

***ਪ੍ਰਸ਼ਨ ੨੨੨ ਫਲ :*** ਜੋ ਮਨਮੁਖ ਹੰਕਾਰ ਸਹਿਤ ਕਰਮ ਕਰਦੇ ਹਨ, ਕੀ ਉਨ੍ਹਾਂ ਕਰਮਾਂ ਦਾ ਫਲ ਸੁਖ ਨਾ ਹੋਵੇਗਾ ?

*ਉੱਤਰ:* **ਪਿਰੁ ਪਰਦੇਸਿ ਸਿਗਾਰੁ ਬਣਾਏ॥ ਮਨਮੁਖ ਅੰਧੁ ਐਸੇ ਕਰਮ ਕਮਾਏ॥**
**ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ॥ (ਪੰਨਾ ੧੨੭)**

*ਭਾਵਾਰਥ :* ਜਿਵੇਂ ਕਿਸੇ ਇਸਤ੍ਰੀ ਦਾ ਪਤੀ ਪ੍ਰਦੇਸ ਗਿਆ ਹੋਵੇ, ਉਹ ਆਪਣੇ ਸਰੀਰ ਉਤੇ ਤਰ੍ਹਾਂ ਤਰ੍ਹਾਂ ਦੇ ਸ਼ਿੰਗਾਰ ਕਰੇ, ਉਸਦੇ ਉਹ ਸਾਰੇ ਹੀ ਸ਼ਿੰਗਾਰ ਬੇਅਰਥ ਹਨ, ਉਸਨੂੰ ਉਹ ਸੁਖ ਨਹੀਂ ਦੇਂਦੇ ਸਗੋਂ ਦੁਖ ਦਾ ਕਾਰਨ ਬਣਦੇ ਹਨ।

ਤਿਵੇਂ ਮਨਮੁਖ ਦੇ ਹੰਕਾਰ ਸਹਿਤ ਕੀਤੇ ਕਰਮ ਭੀ ਬੇਅਰਥ ਹਨ ਉਸ ਲਈ ਬਜਾਇ ਸੁਖ ਦੇ ਦੁਖ ਦੇ ਕਾਰਨ ਹਨ, ਉਸਦੀ ਨਾ ਇਸ ਲੋਕ ਵਿਚ ਹੀ ਸੋਭਾ ਹੈ ਨਾ ਹੀ ਉਸਨੂੰ ਪ੍ਰਲੋਕ ਵਿਚ ਢੋਈ, ਇਸ ਲਈ ਕਿ ਉਸ ਨੇ ਹੰਕਾਰ ਸਹਿਤ ਕਰਮ ਕਰਕੇ ਸਾਰਾ ਜਨਮ ਬੇਅਰਥ ਹੀ ਗਵਾ ਲਿਆ ਹੈ।

***ਪ੍ਰਸ਼ਨ ੨੨੩ ਪੰਡਤ :*** ਚਾਰਾਂ[੧] ਬੇਦਾਂ ਦਾ ਪਾਠ ਕਰਨ ਵਾਲੇ ਪੰਡਤ ਲੋਕ ਭੀ ਕਿਉਂ ਦੁਖੀ ਵੇਖੇ ਜਾਂਦੇ ਹਨ ?

*ਉੱਤਰ:* **ਵੇਦੁ ਪੁਕਾਰੈ ਤ੍ਰਿਬਿਧਿ ਮਾਇਆ॥ ਮਨਮੁਖ ਨ ਬੂਝਹਿ ਦੂਜੈ ਭਾਇਆ॥**
**ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ॥ (ਪੰਨਾ ੧੨੮)**

*ਭਾਵਾਰਥ :* ਬੇਦ ਜੋ ਤਿੰਨ ਤਰ੍ਹਾਂ ਦੀ ਮਾਇਆ ਦਾ ਹੀ ਕਥਨ ਕਰਦੇ ਹਨ, ਦ੍ਵੈਤ ਭਾਵਨਾ ਵਿਚ ਲੱਗਾ ਹੋਇਆ ਮਨਮੁਖ ਬਿਨਾਂ ਸਮਝੇ ਤੋਂ ਤ੍ਰੈ ਗੁਣਾਂ ਦੀ ਪੜ੍ਹਾਈ ਪੜ੍ਹ ਕੇ ਕਰਮ ਕਾਂਡ ਕਰਨ ਵਿਚ ਹੀ ਲੱਗਾ ਰਹਿੰਦਾ ਹੈ, ਜੋ ਬੇਦ ਵਿਚ ਇਕ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਸਾਰ ਅੰਸ਼ ਹੈ, ਉਸਨੂੰ ਨਹੀਂ ਜਾਣਦਾ, ਜਿਸਨੂੰ ਜਾਣੇ ਤੋਂ ਬਿਨਾਂ ਬੇਦ ਪਾਠੀ ਪੰਡਤ ਲੋਕ ਭੀ ਹਮੇਸ਼ਾਂ ਦੁਖੀ ਹੀ ਵੇਖੇ ਜਾਂਦੇ ਹਨ।

***ਪ੍ਰਸ਼ਨ ੨੨੪ ਮੈਲ :*** ਜੋ ਮਨਮੁਖ ਤੀਰਥਾਂ 'ਤੇ ਇਸ਼ਨਾਨ ਕਰਦੇ ਹਨ, ਕੀ ਉਨ੍ਹਾਂ ਦੇ ਅੰਦਰੋਂ ਹਉਮੈ ਦੀ ਮੈਲ ਦੂਰ ਨਹੀਂ ਹੁੰਦੀ ?

*ਉੱਤਰ:* **ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ॥**
**ਇਸਨਾਨੁ ਕਰੈ ਪਰੁ ਮੈਲੁ ਨ ਜਾਈ॥**
**ਜੀਵਤੁ ਮਰੈ ਗੁਰ ਸਬਦੁ ਬੀਚਾਰੈ, ਹਉਮੈ ਮੈਲੁ ਚੁਕਾਵਣਿਆ॥ (ਪੰਨਾ ੧੨੯)**

*ਭਾਵਾਰਥ :* ਜੋ ਮਨੁੱਖ ਆਪਣੇ ਮਨ ਦੇ ਪਿਛੇ ਟੁਰਨ ਵਾਲਾ ਹੈ, ਉਹ ਸਮਝੋ ਇਕ ਤਰ੍ਹਾਂ ਦਾ ਬਗਲਾ ਹੈ। ਉਸ ਦੇ ਅੰਦਰ ਹਉਮੈ ਦੀ ਮੈਲ ਲੱਗੀ ਰਹਿੰਦੀ ਹੈ, ਇਸ ਲਈ ਉਹ ਸਦਾ ਹੀ ਮੈਲਾ ਹੈ। ਉਹ ਲੋਕ ਦਿਖਲਾਵੇ ਲਈ ਭਾਵੇਂ ਤੀਰਥ ਇਸ਼ਨਾਨ ਭੀ ਕਰਦਾ ਹੈ ਪਰ ਇਸ ਤਰ੍ਹਾਂ ਉਸਦੀ ਅੰਦਰਲੀ ਹਉਮੈ ਦੀ ਮੈਲ ਦੂਰ ਨਹੀਂ ਹੁੰਦੀ। ਸੋ ਇਹ ਹਉਮੈ ਦੀ ਮੈਲ ਤਾਂ ਜੋ ਗੁਰੂ ਦੇ ਸ਼ਬਦ ਦੀ ਵੀਚਾਰ ਕਰਕੇ ਜੀਵਤ ਭਾਵ ਤੋਂ ਮਰਦਾ ਹੈ ਉਸਦੇ ਹਿਰਦੇ ਵਿਚੋਂ ਹੀ ਦੂਰ ਹੁੰਦੀ ਹੈ।

***ਪ੍ਰਸ਼ਨ ੨੨੫ ਚਿੰਤਾ :*** ਜਦ ਮਨੁੱਖ ਨੂੰ ਹਰ ਸਮੇਂ ਰੋਜ਼ੀ ਦੀ ਚਿੰਤਾ ਹੀ ਬਣੀ ਰਹਿੰਦੀ ਹੈ ਤਾਂ ਇਹ ਵਾਹਿਗੁਰੂ ਦਾ ਚਿੰਤਨ ਕਿਵੇਂ ਕਰ ਸਕਦਾ ਹੈ ?

*ਉੱਤਰ:* **ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥**
**ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ॥ (ਪੰਨਾ ੧੩੦)**

*ਭਾਵਾਰਥ :* ਉਸ ਪ੍ਰਭੂ ਨੇ ਇਸ ਮਨੁੱਖ ਦੀ ਰੋਜ਼ੀ ਪਹਿਲੋਂ ਹੀ ਭੇਜ ਦਿਤੀ ਹੈ, ਇਸ ਨੂੰ ਪੈਦਾ ਪਿਛੋਂ ਕੀਤਾ ਗਿਆ

---
੧. ਚਾਰ ਵੇਦ : ਰਿਗ ੧, ਯੁਜਰ ੨, ਸ਼ਾਮ ੩, ਅਥਰਵ ੪।

ਹੈ। ਇਸ ਲਈ ਹੇ ਬੰਦੇ! ਤੂੰ ਅਚਿੰਤ ਹੋ ਕੇ ਉਸ ਪ੍ਰਮੇਸ਼ਰ ਦਾ ਚਿੰਤਨ ਕਰਦਾ ਰਹੁ। ਉਸ ਦਾਤੇ ਜਿੱਡਾ ਵੱਡਾ ਹੋਰ ਕੋਈ ਵੀ ਦਾਤਾ ਨਹੀਂ, ਜੋ ਹਰ ਸਮੇਂ ਹਰੇਕ ਦੇ ਦੋਸ਼ਾਂ ਨੂੰ ਦੇਖਦਾ ਹੋਇਆ ਵੀ ਸਮੇਂ ਸਮੇਂ ਸਿਰ ਰਿਜ਼ਕ ਪਹੁੰਚਾਂਦਾ ਹੈ।

***ਪ੍ਰਸ਼ਨ ੨੨੬ ਯਤਨ :*** ਜਿਸ ਪ੍ਰਭੂ ਤੋਂ ਵਿਛੜੇ ਹਾਂ, ਉਸ ਨਾਲ ਮੁੜ ਮਿਲਣ ਲਈ ਕੀ ਯਤਨ ਕੀਤਾ ਜਾਏ ?

***ਉੱਤਰ:*** **ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥**
**[1]ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥ (ਪੰਨਾ ੧੩੩)**

***ਭਾਵਾਰਥ :*** ਜਿਸ ਪ੍ਰਭੂ ਨਾਲੋਂ ਅਸੀਂ ਵਿਛੜੇ ਹੋਏ ਹਾਂ, ਉਸ ਨਾਲ ਮੁੜ ਮਿਲਣ ਲਈ ਇਉਂ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ: "ਹੇ ਰਾਮ! ਅਸੀਂ ਆਪਣੇ ਹੀ ਕੀਤੇ ਮੰਦ ਕਰਮਾਂ ਕਰਕੇ ਆਪ ਤੋਂ ਵਿਛੜ ਗਏ ਹਾਂ। ਆਪ ਸਾਨੂੰ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣੇ ਨਾਲ ਮੁੜ ਮੇਲ ਲਵੋ। ਅਸੀਂ ਸੰਸਾਰ ਅੰਦਰ ਚਾਰੇ ਕੂੰਟਾਂ ਤੇ ਦਸੋਂ ਦਿਸ਼ਾਂ ਵਿਚ ਭਰਮਦੇ ਭਟਕਦੇ ਥੱਕ ਗਏ ਹਾਂ। ਜਦੋਂ ਇਹ ਨਿਸਚਾ ਹੋ ਗਿਆ ਤਾਂ ਆਪਦੀ ਬਖ਼ਸ਼ਸ਼ ਤੋਂ ਬਿਨਾਂ ਹੋਰ ਕੋਈ ਮਿਲਾਪ ਕਰਵਾਣ ਵਾਲਾ ਨਹੀਂ ਤਾਂ ਆਖ਼ਰ ਆਪ ਦੀ ਸ਼ਰਣ ਪ੍ਰਾਪਤ ਕੀਤੀ ਹੈ।"

***ਪ੍ਰਸ਼ਨ ੨੨੭ ਦੇਹੀ :*** ਇਸ ਮਨੁੱਖ ਦੇਹ ਦਾ ਅਸਲ ਭਾਵ ਕੀ ਹੈ ?

***ਉੱਤਰ:*** **ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥**
**ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥ (ਪੰਨਾ ੧੩੩)**

***ਭਾਵਾਰਥ :*** ਸੰਸਾਰ ਤੋਂ ਮੁਕਤ ਹੋਣਾ, ਪਰ ਪ੍ਰਮੇਸ਼ਰ ਪਤੀ ਦੇ ਮਿਲਾਪ ਤੋਂ ਬਿਨਾਂ ਇਹ ਮਨੁੱਖ ਮੁਕਤ ਨਹੀਂ ਹੁੰਦਾ ਅਤੇ ਮੁਕਤੀ ਤੋਂ ਬਿਨਾਂ ਇਹ ਦੇਹ ਇਸ ਪ੍ਰਕਾਰ ਨਿਸਫਲ ਹੈ ਜਿਵੇਂ ਲਵੇਰੀ ਗਊ ਦੁਧ ਤੋਂ ਬਿਨਾਂ ਕਿਸੇ ਭੀ ਕੰਮ ਨਹੀਂ ਅਤੇ ਪਾਣੀ ਤੋਂ ਬਿਨਾਂ ਖੇਤੀ ਭੀ ਕੁਮਲਾ ਜਾਂਦੀ ਹੈ। ਜਿਸ ਖੇਤੀ ਤੋਂ ਕੋਈ ਧਨ ਆਦਿ ਪੈਦਾ ਨਹੀਂ ਹੁੰਦਾ, ਉਸ ਖੇਤੀ ਦਾ ਹੋਣਾ ਭੀ ਨਿਸਫਲ ਹੈ। ਨਾਮ ਸਿਮਰਨ ਤੋਂ ਸੁੰਞੀ ਦੇਹ ਸੰਸਾਰ ਵਿਚੋਂ ਨਿਸਫਲ ਚਲੀ ਜਾਂਦੀ ਹੈ।

***ਪ੍ਰਸ਼ਨ ੨੨੮ ਕਰਮ :*** ਚੇਤਰ ਦੇ ਮਹੀਨੇ ਅੰਦਰ ਮਨੁੱਖ ਨੂੰ ਕਿਹੜਾ ਕਰਮ ਕਰਨਾ ਚਾਹੀਦਾ ਹੈ ਜਿਸ ਦੇ ਕਰਨ ਨਾਲ ਇਸਨੂੰ ਉਹ ਅਨੰਦ ਪ੍ਰਾਪਤ ਹੋਵੇ ਜੋ ਕਦੀ ਮੁਕ ਨਾ ਸਕੇ ?

***ਉੱਤਰ:*** **ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥**
**ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥ (ਪੰਨਾ ੧੩੩)**

***ਭਾਵਾਰਥ :*** ਚੇਤਰ ਦੇ ਮਹੀਨੇ ਵਿਚ, ਜੋ ਉਸ ਸਿਰਜਨਹਾਰ ਦੀ ਅਰਾਧਨਾ ਕਰਦੇ ਹਨ, ਉਨ੍ਹਾਂ ਨੂੰ ਉਹ ਅਨੰਦ ਪ੍ਰਾਪਤ ਹੁੰਦਾ ਹੈ ਜੋ ਕਦੀ ਮੁਕਣ ਵਾਲਾ ਹੀ ਨਹੀਂ।

ਪਰ ਇਹ ਅਨੰਦ ਪ੍ਰਾਪਤ ਉਸਨੂੰ ਹੀ ਹੋ ਸਕਦਾ ਹੈ, ਜੋ ਸਾਧ ਸੰਗਤਿ ਵਿਚ ਮਿਲ ਕੇ ਰਸਨਾ ਨਾਲ ਉਸ ਪ੍ਰਮੇਸ਼ਰ ਦੇ ਨਾਮ ਦਾ ਸਿਮਰਨ ਕਰਦਾ ਹੈ।

***ਪ੍ਰਸ਼ਨ ੨੨੯ ਵਿਸਾਖ :*** ਵਿਸਾਖ ਦੇ ਮਹੀਨੇ ਵਿਚ ਇਹ ਜੀਵ ਰੂਪ ਇਸਤਰੀ ਹਰ ਵਕਤ ਕਿਉਂ ਵਿਲਕਦੀ ਹੈ ?

***ਉੱਤਰ:*** **ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥**
**ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥ (ਪੰਨਾ ੧੩੩)**

***ਭਾਵਾਰਥ :*** ਜਿਨ੍ਹਾਂ ਨੂੰ ਪਿਆਰੇ ਪ੍ਰਮੇਸ਼ਰ ਦੇ ਪਰੇਮ ਵੱਲੋਂ ਵਿਛੋੜਾ ਪੈ ਚੁਕਾ ਹੈ, ਉਹ ਪ੍ਰਮੇਸ਼ਰ ਪਤੀ ਤੋਂ ਵਿਛੜੀਆਂ

---

੧. ਚਾਰ ਕੁੰਟ: ਪੂਰਬ, ਪੱਛਮ, ਉੱਤਰ, ਦੱਖਣ। ਇਨ੍ਹਾਂ ਨਾਲ ਚਾਰ ਉਪਦਿਸ਼ਾ ਮਿਲਾਉਣ ਨਾਲ ਅੱਠ ਦਿਸ਼ਾਂ ਬਣਦੀਆਂ ਹਨ। ਅੱਠ ਦਿਸ਼ਾਂ ਨਾਲ ਉਰਧ ਅਤੇ ਅਧੋ ਮਿਲਾਉਣ ਤੋਂ ਦਸ ਦਿਸ਼ਾ ਹੁੰਦੀਆਂ ਹਨ।

ਹੋਈਆਂ ਜੀਵ ਰੂਪ ਇਸਤਰੀਆਂ ਨੂੰ ਵੈਸਾਖ ਦੇ ਮਹੀਨੇ ਵਿਚ ਕਿਵੇਂ ਧੀਰਜ ਤੇ ਸ਼ਾਂਤੀ ਆ ਸਕਦੀ ਹੈ। ਉਹ ਤਾਂ ਵਿਛੋੜੇ ਵਿਚ ਹਮੇਸ਼ਾਂ ਤੜਫਦੀਆਂ ਹੀ ਰਹਿੰਦੀਆਂ ਹਨ। ਇਸ ਲਈ ਕਿ ਉਨ੍ਹਾਂ ਦੇ ਅੰਦਰ ਧੋਖਾ ਰੂਪ ਮਾਇਆ ਦੀ ਲਗਨ ਹੈ ਜਿਸ ਕਰਕੇ ਉਨ੍ਹਾਂ ਨੇ ਆਪਣੇ ਲੋਕ ਪ੍ਰਲੋਕ ਦੇ ਸਜਣ ਹਰੀ ਪੁਰਖ ਨੂੰ ਮਨ ਵਿਚੋਂ ਵਿਸਾਰ ਦਿਤਾ ਹੈ, ਜਿਸ ਦਾ ਫਲ ਵੈਸਾਖ ਦਾ ਮਹੀਨਾ ਅਧੀਰਜਤਾ ਵਿਚ ਬਤੀਤ ਹੋ ਰਿਹਾ ਹੈ।

***ਪ੍ਰਸ਼ਨ ੨੩੦ ਤਪਸ਼ :*** ਜੇਠ ਮਹੀਨੇ ਵਿਚ ਵਿਸ਼ਿਆਂ ਦੀ ਤਪਸ਼ ਤੋਂ ਬਚਣ ਲਈ ਕੀ ਯਤਨ ਕਰਨਾ ਚਾਹੀਦਾ ਹੈ ?

***ਉੱਤਰ:*** **ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥ (ਪੰਨਾ ੧੩੪)**

***ਭਾਵਾਰਥ :*** ਜੇਠ ਮਹੀਨੇ ਦੇ ਅੰਦਰ ਵਿਸ਼ੇ ਤਪਸ਼ ਤੋਂ ਬਚਣ ਲਈ ਇਕੋ ਹੀ ਸਾਧਨ ਹੈ ਕਿ ਸੰਸਾਰ ਵਿਚ ਜੁੜੇ ਹੋਏ ਮਨ ਨੂੰ ਤੋੜ ਕੇ ਹਰੀ ਪ੍ਰਮੇਸ਼ਰ ਵਿਚ ਜੋੜੀਏ, ਜਿਸ ਹਰੀ ਅੱਗੇ ਸਾਰੇ ਹੀ ਪੀਰ ਫ਼ਕੀਰ ਅਉਲੀਏ ਨਮਸਕਾਰ ਕਰਦੇ ਹਨ। ਜੋ ਮਨ ਕਰਕੇ ਪ੍ਰਭੂ ਦੀ ਚਰਨ ਸ਼ਰਨ ਵਿਚ ਜੁੜੇ ਰਹਿੰਦੇ ਹਨ, ਉਨ੍ਹਾਂ ਨੂੰ ਵਿਸ਼ੇ ਵਿਕਾਰਾਂ ਦੀ ਤਪਸ਼ ਨਹੀਂ ਤਪਾ ਸਕਦੀ।

***ਪ੍ਰਸ਼ਨ ੨੩੧ ਫਲ :*** ਹਰੀ ਸੱਜਣ ਦੀ ਸ਼ਰਨ ਵਿਚ ਆਇਆਂ ਹੋਰ ਕੀ ਫਲ ਮਿਲੇਗਾ ?

***ਉੱਤਰ:*** **ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥ (ਪੰਨਾ ੧੩੪)**

***ਭਾਵਾਰਥ :*** ਜੋ ਮਨੁੱਖ ਹਰੀ ਪ੍ਰਮੇਸ਼ਰ ਦੇ ਲੜ ਲਗ ਜਾਂਦਾ ਹੈ ਤਾਂ ਹਰੀ ਸੱਜਣ ਫਿਰ ਕਿਸੇ ਜਮ ਆਦਿਕ ਨੂੰ ਇਹ ਆਗਿਆ ਨਹੀਂ ਦੇਂਦਾ ਕਿ ਇਸ ਨੂੰ ਬੰਨ੍ਹ ਕੇ ਜਮਪੁਰੀ ਨੂੰ ਲੈ ਜਾਓ, ਭਾਵ ਪ੍ਰਭੂ ਦੇ ਲੜ ਲਗਿਆਂ ਇਹ ਡਰ ਨਹੀਂ ਕਿ ਇਸ ਨੂੰ ਜਮ ਲੈਣ ਆਉਣਗੇ।

***ਪ੍ਰਸ਼ਨ ੨੩੨ ਤਪਸ਼ :*** ਹਾੜ ਦੇ ਮਹੀਨੇ ਦੀ ਤਪਸ਼ ਕਿਸ ਨੂੰ ਪੋਹੰਦੀ ਹੈ ?

***ਉੱਤਰ:*** **ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥**
**ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥ (ਪੰਨਾ ੧੩੪)**

***ਭਾਵਾਰਥ :*** ਜਿਸ ਜੀਵ ਰੂਪ ਇਸਤਰੀ ਦੇ ਪਾਸ ਪ੍ਰਮੇਸ਼ਰ ਪਤੀ ਸਾਖਿਆਤ ਨਹੀਂ, ਉਹ ਹਾੜ ਦੇ ਮਹੀਨੇ ਵਿਚ ਸਦਾ ਹੀ ਵਿਸ਼ਿਆਂ ਦੀ ਤਪਸ਼ ਨਾਲ ਤਪਦੀ ਰਹਿੰਦੀ ਹੈ, ਇਸ ਲਈ ਕਿ ਉਸ ਨੇ ਜਗਤ ਦੇ ਜੀਵਨ ਰੂਪ ਪ੍ਰਮੇਸ਼ਰ ਪਤੀ ਨੂੰ ਤਿਆਗ ਕੇ ਹੋਰਨਾਂ ਮਨੁੱਖਾਂ ਦੀ ਅਤੇ ਦੇਵੀ ਦੇਵਤਿਆਂ ਦੀ ਚਿਤ ਵਿਚ ਆਸਾ ਰੱਖੀ ਹੈ, ਜਿਸ ਕਰਕੇ ਉਹ ਸਦਾ ਦੁਖੀ ਹੀ ਰਹਿੰਦੀ ਹੈ।

***ਪ੍ਰਸ਼ਨ ੨੩੩ ਸੁਖਦਾਈ :*** ਸਾਵਣ ਦਾ ਮਹੀਨਾ ਕਿਸਨੂੰ ਸੁਖਦਾਈ ਹੈ ?

***ਉੱਤਰ:*** **ਸਾਵਣਿ ਸਰਸੀ ਕਾਮਣੀ ਚਰਣ ਕਮਲ ਸਿਉ ਪਿਆਰੁ॥**
**ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥ (ਪੰਨਾ ੧੩੪)**

***ਭਾਵਾਰਥ :*** ਜਿਨ੍ਹਾਂ ਨੇ ਸੰਸਾਰ ਦੇ ਮੋਹ ਪਿਆਰ ਨੂੰ ਝੂਠਾ ਜਾਣ ਕੇ ਵਾਹਿਗੁਰੂ ਦੇ ਚਰਨ ਕੰਵਲਾਂ ਵਿਚ ਪਿਆਰ ਕੀਤਾ ਹੈ, ਉਨ੍ਹਾਂ ਦੇ ਅੰਦਰ ਕੇਵਲ ਨਾਮ ਦਾ ਹੀ ਅਧਾਰ ਹੈ ਅਤੇ ਉਨ੍ਹਾਂ ਦਾ ਮਨ ਤੇ ਤਨ ਪ੍ਰਭੂ ਦੇ ਸੱਚੇ ਪ੍ਰੇਮ ਰੰਗ ਵਿਚ ਰੱਤਾ ਰਹਿੰਦਾ ਹੈ, ਉਨ੍ਹਾਂ ਜੀਵ ਰੂਪ ਕਾਮਣੀਆਂ ਦਾ ਸਾਵਣ ਦਾ ਮਹੀਨਾ ਪ੍ਰੇਮ ਰਸ ਦੇ ਸਹਿਤ ਸੁਖ ਰੂਪ ਵਿਚ ਬਤੀਤ ਹੁੰਦਾ ਹੈ।

**ਪ੍ਰਸ਼ਨ ੨੩੪ ਸ਼ਿੰਗਾਰ :** ਕੀ ਭਾਦਰੋਂ ਦੇ ਮਹੀਨੇ ਵਿਚ ਸਾਧਨਾਂ ਦੇ ਸ਼ਿੰਗਾਰ ਕਰਨ ਵਾਲਾ ਮਨੁੱਖ ਪ੍ਰਭੂ ਦੇ ਦਰ ਕਬੂਲ ਹੈ ?

**ਉੱਤਰ : ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥**
**ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥ (ਪੰਨਾ ੧੩੪)**

**ਭਾਵਾਰਥ :** ਜਿਵੇਂ ਪਤੀ ਨਾਲ ਦ੍ਵੈਤ ਰੱਖਣ ਵਾਲੀ ਇਸਤ੍ਰੀ ਭਾਵੇਂ ਸਰੀਰ ਪਰ ਲੱਖਾਂ ਸ਼ਿੰਗਾਰ ਬਣਾਏ, ਉਸਦੇ ਉਹ ਕਿਸੇ ਭੀ ਕੰਮ ਨਹੀਂ, ਇਸ ਲਈ ਕਿ ਉਸ ਪਰ ਉਸਦਾ ਪਤੀ ਪ੍ਰਸੰਨ ਨਹੀਂ।

ਤਿਵੇਂ ਜਿਨ੍ਹਾਂ ਜੀਵ ਰੂਪ ਇਸਤ੍ਰੀਆਂ ਦਾ ਦ੍ਵੈਤ ਭਾਵਨਾ ਵਿਚ ਪਿਆਰ ਲੱਗਾ ਹੋਇਆ ਹੈ, ਉਹ ਭਰਮ ਵਿਚ ਭੁੱਲੀਆਂ ਭਾਵੇਂ ਸਰੀਰ ਪਰ ਲੱਖਾਂ ਹੀ ਸਾਧਨਾਂ ਦੇ ਸ਼ਿੰਗਾਰ ਕਰਨ, ਜੇ ਉਨ੍ਹਾਂ ਪਰ ਉਸ ਪਤੀ ਪ੍ਰਮੇਸ਼ਰ ਦੀ ਪ੍ਰਸੰਨਤਾ ਨਹੀਂ ਤਾਂ ਉਨ੍ਹਾਂ ਦੇ ਕੀਤੇ ਜਪ ਤਪ ਸਾਧਨ ਕਿਸੇ ਭੀ ਲੇਖੇ ਨਹੀਂ। ਉਨ੍ਹਾਂ ਦਾ ਭਾਦਰੋਂ ਦਾ ਮਹੀਨਾ ਭਰਮ ਵਿਚ ਭੁੱਲਿਆਂ ਦਾ ਹੀ ਬਤੀਤ ਹੋ ਜਾਂਦਾ ਹੈ।

**ਪ੍ਰਸ਼ਨ ੨੩੫ ਸਹਾਇਕ :** ਕੀ ਮਨੁੱਖ ਨਾਲ ਦਿਨੇ ਰਾਤ ਇਤਨਾ ਪਿਆਰ ਕਰਨ ਵਾਲੇ ਸਬੰਧੀਆਂ ਵਿਚੋਂ ਅੰਤ ਦੇ ਸਮੇਂ ਕੋਈ ਵੀ ਸਹਾਇਕ ਨਾ ਹੋਵੇਗਾ ?

**ਉੱਤਰ : ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥**
**ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥**
**ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥ (ਪੰਨਾ ੧੩੪)**

**ਭਾਵਾਰਥ :** ਜਿਉਂਦਿਆਂ ਇਸ ਨਾਲ ਪਿਆਰ ਕਰਨ ਵਾਲੇ ਸਾਰੇ ਹੀ ਸੰਬੰਧੀ ਮਰਨ ਤੋਂ ਪਿਛੋਂ ਇਸਨੂੰ ਪ੍ਰੇਤ ਆਖਣ ਲੱਗ ਪੈਂਦੇ ਹਨ ਅਤੇ ਇਸਦੀ ਅਪਵਿੱਤ੍ਰ ਲੋਥ ਨੂੰ ਕੋਈ ਵੀ ਬਹੁਤਾ ਚਿਰ ਘਰ ਵਿਚ ਰੱਖਣਾ ਨਹੀਂ ਚਾਹੁੰਦਾ। ਜਮਦੂਤ ਇਸ ਦੀ ਜਿੰਦ ਨੂੰ ਪਕੜ ਕੇ ਅੱਗੇ ਲਾ ਲੈਂਦੇ ਹਨ, ਉਹ ਕਿਸੇ ਨੂੰ ਵੀ ਭੇਤ ਨਹੀਂ ਦੇਂਦੇ ਕਿ ਕਿਥੇ ਲੈ ਚਲੇ ਹਾਂ।

ਜੋ ਸਬੰਧੀ ਸਾਰੀ ਉਮਰ ਓਪਰਾ ਪਿਆਰ ਕਰਦੇ ਰਹੇ, ਉਹ ਅੰਤ ਨੂੰ ਛਡ ਕੇ ਇਕ ਪਲ ਵਿਚ ਪਰੇ ਦੂਰ ਜਾ ਬੈਠੇ।

**ਪ੍ਰਸ਼ਨ ੨੩੬ ਦੋਸ਼ :** ਕੀ ਇਹ ਠੀਕ ਹੈ ਕਿ ਮਨੁੱਖ ਆਪਣੇ ਕਿਸੇ ਕੀਤੇ ਮਾੜੇ ਕਰਮ ਦਾ ਫਲ ਦੁਖ ਭੋਗਣ ਸਮੇਂ ਕਿਸੇ ਹੋਰ ਨੂੰ ਦੋਸ਼ ਦੇਵੇ ?

**ਉੱਤਰ : ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥ (ਪੰਨਾ ੧੩੪)**

**ਭਾਵਾਰਥ :** ਸਰੀਰ ਰੂਪ ਧਰਤੀ ਅੰਦਰ ਜੋ ਵੀ ਕਿਸੇ ਨੇ ਸ਼ੁਭ ਅਸ਼ੁਭ ਕਰਮਾਂ ਦਾ ਬੀਜ ਬੀਜਿਆ ਹੈ, ਉਹ ਆਪਣੇ ਬੀਜੇ ਹੋਏ ਕਰਮਾਂ ਰੂਪ ਬੀਜ ਦਾ ਫਲ ਦੁਖ ਯਾ ਸੁਖ ਜੀਵ ਆਪ ਹੀ ਭੋਗਦਾ ਹੈ।

ਜਿਵੇਂ ਕੋਈ ਵੀ ਜ਼ਿਮੀਂਦਾਰ ਕਿੱਕਰ ਦੇ ਬੀਜ ਬੀਜ ਕੇ ਉਸਦਾ ਫਲ ਅੰਗੂਰ ਨਹੀਂ ਖਾ ਸਕਦਾ, ਤਿਵੇਂ ਮਾੜੇ ਕਰਮਾਂ ਦੇ ਬੀਜ ਬੀਜਣ ਵਾਲਾ,, ਉਸਦਾ ਫਲ, ਸੁਖ ਨਹੀਂ ਪ੍ਰਾਪਤ ਕਰ ਸਕਦਾ।

**ਪ੍ਰਸ਼ਨ ੨੩੭ ਸੁਖੀ :** ਅੱਸੂ ਦੇ ਮਹੀਨੇ ਅੰਦਰ ਕੌਣ ਜੀਵ ਰੂਪ ਇਸਤ੍ਰੀਆਂ ਸੁਖੀ ਵਸਦੀਆਂ ਹਨ ?

**ਉੱਤਰ : ਅਸੁ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥ (ਪੰਨਾ ੧੩੫)**

**ਭਾਵਾਰਥ :** ਜਿਨ੍ਹਾਂ ਦੇ ਹਿਰਦੇ ਅੰਦਰ ਹਰੀ ਪ੍ਰਮੇਸ਼ਰ ਨੂੰ ਮਿਲਣ ਦਾ ਉਤਸ਼ਾਹ ਤੇ ਪ੍ਰੇਮ ਹੈ ਅਤੇ ਮਨ ਅੰਦਰ ਹਰ ਸਮੇਂ ਪ੍ਰਭੂ ਦੇ ਦਰਸ਼ਨਾਂ ਦੀ ਹੀ ਪਿਆਸ ਹੈ, ਉਨ੍ਹਾਂ ਉਤੇ ਸਿਰਜਨਹਾਰ ਦੀ ਕ੍ਰਿਪਾ ਦ੍ਰਿਸ਼ਟੀ ਹੈ। ਜਿਨ੍ਹਾਂ ਉਤੇ ਕ੍ਰਿਪਾ ਹੈ, ਉਹ ਅੱਸੂ ਦੇ ਮਹੀਨੇ ਅੰਦਰ ਜੀਵ ਰੂਪ ਇਸਤ੍ਰੀਆਂ ਸਦਾ ਸੁਖ ਨਾਲ ਵਸਦੀਆਂ ਹਨ।

***ਪ੍ਰਸ਼ਨ ੨੩੮ ਦੋਸ਼ :*** ਮਾੜੇ ਕਰਮ ਦਾ ਫਲ ਭੋਗਣ ਸਮੇਂ ਕਈ ਆਦਮੀ ਕਿਸੇ ਦੂਸਰੇ ਨੂੰ ਹੀ ਦੋਸ਼ ਦਿੰਦੇ ਰਹਿੰਦੇ ਹਨ ?

*ਉੱਤਰ :* **ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥ (ਪੰਨਾ ੧੩੫)**

***ਭਾਵਾਰਥ :*** ਇਹ ਜੀਵ ਜਦ ਆਪਣੇ ਕੀਤੇ ਕਰਮਾਂ ਦਾ ਫਲ ਹੀ ਭੋਗਦਾ ਹੈ ਤਾਂ ਫਿਰ ਇਹ ਯੋਗ ਨਹੀਂ ਕਿ ਉਹ ਕਿਸੇ ਹੋਰ ਨੂੰ ਦੋਸ਼ ਦੇਵੇ, ਕਿਉਂਕਿ ਮਨੁੱਖ ਨੇ ਜੋ ਵੀ ਕਰਮ ਕੀਤੇ ਹਨ, ਓਹੀ ਉਸਦੇ ਕੰਮ ਆਉਂਦੇ ਹਨ। ਮਾੜੇ ਕਰਮਾਂ ਦਾ ਫਲ ਭੋਗਣ ਸਮੇਂ ਮਨੁੱਖ ਨੂੰ ਆਪਣੇ ਆਪ ਨੂੰ ਹੀ ਦੋਸ਼ੀ ਮੰਨਣਾ ਚਾਹੀਦਾ ਹੈ ?

***ਪ੍ਰਸ਼ਨ ੨੩੯ ਰੋਗਾਂ :*** ਮਨੁੱਖ ਸੰਸਾਰ ਦੇ ਸਾਰੇ ਰੋਗਾਂ ਨਾਲ ਕਿਉਂ ਗ੍ਰਸਿਆ ਰਹਿੰਦਾ ਹੈ ?

*ਉੱਤਰ :* **ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥ (ਪੰਨਾ ੧੩੫)**

***ਭਾਵਾਰਥ :*** ਇਸ ਲਈ ਕਿ ਇਹ ਮਨੁੱਖ ਪ੍ਰਮੇਸ਼ਰ ਨੂੰ ਭੁਲਾ ਬੈਠਾ ਹੈ, ਸੋ ਜੋ ਪ੍ਰਮੇਸ਼ਰ ਤੋਂ ਬੇਮੁਖ ਹੋਏ ਹਨ, ਉਨ੍ਹਾਂ ਨੂੰ ਦੁਨੀਆਂ ਦੇ ਸਾਰੇ ਰੋਗ ਆ ਗ੍ਰਸਦੇ ਹਨ। ਉਨ੍ਹਾਂ ਨੂੰ ਕਈ ਜਨਮਾਂ ਵਿਚ ਜਨਮ ਤੇ ਮਰਨ ਦਾ ਦੁਖ ਭੋਗਣਾ ਪਵੇਗਾ।

ਸੋ ਕੱਤਕ ਦੇ ਮਹੀਨੇ ਅੰਦਰ ਜਿਨ੍ਹਾਂ ਨੂੰ ਗੁਰੂ ਦੀ ਸਾਧ ਸੰਗਤ ਪ੍ਰਾਪਤ ਹੋਈ ਹੈ, ਉਨ੍ਹਾਂ ਦੀ ਚਿੰਤਾ ਆਦਿ ਸਭ ਨਾਸ ਹੋ ਜਾਂਦੀਆਂ ਹਨ।

***ਪ੍ਰਸ਼ਨ ੨੪੦ ਸ਼ੋਭਨੀਕ :*** ਮੱਘਰ ਮਹੀਨੇ ਵਿਚ ਕੌਣ ਜਗਿਆਸੂ ਰੂਪ ਇਸਤ੍ਰੀਆਂ ਸ਼ੋਭਨੀਕ ਹਨ ?

*ਉੱਤਰ :* **ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥**
**ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥ (ਪੰਨਾ ੧੩੫)**

***ਭਾਵਾਰਥ :*** ਜੋ ਜੀਵ ਰੂਪ ਇਸਤ੍ਰੀਆਂ ਆਪਣੇ ਪਤੀ ਪ੍ਰਮੇਸ਼ਰ ਨਾਲ ਮਿਲ ਕੇ ਸਮਾਂ ਬਤੀਤ ਕਰਦੀਆਂ ਹਨ, ਉਨ੍ਹਾਂ ਦੀ ਸ਼ੋਭਾ ਦੱਸੀ ਨਹੀਂ ਜਾ ਸਕਦੀ। ਉਹ ਤਾਂ ਮਾਲਕ ਨੇ ਆਪਣੇ ਨਾਲ ਸਦਾ ਲਈ ਅਭੇਦ ਕਰ ਲਈਆਂ। ਪ੍ਰਭੂ ਪਤੀ ਵਿਚ ਅਭੇਦ ਹੋਣ ਵਾਲੀਆਂ ਹੀ ਮੱਘਰ ਦੇ ਮਹੀਨੇ ਅੰਦਰ ਸ਼ੋਭਨੀਕ ਹਨ। ਉਹ ਮੁੜ ਜਨਮ ਵਿਚ ਨਹੀਂ ਆਉਣਗੀਆਂ।

***ਪ੍ਰਸ਼ਨ ੨੪੧ ਫਲ :*** ਪੋਹ ਦੇ ਮਹੀਨੇ ਅੰਦਰ ਜਿਨ੍ਹਾਂ ਦਾ ਮਨ ਪ੍ਰਮੇਸ਼ਰ ਪਤੀ ਦੇ ਚਰਨਾਂ ਵਿਚ ਜੁੜ ਗਿਆ ਹੈ, ਉਨ੍ਹਾਂ ਨੂੰ ਕੀ ਫਲ ਮਿਲੇਗਾ ?

*ਉੱਤਰ :* **ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥**
**ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥ (ਪੰਨਾ ੧੩੫)**

***ਭਾਵਾਰਥ :*** ਜਿਨ੍ਹਾਂ ਦਾ ਮਨ ਪ੍ਰਭੂ ਪਤੀ ਦੇ ਚਰਨਾਂ ਵਿਚ ਸਦਾ ਹੀ ਜੁੜਿਆ ਰਹਿੰਦਾ ਹੈ, ਉਨ੍ਹਾਂ ਨੂੰ ਪ੍ਰਮੇਸ਼ਰ ਪਤੀ ਦੇ ਸਾਖਿਆਤ ਦਰਸ਼ਨ ਪ੍ਰਾਪਤ ਹੁੰਦੇ ਹਨ। ਉਹ ਅਠੇ ਪਹਰ ਹੀ ਹਰੀ ਪਤੀ ਦੇ ਨਾਲ ਅਭੇਦ ਰਹਿੰਦੀਆਂ ਹਨ। ਪੋਹ ਦੇ ਮਹੀਨੇ ਦੀ ਜੜਤਾ ਰੂਪ ਸਰਦੀ ਉਨ੍ਹਾਂ ਨੂੰ ਕਦੀ ਨਹੀਂ ਵਿਆਪਦੀ।

ਸੋ ਜਿਨ੍ਹਾਂ ਨੂੰ ਬੇਪ੍ਰਵਾਹ ਵਾਹਿਗੁਰੂ ਜੀ ਨੇ ਆਪਣੀ ਅਭੇਦਤਾ ਬਖ਼ਸ਼ ਦਿਤੀ ਹੈ, ਉਨ੍ਹਾਂ ਦਾ ਪੋਹ ਦਾ ਮਹੀਨਾ ਸਰਬ ਸੁਖਾਂ ਦੀ ਪ੍ਰਾਪਤੀ ਸਹਿਤ ਸ਼ੋਭਨੀਕ ਹੈ।

**ਪ੍ਰਸ਼ਨ ੨੪੨ ਸ਼ੋਭਾ :** ਉਹ ਕਿਹੜਾ ਰਸਤਾ ਹੈ ਜਿਸ ਪਰ ਚਲਣ ਨਾਲ ਸਾਰੀ ਦੁਨੀਆਂ ਵਿਚ ਮਨੁੱਖ ਦੀ ਸ਼ੋਭਾ ਹੋਵੇ ?

**ਉੱਤਰ :** **ਸਚੇ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥ (ਪੰਨਾ ੧੩੬)**

**ਭਾਵਾਰਥ :** ਉਹ ਇਕ ਸਚਿਆਈ ਦਾ ਹੀ ਰਸਤਾ ਹੈ, ਇਸ ਰਸਤੇ ਪਰ ਚਲਣਾ ਭਾਵੇਂ ਕਠਨ ਬਹੁਤ ਹੈ ਪਰ ਜੋ ਇਸ ਸੱਚ ਦੇ ਰਸਤੇ ਪਰ ਬੇਪ੍ਰਵਾਹ ਹੋ ਕੇ ਟੁਰੀ ਜਾਂਦਾ ਹੈ, ਉਸ ਦੀ ਸਾਰੇ ਸੰਸਾਰ ਅੰਦਰ ਹੀ ਮਹਿਮਾ ਫੈਲ ਜਾਂਦੀ ਹੈ।

**ਪ੍ਰਸ਼ਨ ੨੪੩ ਲੋੜ :** ਕੀ ਨਾਮ ਜਪਣ ਵਾਲੇ ਨੂੰ ਭੀ ਕਿਸੇ ਹੋਰ ਕਰਮ ਕਰਨ ਦੀ ਲੋੜ ਹੈ ?

**ਉੱਤਰ :** **ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥ (ਪੰਨਾ ੧੩੬)**

**ਭਾਵਾਰਥ :** ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ, ਜੀਵਾਂ ਉਤੇ ਦਇਆ ਕਰਨੀ ਆਦਿ ਸਭ ਕਰਮ ਸਿਮਰਨ ਵਿਚ ਹੀ ਆ ਜਾਂਦੇ ਹਨ।

ਭਾਵ ਜਿਸਨੇ ਪ੍ਰਭੂ ਦਾ ਨਾਮ ਜਪਿਆ ਹੈ, ਉਸਨੇ ਮਾਨੋਂ ਸਾਰੇ ਹੀ ਸ਼ੁਭ ਕਰਮ ਕਰ ਲਏ ਹਨ।

**ਪ੍ਰਸ਼ਨ ੨੪੪ ਗੁਰੂ :** ਗੁਰੂ ਵਿਚ ਕਿਹੜੀਆਂ ਸਿਫ਼ਤਾਂ ਹਨ, ਅਤੇ ਨਾਮ ਪਦਾਰਥ ਕਿਸ ਪਾਸੋਂ ਪ੍ਰਾਪਤ ਹੁੰਦਾ ਹੈ ?

**ਉੱਤਰ :** **ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥**
**ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥ (ਪੰਨਾ ੧੩੭)**

**ਭਾਵਾਰਥ :** ਗੁਰੂ ਚਾਰ ਪਦਾਰਥਾਂ ਦਾ ਦਾਤਾ ਹੈ, ਅਤੇ ਠੰਢ ਦਾ ਸੋਮਾ ਹੈ, ਤਿੰਨਾਂ ਲੋਕਾਂ ਵਿਚ ਪ੍ਰਕਾਸ਼ ਕਰਨ ਵਾਲਾ ਹੈ, ਐਸੇ ਗੁਰੂ ਵਿਚ ਜਿਸਦਾ ਮਨ ਪਤੀਜ ਜਾਵੇ, ਉਸਨੂੰ ਐਸੇ ਗੁਰੂ ਪਾਸੋਂ ਨਾ ਮੁਕਣ ਵਾਲਾ ਨਾਮ ਪਦਾਰਥ ਮਿਲਦਾ ਹੈ, ਜਿਸ ਨਾਮ ਦਾ ਫਲ ਸਦਾ ਸੁਖ ਦੀ ਪ੍ਰਾਪਤੀ ਹੈ।

**ਪ੍ਰਸ਼ਨ ੨੪੫ ਡੁਬਦਾ :** ਸਾਰਾ ਜਗਤ ਹੀ ਕਿਉਂ ਡੁਬਦਾ ਜਾ ਰਿਹਾ ਹੈ ?

**ਉੱਤਰ :** **ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥**
**ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥**
**ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥**
**ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥**
**ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥**
**ਗਏ ਸਿਗੀਤ ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ ਰਾਹ ॥**
**ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥**
**ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥ (ਪੰਨਾ ੧੩੭)**

**ਭਾਵਾਰਥ :** ਇਸ ਮਨਮੁਖ ਜੀਵ ਦਾ ਜਗਤ ਨਾਲ ਅੰਧਿਆਂ ਵਾਲਾ ਪਿਆਰ ਹੈ, ਗੁਰੂ ਦੀ ਸ਼ਰਨ ਆਉਣ ਤੋਂ ਬਿਨਾਂ ਇਸ ਅੰਧੇ ਪਿਆਰ ਵਿਚ ਜਗਤ ਡੁਬਦਾ ਜਾ ਰਿਹਾ ਹੈ।

ਜੇ ਮਨੁੱਖ ਦੀ ਸਾਰੀ ਉਮਰ ਨੂੰ ਦਸ ਹਿੱਸਿਆਂ ਵਿਚ ਵੰਡਿਆ ਜਾਵੇ ਤਾਂ ਇਸ ਦੀ ਉਮਰ ਦਾ ਹਰ ਹਿੱਸਾ ਮਾਇਆ ਦੀ ਅੰਧਤਾਈ ਵਿਚ ਗੁਜ਼ਰਦਾ ਨਜ਼ਰ ਆਉਂਦਾ ਹੈ।

(੧) ਇਹ ਜੀਵ ਪਹਿਲੀ ਅਵਸਥਾ ਵਿਚ ਪਿਆਰ ਨਾਲ ਮਾਂ ਦੇ ਅਸਥਨਾਂ ਦੇ ਦੁਧ ਪੀਣ ਵਿਚ ਹੀ ਰੁਝਿਆ ਰਹਿੰਦਾ ਹੈ।
(੨) ਦੂਜੇ ਦਰਜੇ ਵਿਚ ਇਹ ਰਤਾ ਕੁ ਸਿਆਣਾ ਹੁੰਦਾ ਹੈ, ਇਸ ਨੂੰ ਮਾਂ ਤੇ ਪਿਓ ਦੀ ਸੋਝੀ ਹੋ ਜਾਂਦੀ ਹੈ।

(੩) ਤੀਜੇ ਭਰਾ, ਭਾਈ, ਭੈਣ ਦੀ ਪਛਾਣ ਆਉਂਦੀ ਹੈ।
(੪) ਚੌਥੇ ਕੇਵਲ ਖੇਡਾਂ ਨਾਲ ਹੀ ਪਿਆਰ ਰਹਿੰਦਾ ਹੈ।
(੫) ਪੰਜਵੇਂ ਦਰਜੇ ਵਿਚ ਇਸ ਨੂੰ ਖਾਣ ਪੀਣ ਦੀ ਲਾਲਸਾ ਲਗ ਜਾਂਦੀ ਹੈ।
(੬) ਛੇਵੀਂ ਅਵਸਥਾ ਵਿਚ ਇਸ ਦੇ ਅੰਦਰ ਕਾਮ ਜਾਗਦਾ ਹੈ, ਜਿਸਦੀ ਮਸਤੀ ਵਿਚ ਜਾਤ ਕੁਜਾਤ ਵੀ ਨਹੀਂ ਵੇਖਦਾ।
(੭) ਸਤਵੇਂ ਗ੍ਰਿਹਸਤੀ ਹੋ ਕੇ ਧਨ ਇਕੱਠਾ ਕਰਦਾ ਹੈ।
(੮) ਅਠਵੇਂ ਤਨ ਨੂੰ ਨਾਸ ਕਰਨ ਵਾਲਾ ਕ੍ਰੋਧ ਵਧ ਜਾਂਦਾ ਹੈ।
(੯) ਨੌਵੇਂ ਕੇਸ ਚਿੱਟੇ ਹੋ ਜਾਂਦੇ ਹਨ, ਸਾਹ ਉਖੜ ਜਾਂਦਾ ਹੈ।
(੧੦) ਦਸਵੇਂ ਦਰਜੇ ਵਿਚ ਮਰ ਗਿਆ, ਆਖ਼ਰ ਸੜ ਕੇ ਸੁਆਹ ਹੋ ਜਾਂਦਾ ਹੈ।

ਜੋ ਸਾਥੀ ਮਸਾਣਾਂ ਤਕ ਨਾਲ ਗਏ ਸਨ, ਓਹੀ ਆਖ਼ਰੀ ਧਾਹਾਂ ਮਾਰ ਦੇਂਦੇ ਹਨ। ਜੀਵਾਤਮਾ ਸਰੀਰ ਵਿਚੋਂ ਨਿਕਲ ਕੇ ਜਮਾਂ ਪਾਸ ਪ੍ਰਲੋਕ ਦਾ ਰਾਹ ਪੁੱਛਦਾ ਹੈ।

ਇਸ ਤਰ੍ਹਾਂ ਜੀਵ ਜਗਤ ਵਿਚ ਆਇਆ ਤੇ ਚਲਾ ਗਿਆ, ਆਖ਼ਰ ਕੁਝ ਸਮੇਂ ਤੋਂ ਬਾਅਦ ਉਸਦਾ ਨਾਮ ਵੀ ਭੁਲ ਗਿਆ, ਉਸਦੇ ਮਰਨ ਪਿਛੋਂ ਪਿੰਡ ਭਰਾ ਕੇ ਆਖ਼ਰ ਕਾਵਾਂ ਨੂੰ ਹੀ ਸਦੀਦਾ ਹੈ ਪਰ ਉਸਨੂੰ ਕੁਝ ਵੀ ਪ੍ਰਾਪਤ ਨਾ ਹੋਇਆ।

ਇਸ ਤਰ੍ਹਾਂ ਇਸ ਜੀਵ ਦੀ ਅੰਧਤਾਈ ਵਿਚ ਸਾਰੀ ਉਮਰ ਹੀ ਬੀਤ ਗਈ ਅਤੇ ਇਸੇ ਹੀ ਅੰਧੇਰੇ ਦੇ ਪਿਆਰ ਵਿਚ ਖਚਤ ਰਿਹਾ।

ਇਕ ਜੀਵ ਹੀ ਨਹੀਂ, ਸਾਰਾ ਸੰਸਾਰ ਹੀ ਇਸ ਤਰ੍ਹਾਂ ਡੁਬ ਰਿਹਾ ਹੈ।

***ਪ੍ਰਸ਼ਨ ੨੪੬ ਜਗਤ :*** ਜਗਤ ਵੇਖਣ ਨੂੰ ਤਾਂ ਸੁਹਾਵਣਾ ਨਜ਼ਰ ਆਉਂਦਾ ਹੈ, ਇਸਨੂੰ ਧੂੰਏਂ ਦੇ ਸਮਾਨ ਕਿਉਂ ਆਖਿਆ ਜਾਂਦਾ ਹੈ?

***ਉੱਤਰ:*** **ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥**
**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**
**ਸਤਰਿ ਕਾ ਮਤਿ ਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥**
**ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪਬਲੁ ॥**
**ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥ (ਪੰਨਾ ੧੩੮)**

***ਭਾਵਾਰਥ :*** ਇਸ ਲਈ ਕਿ ਇਹ ਜਗਤ ਧੂੰਏਂ ਦੇ ਬਣੇ ਮਹੱਲ ਦੀ ਤਰ੍ਹਾਂ ਸਦਾ ਕਾਇਮ ਰਹਿਣ ਵਾਲਾ ਨਹੀਂ।

ਇਹ ਜੀਵ ਦਸਾਂ ਸਾਲਾਂ ਦਾ ਬਾਲਕ ਸਮਝਿਆ ਜਾਂਦਾ ਹੈ, ਅਤੇ ਵੀਹਾਂ ਦਾ ਜੁਆਨ ਹੋ ਜਾਂਦਾ ਹੈ, ਤੀਹਾਂ ਸਾਲਾਂ ਦਾ ਸੁੰਦਰ ਕਿਹਾ ਜਾਂਦਾ ਹੈ, ਚਾਲੀ ਸਾਲ ਦਾ ਪੂਰਾ ਜੁਆਨੀ ਵਿਚ ਭਰ ਜਾਂਦਾ ਹੈ, ਪੰਜਾਹਾਂ 'ਤੇ ਅਪੜ ਕੇ ਪੈਰ ਜੁਆਨੀ ਤੋਂ ਹਿਠਾਹਾਂ ਖਿਸਕਣ ਲੱਗ ਪੈਂਦਾ ਹੈ, ਸੱਠਾਂ ਸਾਲਾਂ ਦਾ ਬੁੱਢਾ ਹੋ ਜਾਂਦਾ ਹੈ, ਸਤਰਾਂ ਸਾਲਾਂ ਦਾ ਹੋ ਕੇ ਸਮਝ ਘਟ ਹੋ ਜਾਂਦੀ ਹੈ, ਅੱਸੀ ਸਾਲ ਦਾ ਕੰਮ ਕਾਰ ਜੋਗਾ ਨਹੀਂ ਰਹਿੰਦਾ, ਨੱਬੇ ਸਾਲ ਦਾ ਹੋ ਕੇ ਤਾਂ ਮੰਜੇ ਤੋਂ ਹੀ ਨਹੀਂ ਉਠਣਾ ਚਾਹੁੰਦਾ ਅਤੇ ਆਪਣਾ ਆਪ ਵੀ ਨਹੀਂ ਸੰਭਾਲ ਸਕਦਾ। ਇਸ ਤਰ੍ਹਾਂ ਸਾਰੀ ਉਮਰ ਹੀ ਸਿਮਰਨ ਤੋਂ ਖ਼ਾਲੀ ਬੇਅਰਥ ਗਵਾ ਕੇ ਚਲਾ ਜਾਂਦਾ ਹੈ।

ਭਾਵ ਸੰਸਾਰ ਦੀ ਜੋ ਸੁੰਦਰਤਾ ਨਜ਼ਰ ਆ ਰਹੀ ਹੈ, ਇਹ ਧੂੰਏਂ ਦੇ ਪਹਾੜ ਵਾਂਗ ਬੜੀ ਤੇਜ਼ੀ ਨਾਲ ਉਡਦੀ ਜਾ ਰਹੀ ਹੈ।

***ਪ੍ਰਸ਼ਨ ੨੪੭ ਮਨਮੁਖ :*** ਮਨਮੁਖ ਕਿਸ ਨੂੰ ਕਿਹਾ ਜਾਂਦਾ ਹੈ ?

***ਉੱਤਰ :*** **ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥**
**ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥ (ਪੰਨਾ ੧੩੮)**

***ਭਾਵਾਰਥ :*** ਜੋ ਦੇਣ ਵਾਲਾ ਪ੍ਰਮੇਸ਼ਰ ਹੈ, ਉਸ ਨਾਲੋਂ ਜੋ ਉਸਦੇ ਦਿਤੇ ਹੋਏ ਪਦਾਰਥਾਂ ਨੂੰ ਚੰਗਾ ਜਾਣਦਾ ਹੈ, ਭਾਵ ਦੇਣ ਵਾਲੇ ਪ੍ਰਮੇਸ਼ਰ ਨਾਲ ਪਿਆਰ ਨਾ ਕਰਕੇ ਉਸਦੇ ਦਿਤੇ ਪਦਾਰਥਾਂ ਨਾਲ ਪਿਆਰ ਕਰਦਾ ਹੈ, ਐਸੇ ਲੱਛਣਾਂ ਵਾਲੇ ਨੂੰ ਮਨਮੁਖ ਜਾਣੋ। ਉਸ ਮਨੁੱਖ ਦੀ ਸੂਝ, ਅਕਲ ਤੇ ਸਿਆਣਪ ਅਜਿਹੀ ਨੀਵੀਂ ਹੈ ਕਿ ਬਿਆਨ ਹੀ ਨਹੀਂ ਕੀਤੀ ਜਾਂਦੀ।

***ਪ੍ਰਸ਼ਨ ੨੪੮ ਛੁਪਾ :*** ਕੀ ਕੋਈ ਖੋਟਾ ਕਰਮ ਕਰਕੇ ਆਪਣੀ ਸਿਆਣਪ ਨਾਲ ਛੁਪਾਇਆ ਜਾ ਸਕਦਾ ਹੈ ?

***ਉੱਤਰ :*** **ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥**
**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ, ਪਾਪਿ ਕਮਾਣੈ ਪਾਪੀ ਜਾਣੀਐ ॥ (ਪੰਨਾ ੧੩੮)**

***ਭਾਵਾਰਥ :*** ਭਾਵੇਂ ਕੋਈ ਆਪਣੇ ਵਲੋਂ ਕਿਤਨੀ ਵੀ ਸਿਆਣਪ ਨਾਲ ਲੁਕ ਕੇ ਮੰਦੇ ਕਰਮ ਕਰਦਾ ਹੈ ਪਰ ਉਹ ਹਰ ਥਾਂ ਪ੍ਰਗਟ ਹੋ ਜਾਂਦੇ ਹਨ ਕਿਉਂਕਿ ਇਹ ਕੁਦਰਤ ਦਾ ਨਿਯਮ ਹੈ ਕਿ ਜੇ ਕੋਈ ਭਲਾ ਕਰਮ ਕਰਦਾ ਹੈ, ਉਸਦਾ ਨਾਮ ਧਰਮੀ ਪੈ ਜਾਂਦਾ ਹੈ ਅਤੇ ਮੰਦੇ ਕਰਮ ਕਰਨ ਵਾਲਾ ਮਨੁੱਖ ਮੰਦਾ ਹੀ ਸਮਝਿਆ ਜਾਂਦਾ ਹੈ।

***ਪ੍ਰਸ਼ਨ ੨੪੯ ਸ਼ਕਤੀ :*** ਹਰ ਮਨੁੱਖ ਅੰਦਰ ਬੋਲਣ ਸ਼ਕਤੀ ਕਿਸਦੀ ਹੈ ?

***ਉੱਤਰ :*** **ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ,**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥ (ਪੰਨਾ ੧੩੮)**

***ਭਾਵਾਰਥ :*** ਸਾਰਿਆਂ ਅੰਦਰ ਉਸ ਪ੍ਰਭੂ ਦੀ ਹੀ ਜੋਤ ਹੈ, ਜਿਸ ਕਰਕੇ ਹਰ ਮਨੁੱਖ ਬੋਲ ਰਿਹਾ ਹੈ। ਬਿਨਾਂ ਉਸਦੀ ਜੋਤ ਤੋਂ ਕੋਈ ਕੁਝ ਕਰਕੇ ਤਾਂ ਵਿਖਾਵੇ, ਅਸੀਂ ਉਸ ਸਿਆਣੇ ਨੂੰ ਵੇਖੀਏ ਕਿ ਕੀ ਕਰ ਸਕਦਾ ਹੈ, ਭਾਵ ਉਸ ਜੋਤੀ ਪ੍ਰਮੇਸ਼ਰ ਦੀ ਜੋਤ ਬਿਨਾਂ ਕੋਈ ਕੁਝ ਵੀ ਨਹੀਂ ਕਰ ਸਕਦਾ।

***ਪ੍ਰਸ਼ਨ ੨੫੦ ਭੁਖਾ :*** ਇਹ ਜੀਵ ਹਮੇਸ਼ਾਂ ਪਦਾਰਥਾਂ ਦਾ ਭੁੱਖਾ ਪਿਆਸਾ ਹੀ ਕਿਉਂ ਰਹਿੰਦਾ ਹੈ ?

***ਉੱਤਰ :*** **ਤਿਸਨਾ ਅੰਦਰਿ ਅਗਨਿ ਹੈ, ਨਹ ਤਿਪਤੈ ਭੁਖਾ ਤਿਹਾਇਆ ॥ (ਪੰਨਾ ੧੩੮)**

***ਭਾਵਾਰਥ :*** ਇਸ ਲਈ ਕਿ ਇਸਦੇ ਅੰਦਰ ਤ੍ਰਿਸ਼ਨਾ ਰੂਪ ਅਗਨ ਹੈ ਜਿਸ ਕਰਕੇ ਇਹ ਜੀਵ ਰਜਦਾ ਹੀ ਨਹੀਂ, ਸਦਾ ਹੀ ਪਦਾਰਥਾਂ ਦਾ ਭੁੱਖਾ ਤੇ ਪਿਆਸਾ ਰਹਿੰਦਾ ਹੈ, ਜਿਸ ਭੁੱਖ ਨੂੰ ਅਗਿਆਨੀ ਪਦਾਰਥਾਂ ਨਾਲ ਮਿਟਾਉਣਾ ਚਾਹੁੰਦਾ ਹੈ। ਉਹ ਤਾਂ ਸਗੋਂ ਪਦਾਰਥਾਂ ਦੀ ਵਧੇਰੇ ਪ੍ਰਾਪਤੀ ਨਾਲ ਅੱਗ ਵਧੇਰੇ ਪ੍ਰਜੁਲਿਤ ਹੁੰਦੀ ਹੈ। ਸੋ ਤ੍ਰਿਸ਼ਨਾ ਤਾਂ ਕੇਵਲ ਨਾਮ ਨਾਲ ਹੀ ਦੂਰ ਹੋ ਸਕਦੀ ਹੈ।

***ਪ੍ਰਸ਼ਨ ੨੫੧ ਸਰੂਪ :*** ਉਹ ਪ੍ਰਮੇਸ਼ਰ ਦਾ ਸਰੂਪ ਦੱਸੋ ਅਤੇ ਉਸ ਨਾਲ ਮਿਲਾਪ ਕਿਵੇਂ ਹੋਵੇ ?

***ਉੱਤਰ :*** **ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ (ਪੰਨਾ ੧੩੯)**

***ਭਾਵਾਰਥ :*** ਉਹ ਪ੍ਰਮੇਸ਼ਰ ਅੱਖਾਂ ਤੋਂ ਬਿਨਾਂ ਹੈ, ਪਰ ਦ੍ਰਿਸ਼ਟਾ ਰੂਪ ਹੋ ਕੇ ਸਭਨਾਂ ਦੀ ਕ੍ਰਿਆ ਨੂੰ ਵੇਖਦਾ ਹੈ।

ਉਹ ਆਪ ਕੰਨਾਂ ਤੋਂ ਬਿਨਾਂ ਹੈ ਪਰ ਸਭਨਾਂ ਜੀਆਂ ਦੀਆਂ ਕਨਸੋਆਂ ਸੁਣਦਾ ਹੈ।

ਉਹ ਆਪ ਪੈਰਾਂ ਤੋਂ ਬਿਨਾਂ ਹੈ ਪਰ ਸਭਨਾਂ ਪੈਰਾਂ ਵਿਚ ਉਸੇ ਦੀ ਚਲਨ ਸ਼ਕਤੀ ਹੈ।

ਭਾਵੇਂ ਆਪ ਉਹ ਹੱਥਾਂ ਤੋਂ ਬਿਨਾਂ ਹੈ ਪਰ ਸਭਨਾਂ ਹੱਥਾਂ ਵਿਚ ਪਕੜਨ ਸ਼ਕਤੀ ਉਸੇ ਦੀ ਹੈ। ਆਪ ਉਹ ਜ਼ੁਬਾਨ ਤੋਂ ਬਿਨਾਂ ਹੈ, ਪਰ ਸਭਨਾਂ ਜ਼ੁਬਾਨਾਂ ਵਿਚ ਬੋਲਣ ਸ਼ਕਤੀ ਉਸੇ ਪ੍ਰਭੂ ਦੀ ਹੈ। ਇਸ ਤਰ੍ਹਾਂ ਉਸਦਾ ਹੁਕਮ ਪਛਾਣ ਕੇ ਜੀਵਤ ਭਾਵ ਤੋਂ ਮਰਨ ਵਾਲਾ ਆਪਣੇ ਖਸਮ ਮਾਲਕ ਨਾਲ ਮਿਲਾਪ ਕਰ ਲੈਂਦਾ ਹੈ।

***ਪ੍ਰਸ਼ਨ ੨੫੨ ਸਾਉ :*** **ਦਿਸੈ, ਸੁਣੀਐ, ਜਾਣੀਐ, ਸਾਉ ਨ ਪਾਇਆ ਜਾਇ॥** (ਪੰਨਾ ੧੩੯)

ਉਹ ਪ੍ਰਮੇਸ਼ਰ ਕੁਦਰਤ ਵਿਚ ਵਸਦਾ ਦਿੱਸਦਾ ਵੀ ਹੈ। ਉਸਨੂੰ ਮਹਾਤਮਾ ਪਾਸੋਂ ਸੁਣੀਦਾ ਵੀ ਹੈ, ਅਤੇ ਅਸੀਂ ਆਪ ਭੀ ਅਨੁਭਵ ਕਰਦੇ ਹਾਂ ਕਿ ਉਹ ਪ੍ਰਮੇਸ਼ਰ ਹੈ, ਪਰ ਉਸਦਾ ਅਨੰਦ ਨਹੀਂ ਪਾਇਆ ਜਾਂਦਾ, ਇਸਦਾ ਕੀ ਕਾਰਨ ਹੈ ?

***ਉੱਤਰ :*** **ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥ (ਪੰਨਾ ੧੩੯)**

***ਭਾਵਾਰਥ :*** ਜਿਵੇਂ ਇਕ ਆਦਮੀ ਪਿੰਗਲਾ, ਅੰਧਾ ਤੇ ਟੁੰਡਾ ਹੈ, ਉਹ ਆਪਣੇ ਪਿਆਰੇ ਦੇ ਗਲ ਨਾਲ ਦੌੜ ਕੇ ਨਹੀਂ ਲਗ ਸਕਦਾ, ਤਿਵੇਂ ਇਸ ਜੀਵ ਦਾ ਪਤੀ ਪ੍ਰਮੇਸ਼ਰ ਨਾਲ ਮਿਲਣਾ ਵੀ ਔਖਾ ਹੈ, ਕਿਉਂਕਿ ਇਸ ਪਾਸ ਪ੍ਰਭੂ ਨੂੰ ਮਿਲਣ ਲਈ ਨਾ ਪੈਰ ਹੈ, ਨਾ ਹਥ ਹਨ, ਨਾ ਹੀ ਅੱਖਾਂ ਹਨ, ਫਿਰ ਇਹ ਕਿਵੇਂ ਪ੍ਰਭੂ ਦੇ ਗਲੇ ਨਾਲ ਭੱਜ ਕੇ ਜਾ ਲਗੇ, (ਭਾਵ ਨਹੀਂ ਲਗ ਸਕਦਾ)।

***ਪ੍ਰਸ਼ਨ ੨੫੩ ਮਿਲਾਪ :*** ਤਾਂ ਫਿਰ ਇਸ ਜੀਵ ਰੂਪ ਇਸਤ੍ਰੀ ਦਾ ਉਸ ਕੰਤ ਪ੍ਰਭੂ ਨਾਲ ਮਿਲਾਪ ਕਿਵੇਂ ਹੋਵੇ ?

***ਉੱਤਰ :*** **ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ॥**
**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥ (ਪੰਨਾ ੧੩੯)**

***ਭਾਵਾਰਥ :*** ਜੋ ਜੀਵ ਰੂਪ ਇਸਤ੍ਰੀ ਪ੍ਰਭੂ ਪਤੀ ਦੇ ਡਰ ਵਿਚ ਤੁਰਨ ਰੂਪ ਆਪਣੇ ਪੈਰ ਬਣਾ ਲੈਂਦੀ ਹੈ, ਅਤੇ ਪ੍ਰੇਮ ਕਰਨ ਰੂਪ ਹੱਥ ਬਣਾ ਲਵੇ, ਅਤੇ ਗਿਆਨ ਦੀਆਂ ਅੱਖਾਂ ਗੁਰਾਂ ਪਾਸੋਂ ਪ੍ਰਾਪਤ ਕਰ ਲਵੇ ਤਾਂ ਇਸ ਤਰ੍ਹਾਂ ਦੀ ਸਿਆਣੀ ਜੀਵ ਰੂਪ ਇਸਤ੍ਰੀ ਦਾ ਪ੍ਰਭੂ ਪਤੀ ਨਾਲ ਮਿਲਾਪ ਹੋ ਸਕਦਾ ਹੈ।

***ਪ੍ਰਸ਼ਨ ੨੫੪ ਛੁਟਕਾਰਾ :*** ਜੋ ਅਨੇਕਾਂ ਪੁਰਾਣੇ ਸਾਧਨ ਹਨ ਕੀ ਇਨ੍ਹਾਂ ਦੇ ਕਰਨ ਨਾਲ ਜੀਵ ਦਾ ਜਨਮ ਮਰਨ ਤੋਂ ਛੁਟਕਾਰਾ ਨਹੀਂ ਹੁੰਦਾ ?

***ਉੱਤਰ :*** **ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ॥**
**ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ॥**
**ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ॥**
**ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ॥**
**ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ॥**
**ਨਾ ਹਉ ਨਾ ਮੈ ਨਾ ਹਉ ਹੋਵਾ, ਨਾਨਕ ਸਬਦੁ ਵੀਚਾਰਿ॥ (ਪੰਨਾ ੧੩੯)**

***ਭਾਵਾਰਥ :*** ਜੇ ਕੋਈ ਸੁਮੇਰ ਪਰਬਤ ਉਤੇ ਗੁਫਾ ਬਣਾ ਕੇ ਰਹਿਣ ਲਗ ਪਵੇ, ਭਾਵੇਂ ਪਾਣੀ ਵਿਚ, ਯਾ ਧਰਤੀ ਵਿਚ ਰਹਿੰਦਾ ਹੋਵੇ ਯਾ ਅਕਾਸ਼ ਵਿਚ ਸਿਰ ਭਾਰ ਖਲੋਤਾ ਰਹੇ, ਭਾਵੇਂ ਕੋਈ ਦੇਹ ਨੂੰ ਸਦਾ ਹੀ ਕਪੜਿਆਂ ਨਾਲ ਢੱਕੀ ਰੱਖੇ।

ਭਾਵੇਂ ਇਸਨੂੰ ਹਮੇਸ਼ਾਂ ਪਾਣੀ ਨਾਲ ਧੋਂਦਾ ਰਹੇ ਯਾ ਚਿੱਟੇ, ਲਾਲ, ਪੀਲੇ, ਕਾਲੇ ਕਪੜੇ ਪਹਿਨ ਕੇ ਬੇਦਾਂ ਦਾ ਉਚਾਰਨ ਕਰਦਾ ਰਹੇ, ਭਾਵੇਂ ਕੋਈ ਸਰੇਵੜਿਆਂ ਵਾਂਗ ਮੈਲਾ ਕੁਚੈਲਾ ਰਹਿੰਦਾ ਹੋਵੇ।

ਪਰ ਇਹ ਸਾਰੇ ਮਤ ਖੋਟੇ ਤੇ ਵਿਕਾਰ ਰੂਪ ਹਨ, ਜਿਨ੍ਹਾਂ ਦਾ ਫਲ ਜਨਮ ਮਰਨ ਦਾ ਚੱਕਰ ਹੀ ਬਣਿਆ ਰਹਿੰਦਾ ਹੈ। ਸੋ ਇਸ ਆਵਾਗਵਨ ਦੇ ਚੱਕਰ ਤੋਂ ਛੁਟਣ ਲਈ ਸਭ ਤੋਂ ਉੱਤਮ ਸਾਧਨ ਗੁਰੂ ਦੇ ਸ਼ਬਦ ਦੀ ਵੀਚਾਰ ਕਰਕੇ ਹਉਮੈ ਦਾ ਤਿਆਗ ਕਰਨਾ ਹੈ।

***ਪ੍ਰਸ਼ਨ ੨੫੫ ਕਰਮਕਾਂਡ :*** ਜੋ ਕਰਮਕਾਂਡੀ ਲੋਕ ਹਰ ਵਕਤ ਵਸਤੂ ਤੇ ਸਰੀਰ ਨੂੰ ਹੀ ਧੋਣ ਵਿਚ ਲੱਗੇ ਰਹਿੰਦੇ ਹਨ, ਕੀ ਇਸ ਕਰਮਕਾਂਡ ਕਰਨ ਨਾਲ ਉਨ੍ਹਾਂ ਦਾ ਮਨ ਵੀ ਸ਼ੁਧ ਹੋ ਜਾਂਦਾ ਹੈ ?

***ਉੱਤਰ :*** **ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ ॥**
**ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥ (ਪੰਨਾ ੧੩੯)**

***ਭਾਵਾਰਥ :*** ਭਾਵੇਂ ਸਰੀਰ ਤੇ ਵਸਤਰਾਂ ਨੂੰ ਸਾਫ਼ ਰੱਖਣਾ ਵੀ ਜ਼ਰੂਰੀ ਹੈ ਪਰ ਜੋ ਲੋਕ ਸਰੀਰ ਤੇ ਕੱਪੜਿਆਂ ਦੀ ਸਫ਼ਾਈ ਰੱਖ ਕੇ ਹੀ ਆਪਣੇ ਆਪ ਨੂੰ ਤਪੱਸਵੀ ਸਮਝ ਬੈਠੇ ਹਨ ਅਤੇ ਜੋ ਉਨ੍ਹਾਂ ਦੇ ਹਿਰਦੇ ਅੰਦਰ ਹਉਮੈ ਦੀ ਮੈਲ ਹੈ ਉਸ ਨੂੰ ਉਤਾਰਨ ਦਾ ਕਦੀ ਯਤਨ ਹੀ ਨਹੀਂ ਕਰਦੇ, ਕੇਵਲ ਬਾਹਰੋਂ ਮਲ ਮਲ ਧੋਣ ਨਾਲ ਤਾਂ ਰਿਦੇ ਦੀ ਮੈਲ ਦੂਰ ਨਹੀਂ ਹੁੰਦੀ।

ਸੋ ਜਿਵੇਂ ਸਰੀਰ ਤੇ ਕੱਪੜਿਆਂ ਦੀ ਮੈਲ ਪਾਣੀ ਨਾਲ ਦੂਰ ਹੁੰਦੀ ਹੈ ਤਿਵੇਂ ਹਿਰਦੇ ਵਿਚੋਂ ਹਉਮੈ ਦੀ ਮੈਲ ਦੂਰ ਕਰਨ ਲਈ ਪ੍ਰਭੂ ਦਾ ਨਾਮ ਸਿਮਰਨ ਹੈ।

***ਪ੍ਰਸ਼ਨ ੨੫੬ ਝਗੜਾ :*** ਇਸ ਜੀਵ ਦੇ ਗਲ ਜਨਮ ਮਰਨ ਦਾ ਝਗੜਾ ਕਿਉਂ ਪੈਂਦਾ ਹੈ ?

***ਉੱਤਰ :*** **ਮੂਰਖ ਗਣਤ ਗਣਾਇ ਝਗੜਾ ਪਾਇਆ ॥ (ਪੰਨਾ ੧੩੯)**

***ਭਾਵਾਰਥ :*** ਇਸ ਲਈ ਕਿ ਇਹ ਮੂਰਖ ਜੀਵ, ਜੋ ਰਾਤ ਦਿਨੇ ਮਾੜੇ ਕਰਮ ਕਰਦਾ ਹੈ ਉਸਦਾ ਤਾਂ ਕਦੀ ਇਹ ਵਿਚਾਰ ਹੀ ਨਹੀਂ ਕਰਦਾ, ਜੇ ਇਹ ਕਦੀ ਕੋਈ ਚੰਗਾ ਕਰਮ ਕਰ ਲੈਂਦਾ ਹੈ ਤਾਂ ਉਸਦੀ ਹਮੇਸ਼ਾਂ ਹੀ ਗਿਣਤੀ ਹੀ ਗਿਣਦਾ ਰਹਿੰਦਾ ਹੈ ਜਿਸਦਾ ਫਲ ਇਸ ਦੇ ਗਲ ਜਨਮ ਮਰਨ ਦਾ ਝਗੜਾ ਪਿਆ ਰਹਿੰਦਾ ਹੈ।

***ਪ੍ਰਸ਼ਨ ੨੫੭ ਆਗੂ :*** ਜੋ ਆਦਮੀ ਲੋਕਾਂ ਦਾ ਆਗੂ ਬਣ ਕੇ ਇਹ ਉਪਦੇਸ਼ ਕਰਦਾ ਹੈ ਕਿ ਸੱਚ ਬੋਲਣਾ ਹਰ ਮਨੁੱਖ ਦਾ ਧਰਮ ਹੈ, ਕੀ ਉਹ ਉਪਦੇਸ਼ਕ ਦਰਗਾਹ ਵਿਚ ਮਾਣ ਪ੍ਰਾਪਤ ਕਰਨ ਦਾ ਹੱਕਦਾਰ ਹੈ ?

***ਉੱਤਰ :*** **ਕੂੜੁ ਬੋਲਿ ਮੁਰਦਾਰੁ ਖਾਇ ॥**
**ਅਵਰੀ ਨੋ ਸਮਝਾਵਣਿ ਜਾਇ ॥**
**ਮੁਠਾ ਆਪਿ ਮੁਹਾਏ ਸਾਥੈ ॥**
**ਨਾਨਕ ਐਸਾ ਆਗੂ ਜਾਪੈ ॥ (ਪੰਨਾ ੧੪੦)**

***ਭਾਵਾਰਥ :*** ਜੋ ਉਪਦੇਸ਼ਕ ਆਪ ਤਾਂ ਝੂਠ ਬੋਲ ਕੇ ਪਰਾਇਆ ਹੱਕ ਖਾਣ ਰੂਪ ਮੁਰਦਾ ਖਾਂਦਾ ਹੈ, ਅਤੇ ਹੋਰਨਾਂ ਨੂੰ ਸਿਖਿਆ ਦੇਣ ਜਾਂਦਾ ਹੈ ਕਿ ਝੂਠ ਬੋਲਣਾ ਤੇ ਪਰਾਇਆ ਹੱਕ ਖਾਣਾ ਮਹਾਂ ਪਾਪ ਹੈ, ਉਹ ਆਪ ਤਾਂ ਠੱਗਿਆ ਜਾ ਰਿਹਾ ਹੈ ਅਤੇ ਆਪਣੇ ਸਾਥੀਆਂ ਨੂੰ ਭੀ ਲੁਟਾਂਦਾ ਹੈ।

ਸੋ ਜੋ ਕਲਜੁਗ ਵਿਚ ਇਸ ਤਰ੍ਹਾਂ ਦੇ ਆਗੂ ਨਜ਼ਰ ਆਉਂਦੇ ਹਨ, ਉਹ ਪ੍ਰਮੇਸ਼ਰ ਦੀ ਦਰਗਾਹ ਵਿਚ ਸਜ਼ਾ ਦੇ ਹੱਕਦਾਰ ਹਨ।

***ਪ੍ਰਸ਼ਨ ੨੫੮ ਭੈ :*** ਜੋ ਲੋਕ ਗ੍ਰਿਹਸਤ ਤਿਆਗ ਕੇ ਸਰੀਰ ਪਰ ਜੋਗੀਆਂ ਅਤੇ ਸੰਨਿਆਸੀਆਂ ਦਾ ਲਿਬਾਸ ਪਹਿਨ ਕੇ ਜੰਗਲਾਂ ਵਿਚ ਜਾ ਵੱਸਦੇ ਹਨ, ਕੀ ਉਨ੍ਹਾਂ ਦੇ ਸਿਰੋਂ ਜਨਮ ਮਰਨ ਦਾ ਭੈ ਮਿਟ ਜਾਂਦਾ ਹੈ ?

***ਉੱਤਰ :*** **ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥**
**ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥**
**ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥**
**ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥**
**ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ॥ (ਪੰਨਾ ੧੪੦)**

***ਭਾਵਾਰਥ :*** ਕਈ ਆਦਮੀ ਅੰਨ ਤਿਆਗ ਕੇ ਮੂਲੀ ਆਦਿ ਖਾ ਕੇ ਗੁਜ਼ਾਰਾ ਕਰਦੇ ਹਨ, ਕਈ ਘਰ ਤਿਆਗ ਕੇ ਜੰਗਲ ਵਿਚ ਜਾ ਵਸਦੇ ਹਨ, ਕਈ ਭਗਵਾ ਵੇਸ ਬਣਾ ਕੇ, ਜੋਗੀ ਸੰਨਿਆਸੀ ਹੋ ਕੇ ਵਿਚਰਦੇ ਹਨ, ਪਰ ਜੇਕਰ ਉਨ੍ਹਾਂ ਦੇ ਮਨ ਅੰਦਰ ਖਾਣ ਪੀਣ ਦੇ ਸੰਸਾਰਕ ਪਦਾਰਥਾਂ ਦੀ ਤ੍ਰਿਸ਼ਨਾ ਤੇ ਪਹਿਨਣ ਆਦਿ ਦੀ ਆਸਾ ਹੀ ਲੱਗੀ ਰਹਿੰਦੀ ਹੈ ਤਾਂ ਉਨ੍ਹਾਂ ਦੇ ਉਪ੍ਰੋਕਤ ਕੀਤੇ ਸਾਧਨ ਬੇਅਰਥ ਹਨ, ਉਹ ਨਾ ਗ੍ਰਿਹਸਤੀ ਰਹਿੰਦੇ ਹਨ ਤੇ ਨਾ ਹੀ ਫ਼ਕੀਰ, ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਭੀ ਅਜਾਈਂ ਗਵਾ ਲਿਆ ਕਿਉਂਕਿ ਉਨ੍ਹਾਂ ਦੇ ਅੰਦਰ ਮਾਇਆ ਦੀ ਲਾਲਸਾ ਹੈ, ਜਿਸ ਕਰਕੇ ਉਨ੍ਹਾਂ ਦੇ ਸਿਰ ਤੋਂ ਕਦੀ ਭੀ ਮੌਤ ਦਾ ਭੈ ਨਹੀਂ ਮਿਟ ਸਕਦਾ।

***ਪ੍ਰਸ਼ਨ ੨੫੯ ਕਾਲ :*** ਤਾਂ ਫਿਰ ਕਾਲ ਤੋਂ ਕਿਵੇਂ ਬਚਿਆ ਜਾ ਸਕਦਾ ਹੈ ?

***ਉੱਤਰ :*** **ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ॥**
**ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥ (ਪੰਨਾ ੧੪੦)**

***ਭਾਵਾਰਥ :*** ਜੋ ਪ੍ਰਭੂ ਦੇ ਸੇਵਕਾਂ ਦਾ ਦਾਸ ਬਣ ਕੇ ਗੁਰੂ ਦੇ ਸੱਚੇ ਉਪਦੇਸ਼ ਨੂੰ ਮਨ ਵਿਚ ਧਾਰਨ ਕਰਦਾ ਹੈ ਅਤੇ ਆਪਣੇ ਮਨ ਦੀ ਮਤ ਨੂੰ ਤਿਆਗ ਗੁਰੂ ਦੀ ਸ੍ਰੇਸ਼ਟ ਗੁਰਮਤ ਦਾ ਧਾਰਨੀ ਬਣ ਜਾਂਦਾ ਹੈ, ਉਹ ਘਰ ਵਿਚ ਰਹਿੰਦਾ ਹੀ ਆਪਣਾ ਜੀਵਨ ਆਸਾ ਰਹਿਤ ਬਤੀਤ ਕਰਦਾ ਹੈ।

ਐਸਾ ਨਿਰਲੇਪ ਜੀਵਨ ਬਤੀਤ ਕਰਨੇ ਵਾਲੇ ਦੇ ਨੇੜੇ ਕਾਲ ਕਦੀ ਭੀ ਨਹੀਂ ਆ ਸਕਦਾ।

***ਪ੍ਰਸ਼ਨ ੨੬੦ ਕਬੂਲ :*** ਜੋ ਲੋਕ ਮਨੋਂ ਮੂੰਹੋਂ ਗੰਦੇ ਰਹਿੰਦੇ ਹਨ, ਕੀ ਉਨ੍ਹਾਂ ਦਾ ਨਾਮ ਜਪਣਾ ਕਬੂਲ ਹੈ ?

***ਉੱਤਰ :*** **ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥**
**ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥**
**ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥ (ਪੰਨਾ ੧੪੦)**

***ਭਾਵਾਰਥ :*** ਜਿਵੇਂ ਕਿਸੇ ਪੁਸ਼ਾਕੇ ਨੂੰ ਲਹੂ ਲੱਗ ਜਾਵੇ, ਉਹ ਪੁਸ਼ਾਕਾ ਪਲੀਤ, ਅਪਵਿੱਤ੍ਰ ਹੋ ਜਾਂਦਾ ਹੈ, ਪਰ ਜੋ ਮਨੁੱਖ ਧੱਕਾ ਕਰਕੇ ਹਰਾਮ ਦੀ ਕਮਾਈ, ਦੂਜੇ ਦਾ ਹੱਕ ਖਾਣ ਰੂਪ ਲਹੂ ਪੀਂਦੇ ਹਨ, ਉਨ੍ਹਾਂ ਦਾ ਮਨ ਕਿਵੇਂ ਸਾਫ਼ ਰਹਿ ਸਕਦਾ ਹੈ, ਐਸੇ ਮੈਲੇ ਮਨ ਨਾਲ ਪ੍ਰਮੇਸ਼ਰ ਦਾ ਨਾਮ ਲਿਆ ਕਬੂਲ ਨਹੀਂ ਹੁੰਦਾ, ਸਾਫ਼ ਦਿਲ ਨਾਲ ਹੀ ਮੂੰਹੋਂ ਰੱਬ ਦਾ ਨਾਮ ਲਿਆ ਪ੍ਰਵਾਨ ਹੁੰਦਾ ਹੈ।

ਮਨ ਦੀ ਸਫ਼ਾਈ ਤੋਂ ਬਿਨਾਂ ਦੁਨੀਆਂ ਦੇ ਦਿਖਲਾਵੇ ਮਾਤ੍ਰ ਕੀਤੇ ਝੂਠੇ ਕਰਮ ਸਭ ਫੋਕੇ ਹਨ।

***ਪ੍ਰਸ਼ਨ ੨੬੧ ਆਗੂ :*** ਜੋ ਆਦਮੀ ਲੋਕਾਂ ਦਾ ਆਗੂ ਬਣ ਕੇ ਸ਼ੁਭ ਸਿਖਿਆ ਦੇਂਦਾ ਹੈ, ਕੀ ਉਹ ਰੱਬ ਦੀ ਦਰਗਾਹ ਵਿਚ ਸਤਿਕਾਰਿਆ ਜਾਵੇਗਾ ?

*ਉੱਤਰ:* **ਆਪਿ ਨਾ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ॥**
**ਨਾਨਕ ਅੰਧਾ ਹੋਇ ਕੈ ਦਸੇ ਰਾਹੈ, ਸਭਸੁ ਮੁਹਾਏ ਸਾਥੈ॥**
**ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ॥ (ਪੰਨਾ ੧੪੦)**

***ਭਾਵਾਰਥ :*** ਜੋ ਆਗੂ ਬਣ ਕੇ ਲੋਕਾਂ ਨੂੰ ਉਹ ਵੀਚਾਰਾਂ ਦਸਦਾ ਹੈ, ਜਿਸ ਪਰ ਉਹ ਖ਼ੁਦ ਆਪ ਅਮਲ ਨਹੀਂ ਕਰਦਾ, ਤਾਂ ਉਸ ਨੂੰ ਭੀ ਇਕ ਉਸ ਅੰਧੇ ਦੇ ਰਾਹ ਦੱਸਣ ਵਾਲੇ ਆਗੂ ਵਾਂਗ ਹੀ ਜਾਣੋ ਜੋ ਆਪਣੇ ਸਾਰੇ ਸਾਥ ਨੂੰ ਹੀ ਲੈ ਕਿਸੇ ਟੋਏ ਵਿਚ ਡਿਗ ਪੈਂਦਾ ਹੈ, ਜੋ ਉਸ ਅੰਨ੍ਹੇ ਦੀ ਨਿਆਂਈ ਕਥਨੀ ਦਾ ਸੂਰਾ ਪਰ ਧਾਰਨਾ ਤੋਂ ਖ਼ਾਲੀ ਹੈ, ਉਹ ਰੱਬ ਦੀ ਦਰਗਾਹ ਵਿਚ ਸਜ਼ਾ ਦਾ ਹੱਕਦਾਰ ਹੈ। ਜੋ ਸ਼ੁਭ ਸਿੱਖਿਆ ਲੋਕਾਂ ਨੂੰ ਸਮਝਾਉਣੀ ਹੈ ਉਸ ਪਰ ਪਹਿਲੇ ਆਪ ਅਮਲ ਕਰਨਾ ਜ਼ਰੂਰੀ ਹੈ। ਆਪਣੇ ਅਮਲ ਕੀਤੇ ਤੋਂ ਬਿਨਾਂ ਦੱਸੇ ਸ਼ੁਭ ਵਿਚਾਰ ਵੀ ਇਕ ਉਸ ਕੀਤੇ ਫੋਕੇ ਫਾਇਰ ਦੀ ਤਰ੍ਹਾਂ ਜਾਣੋ ਜੋ ਕਿਸੇ ਨੂੰ ਘਾਇਲ ਨਹੀਂ ਕਰ ਸਕਦਾ।

***ਪ੍ਰਸ਼ਨ ੨੬੨ ਮੂਰਖ :*** ਕੀ ਕਿਸੇ ਪੜ੍ਹੇ ਲਿਖੇ ਨੂੰ ਭੀ ਮੂਰਖ ਆਖਿਆ ਜਾ ਸਕਦਾ ਹੈ ?

*ਉੱਤਰ:* **ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥ (ਪੰਨਾ ੧੪੦)**

***ਭਾਵਾਰਥ :*** ਜਿਸ ਵਿਚ ਤਿੰਨ ਦੋਸ਼ ਹਨ ਉਹ ਭਾਵੇਂ ਕਿਤਨਾ ਭੀ ਪੜ੍ਹਿਆ ਹੋਇਆ ਹੈ, ਉਸਨੂੰ ਅਸਲੀ ਮੂਰਖ ਆਖਿਆ ਜਾਂਦਾ ਹੈ।

(੧) ਜਿਸਦੇ ਮਨ ਅੰਦਰ ਪਦਾਰਥਾਂ ਦੇ ਖਾਣ ਦਾ ਲਬ ਹੈ।
(੨) ਅਤੇ ਧਨ ਨੂੰ ਇਕੱਠਾ ਕਰਨ ਦਾ ਲੋਭ ਹੈ।
(੩) ਤੇ ਕਿਸੇ ਕੀਤੇ ਕਰਮ ਦਾ ਹੰਕਾਰ ਕਰਦਾ ਹੈ।

***ਪ੍ਰਸ਼ਨ ੨੬੩ ਮੁਸਲਮਾਨ :*** ਅਸਲੀ ਮੁਸਲਮਾਨ ਕੌਣ ਹੈ ?

*ਉੱਤਰ:* **ਮਿਹਰ ਮਸੀਤਿ ਸਿਦਕੁ ਮੁਸਲਾ, ਹਕੁ ਹਲਾਲੁ ਕੁਰਾਣੁ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥**
**ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥**
**ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥ (ਪੰਨਾ ੧੪੦)**

***ਭਾਵਾਰਥ :*** ਜਿਸ ਨੇ ਅੰਤ੍ਰੀਵ ਦਸ ਗੁਣ ਧਾਰਨ ਕੀਤੇ ਹਨ, ਉਸ ਨੂੰ ਹੀ ਮੁਸਲਮਾਨ ਕਿਹਾ ਜਾ ਸਕਦਾ ਹੈ:

(੧) ਜੋ ਦੁਖੀ ਜੀਵਾਂ ਪਰ ਦਯਾ ਕਰਨ ਨੂੰ ਮਸੀਤ ਜਾਣਦਾ ਹੈ।
(੨) ਰੱਬ 'ਤੇ ਭਰੋਸਾ ਕਰਨ ਨੂੰ ਹੇਠ ਵਿਛਾਉਣ ਵਾਲੀ ਸਫ ਬਣਾਉਂਦਾ ਹੈ।
(੩) ਹੱਕ ਦੀ ਕਮਾਈ ਖਾਣ ਨੂੰ ਕੁਰਾਨ ਦਾ ਪੜ੍ਹਨਾ ਸਮਝਦਾ ਹੈ।
(੪) ਵਿਕਾਰ ਕਰਨ ਵਜੋਂ ਲੱਜਾ ਕਰਨ ਨੂੰ ਅਸਲੀ ਸੁੰਨਤ ਜਾਣਦਾ ਹੈ।
(੫) ਚੰਗਾ ਸੁਭਾ ਧਾਰਨ ਨੂੰ ਸਹੀ ਰੋਜ਼ਾ ਰੱਖਣਾ ਸਮਝਦਾ ਹੈ।
(੬) ਨੇਕ ਆਚਰਣ ਬਣਾਉਣਾ ਜਿਸ ਨੇ ਕਾਬਾ ਜਾਣਿਆ ਹੈ।
(੭) ਅੰਦਰੋਂ ਬਾਹਰੋਂ ਇਕੋ ਜਿਹੇ ਹੋਣ ਨੂੰ ਜਿਸ ਨੇ ਪੀਰ ਸਮਝਿਆ ਹੈ।
(੮) ਨਿਸ਼ਕਾਮ ਕਰਮ ਕਰਨੇ ਜਿਸ ਨੇ ਕਲਮਾਂ ਸਮਝੇ ਹਨ।

(੯) ਗ਼ਰੀਬਾਂ ਉਤੇ ਦਯਾ ਕਰਨੀ ਜਿਸ ਨੇ ਅਸਲ ਨਿਮਾਜ ਜਾਣੀ ਹੈ।

(੧੦) ਜੋ ਗੱਲ ਉਸ ਪ੍ਰਭੂ ਨੂੰ ਚੰਗੀ ਲੱਗਦੀ ਹੈ, ਉਸ ਵਿਚ ਪ੍ਰਸੰਨ ਰਹਿਣ ਨੂੰ ਜੋ ਤਸਬੀ ਮੰਨਦਾ ਹੈ।

ਇਨ੍ਹਾਂ ਦਸ ਗੁਣਾਂ ਦੇ ਧਾਰਨ ਕਰਨ ਵਾਲਾ ਹੀ ਸਹੀ ਮੁਸਲਮਾਨ ਹੈ ਅਤੇ ਅਜਿਹੇ ਮੁਸਲਮਾਨ ਦੀ ਹੀ ਰੱਬ ਹਰ ਥਾਂ ਲੱਜਾ ਰੱਖਦਾ ਹੈ।

***ਪ੍ਰਸ਼ਨ ੨੬੪ ਸਿਫ਼ਾਰਸ਼ :*** ਜੇ ਕੋਈ ਮੁਸਲਮਾਨ ਆਪਣੀ ਸੂਰ ਨਾ ਖਾਣ ਦੀ ਸ਼ਰ੍ਹਾ ਵਿਚ ਅਤੇ ਹਿੰਦੂ ਗਊ ਨਾ ਖਾਣ ਦੇ ਧਰਮ ਵਿਚ ਪੱਕਾ ਰਹਿੰਦਾ ਹੈ ਤਾਂ ਕੀ ਇਨ੍ਹਾਂ ਦੋਨਾਂ ਦੀ ਗੁਰੂ ਪੀਰ ਦਰਗਾਹ ਵਿਚ ਸਿਫ਼ਾਰਸ਼ ਕਰਨਗੇ ?

***ਉੱਤਰ :*** **ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ (ਪੰਨਾ ੧੪੧)**

***ਭਾਵਾਰਥ :*** ਪਰਾਇਆ ਹੱਕ ਖਾਣਾ; ਮੁਸਲਮਾਨ ਲਈ ਸੂਰ ਬਰਾਬਰ ਹੈ, ਹਿੰਦੂ ਲਈ ਗਾਂ ਤੁਲ ਹੈ, ਮੁਸਲਮਾਨਾਂ ਦੇ ਪੀਰ ਤੇ ਹਿੰਦੂਆਂ ਦੇ ਗੁਰੂ ਦਰਗਾਹ ਵਿਚ ਤਾਂ ਹੀ ਸਿਫ਼ਾਰਸ਼ ਕਰਨਗੇ ਜੇ ਮਨੁੱਖ ਪਰਾਇਆ ਹੱਕ ਖਾਣ ਰੂਪ ਮੁਰਦਾਰ ਨਾ ਖਾਵੇ।

***ਪ੍ਰਸ਼ਨ ੨੬੫ ਗੱਲਾਂ :*** ਕੀ ਪੜ੍ਹਾਈ ਪੜ੍ਹ ਕੇ ਬਹੁਤੀਆਂ ਗੱਲਾਂ ਸਿਖਣ ਵਾਲੇ ਦਾ ਦਰਗਾਹ ਵਿਚ ਛੁਟਕਾਰਾ ਹੋ ਸਕੇਗਾ ?

***ਉੱਤਰ :*** **ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥ (ਪੰਨਾ ੧੪੧)**

***ਭਾਵਾਰਥ :*** ਨਿਰਾ ਬਹੁਤੀਆਂ ਗੱਲਾਂ ਸਿੱਖਣ ਨਾਲ ਹੀ ਬਹਿਸ਼ਤ ਵਿਚ ਨਹੀਂ ਜਾ ਸਕੀਦਾ, ਜਿੰਨਾ ਚਿਰ ਗੱਲਾਂ ਸਿੱਖੀਆਂ ਨੂੰ ਅਮਲੀ ਜੀਵਨ ਵਿਚ ਨਹੀਂ ਵਰਤਿਆ ਜਾਂਦਾ। ਭਾਵ, ਮਨੁੱਖ ਦਾ ਛੁਟਕਾਰਾ ਕੇਵਲ ਪੜ੍ਹ ਕੇ ਅਮਲ ਕਰਨ ਨਾਲ ਹੀ ਹੈ।

***ਪ੍ਰਸ਼ਨ ੨੬੬ ਹੱਕ :*** ਕੀ ਕਿਸੇ ਦਾ ਹੱਕ ਖੋਹ ਕੇ ਉਸ ਵਿਚੋਂ ਦਸਵੰਧ ਦੇਣ ਵਾਲੇ ਨੂੰ ਉਸਦਾ ਫਲ ਮਿਲੇਗਾ ?

***ਉੱਤਰ :*** **ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥ (ਪੰਨਾ ੧੪੧)**

***ਭਾਵਾਰਥ :*** ਜਿਵੇਂ ਅਸੀਂ ਕਿਸੇ ਦਾ ਮਾਸ ਚੋਰੀ ਚੁਰਾ ਕੇ ਲੈ ਆਵੀਏ, ਉਸ ਵਿਚ ਆਪਣੇ ਵੱਲੋਂ ਸਿਰਫ਼ ਮਸਾਲਾ ਪਾ ਕੇ ਉਸ ਨੂੰ ਅਸੀਂ ਹਲਾਲ ਦਾ ਮਾਸ ਨਹੀਂ ਬਣਾ ਸਕਦੇ।

ਤਿਵੇਂ ਹੀ ਕਿਸੇ ਦੂਸਰੇ ਦਾ ਬਹੁਤਾ ਧਨ ਚੁਰਾ ਕੇ ਉਸ ਵਿਚੋਂ ਨਾਮ ਮਾਤਰ ਥੋੜ੍ਹਾ ਪੁੰਨ ਕਰ ਦੇਵੀਏ ਤਾਂ ਉਹ ਸਾਰਾ ਧਨ ਹਲਾਲ ਦਾ ਭਾਵ ਆਪਣਾ ਨਹੀਂ ਬਣਾ ਸਕਦੇ। ਉਸ ਦਾ ਸਾਨੂੰ ਕੋਈ ਫਲ ਨਾ ਮਿਲੇਗਾ। ਸੋ ਆਪਣੀ ਕਿਰਤ ਕਮਾਈ ਕੀਤੀ ਵਿਚੋਂ ਹੀ ਪੁੰਨ ਦਾਨ ਕੀਤਾ ਸਫਲ ਹੈ।

***ਪ੍ਰਸ਼ਨ ੨੬੭ ਨਿਵਾਜਾਂ :*** ਜੋ ਮੁਸਲਮਾਨ ਪੰਜ ਵਕਤ ਪੰਜ ਨਿਵਾਜਾਂ ਪੜ੍ਹਦਾ ਹੈ, ਕੀ ਉਸਨੂੰ ਸਹੀ ਮੁਸਲਮਾਨ ਕਿਹਾ ਜਾ ਸਕਦਾ ਹੈ ?

***ਉੱਤਰ :*** **ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥**
**ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥**
**ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥**
**ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥ (ਪੰਨਾ ੧੪੧)**

***ਭਾਵਾਰਥ :*** ਉਹ ਮੁਸਲਮਾਨ ਜੋ ਬਾਹਰਲੀਆਂ ਪੰਜ ਨਿਵਾਜਾਂ ਪੜ੍ਹਦਾ ਹੈ, ਉਨ੍ਹਾਂ ਬਾਹਰਲੀਆਂ ਨਿਵਾਜਾਂ ਦੇ ਨਾਲ

ਅਸਲੀ ਅੰਤ੍ਰੀਵ ਨਿਵਾਜਾਂ ਦਾ ਨਿਵਾਜੀ ਭੀ ਹੋਣਾ ਜ਼ਰੂਰੀ ਹੈ।

ਗੁਰਮਤ ਵਿਚ ਅਸਲ ਨਿਵਾਜਾਂ ਇਉਂ ਹਨ। ਸਵੇਰੇ ਦੀ ਪਹਿਲੀ ਨਿਵਾਜ ਹੈ, ਸੱਚ ਬੋਲਣਾ। ਦੂਸਰੀ ਹੈ, ਹੱਕ ਦੀ ਕਮਾਈ। ਤੀਸਰੀ ਹੈ, ਰੱਬ ਤੋਂ ਸਭ ਦਾ ਭਲਾ ਮੰਗਣਾ। ਚੌਥੀ ਹੈ, ਮਨ ਨੂੰ ਸਾਫ਼ ਰਖਣਾ ! ਪੰਜਵੀਂ ਹੈ, ਪ੍ਰਮਾਤਮਾ ਦੀ ਸਿਫ਼ਤ ਕਰਨੀ।

ਇਨ੍ਹਾਂ ਪੰਜ ਨਿਵਾਜਾਂ ਦੇ ਨਾਲ ਨਾਲ ਉੱਚਾ ਆਚਰਣ ਬਣਾਉਣ ਰੂਪ ਕਲਮਾ ਪੜ੍ਹੇ। ਇਹ ਉਪ੍ਰੋਕਤ ਗੁਣਾਂ ਦੇ ਧਾਰਨ ਵਾਲਾ ਸੱਚਾ ਅਸਲੀ ਮੁਸਲਮਾਨ ਅਖਵਾ ਸਕਦਾ ਹੈ।

***ਪ੍ਰਸ਼ਨ ੨੬੮ ਮੁਸਲਮਾਨ :*** ਦੀਨ ਇਸਲਾਮ ਵਿਚ ਆਉਣ ਵਾਲੇ ਤਾਂ ਆਪ ਨੂੰ ਸਾਰੇ ਹੀ ਮੁਸਲਮਾਨ ਅਖਵਾਂਦੇ ਹਨ, ਕੀ ਉਹ ਮੁਸਲਮਾਨ ਕਹੇ ਨਹੀਂ ਜਾ ਸਕਦੇ ?

*ਉੱਤਰ :* **ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥**
**ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥**
**ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥**
**ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥**
**ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤਾ ਮੁਸਲਮਾਣੁ ਕਹਾਵੈ ॥ (ਪੰਨਾ ੧੪੧)**

***ਭਾਵਾਰਥ :*** ਅਸਲੀ ਮੁਸਲਮਾਨ ਅਖਵਾਉਣਾ ਤਾਂ ਬਹੁਤ ਹੀ ਔਖਾ ਹੈ। ਅੱਗੇ ਦੱਸੇ ਗੁਣਾਂ ਦਾ ਕੋਈ ਧਾਰਨੀ ਹੋਵੇ ਤਾਂ ਹੀ ਉਹ ਆਪਣੇ ਆਪ ਨੂੰ ਮੁਸਲਮਾਨ ਕਹਾ ਸਕਦਾ ਹੈ, ਸਭ ਤੋਂ ਪਹਿਲੇ, ਜੋ ਸੰਤ ਜਨ ਹਨ, ਉਨ੍ਹਾਂ ਦੇ ਦੱਸੇ ਧਰਮ ਨੂੰ, ਉਪਦੇਸ਼ ਨੂੰ ਮਿੱਠਾ ਕਰਕੇ ਮੰਨੇ। ਦੂਜੇ, ਜਿਨ੍ਹਾਂ ਸੰਤਾਂ ਨੇ ਆਪਣੇ ਮਨ ਵਿਚੋਂ ਮਾਣ ਨੂੰ ਨਿਵਾਰ ਦਿਤਾ ਹੈ, ਉਨ੍ਹਾਂ ਦੀ ਸੇਵਾ ਲਈ ਆਪਣੇ ਪਾਸ ਜਿਤਨਾ ਭੀ ਮਾਲ ਹੈ, ਉਹ ਸਭ ਲਗਾ ਦੇਵੇ। ਤੀਸਰਾ, ਜੋ ਮਲਾਹ ਸੰਤ ਜਨ ਹਨ, ਉਨ੍ਹਾਂ ਦੇ ਦੱਸੇ ਧਰਮ ਵਿਚ ਪ੍ਰਪੱਕ ਹੋਵੇ। ਜੰਮਣ ਤੇ ਮਰਨ ਦਾ ਭਰਮ ਜੋ ਆਪਣੇ ਵਿਚ ਮੰਨੀ ਬੈਠਾ ਹੈ, ਉਸਨੂੰ ਦੂਰ ਕਰ ਦੇਵੇ। ਰੱਬ ਦੀ ਰਜ਼ਾ ਵਿਚੋਂ ਹਮੇਸ਼ਾਂ ਹੀ ਪ੍ਰਸੰਨ ਰਹੇ ਅਤੇ ਹੰਕਾਰ ਨੂੰ ਗਵਾ ਕੇ ਹਮੇਸ਼ਾਂ ਕਰਤਾ ਪੁਰਖ ਨੂੰ ਹੀ ਮੰਨਣ ਵਾਲਾ ਅਤੇ ਸਾਰੇ ਜੀਵਾਂ ਪਰ ਬਹੁਤ ਹੀ ਰਹਿਮ ਕਰਨ ਵਾਲਾ ਹੋਵੇ। ਭਾਵ, ਉਪਰ ਦੱਸੇ ਸਮੂਹ ਗੁਣਾਂ ਦਾ ਧਾਰਨੀ ਹੋਵੇ ਤਾਂ ਉਹ ਅਸਲੀ ਮੁਸਲਮਾਨ ਕਿਹਾ ਜਾ ਸਕਦਾ ਹੈ।

***ਪ੍ਰਸ਼ਨ ੨੬੯ ਮਾਇਆ :*** ਮਾਇਆ ਵਿਚ ਰਹਿੰਦਿਆਂ ਮਾਇਆ ਰਹਿਤ ਪ੍ਰਮੇਸ਼ਰ ਨੂੰ ਕਿਵੇਂ ਪਾਇਆ ਜਾ ਸਕਦਾ ਹੈ ?

*ਉੱਤਰ :* **ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ ॥**
**ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥**
**(ਪੰਨਾ ੧੪੧)**

***ਭਾਵਾਰਥ :*** ਕਾਮ, ਕ੍ਰੋਧ, ਝੂਠ, ਨਿੰਦਾ, ਮਾਇਆ ਦੀ ਲਗਨ, ਕੀਤੇ ਕਰਮ ਦਾ ਹੰਕਾਰ, ਸੰਸਾਰ ਦੀਆਂ ਕਾਮਨਾਂ, ਇਸਤ੍ਰੀ ਦਾ ਮੋਹ; ਇਨ੍ਹਾਂ ਅੱਠਾਂ ਦਾ ਤਿਆਗ ਕਰਕੇ, ਭਾਵ ਇਨ੍ਹਾਂ ਵਿਚ ਨਿਰਲੇਪ ਵਰਤਦਾ ਹੋਇਆ ਜੋ ਜੀਵਨ ਗੁਜ਼ਾਰਦਾ ਹੈ, ਉਹ ਮਾਇਆ ਵਿਚ ਰਹਿੰਦਾ ਹੀ ਪ੍ਰਮੇਸ਼ਰ ਨੂੰ ਪ੍ਰਾਪਤ ਕਰ ਲੈਂਦਾ ਹੈ।

**ਪ੍ਰਸ਼ਨ ੨੭੦ ਮੰਗ :** ਪ੍ਰਭੂ ਦਾ ਸੇਵਕ ਮਾਲਕ ਪਾਸੋਂ ਕੀ ਮੰਗ ਮੰਗਦਾ ਹੈ ?

**ਉੱਤਰ :** (ੳ) **ਨਦੀਆ ਹੋਵਹਿ ਧੇਣਵਾ, ਸੁੰਮ ਹੋਵਹਿ ਦੁਧੁ ਘੀਉ ॥**
**ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥**
**ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ (ਪੰਨਾ ੧੪੧)**

**ਭਾਵਾਰਥ :** ਦੁਨੀਆਂ ਦੇ ਬੇਅੰਤ ਮਾਇਕੀ ਪਦਾਰਥ ਪ੍ਰਾਪਤ ਹੋਣ ਤੋਂ ਭੀ ਪ੍ਰਭੂ ਦਾ ਪ੍ਰੇਮੀ ਮਾਲਕ ਪਾਸੋਂ ਉਸਦੀ ਸਿਫ਼ਤ ਸਾਲਾਹ ਕਰਨ ਦਾ ਚਾਉ ਹੀ ਮੰਗਦਾ ਹੈ।

ਸਾਰੀਆਂ ਨਦੀਆਂ ਜੇਕਰ ਗਾਂਈਆਂ ਬਣ ਜਾਣ, ਪਹਾੜਾਂ ਦੇ ਚਸ਼ਮੇ ਦੁਧ ਤੇ ਘਿਉ ਦੇ ਵਗ ਤੁਰਨ, ਸਾਰੀ ਧਰਤੀ ਜੇ ਕਦੀ ਸ਼ਕਰ ਬਣ ਜਾਵੇ, ਇਨ੍ਹਾਂ ਪਦਾਰਥਾਂ ਨੂੰ ਵੇਖ ਕੇ ਮੇਰਾ ਮਨ ਖ਼ੁਸ਼ੀ ਹੋਵੇ;

ਅਤੇ ਹੀਰੇ ਲਾਲਾਂ ਨਾਲ ਜੜਿਆ ਹੋਇਆ ਸੋਨੇ ਤੇ ਚਾਂਦੀ ਦਾ ਪਹਾੜ ਬਣ ਜਾਵੇ, ਹੇ ਪ੍ਰਭੂ ! ਫਿਰ ਭੀ ਮੈਂ ਇਨ੍ਹਾਂ ਪਦਾਰਥਾਂ ਵਿਚ ਨਾ ਭੁਲਾਂ, ਮੈਨੂੰ ਹਮੇਸ਼ਾਂ ਆਪ ਦੀ ਸਿਫ਼ਤ ਕਰਨ ਦਾ ਚਾਅ ਹੀ ਬਣਿਆ ਰਵੇ।

(ਅ) **ਭਾਰ ਅਠਾਰਹ ਮੇਵਾ ਹੋਵੈ, ਗਰੁੜਾ ਹੋਇ ਸੁਆਉ ॥**
**ਚੰਦੁ ਸੂਰਜੁ ਦੋਇ ਫਿਰਦੇ ਰਖੀਅਹਿ, ਨਿਹਚਲੁ ਹੋਵੈ ਥਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ (ਪੰਨਾ ੧੪੨)**

**ਭਾਵਾਰਥ :** ਹਰ ਬ੍ਰਿਛ ਜਾਤੀ ਦਾ ਇਕ ਇਕ ਪੱਤਾ ਲਿਆ ਜਾਵੇ ਤਾਂ ਸ਼ਾਸਤ੍ਰ ਅਨੁਸਾਰ ਅਠਾਰਾਂ ਭਾਰ ਬਨਸਪਤੀ ਬਣਦੀ ਹੈ (੩੨੬੦ ਤੋਲੇ ਦਾ ਇਕ ਭਾਰ ਮੰਨਦੇ ਹਨ) ਭਾਵ ਸਾਰੀ ਬਨਸਪਤੀ ਮੇਵਾ ਹੋ ਜਾਵੇ, ਚੰਗੀ ਕਿਸਮ ਦੇ ਚਾਵਲ ਸੁਆਦਿਸ਼ਟ ਖਾਣ ਲਈ ਹੋਣ, ਚੰਦ ਸੂਰਜ ਚਲਦਿਆਂ ਨੂੰ ਆਪਣੀ ਤਾਕਤ ਨਾਲ ਰੋਕ ਸਕੀਏ ਅਚਲ ਥਾਂ। (ਮਰਹਟੀ ਦੇ ਕੋਸ਼ ਵਿਚ ਅਠਾਰਾਂ ਭਾਰ ਵਿਚ ਸਾਰੀ ਬਨਸਪਤੀ ਲਈ ਇਹ ਸ਼ਬਦ ਵਰਤਿਆ ਜਾਂਦਾ ਹੈ। ਧਰਤੀ ਵਿਚੋਂ ਉਗਣ ਵਾਲੇ ਸਾਰੇ ਬੂਟੇ)।

(ੲ) **ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੋਇ ਰਾਹੁ ॥**
**ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ (ਪੰਨਾ ੧੪੨)**

**ਭਾਵਾਰਥ :** ਜੇ ਕੋਈ ਦੁਸ਼ਮਣ ਦੀ ਦੇਹ ਨੂੰ ਦੁਖ ਲਾਉਣਾ ਚਾਹੀਏ ਤਾਂ ਪਾਪ ਰੂਪ ਜੋ ਦੋ ਗ੍ਰਹਿ (ਰਾਹੂ ਕੇਤੂ) ਹਨ, ਉਹ ਲਾ ਦੇਈਏ, ਰਤ ਪੀਣ ਵਾਲੇ ਅਤੀ ਦੁਖਦਾਈ ਰਾਜਿਆਂ ਨੂੰ ਆਪਣੇ ਸਿਰ ਪਰ ਪਹਿਰੇਦਾਰ ਬਣਾ ਰਖੀਏ, ਇਸ ਪ੍ਰਕਾਰ ਦਾ ਆਪਣਾ ਪ੍ਰਤਾਪ ਜਾਣਿਆ ਜਾਵੇ।

(ਸ) **ਅਗੀ ਪਾਲਾ ਕਪੜੁ ਹੋਵੈ, ਖਾਣਾ ਹੋਵੈ ਵਾਉ ॥**
**ਸੁਰਗੈ ਦੀਆ ਮੋਹਣੀਆ ਇਸਤ੍ਰੀਆ ਹੋਵਨਿ, ਨਾਨਕ ਸਭੋ ਜਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ (ਪੰਨਾ ੧੪੨)**

**ਭਾਵਾਰਥ :** ਸਿਧੀ ਬਲ ਕਰਕੇ ਜੇਠ ਹਾੜ ਦੀ ਗਰਮੀ ਵਿਚ ਬੈਠ ਰਹੇ, ਸਰਦੀ ਰੁਤ ਵਿਚ ਬਰਫ਼ ਵਿਚ ਬੈਠ ਰਹੇ ਅਤੇ ਹਵਾ ਹੀ ਖਾਣਾ ਹੋਵੇ, ਭਾਵ ਪਉਣਹਾਰੀ ਹੋਵੇ, ਸੁਰਗ ਦੀਆਂ ਅਪਛਰਾਂ ਘਰ ਵਿਚ ਇਸਤ੍ਰੀਆਂ ਹੋਣ, ਇਹ ਉਪਰ ਦੱਸੇ ਸਭ ਪਦਾਰਥ ਜਾਣ ਵਾਲੇ ਹਨ, ਇਸ ਲਈ ਹੇ ਵਾਹਿਗੁਰੂ ! ਅਸੀਂ ਤੈਨੂੰ ਹੀ ਸਲਾਹੁੰਦੇ ਰਹੀਏ। ਤੇਰਾ ਨਾਮ ਉਚਾਰਨ ਕਰਨ ਦਾ ਚਾਓ ਕਦੇ ਵੀ ਨਾ ਲਹੇ।

***ਪ੍ਰਸ਼ਨ ੨੭੧ ਜੀਊਂਦਾ :*** ਦੁਨੀਆ ਵਿਚ ਅਸਲ ਜੀਊਂਦਾ ਕੌਣ ਹੈ ?

*ਉੱਤਰ :* **ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥ (ਪੰਨਾ ੧੪੨)**

***ਭਾਵਾਰਥ :*** ਸੰਸਾਰ ਵਿਚ ਜੀਊਂਦਾ ਕੇਵਲ ਓਹੀ ਮਨੁੱਖ ਹੈ ਜਿਸ ਦੇ ਮਨ ਵਿਚ ਉਹ ਪ੍ਰਮਾਤਮਾ ਵਸ ਰਿਹਾ ਹੈ। ਬੰਦਗੀ ਵਾਲੇ ਤੋਂ ਬਿਨਾਂ ਹੋਰ ਕੋਈ ਵੀ ਜੀਊਂਦਾ ਨਹੀਂ।

***ਪ੍ਰਸ਼ਨ ੨੭੨ ਜੀਊਂਦਾ :*** ਤੁਸੀਂ ਕਹਿੰਦੇ ਹੋ ਸੰਸਾਰ ਵਿਚ ਜੀਊਂਦਾ ਹੀ ਕੋਈ ਨਹੀਂ, ਪਰ ਸਾਰੇ ਮਨੁੱਖ ਜੀਊਂਦੇ ਚਲਦੇ ਫਿਰਦੇ ਨਜ਼ਰ ਆ ਰਹੇ ਹਨ ?

*ਉੱਤਰ :* **ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ (ਪੰਨਾ ੧੪੨)**

***ਭਾਵਾਰਥ :*** ਜੇ ਕੋਈ ਨਾਮ ਤੋਂ ਬਿਹੂਣਾ ਵੇਖਣ ਨੂੰ ਜੀਊਂਦਾ ਵੀ ਨਜ਼ਰ ਆਉਂਦਾ ਹੈ ਤਾਂ ਉਸ ਨੂੰ ਇਕ ਚਲਦੀ ਫਿਰਦੀ ਲਾਸ਼ ਹੀ ਸਮਝੋ ਅਤੇ ਵਾਹਿਗੁਰੂ ਦੇ ਸ਼ੁਕਰਾਨੇ ਤੋਂ ਬਿਨਾਂ ਉਹ ਜਿਤਨੇ ਭੀ ਪਦਾਰਥ ਖਾਂਦਾ ਹੈ ਉਹ ਵੀ ਸਭ ਹਰਾਮ ਹਨ। ਆਖ਼ਰ ਉਹ ਦੁਨੀਆਂ ਵਿਚੋਂ ਆਪਣੀ ਇੱਜ਼ਤ ਗਵਾ ਕੇ ਚਲਾ ਜਾਂਦਾ ਹੈ।

***ਪ੍ਰਸ਼ਨ ੨੭੩ ਬੇਇਜ਼ਤ :*** ਮਨੁੱਖ ਸੰਸਾਰ ਵਿਚੋਂ ਬੇਇਜ਼ਤ ਹੋ ਕੇ ਕਿਉਂ ਜਾਂਦਾ ਹੈ ?

*ਉੱਤਰ :* **ਰਾਜਿ ਰੰਗੁ ਮਾਲਿ ਰੰਗੁ ॥ ਰੰਗਿ ਰਤਾ ਨਚੈ ਨੰਗੁ ॥**
**ਨਾਨਕ ਠਗਿਆ ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥ (ਪੰਨਾ ੧੪੨)**

***ਭਾਵਾਰਥ :*** ਇਸ ਲਈ ਕਿ ਮਨੁੱਖ ਦਾ ਰਾਜ ਵਿਚ ਪਿਆਰ ਹੈ, ਮਾਲ ਵਿਚ ਮੋਹ ਹੈ, ਉਹ ਇਸ ਮੋਹ ਵਿਚ ਮਸਤ ਹੋਇਆ ਬੇਸ਼ਰਮ ਹੋ ਕੇ ਨਾਚ ਕਰਦਾ ਹੈ, ਭਾਵ ਆਕੜਦਾ ਹੈ। ਪ੍ਰਭੂ ਦੇ ਨਾਮ ਤੋਂ ਸਖਣਾ ਮਨੁੱਖ ਕਾਮਾਦਿਕ ਠੱਗਾਂ ਪਾਸੋਂ ਠੱਗਿਆ ਜਾ ਰਿਹਾ ਹੈ, ਇਸੇ ਲਈ ਇਹ ਮਨੁੱਖ ਸੰਸਾਰ ਤੋਂ ਬੇਇਜ਼ਤ ਹੋ ਕੇ ਜਾਂਦਾ ਹੈ।

***ਪ੍ਰਸ਼ਨ ੨੭੪ ਲਿਹਾਜ਼ :*** ਕੀ ਕਿਸੇ ਉੱਚੀ ਜਾਤ ਵਿਚ ਪੈਦਾ ਹੋਣ ਵਾਲੇ ਦਾ ਰੱਬ ਦੀ ਦਰਗਾਹ ਵਿਚ ਲਿਹਾਜ਼ ਕੀਤਾ ਜਾਵੇਗਾ ?

*ਉੱਤਰ :* **ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥**
**ਮਹੁਰਾ ਹੋਵੈ ਹਥਿ ਮਰੀਐ ਚਖੀਐ ॥ (ਪੰਨਾ ੧੪੨)**

***ਭਾਵਾਰਥ :*** ਪ੍ਰਮੇਸ਼ਰ ਦੀ ਦਰਗਾਹ ਵਿਚ ਮਨੁੱਖ ਦੀ ਬਣਾਈ ਜਾਤ ਵਰਣ ਦਾ ਕੋਈ ਲਿਹਾਜ਼ ਨਹੀਂ ਕੀਤਾ ਜਾਂਦਾ। ਪ੍ਰਭੂ ਦੇ ਦਰ ਵਿਚ ਸੱਚਾ ਨਾਮ ਜਪਣ ਵਾਲੇ ਦੀ ਪਰਖ ਹੁੰਦੀ ਹੈ। ਜਾਤ ਦਾ ਹੰਕਾਰ ਇਕ ਮਹੁਰੇ ਦੇ ਸਮਾਨ ਹੈ। ਮਹੁਰਾ ਕਿਸੇ ਜਾਤੀ ਦੇ ਮਨੁੱਖ ਪਾਸ ਭੀ ਹੋਵੇ, ਖਾਣ ਪਰ ਉਹ ਜ਼ਰੂਰ ਮਰੇਗਾ।

***ਪ੍ਰਸ਼ਨ ੨੭੫ ਸੁਖੀ :*** ਜੋ ਮਨੁੱਖ ਮਾਇਕੀ ਪਦਾਰਥਾਂ ਨਾਲ ਭਰਪੂਰ ਹੈ, ਕੀ ਉਹ ਸੁਖੀ ਨਹੀਂ ?

*ਉੱਤਰ :* **ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥**
**ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥**
**ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥**
**ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ॥**
**ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥ (ਪੰਨਾ ੧੪੨)**

***ਭਾਵਾਰਥ :*** ਜੇ ਮਨ ਵਿਚ ਸੱਚਾ ਵਾਹਿਗੁਰੂ ਨਹੀਂ ਤਾਂ ਪਦਾਰਥਾਂ ਦੇ ਖਾਣੇ ਅਤੇ ਬਸਤ੍ਰਾਂ ਦੇ ਪਹਿਨਣ ਤੋਂ ਕੀ

ਲਾਭ ਹੈ, ਭਾਵ ਕੁਝ ਨਹੀਂ। ਸਿਮਰਨ ਤੋਂ ਸਖਣੇ ਮਨੁੱਖ ਦਾ ਮੇਵੇ, ਘਿਓ, ਗੁੜ, ਮਿੱਠਾ, ਮੈਦਾ ਮਾਸਾਦਿ ਦਾ ਖਾਣਾ ਕਿਸੇ ਵੀ ਲੇਖੇ ਨਹੀਂ। ਉੱਤਮ ਬਸਤ੍ਰ, ਸੁਖਾਂ ਦੇ ਦੇਣ ਵਾਲੀ ਸੇਜਾ ਅਤੇ ਅਨੇਕਾਂ ਭੋਗ ਬਿਲਾਸ ਕਰੀਏ ਵੀ ਤਾਂ ਕੀ ਹੈ।

ਬਹੁਤਾ ਲਸ਼ਕਰ, ਚੋਬਦਾਰ, ਟਹਿਲ ਸੇਵਾ ਵਾਲੇ ਚੌਂਕੀਦਾਰ, ਸੁੰਦਰ ਮਹਿਲਾਂ ਵਿਚ ਵਸਣਾ ਵੀ ਹੋਵੇ ਤਾਂ ਕੀ ਹੈ, ਭਾਵ ਕੁਝ ਨਹੀਂ। ਭਾਵ ਸੱਚੇ ਨਾਮ ਤੋਂ ਬਿਨਾਂ ਸਾਰੇ ਪਦਾਰਥ ਨਾਸ ਹੋਣ ਵਾਲੇ ਹਨ। ਇਸ ਲਈ ਸੰਸਾਰਕ ਪਦਾਰਥਾਂ ਵਿਚ ਸੱਚਾ ਸੁੱਖ ਨਹੀਂ ਹੈ।

***ਪ੍ਰਸ਼ਨ ੨੭੬ ਚੱਕੀ :*** ਜੋ ਸਤਿ ਸੰਗਤ ਕਰਨ ਵਾਲੇ ਹਨ, ਕੀ ਉਹ ਵੀ ਜੰਮਣ ਮਰਨ ਰੂਪ ਦੋ ਪੁੜਾਂ ਵਿਚਕਾਰ ਪੀਸੇ ਜਾਂਦੇ ਹਨ?

*ਉੱਤਰ:* **ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ ॥**
**ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ ॥**
**ਦੋਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥**
**ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥ (ਪੰਨਾ ੧੪੨)**

***ਭਾਵਾਰਥ :*** ਜਿਵੇਂ ਪੱਕੇ ਖੇਤ ਨੂੰ ਕੱਟ ਕੇ ਦਾਣੇ ਕੱਢ ਪੀਸਣ ਲਈ ਚੱਕੀ ਵਿਚ ਪਾਏ ਜਾਂਦੇ ਹਨ, ਪਰ ਜੋ ਕਿੱਲੀ ਨਾਲ ਲੱਗੇ ਰਹਿ ਜਾਂਦੇ ਹਨ ਉਹ ਪੀਸਣ ਤੋਂ ਬਚ ਰਹਿੰਦੇ ਹਨ।

ਤਿਵੇਂ ਉਮਰ ਪੱਕਣ ਤੋਂ ਜੀਵਾਤਮਾ ਕੱਢਿਆ ਜਾਂਦਾ ਹੈ ਅਤੇ ਸਰੀਰ ਖ਼ਾਲੀ ਪਿਆ ਰਹਿੰਦਾ ਹੈ ਤਾਂ ਜਨਮ ਮਰਨ ਰੂਪ ਦੋ ਪੁੜਾਂ ਵਾਲੀ ਸੰਸਾਰ ਚੱਕੀ ਵਿਚ ਪਾ ਕੇ ਪੀਸਦੇ ਹਨ।

ਪਰ ਜੋ ਸੰਸਾਰ ਅੰਦਰ ਸਤਿ ਸੰਗਤ ਰੂਪ ਕਿੱਲੀ ਨਾਲ ਲੱਗੇ ਰਹਿੰਦੇ ਹਨ, ਉਹ ਬਚ ਜਾਂਦੇ ਹਨ।

***ਪ੍ਰਸ਼ਨ ੨੭੭ ਜੋੜ :*** ਮਨੁੱਖ ਦਾ ਪ੍ਰਮੇਸ਼ਰ ਨਾਲ ਕਿਵੇਂ ਜੋੜ ਹੋ ਸਕਦਾ ਹੈ?

*ਉੱਤਰ:* **ਕੈਹਾ ਕੰਚਨੁ ਤੁਟੈ ਸਾਰੁ ॥**
**ਅਗਨੀ ਗੰਢੁ ਪਾਏ ਲੋਹਾਰੁ ॥**
**ਗੋਰੀ ਸੇਤੀ ਤੁਟੈ ਭਤਾਰੁ ॥**
**ਪੁਤੀ ਗੰਢੁ ਪਵੈ ਸੰਸਾਰਿ ॥.....**
**ਮੂਰਖ ਗੰਢੁ ਪਵੈ ਮੁਹਿ ਮਾਰ ॥**
**ਨਾਨਕੁ ਆਖੈ ਏਹੁ ਬੀਚਾਰੁ ॥**
**ਸਿਫਤੀ ਗੰਢੁ ਪਵੈ ਦਰਬਾਰਿ ॥ (ਪੰਨਾ ੧੪੩)**

***ਭਾਵਾਰਥ :*** ਜਿਵੇਂ ਕੈਹਾਂ, ਸੋਨਾ, ਲੋਹਾ ਟੁਟ ਜਾਵੇ ਤਾਂ ਇਨ੍ਹਾਂ ਨੂੰ ਠਠਿਆਰ, ਸੁਨਿਆਰ ਤੇ ਲੁਹਾਰ ਅੱਗ ਨਾਲ ਗੰਢ ਪਾ ਲੈਂਦੇ ਹਨ। ਇਸਤਰੀ ਦੀ ਜੇ ਪਤੀ ਨਾਲੋਂ ਪ੍ਰੀਤ ਟੁਟ ਜਾਵੇ ਤਾਂ ਪੁੱਤਰਾਂ ਕਰਕੇ ਮੁੜ ਗੰਢ ਪੈ ਜਾਂਦੀ ਹੈ ਭਾਵ ਫਿਰ ਮੇਲ ਹੋ ਜਾਂਦਾ ਹੈ। ਮੂਰਖ ਨਾਲ ਗੰਢ ਤਾਂ ਪੈਂਦੀ ਹੈ ਜੇ ਉਸ ਵਲੋਂ ਮੂੰਹ ਮਾਰ ਛੱਡੀਏ ਭਾਵ ਉਸ ਦੇ ਰਸਤੇ ਹੀ ਨਾ ਜਾਈਏ, ਜਾਂ ਮੂੰਹ ਵਿਚ ਕੁਝ ਖਾਣ ਨੂੰ ਗੱਫਾ ਪਾ ਦੇਵੀਏ ਜਾਂ ਉਸਦੇ ਮੂੰਹ ਉਤੇ ਚਪੇੜ ਮਾਰੀਏ। ਇਸੀ ਤਰ੍ਹਾਂ ਪ੍ਰਮਾਤਮਾ ਨਾਲ ਵੀ ਉਸਦੀ ਸਿਫ਼ਤ ਕਰਨ ਨਾਲ ਹੀ ਮਿਲਾਪ ਹੁੰਦਾ ਹੈ।

**ਪ੍ਰਸ਼ਨ ੨੭੮ ਜ਼ੁੰਮੇਵਾਰ :** ਸਾਰੇ ਜੀਵਾਂ ਨੂੰ ਰੋਜ਼ੀ ਪੁਚਾਉਣ ਲਈ ਰੱਬ ਵੱਲੋਂ ਕਿਤਨੇ ਜ਼ੁੰਮੇਵਾਰ ਬਣਾਏ ਹੋਏ ਹਨ ?

**ਉੱਤਰ :** **ਨ ਰਿਜਕੁ ਦਸਤ ਆ ਕਸੇ ॥ ਹਮਾ ਰਾ ਏਕੁ ਆਸ ਵਸੇ ॥**
**ਅਸਤਿ ਏਕੁ ਦਿਗਰ ਕੁਈ ॥ ਏਕ ਤੁਈ ਏਕ ਤੁਈ ॥**
**ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥**
**ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥ (ਪੰਨਾ ੧੪੪)**

**ਭਾਵਾਰਥ :** ਉਸ ਪ੍ਰਮੇਸ਼ਰ ਨੇ ਕਿਸੇ ਦਾ ਰਿਜ਼ਕ ਕਿਸੇ ਦੂਜੇ ਦੇ ਹੱਥ ਵਿਚ ਨਹੀਂ ਦਿਤਾ ਕਿਉਂਕਿ ਇਹ ਜ਼ੁੰਮੇਵਾਰੀ ਹੋਰ ਕੋਈ ਨਿਬਾਹ ਨਹੀਂ ਸਕਦਾ। ਇਸ ਲਈ ਸਭ ਜੀਵਾਂ ਦਾ ਰੋਜ਼ੀ ਦਾ ਦਾਤਾ ਉਹ ਪ੍ਰਭੂ ਆਪ ਹੀ ਹੈ। ਜਿਵੇਂ ਪੰਛੀਆਂ ਦੀ ਗੰਢ ਵਿਚ ਕੋਈ ਧਨ ਇਕੱਠਾ ਨਹੀਂ, ਉਹ ਹਰ ਰੋਜ਼ ਦਰਖ਼ਤਾਂ ਤੇ ਪਾਣੀ ਦੀ ਹੀ ਆਸ ਰਖਦੇ ਹਨ। ਇਸ ਲਈ ਸਭ ਨੂੰ ਰਿਜ਼ਕ ਦੇਣ ਵਾਲਾ ਇਕ ਪ੍ਰਮਾਤਮਾ ਹੀ ਹੈ।

**ਪ੍ਰਸ਼ਨ ੨੭੯ ਜ਼ਿੰਦਾ :** ਕੀ ਕੋਈ ਸਵਾਸਾਂ ਤੋਂ ਬਿਨਾਂ ਜ਼ਿੰਦਾ ਰਹਿ ਸਕਦਾ ਹੈ ?

**ਉੱਤਰ :** **ਜੇਤੇ ਜੀਅ ਜੀਵਹਿ ਲੈ ਸਾਹਾ, ਜੀਵਾਲੇ ਤਾ ਕਿ ਅਸਾਹ ॥**
**ਨਾਨਕ ਜਿਉ ਜਿਉ ਸਚੇ ਭਾਵੈ, ਤਿਉ ਤਿਉ ਦੇਇ ਗਿਰਾਹ ॥ (ਪੰਨਾ ੧੪੪)**

**ਭਾਵਾਰਥ :** ਭਾਵੇਂ ਸਾਰੇ ਜੀਵ ਸਾਹ ਲੈ ਕੇ ਹੀ ਜੀਊਂਦੇ ਹਨ ਪਰ ਉਹ ਵਾਹਿਗੁਰੂ ਜੇ ਕਿਸੇ ਨੂੰ ਸਵਾਸਾਂ ਤੋਂ ਬਿਨਾਂ ਭੀ ਜ਼ਿੰਦਾ ਰਖਣਾ ਚਾਹੇ ਤਾਂ ਉਸ ਵਾਸਤੇ ਇਹ ਕੋਈ ਅਨਹੋਣੀ ਗੱਲ ਨਹੀਂ। ਭਾਵ, ਜੇ ਪ੍ਰਭੂ ਨੂੰ ਭਾਵੇ ਤਾਂ ਉਹ ਬਿਨਾਂ ਸਵਾਸਾਂ ਤੋਂ ਵੀ ਜ਼ਿੰਦਾ ਰਖ ਸਕਦਾ ਹੈ।

**ਪ੍ਰਸ਼ਨ ੨੮੦ ਸੁਖ :** ਇਸ ਸੰਸਾਰ ਅੰਦਰ ਚੰਗੇ ਪਦਾਰਥਾਂ ਅਤੇ ਸੋਹਣੇ ਬਸਤ੍ਰਾਂ ਦੇ ਪਹਿਨਣ ਦਾ ਸੁਖ, ਕੀ ਅੰਤ ਸਮੇਂ ਤਕ ਮਨੁੱਖ ਨੂੰ ਸੁਖ ਰੂਪ ਹੀ ਬਣਿਆ ਰਹੇਗਾ ?

**ਉੱਤਰ :** **ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ॥**
**ਸਚਾ ਸਬਦੁ ਸਾਲਾਹਿ ਸਚਿ ਸਮਾਈਐ ॥ (ਪੰਨਾ ੧੪੪)**

**ਭਾਵਾਰਥ :** ਪ੍ਰਮੇਸ਼ਰ ਦੀ ਬੰਦਗੀ ਨੂੰ ਤਿਆਗ ਕੇ ਹੋਰਨਾਂ ਕੰਮਾਂ ਵਿਚ ਰੁਝੇ ਹੋਏ ਮਨੁੱਖ ਦਾ ਜਨਮ ਬੇਅਰਥ ਜਾਂਦਾ ਹੈ। ਨਾਮ ਨੂੰ ਵਿਸਾਰ ਕੇ ਜੋ ਕੁਝ ਵੀ ਪਹਿਨੀਦਾ ਅਤੇ ਖਾਈਦਾ ਹੈ ਇਹ ਅੰਤ ਸਮੇਂ ਮਨੁੱਖ ਲਈ ਜ਼ਹਿਰ ਦੇ ਸਮਾਨ ਹੋ ਜਾਂਦਾ ਹੈ, ਦੁਖ ਰੂਪ ਬਣ ਜਾਂਦਾ ਹੈ।

ਸੱਚੇ ਸੁਖ ਦੀ ਪ੍ਰਾਪਤੀ ਤਾਂ ਗੁਰੂ ਦੇ ਸ਼ਬਦ ਰਾਹੀਂ ਪ੍ਰਮੇਸ਼ਰ ਦੀ ਸਿਫ਼ਤ ਸਾਲਾਹ ਕਰਨ ਨਾਲ ਹੀ ਮਿਲ ਸਕਦੀ ਹੈ।

**ਪ੍ਰਸ਼ਨ ੨੮੧ ਕਲਜੁਗ :** ਕਲਜੁਗ ਦੀ ਕ੍ਰਿਆ ਦੱਸੋ, ਕਿਸ ਪ੍ਰਕਾਰ ਦੀ ਹੈ ?

**ਉੱਤਰ :** **ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥**
**ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥**
**ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥ (ਪੰਨਾ ੧੪੫)**

**ਭਾਵਾਰਥ :** ਕਲਜੁਗ ਦੇ ਰਾਜੇ ਨੀਤੀ ਰਹਿਤ ਹੋਣ ਕਾਰਨ ਕਸਾਈ ਬਣ ਰਹੇ ਹਨ। ਕਲਜੁਗ ਦੀ ਜੋ ਖੋਟੀ ਕ੍ਰਿਆ ਹੈ ਇਹ ਰਾਜਿਆਂ ਨੇ ਛੁਰੀ ਪਕੜੀ ਹੋਈ ਹੈ। ਰਾਜੇ ਗਰੀਬਾਂ ਨੂੰ ਦੁਖ ਦੇਂਦੇ ਹਨ, ਜਿਸ ਕਰਕੇ ਧਰਮ ਖੰਭ ਲਾ ਕੇ ਉਡ ਗਿਆ ਹੈ। ਧਰਮ ਦਾ ਸਰਬ ਥਾਂ ਤੋਂ ਹੀ ਅਭਾਵ ਹੋ ਗਿਆ ਹੈ। ਅਸੀਂ ਭਾਲ ਭਾਲ ਕੇ ਵਿਆਕੁਲ ਹੋ ਗਏ ਹਾਂ। ਇਸ

ਅਗਿਆਨ ਦੇ ਅੰਧੇਰੇ ਵਿਚ ਸੱਚ ਦੀ ਪ੍ਰਾਪਤੀ ਦਾ ਰਾਹ ਦੱਸਣ ਵਾਲਾ ਕੋਈ ਵੀ ਨਜ਼ਰ ਨਹੀਂ ਆਉਂਦਾ। ਇਸ ਲਈ ਸਾਰੀ ਸ੍ਰਿਸ਼ਟੀ ਹਉਮੈ ਦੇ ਦੁਖ ਕਰਕੇ ਦੁਖੀ ਹੋਈ ਰੋਂਦੀ ਹੈ। ਸੋ ਐਸੀ ਦਸ਼ਾ ਵਿਚ ਜੀਵਾਂ ਦੀ ਕਲਿਆਨ ਕਿਵੇਂ ਹੋ ਸਕਦੀ ਹੈ।

***ਪ੍ਰਸ਼ਨ ੨੮੨ ਕਰਤਬ :*** ਪ੍ਰਭੂ ਦੇ ਪਿਆਰੇ ਅੰਮ੍ਰਿਤ ਵੇਲੇ ਕੀ ਕਰਦੇ ਹਨ ?

***ਉੱਤਰ:*** **ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥ (ਪੰਨਾ ੧੪੬)**

***ਭਾਵਾਰਥ :*** ਪ੍ਰਭੂ ਦੇ ਪਿਆਰਿਆਂ ਨੂੰ ਪਿਛਲੀ ਰਾਤ ਅੰਮ੍ਰਿਤ ਵੇਲੇ ਸੁਤਿਆਂ ਉਠ ਕੇ ਇਹ ਚਾਅ ਪੈਦਾ ਹੁੰਦਾ ਹੈ ਕਿ ਉਨ੍ਹਾਂ ਦਰਿਆਵਾਂ ਨਾਲ ਦੋਸਤੀ ਕਰੀਏ ਭਾਵ ਖੁਲ੍ਹੇ ਪਾਣੀ ਵਿਚ ਇਸ਼ਨਾਨ ਕਰੀਏ ਜਾਂ ਸਤਿਸੰਗ ਨਾਲ ਪਿਆਰ ਕਰਦੇ ਹਨ ਅਤੇ ਮਨ ਅਤੇ ਮੁਖ ਵਿਚ ਹਰ ਦਮ ਸੱਚਾ ਨਾਮ ਧਾਰਨ ਕਰਦੇ ਹਨ।

***ਪ੍ਰਸ਼ਨ ੨੮੩ ਲੋੜ :*** ਕੀ ਰਿਧੀਆਂ ਸਿਧੀਆਂ ਦੀ ਤਾਕਤ ਪ੍ਰਾਪਤ ਕਰਨ ਵਾਲੇ ਨੂੰ ਵੀ ਕਿਸੇ ਹੋਰ ਪ੍ਰਾਪਤੀ ਦੀ ਲੋੜ ਰਹਿ ਜਾਂਦੀ ਹੈ ?

***ਉੱਤਰ:*** **ਪਹਿਰਾ ਅਗਨਿ, ਹਿਵੈ ਘਰੁ ਬਾਧਾ, ਭੋਜਨੁ ਸਾਰੁ ਕਰਾਈ ॥**
**ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕ ਚਲਾਈ ॥**
**ਧਰਿ ਤਾਰਾਜੀ ਅੰਬਰੁ ਤੋਲੀ, ਪਿਛੈ ਟੰਕੁ ਚੜਾਈ ॥**
**ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥**
**ਏਤਾ ਤਾਣੁ ਹੋਵੈ ਮਨ ਅੰਦਰਿ, ਕਰੀ ਭਿ ਆਖਿ ਕਰਾਈ ॥**
**ਜੇਵਡੁ ਸਾਹਿਬੁ ਤੇਵਡ ਦਾਤੀ, ਦੇ ਦੇ ਕਰੇ ਰਜਾਈ ॥**
**ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥ (ਪੰਨਾ ੧੪੭)**

***ਭਾਵਾਰਥ :*** ਨਾਮ ਤੋਂ ਬਿਨਾਂ ਸਭ ਸਿਧੀਆਂ ਬੇਅਰਥ ਹਨ। ਜੇ ਕਿਸੇ ਵਿਚ ਇਤਨੀ ਤਾਕਤ ਆ ਜਾਵੇ ਕਿ ਉਹ ਅੱਗ ਵਿਚ ਤੇ ਬਰਫ਼ ਵਿਚ ਘਰ ਬਣਾ ਕੇ ਰਹਿਣ ਲਗ ਜਾਵੇ ਅਤੇ ਲੋਹੇ ਦਾ ਭੋਜਨ ਬਣਾ ਕੇ ਖਾ ਸਕੇ, ਸਾਰੇ ਹੀ ਦੁਖਾਂ ਨੂੰ ਪਾਣੀ ਵਾਂਗ ਪੀ ਜਾਵੇ, ਸਾਰੀ ਧਰਤੀ ਨੂੰ ਆਪਣੇ ਹੁਕਮ ਵਿਚ ਤੋਰ ਸਕਦਾ ਹੋਵੇ, ਤਕੜੀ ਦੇ ਇਕ ਪਲੜੇ ਵਿਚ ਚਾਰ ਮਾਸੇ ਦਾ ਵੱਟਾ ਰੱਖ ਕੇ ਸਾਰੇ ਅਕਾਸ਼ ਨੂੰ ਵੀ ਤੋਲ ਸਕੇ, ਜੇ ਉਹ ਆਪਣੇ ਸਰੀਰ ਨੂੰ ਇਤਨਾ ਵੀ ਵਧਾ ਸਕੇ ਕਿ ਕਿਤੇ ਸਮਾ ਹੀ ਨਾ ਸਕੇ। ਸਾਰੇ ਲੋਕਾਂ ਨੂੰ ਆਪਣੇ ਹੁਕਮ ਵਿਚ ਜਿਧਰ ਚਾਹੇ ਤੋਰ ਸਕੇ।

ਇਹ ਸਭ ਕੁਝ ਆਪ ਵੀ ਕਰ ਸਕੇ ਤੇ ਹੋਰਨਾਂ ਪਾਸੋਂ ਵੀ ਕਰਾ ਸਕਦਾ ਹੋਵੇ, ਪਰ ਤਾਂ ਵੀ ਇਹ ਸਭ ਕੁਝ ਤੁਛ ਹੈ, ਭਾਵੇਂ ਇਹ ਸਭ ਉਸ ਵੱਡੇ ਪ੍ਰਭੂ ਦੀਆਂ ਦਾਤਾਂ ਹਨ। ਸੋ ਇਨ੍ਹਾਂ ਤੋਂ ਵੀ ਉਪਰ ਇਕ ਸੱਚੇ ਨਾਮ ਦੀ ਵਡਿਆਈ ਹੈ। ਪਰ ਉਹ ਨਾਮ ਜਿਸ ਮਨੁੱਖ ਉੱਤੇ ਪ੍ਰਮੇਸ਼ਰ ਮਿਹਰ ਕਰਦਾ ਹੈ, ਉਸ ਨੂੰ ਹੀ ਬਖ਼ਸ਼ਦਾ ਹੈ।

***ਪ੍ਰਸ਼ਨ ੨੮੪ ਭੁਖ :*** ਸਰੀਰ ਦਾ ਹਰ ਇੰਦਰਾ ਜਦੋਂ ਆਪਣੇ ਆਪਣੇ ਵਿਸ਼ੇ ਨਾਲ ਰੱਜਦਾ ਹੀ ਨਹੀਂ, ਤਾਂ ਫਿਰ ਇਸ ਮਨੁੱਖ ਦੀ ਭੁੱਖ ਕਿਵੇਂ ਦੂਰ ਹੋ ਸਕਦੀ ਹੈ ?

***ਉੱਤਰ:*** **ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥**
**ਅਖੀ ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ ॥**
**ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ ॥**
**ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥ (ਪੰਨਾ ੧੪੭)**

***ਭਾਵਾਰਥ :*** ਮੁਖ ਗੱਲਾਂ ਕਰ ਕਰ ਕੇ ਰੱਜਦਾ ਨਹੀਂ, ਸ਼ਬਦਾਂ ਨੂੰ ਸੁਣ ਕੇ ਕੰਨ ਤ੍ਰਿਪਤ ਨਹੀਂ ਹੁੰਦੇ, ਅੱਖੀਆਂ ਰੂਪ

ਨੂੰ ਵੇਖ ਵੇਖ ਕੇ ਨਹੀਂ ਰੱਜਦੀਆਂ, ਨੇਤਰ ਆਦਿ ਹਰੇਕ ਇੰਦਰਾ ਆਪਣੇ ਆਪਣੇ ਵਿਸ਼ੇ ਨੂੰ ਗ੍ਰਹਿਣ ਕਰਨ ਵਾਲੇ ਹਨ।

ਸੰਤੋਖ ਦੀਆਂ ਗੱਲਾਂ ਕਰ ਕਰ ਕੇ ਤ੍ਰਿਸ਼ਨਾ ਵਾਲਿਆਂ ਦੀ ਤ੍ਰਿਸ਼ਨਾ ਦੀ ਭੁਖ ਨਹੀਂ ਜਾਂਦੀ। ਸੋ ਭੁੱਖਾ ਤਾਂ, ਤਾਂ ਹੀ ਤ੍ਰਿਪਤ ਹੋ ਸਕਦਾ ਹੈ ਜਦ ਕਿ ਗੁਣੀ ਪ੍ਰਮੇਸ਼ਰ ਦੇ ਗੁਣਾਂ ਨੂੰ ਕਥਨ ਕਰਦਾ ਹੋਇਆ ਗੁਣੀ ਪ੍ਰਮੇਸ਼ਰ ਵਿਚ ਹੀ ਸਮਾ ਜਾਵੇ।

***ਪ੍ਰਸ਼ਨ ੨੮੫ ਨਦੀਆਂ :*** ਕਾਮਾਦਿਕ ਚਾਰ ਅੱਗ ਦੀਆਂ ਨਦੀਆਂ ਤੋਂ ਕਿਵੇਂ ਬਚੀਏ ?

*ਉੱਤਰ:* **ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥**
**ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥ (ਪੰਨਾ ੧੪੭)**

***ਭਾਵਾਰਥ :*** ਕਾਮ, ਮੋਹ, ਲੋਭ, ਕ੍ਰੋਧ ਇਹ ਚਾਰੇ ਹੀ ਨਦੀਆਂ ਅੱਗ ਦੀਆਂ ਜਗਤ ਵਿਚ ਵਗ ਰਹੀਆਂ ਹਨ, ਜੋ ਜੋ ਵੀ ਮਨੁੱਖ ਇਨ੍ਹਾਂ ਨਦੀਆਂ ਵਿਚ ਵੜਦੇ ਹਨ, ਉਹ ਸੜੀ ਜਾਂਦੇ ਹਨ, ਪਰ ਜੋ ਕਰਮ ਬਖ਼ਸ਼ੀ ਕਰਨ ਵਾਲੇ ਗੁਰੂ ਦੇ ਚਰਨੀਂ ਲਗਦੇ ਹਨ ਉਹ ਇਨ੍ਹਾਂ ਅੱਗ ਦੀਆਂ ਵਗ ਰਹੀਆਂ ਨਦੀਆਂ ਤੋਂ ਬਚ ਰਹਿੰਦੇ ਹਨ।

***ਪ੍ਰਸ਼ਨ ੨੮੬ ਕੌੜਾ :*** ਇਸ ਮਨੁੱਖ ਦਾ ਮਨ ਹਰ ਵੇਲੇ ਕੌੜਾ ਕਿਉਂ ਰਹਿੰਦਾ ਹੈ ?

*ਉੱਤਰ:* **ਤੁਮੀ, ਤੁਮਾ, ਵਿਸੁ, ਅਕੁ, ਧਤੂਰਾ, ਨਿੰਮੁ ਫਲੁ ॥**
**ਮਨਿ ਮੁਖਿ ਵਸਹਿ ਤਿਸੁ, ਜਿਸੁ ਤੂੰ ਚਿਤਿ ਨ ਆਵਹੀ ॥**
**ਨਾਨਕ ਕਹੀਐ ਕਿਸੁ, ਹੰਢਨਿ ਕਰਮਾ ਬਾਹਰੇ ॥ (ਪੰਨਾ ੧੪੭)**

***ਭਾਵਾਰਥ :*** ਇਸ ਲਈ ਕਿ ਜਿਸ ਮਨੁੱਖ ਦੇ ਚਿਤ ਵਿਚ ਉਸ ਪ੍ਰਭੂ ਦਾ ਨਾਮ ਨਹੀਂ ਵਸਦਾ, ਜਿਸ ਕਰਕੇ ਉਸਦੇ ਮਨ ਤੇ ਮੂੰਹ ਵਿਚ ਤੁੰਮੀ, ਤੁੰਮਾਂ, ਜ਼ਹਿਰ, ਅੱਕ, ਧਤੂਰਾ ਅਤੇ ਨਿੰਮ ਆਦਿਕ ਵਸ ਰਹੇ ਹਨ। ਭਾਵ ਉਸ ਦੇ ਮਨ ਵਿਚ ਵੀ ਕੁੜੱਤਨ ਤੇ ਮੂੰਹੋਂ ਵੀ ਸਦਾ ਕੌੜੇ ਬਚਨ ਬੋਲਦਾ ਹੈ। ਸੋ ਐਸਾ ਬਦਨਸੀਬ ਬੰਦਾ ਨਾਮ ਤੋਂ ਬਿਨਾਂ ਭਟਕਦਾ ਫਿਰਦਾ ਹੈ।

***ਪ੍ਰਸ਼ਨ ੨੮੭ ਭੇਦ :*** ਪ੍ਰਮੇਸ਼ਰ ਨੂੰ ਕਥਨ ਕਰਨ ਵਾਲੀਆਂ ਪੁਸਤਕਾਂ ਨੂੰ ਪੜ੍ਹਨ ਵਾਲੇ ਤਾਂ ਉਸ ਪ੍ਰਮੇਸ਼ਰ ਦੇ ਭੇਦ ਨੂੰ ਜਾਣ ਸਕਦੇ ਹੋਣਗੇ ?

*ਉੱਤਰ:* **ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥**
**ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥ (ਪੰਨਾ ੧੪੮)**

***ਭਾਵਾਰਥ :*** ਉਸ ਪ੍ਰਮੇਸ਼ਰ ਦਾ ਭੇਦ ਬਹੁਤੀਆਂ ਪੁਸਤਕਾਂ ਪੜ੍ਹਨ ਨਾਲ ਨਹੀਂ ਪਾਇਆ ਜਾ ਸਕਦਾ, ਕਿਉਂਕਿ ਬੇਦਾਂ ਦੀ ਕਥਾ ਸੁਨਾਣ ਵਾਲੇ ਭੀ ਅੰਤ ਨਹੀਂ ਪਾ ਸਕੇ।

ਪੜ੍ਹ ਕੇ ਉਸ ਦੀ ਵਿਚਾਰ ਕਰਕੇ, ਹਿਰਦੇ ਅੰਦਰ ਉਸ ਦੇ ਸਿਧਾਂਤ ਨੂੰ ਧਾਰਨ ਕਰਨ ਨਾਲ ਇਹ ਰਾਜ਼ ਸਮਝ ਸਕੀਦਾ ਹੈ ਕਿ ਉਹ ਪ੍ਰਮੇਸ਼ਰ ਬੇਅੰਤ ਹੈ।

***ਪ੍ਰਸ਼ਨ ੨੮੮ ਮਨਮੁਖ :*** ਗੁਰਮੁਖ ਨਾਲ ਅੜਨ ਵਾਲੇ ਮਨਮੁਖ ਨੂੰ ਕੀ ਫਲ ਮਿਲਦਾ ਹੈ ?

*ਉੱਤਰ:* **ਮੰਤ੍ਰੀ ਹੋਇ ਅਠੂਹਿਆ, ਨਾਗੀ ਲਗੈ ਜਾਇ ॥**
**ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥**
**ਹੁਕਮੁ ਪਇਆ ਧੁਰਿ ਖਸਮ ਕਾ, ਅਤੀ ਹੂ ਧਕਾ ਖਾਇ ॥**
**ਗੁਰਮੁਖ ਸਿਉ ਮਨਮੁਖੁ ਅੜੈ, ਡੁਬੈ ਹਕਿ ਨਿਆਇ ॥ (ਪੰਨਾ ੧੪੮)**

***ਭਾਵਾਰਥ :*** ਜਿਵੇਂ ਕੋਈ ਅਠੂਹਿਆਂ ਨੂੰ ਵਸ ਕਰਨ ਦਾ ਮੰਤਰ ਸਿਖਿਆ ਹੋਵੇ ਪਰ ਸੱਪਾਂ ਨੂੰ ਜਾ ਫੜਨ ਲੱਗੇ, ਉਹ ਸਮਝੋ ਆਪਣੇ ਹੱਥੀਂ ਆਪ ਨੂੰ ਹੀ ਅੱਗ ਦਾ ਮੁਆਤਾ ਲਾਂਦਾ ਹੈ, ਭਾਵ ਲੋਕਾਂ ਨੂੰ ਦਬਾਉਣ ਵਾਲਾ ਜੇ ਰੱਬ ਦੇ

ਪਿਆਰਿਆਂ ਨਾਲ ਆਡਾ ਲਾ ਕੇ ਜਿਤਣਾ ਚਾਹੇ ਤਾਂ ਉਹ ਸਮਝੋ ਆਪ ਨੂੰ ਹੀ ਕੂਚਾ ਲਾ ਰਿਹਾ ਹੈ। ਕਿਉਂਕਿ ਇਹ ਧੁਰੋਂ ਹੀ ਰੱਬੀ ਫ਼ੁਰਮਾਨ ਹੈ ਕਿ ਜੋ ਬਹੁਤੀ ਅੱਤ ਚੁਕਦਾ ਹੈ, ਉਹ ਅੰਤ ਨੂੰ ਧੱਕਾ ਖਾਂਦਾ ਹੈ, ਭਾਵ ਹਾਰਦਾ ਹੈ।

***ਪ੍ਰਸ਼ਨ ੨੮੯ ਸੰਤਾਂ:*** ਸੰਤਾਂ ਨੂੰ ਦੁਖ ਦੇਣ ਦਾ ਯਤਨ ਕਰਨ ਵਾਲਾ, ਕੀ ਇਸ ਯਤਨ ਵਿਚ ਸਫਲ ਹੋ ਸਕਦਾ ਹੈ ?

***ਉੱਤਰ:*** **ਸਰੁ ਸੰਧੇ ਆਗਾਸ ਕਉ, ਕਿਉ ਪਹੁਚੈ ਬਾਣੁ ॥**
**ਅਗੈ ਓਹੁ ਅਗੰਮੁ ਹੈ, ਵਾਹੇਦੜੁ ਜਾਣੁ ॥ (ਪੰਨਾ ੧੪੮)**

***ਭਾਵਾਰਥ:*** ਜਿਵੇਂ ਅਗੰਮ ਅਕਾਸ਼ ਨੂੰ ਤੀਰ ਚਲਾਉਣ ਵਾਲੇ ਦੇ ਮੁੜ ਆਪ ਨੂੰ ਹੀ ਤੀਰ ਵੱਜਦਾ ਹੈ।

ਤਿਵੇਂ ਪ੍ਰਭੂ ਦੇ ਪ੍ਰੇਮੀ ਸੰਤ ਜਨਾਂ ਨਾਲ ਈਰਖਾ ਕਰਨ ਵਾਲਾ ਉਹ ਆਪ ਹੀ ਦੁਖੀ ਹੁੰਦਾ ਹੈ, ਅਕਾਸ਼ ਵਤ ਮਹਾਤਮਾ ਤੱਕ ਈਰਖਾਲੂ ਦੀ ਕੋਈ ਪਹੁੰਚ ਨਹੀਂ ਹੈ।

***ਪ੍ਰਸ਼ਨ ੨੯੦ ਭੁਖ:*** ਨਾਮ ਦੇ ਪ੍ਰੇਮੀਆਂ ਅੰਦਰ ਨਾਮ ਦੀ ਕਿਤਨੀ ਕੁ ਭੁਖ ਹੈ ?

***ਉੱਤਰ:*** **ਮਾਰੂ ਮੀਹਿ ਨ ਤ੍ਰਿਪਤਿਆ, ਅਗੀ ਲਹੈ ਨ ਭੁਖ ॥**
**ਰਾਜਾ ਰਾਜਿ ਨ ਤ੍ਰਿਪਤਿਆ, ਸਾਇਰ ਭਰੇ ਕਿਸੁਕ ॥**
**ਨਾਨਕ ਸਚੇ ਨਾਮ ਕੀ, ਕੇਤੀ ਪੁਛਾ ਪੁਛ ॥ (ਪੰਨਾ ੧੪੮)**

***ਭਾਵਾਰਥ:*** ਜਿਵੇਂ ਰੇਤ ਵਾਲੀ ਥਾਂ ਮੀਂਹ ਦੇ ਪਾਣੀ ਨਾਲ ਕਦੀ ਰਜਦੀ ਨਹੀਂ, ਅੱਗ ਦੀ ਭੁਖ ਲੱਕੜਾਂ ਨਾਲ ਕਦੀ ਦੂਰ ਨਹੀਂ ਹੁੰਦੀ, ਰਾਜਾ ਜਿਵੇਂ ਰਾਜ ਕਰਕੇ ਕਦੀ ਭੀ ਰਜਦਾ ਨਹੀਂ ਅਤੇ ਨਾ ਹੀ ਕਦੀ ਸਮੁੰਦਰ ਪਾਣੀ ਨਾਲ ਰਜਿਆ ਹੈ।

ਤਿਵੇਂ ਨਾਮ ਜਪਣ ਵਾਲਿਆਂ ਦੇ ਅੰਦਰ ਵੀ ਪ੍ਰਭੂ ਦੇ ਨਾਮ ਦੀ ਕਿਤਨੀ ਕੁ ਤਾਂਘ ਹੈ, ਇਹ ਗੱਲ ਦੱਸੀ ਨਹੀਂ ਜਾ ਸਕਦੀ। ਭਾਵ ਬੇਅੰਤ ਹੀ ਨਾਮ ਦੀ ਭੁਖ ਹੈ।

***ਪ੍ਰਸ਼ਨ ੨੯੧ ਦੁਖ:*** ਮਨੁੱਖ ਨੂੰ ਸੁਖ ਦੀ ਮੰਗ ਕਰਦਿਆਂ ਭੀ ਦੁਖ ਹੀ ਕਿਉਂ ਮਿਲਦੇ ਹਨ ?

***ਉੱਤਰ:*** **ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥**
**ਸੁਖੁ ਦੁਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁਖ ॥**
**ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥ (ਪੰਨਾ ੧੪੯)**

***ਭਾਵਾਰਥ:*** ਜੋ ਮਨੁੱਖ ਦੁਖ ਤੋਂ ਦੁਖੀ ਹੋ ਕੇ ਸਦਾ ਸੁਖ ਦੀ ਮੰਗ ਕਰਦੇ ਰਹਿੰਦੇ ਹਨ ਉਨ੍ਹਾਂ ਦਾ ਅਜਿਹਾ ਬੋਲਣਾ ਬੇਅਰਥ ਹੈ, ਕਿਉਂਕਿ ਸੁਖ ਤੇ ਦੁਖ ਦੋਵੇਂ ਪ੍ਰਭੂ ਦੇ ਦਰ ਤੋਂ ਕਪੜੇ ਮਿਲੇ ਹੋਏ ਹਨ, ਜੋ ਮਨੁੱਖ ਨੂੰ ਸਰੀਰ ਧਾਰ ਕੇ ਪਹਿਨਣੇ ਹੀ ਪੈਂਦੇ ਹਨ। ਸੋ ਜਿਸਦੇ ਸਾਹਮਣੇ ਇਤਰਾਜ਼ ਕੀਤਿਆਂ ਅੰਤ ਨੂੰ ਹਾਰ ਹੀ ਮੰਨਣੀ ਪਵੇ ਉਥੇ ਚੁਪ ਰਹਿਣਾ ਹੀ ਚੰਗਾ ਹੈ ਭਾਵ ਜਦੋਂ ਸੁਖ ਤੇ ਦੁਖ ਦੋਵੇਂ ਵਾਹਿਗੁਰੂ ਦੇ ਦਿਤੇ ਭੋਗਣੇ ਹੀ ਹਨ ਤਾਂ ਉਸ ਰਾਜ਼ਕ ਦੀ ਰਜ਼ਾ ਵਿਚ ਰਹਿਣਾ ਹੀ ਚੰਗਾ ਹੈ।

***ਪ੍ਰਸ਼ਨ ੨੯੨ ਸੱਖਣਾ:*** ਜੋ ਮਨੁੱਖ ਨਾਮ ਤੋਂ ਸੱਖਣਾ ਹੈ, ਉਹ ਕਿਸ ਗਿਣਤੀ ਵਿਚ ਹੈ ?

***ਉੱਤਰ:*** **ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥**
**ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥ (ਪੰਨਾ ੧੪੯)**

***ਭਾਵਾਰਥ:*** ਨਾਮ ਤੋਂ ਸੱਖਣੇ ਮਨੁੱਖ ਦਾ ਜੀਵਨ ਜਗਤ ਵਿਚ ਭੂਤਨਿਆਂ ਵਾਂਗ ਹੈ, ਜੋ ਪ੍ਰਮੇਸ਼ਰ ਦੇ ਡਰ ਤੋਂ ਬਿਨਾਂ ਆਪਣੇ ਜੀਵਨ ਨੂੰ ਹੰਕਾਰ ਵਿਚ ਅਜਾਈਂ ਗਵਾ ਰਿਹਾ ਹੈ, ਜਿਸਦਾ ਫਲ ਉਸਨੂੰ ਹਮੇਸ਼ਾਂ ਜਮਾਂ ਦੇ ਡਰ ਵਿਚ ਹੀ ਰਹਿਣਾ ਪੈਂਦਾ ਹੈ।

***ਪ੍ਰਸ਼ਨ ੨੯੩ ਡਰ :*** ਜਮਾਂ ਦਾ ਡਰ ਕਿਸਨੂੰ ਨਹੀਂ ਵਿਆਪਦਾ ?

***ਉੱਤਰ:*** **ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ॥**
**ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ॥ (ਪੰਨਾ ੧੪੯)**

***ਭਾਵਾਰਥ :*** ਜੋ ਮਨੁੱਖ, ਜਨਮ ਤੋਂ ਹੀ ਮਰਨ ਪ੍ਰਯੰਤ ਸਾਰਾ ਜੀਵਨ ਗੁਰੂ ਪ੍ਰਮੇਸ਼ਰ ਦੇ ਭੈ ਵਿਚ ਰਹਿ ਕੇ ਬਤੀਤ ਕਰਦਾ ਹੈ, ਉਸਨੂੰ ਫਿਰ ਕੋਈ ਭੀ ਜਮ ਆਦਿ ਦਾ ਡਰ ਨਹੀਂ ਰਹਿ ਜਾਂਦਾ ਅਤੇ ਉਸੇ ਦਾ ਸੰਸਾਰ ਵਿਚ ਮਨੁੱਖ ਜਾਮਾ ਧਾਰ ਕੇ ਆਉਣਾ ਸਫਲ ਹੈ।

***ਪ੍ਰਸ਼ਨ ੨੯੪ ਜੈਨੀ :*** ਪਾਣੀ ਵਿਚ ਨ੍ਹਾਉਣ ਵਾਲੇ ਜੈਨੀ ਆਦਿਕ ਜੋ ਮਨ ਵਿਚ ਜੀਵਾਂ ਨੂੰ ਜੀਵਾਲਣ ਦਾ ਅਭਿਮਾਨ ਕਰਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਫਲ ਮਿਲੇਗਾ ?

***ਉੱਤਰ:*** **ਜੀਆ ਮਾਰਿ ਜੀਵਾਲੇ ਸੋਈ, ਅਵਰੁ ਨ ਕੋਈ ਰਖੈ॥**
**ਦਾਨਹੁ ਤੈ ਇਸਨਾਨਹੁ ਵੰਜੇ, ਭਸੁ ਪਈ ਸਿਰਿ ਖੁਥੈ॥ (ਪੰਨਾ ੧੫੦)**

***ਭਾਵਾਰਥ :*** ਜਿਸ ਕਰਤਾਰ ਨੇ ਜੀਵਾਂ ਨੂੰ ਪੈਦਾ ਕੀਤਾ ਹੈ, ਇਨ੍ਹਾਂ ਨੂੰ ਮਾਰਨ ਤੇ ਜੀਵਾਲਣਾ ਭੀ ਉਸੀ ਦੇ ਅਧੀਨ ਹੈ। ਉਸ ਪ੍ਰਮੇਸ਼ਰ ਤੋਂ ਬਿਨਾਂ ਨਾ ਹੀ ਕਿਸੇ ਨੂੰ ਕੋਈ ਮਾਰ ਸਕਦਾ ਹੈ ਅਤੇ ਨਾ ਹੀ ਕਿਸੇ ਨੂੰ ਜ਼ਿੰਦਾ ਰੱਖ ਸਕਦਾ ਹੈ।

ਜੋ ਲੋਕ ਇਸ ਲਈ ਦਾਨ ਨਹੀਂ ਕਰਦੇ ਕਿ ਇਸ ਕੀਤੇ ਦਾਨ ਦਾ ਫਲ ਭੋਗਣ ਲਈ ਹੋਰ ਸਰੀਰ ਧਾਰਨ ਕਰਨਾ ਪੈਂਦਾ ਹੈ, ਅਤੇ ਪਾਣੀ ਨਾਲ ਨ੍ਹਾਉਣਾ ਜੀਵਾਂ ਨੂੰ ਮਾਰਨ ਦਾ ਕਾਰਨ ਬਣਦਾ ਹੈ। ਇਸ ਗ਼ਲਤ ਖ਼ਿਆਲ ਦੇ ਅਸਰ ਹੇਠ ਦੱਬੇ ਹੋਏ ਜੋ ਦਾਨ ਅਤੇ ਇਸ਼ਨਾਨ ਕਰਨੋਂ ਵਾਂਝੇ ਰਹਿੰਦੇ ਹਨ, ਉਨ੍ਹਾਂ ਸਿਰ-ਖੁਥਿਆਂ ਨੇ ਤਾਂ ਰੱਬ ਤੋਂ ਭੁਲਿਆਂ ਰਹਿਣ ਕਰਕੇ ਸਿਰ ਵਿਚ ਸੁਆਹ ਹੀ ਪਾਈ ਹੈ। ਉਹ ਲਾਹਨਤਾਂ ਦੇ ਹੀ ਅਧਿਕਾਰੀ ਹਨ।

## ਰਾਗੁ ਗਉੜੀ

### ਰਾਗੁ ਗਉੜੀ ਮਹਲਾ ੧

***ਪ੍ਰਸ਼ਨ ੨੯੫ ਸਬੰਧੀ :*** ਇਸ ਦੁਨੀਆਂ ਦੇ ਸਬੰਧੀਆਂ ਦਾ ਝੂਠਾ ਸਬੰਧ ਤਾਂ ਇਸ ਦੁਨੀਆਂ ਵਿਚ ਹੀ ਟੁਟ ਜਾਂਦਾ ਹੈ। ਕੀ ਮਨੁੱਖ ਦੇ ਕੋਈ ਹੋਰ ਸਬੰਧੀ ਭੀ ਹਨ ਜੋ ਲੋਕ ਪ੍ਰਲੋਕ ਵਿਚ ਸਦਾ ਹੀ ਸਾਥ ਨਿਭਾਉਣ ?

***ਉੱਤਰ:*** **ਮਾਤਾ ਮਤਿ ਪਿਤਾ ਸੰਤੋਖੁ॥ ਸਤੁ ਭਾਈ ਕਰਿ ਏਹੁ ਵਿਸੇਖੁ॥.....**
**ਸਰਮ ਸੁਰਤਿ ਦੁਇ ਸਸੁਰ ਭਏ॥ ਕਰਣੀ ਕਾਮਣਿ ਕਰਿ ਮਨ ਲਏ॥**
**ਸਾਹਾ ਸੰਜੋਗੁ ਵੀਆਹੁ ਵਿਜੋਗੁ॥ ਸਚੁ ਸੰਤਤਿ ਕਹੁ ਨਾਨਕ ਜੋਗੁ॥ (ਪੰਨਾ ੧੫੧)**

***ਭਾਵਾਰਥ :*** ਸ਼ੁਭ ਸਿਖਿਆ ਹੀ ਸਾਡੀ ਮਾਤਾ ਹੈ, ਅਤੇ ਸੰਤੋਖ ਸਾਡਾ ਪਿਤਾ ਹੈ, ਜੋ ਸੱਚ ਬੋਲਣਾ ਹੈ, ਇਹ ਸਾਡੇ ਭਾਈ ਹਨ।

ਵੈਰਾਗ ਅਤੇ ਗਿਆਨ, ਇਹ ਦੋਵੇਂ ਸਾਡੇ 'ਸਸ ਸਹੁਰਾ' ਹਨ, 'ਭਗੰਤੀ ਰੂਪ ਇਸਤ੍ਰੀ' ਹੈ, ਜੋ ਸਾਨੂੰ ਸੰਤਾਂ ਦਾ ਸੰਜੋਗ ਹੋਇਆ ਹੈ, ਇਹੀ ਅਸੀਂ 'ਸਾਹਾ ਸੋਧਿਆ' ਹੈ, ਜੋ 'ਮਨਮੁਖਾਂ ਨਾਲੋਂ ਸਾਡਾ ਵਿਜੋਗ ਹੋਇਆ ਹੈ' ਇਹੀ ਸਾਡਾ 'ਵਿਆਹ' ਹੋਇਆ ਹੈ। ਐਸੇ ਸ਼ੁਭ ਗੁਣਾਂ ਰੂਪ ਸਬੰਧੀ ਸਾਡੇ ਮਨ ਨੇ ਗ੍ਰਹਿਣ ਕਰ ਰਖੇ ਹਨ, 'ਸੱਚ ਦੀ ਪ੍ਰਾਪਤੀ ਰੂਪ' 'ਸੰਤਾਨ' ਪੈਦਾ ਹੋਈ ਹੈ, ਇਹ ਅਸਲ ਸਬੰਧੀ ਹਨ ਜੋ ਮਨੁੱਖ ਦੇ ਸਦਾ ਹੀ ਸਾਥ ਜਾਂਦੇ ਹਨ।

***ਪ੍ਰਸ਼ਨ ੨੯੬ ਸੂਰਮੇਂ :*** ਇਸ ਇਕੱਲੇ ਜੀਵ ਦੇ ਮੁਕਾਬਲੇ ਵਿਚ ਜੋ ਪੰਜ ਕਾਮਾਦਿਕ ਬਲੀ ਸੂਰਮੇਂ ਹਨ, ਇਨ੍ਹਾਂ ਤੋਂ ਕਿਵੇਂ ਬਚਿਆ ਜਾ ਸਕਦਾ ਹੈ ?

***ਉੱਤਰ:*** **ਅਵਰਿ ਪੰਚ ਹਮ ਏਕ ਜਨਾ, ਕਿਉ ਰਾਖਉ ਘਰ ਬਾਰੁ ਮਨਾ ॥**
**ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥**
**ਸ੍ਰੀ ਰਾਮ ਨਾਮਾ ਉਚਰੁ ਮਨਾ ॥ (ਪੰਨਾ ੧੫੫)**

***ਭਾਵਾਰਥ :*** ਇਨ੍ਹਾਂ ਪੰਜਾਂ ਕਾਮਾਦਿਕ ਸੂਰਮਿਆਂ ਦਾ ਮੁਕਾਬਲਾ ਕਰਨਾ ਭਾਵੇਂ ਇਸ ਇਕੱਲੇ ਜੀਵ ਲਈ ਬੜਾ ਹੀ ਔਖਾ ਹੈ, ਅਤੇ ਆਪਣੇ ਰਿਦੇ ਘਰ ਵਿਚੋਂ ਇਨ੍ਹਾਂ ਪੰਜਾਂ ਲੁਟੇਰਿਆਂ ਪਾਸੋਂ ਸ਼ੁਭ ਗੁਣਾਂ ਨੂੰ ਲੁਟਣੋਂ ਬਚਾਉਣਾ ਭੀ ਅਤੀ ਕਠਨ ਹੈ, ਕਿਉਂਕਿ ਇਹ ਪੰਜੇ ਧਾੜਵੀ ਮਨੁੱਖ ਦੇ ਹਿਰਦੇ ਅੰਦਰੋਂ ਦਿਨੇ ਰਾਤ ਸ਼ੁਭ ਗੁਣਾਂ ਨੂੰ ਲੁੱਟੀ ਜਾਂਦੇ ਹਨ।

ਪਰ ਜੋ ਮਨੁੱਖ ਮੌਤ ਆਉਣ ਤੋਂ ਪਹਿਲੇ ਪਹਿਲ ਪ੍ਰਮੇਸ਼ਰ ਦੇ ਦਰ 'ਤੇ ਇਨ੍ਹਾਂ ਧਾੜਵੀਆਂ ਤੋਂ ਬਚਣ ਲਈ ਪੁਕਾਰ ਕਰਦਾ ਹੈ, ਅਤੇ ਹਰ ਸਮੇਂ ਉਸ ਵਾਹਿਗੁਰੂ ਦੇ ਸਿਮਰਨ ਵਿਚ ਜੁੜਿਆ ਰਹਿੰਦਾ ਹੈ, ਉਹ ਇਨ੍ਹਾਂ ਪੰਜ ਕਾਮਾਦਿਕ ਬਲੀਆਂ ਪਾਸੋਂ ਆਪਣੇ ਆਪ ਨੂੰ ਬਚਾਅ ਲੈਂਦਾ ਹੈ।

***ਪ੍ਰਸ਼ਨ ੨੯੭ ਸੰਗਲ :*** ਅੰਤ ਦੇ ਸਮੇਂ ਜਦ ਮਨੁੱਖ ਦੇ ਗਲ ਵਿਚ ਜਮਾਂ ਦਾ ਸੰਗਲ ਪਿਆ ਤਾਂ ਕੀ ਲੁਟਣ ਵਾਲੇ ਕਾਮਾਦਿਕ ਭੀ ਜੀਵ ਦਾ ਸਾਥ ਦੇਂਦੇ ਹਨ ?

***ਉੱਤਰ:*** **ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥ (ਪੰਨਾ ੧੫੫)**

***ਭਾਵਾਰਥ :*** ਅੰਤ ਨੂੰ ਜਦੋਂ ਜਮ ਦੀ ਫ਼ੌਜ ਨੇ ਇਸ ਸਰੀਰ ਮਠ ਨੂੰ ਢਾਹ ਕੇ ਮੰਦਰ ਨੂੰ ਲੁੱਟ ਲਿਆ ਤਾਂ ਇਹ ਜੀਵ ਇਸਤ੍ਰੀ ਇਕੱਲੀ ਫੜੀ ਗਈ, ਜਮਾਂ ਨੇ ਗਲ ਵਿਚ ਸੰਗਲ ਪਾ ਕੇ ਬੰਨ੍ਹ ਲਿਆ ਤਾਂ ਜਦੋਂ ਜਮਾਂ ਦਾ ਡੰਡਾ ਸਿਰ 'ਤੇ ਵੱਜਣ ਲੱਗਾ ਤਦ ਲੁਟਣ ਵਾਲੇ ਪੰਜ ਕਾਮਾਦਿਕ ਭੱਜ ਗਏ। ਸਾਥ ਛੱਡ ਗਏ।

***ਪ੍ਰਸ਼ਨ ੨੯੮ ਪਾਪ :*** ਇਹ ਮਨੁੱਖ ਪਾਪ ਕਰਮ ਕਿਉਂ ਕਰਦਾ ਹੈ ?

***ਉੱਤਰ:*** **ਕਾਮਣਿ ਲੋੜੈ ਸੁਇਨਾ ਰੁਪਾ, ਮਿਤ੍ਰ ਲੁੜੇਨਿ ਸੁ ਖਾਧਾਤਾ ॥**
**ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥ (ਪੰਨਾ ੧੫੫)**

***ਭਾਵਾਰਥ :*** ਇਸ ਲਈ ਕਿ ਸਾਰੀ ਉਮਰ ਵਹੁਟੀ ਇਸ ਕੋਲੋਂ ਸੋਨੇ ਚਾਂਦੀ ਦੇ ਗਹਿਣੇ ਮੰਗਦੀ ਰਹਿੰਦੀ ਹੈ ਅਤੇ ਸਬੰਧੀ, ਮਿਤ੍ਰ ਇਸ ਕੋਲੋਂ ਖਾਣ ਪੀਣ ਦੇ ਪਦਾਰਥ ਮੰਗਦੇ ਰਹਿੰਦੇ ਹਨ, ਸੋ ਇਨ੍ਹਾਂ ਦੇ ਮੋਹ ਦਾ ਗ੍ਰਸਿਆ ਹੋਇਆ ਜੀਵ ਪਾਪ ਕਰਮ ਕਰਦਾ ਹੈ, ਜਿਸ ਦਾ ਫਲ ਇਸਨੂੰ ਜਮ ਪੁਰੀ ਜਾਣਾ ਪੈਂਦਾ ਹੈ।

***ਪ੍ਰਸ਼ਨ ੨੯੯ ਉਮਰ :*** ਮਨੁੱਖ ਨੂੰ ਆਪਣੀ ਉਮਰ ਘਟਦੀ ਨਜ਼ਰ ਕਿਉਂ ਨਹੀਂ ਆਉਂਦੀ ?

***ਉੱਤਰ:*** **ਰਾਤਿ ਅਨੇਰੀ ਸੂਝਸਿ ਨਾਹੀ, ਲਜੁ ਟੂਕਸਿ ਮੂਸਾ ਭਾਈ ਰੇ ॥ (ਪੰਨਾ ੧੫੬)**

***ਭਾਵਾਰਥ :*** ਜਿਵੇਂ ਅੰਧੇਰੀ ਰਾਤ ਵਿਚ ਕਿਸੇ ਲੱਜ ਨੂੰ ਟੁਕੀ ਜਾ ਰਿਹਾ ਚੂਹਾ ਨਜ਼ਰ ਨਹੀਂ ਆਉਂਦਾ।

ਤਿਵੇਂ ਮਨੁੱਖ ਨੂੰ ਅਵਿੱਦਿਆ ਦੀ ਅੰਧੇਰੀ ਰਾਤ ਵਿਚ ਜੋ ਇਸਦੀ ਉਮਰ ਰੂਪੀ ਲੱਜ ਨੂੰ ਕਾਲ ਰੂਪ ਚੂਹਾ ਕੱਟੀ ਜਾਂਦਾ ਹੈ, ਉਹ ਇਸਨੂੰ ਨਜ਼ਰ ਨਹੀਂ ਆਉਂਦਾ। ਰਾਤ ਦਿਨ ਘਟ ਰਹੀ ਉਮਰ ਦਾ ਇਹ ਮਨੁੱਖ ਕਦੀ ਧਿਆਨ ਹੀ ਨਹੀਂ ਕਰਦਾ, ਜ਼ਹਿਰ ਰੂਪ ਮਾਇਆ ਸ਼ੱਕਰ ਤੇ ਖੰਡ ਦੀ ਨਿਆਈਂ ਮਿੱਠੀ ਜਾਣ ਕੇ ਇਸਦੇ ਖਾਣ ਵਿਚ ਹੀ ਮਸਤ ਹੈ।

***ਪ੍ਰਸ਼ਨ ੩੦੦ ਗੁਨਾਹ :*** ਕੀ ਮਨੁੱਖ ਗੁਨਾਹ ਕਰਕੇ ਪ੍ਰਮੇਸ਼ਰ ਪਾਸੋਂ ਭੀ ਛੁਪਾ ਸਕਦਾ ਹੈ ?

***ਉੱਤਰ:*** **ਹਟ ਪਟਣ ਬਿਜ ਮੰਦਰ ਭੰਨੈ, ਕਰਿ ਚੋਰੀ ਘਰਿ ਆਵੈ ॥**
**ਅਗਹੁ ਦੇਖੈ ਪਿਛਹੁ ਦੇਖੈ, ਤੁਝ ਤੇ ਕਹਾ ਛਪਾਵੈ ॥ (ਪੰਨਾ ੧੫੬)**

***ਭਾਵਾਰਥ :*** ਮਨੁੱਖ ਪੱਕੇ ਮੰਦਰਾਂ ਨੂੰ ਭੰਨ ਕੇ ਚੋਰੀ ਕਰਦਾ ਹੈ ਅਤੇ ਅੱਗੇ ਪਿਛੇ ਵੇਖ ਕੇ ਆਪਣੀ ਤਸੱਲੀ ਕਰ ਲੈਂਦਾ ਹੈ ਕਿ ਮੈਨੂੰ ਕਿਸੇ ਭੀ ਚੋਰੀ ਕਰਦੇ ਵੇਖਿਆ ਨਹੀਂ, ਪਰ ਹੇ ਪ੍ਰਭੂ ! ਤੂੰ ਜੋ ਹਰ ਸਮੇਂ ਹਰ ਪਾਸਿਓਂ ਤੱਕ ਰਿਹਾ ਹੈਂ, ਇਹ ਜੀਵ ਤੇਰੇ ਪਾਸੋਂ ਕੀ ਛੁਪਾ ਸਕਦਾ ਹੈ।

ਕੋਈ ਚਤਰ ਬੰਦਾ ਬੰਦਿਆਂ ਪਾਸੋਂ ਤਾਂ ਭਾਵੇਂ ਥੋੜ੍ਹੇ ਸਮੇਂ ਲਈ ਆਪਣੇ ਪਾਪ ਛੁਪਾ ਸਕੇ ਪਰ ਉਸ ਅੰਤਰਜਾਮੀ ਪਾਸੋਂ ਨਹੀਂ ਛੁਪਾ ਸਕਦਾ।

## ਤਰੰਗ ਚੌਥਾ

***ਪ੍ਰਸ਼ਨ ੩੦੧ ਜਨਮ :*** ਇਹ ਮਨੁੱਖ ਇਸ ਹੀਰੇ ਜੈਸੇ ਅਮੋਲਕ ਜਨਮ ਨੂੰ ਬੇਅਰਥ ਕਿਉਂ ਗਵਾਈ ਜਾ ਰਿਹਾ ਹੈ ?

***ਉੱਤਰ:*** **ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ ॥**
**ਹੀਰੇ ਜੈਸਾ ਜਨਮੁ ਹੈ, ਕਉਡੀ ਬਦਲੇ ਜਾਇ ॥ (ਪੰਨਾ ੧੫੬)**

***ਭਾਵਾਰਥ :*** ਮਨੁੱਖ ਜਨਮ ਨੂੰ ਬੇਅਰਥ ਇਸ ਲਈ ਗਵਾ ਰਿਹਾ ਹੈ ਕਿ ਇਸਨੂੰ ਖਾਣ ਪੀਣ ਦੀ ਲਾਲਸਾ ਲੱਗੀ ਰਹਿੰਦੀ ਹੈ।

ਹੇ ਮਨੁੱਖ, ਤੈਂ ਰਾਤ ਸੌਂ ਕੇ ਗਵਾ ਲਈ ਹੈ, ਤੇ ਦਿਨ ਖਾਣ ਪੀਣ ਦੇ ਆਹਰਾਂ ਵਿਚ ਗਵਾ ਲਿਆ, ਤੈਨੂੰ ਇਹ ਜਨਮ ਹੀਰੇ ਜੈਸਾ ਅਮੋਲਕ ਮਿਲਿਆ ਸੀ, ਜੋ ਕੌਡੀ ਦੇ ਮੁਲ ਥੋੜ ਚਿਰੇ ਸੁਖਾਂ ਪਿਛੇ ਗਵਾ ਦਿਤਾ ਹੈ।

ਖਾਣ ਪੀਣ ਆਦਿ ਲੋੜਾਂ ਪੂਰੀਆਂ ਕਰਨ ਲਈ ਧਨ ਕਮਾਉਂਦਾ ਹੈ ਤੇ ਫਿਰ ਹੋਰ ਇੱਛਾ ਵਧਦੀ ਹੈ, ਇਸੇ ਲਾਲਸਾ ਵਿਚ ਲਗਾ ਹੋਇਆ ਭਜਨ ਸਿਮਰਨ ਦਾ ਸਮਾਂ ਗਵਾ ਲੈਂਦਾ ਹੈ।

***ਪ੍ਰਸ਼ਨ ੩੦੨ ਯਤਨ :*** ਕੀ ਮਨੁੱਖ ਨਾਮ ਧਨ ਆਪਣੇ ਯਤਨ ਨਾਲ ਨਹੀਂ ਪ੍ਰਾਪਤ ਕਰ ਸਕਦਾ ?

***ਉੱਤਰ:*** **ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥**
**ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥ (ਪੰਨਾ ੧੫੭)**

***ਭਾਵਾਰਥ :*** ਜੇ ਨਾਮ ਧਨ ਆਪਣੇ ਯਤਨ ਨਾਲ ਮਨੁੱਖ ਨੂੰ ਮਿਲ ਸਕਦਾ ਹੋਵੇ ਤਾਂ ਹਰ ਮਨੁੱਖ ਹੀ ਨਾਮ ਧਨ ਦੇ ਖ਼ਜ਼ਾਨਿਆਂ ਦਾ ਮਾਲਕ ਬਣ ਜਾਵੇ। ਪਰ ਇਹ ਫ਼ੈਸਲਾ ਹਰੇਕ ਦੇ ਅਮਲਾਂ ਉਤੇ ਹੁੰਦਾ ਹੈ ਕਿ ਇਹ ਧਨ ਕਿਸਨੂੰ ਪ੍ਰਾਪਤ ਹੋਵੇਗਾ। ਸ਼ੁਭ ਕਰਮਾਂ ਦੀ ਪ੍ਰੇਰਨਾ ਗੁਰੂ ਨਾਲ ਸੰਜੋਗ ਕਰਾਉਂਦੀ ਹੈ। ਗੁਰੂ ਕ੍ਰਿਪਾ ਦਾ ਸਦਕਾ ਨਾਮ ਪ੍ਰਾਪਤ ਹੁੰਦਾ ਹੈ।

**ਰਾਗੁ ਗਉੜੀ ਮਹਲਾ ੩ ॥**

***ਪ੍ਰਸ਼ਨ ੩੦੩ ਜ਼ਬਾਨ :*** ਕਈ ਆਦਮੀਆਂ ਦੀ ਜ਼ਬਾਨ, ਹਰ ਸਮੇਂ ਫਿਕੇ ਬਚਨ ਹੀ ਕਿਉਂ ਬੋਲਦੀ ਰਹਿੰਦੀ ਹੈ ?

***ਉੱਤਰ:*** **ਜਲਉ ਇਹ ਜਿਹਵਾ ਦੂਜੈ ਭਾਇ ॥ ਹਰਿ ਰਸੁ ਨ ਚਾਖੈ ਫੀਕਾ ਆਲਾਇ ॥**
**ਬਿਨੁ ਬੂਝੇ ਤਨੁ ਮਨੁ ਫੀਕਾ ਹੋਇ ॥ ਬਿਨੁ ਨਾਵੈ ਦੁਖੀਆ ਚਲਿਆ ਰੋਇ ॥ (ਪੰਨਾ ੧੫੮)**

***ਭਾਵਾਰਥ :*** ਇਸ ਲਈ ਕਿ ਉਸ ਮਨੁੱਖ ਦੀ ਜ਼ਬਾਨ ਨੂੰ ਹਰੀ ਦੇ ਨਾਮ ਰਸ ਦਾ ਸੁਆਦ ਨਹੀਂ ਆਇਆ, ਜਿਸ

ਕਰਕੇ ਉਹ ਪਰਾਈ ਨਿੰਦਾ ਆਦਿਕ ਕਰਨ ਦੇ ਫਿਕੇ ਬਚਨ ਹੀ ਬੋਲਦੀ ਰਹਿੰਦੀ ਹੈ।

ਨਾਮ ਰਸ ਤੋਂ ਬਿਨਾਂ ਹੋਰਨਾਂ ਸਵਾਦਾਂ ਵਿਚ ਪਈ ਰਸਨਾ, ਜੇ ਉਹ ਸੜ ਜਾਏ ਤਾਂ ਚੰਗਾ ਹੈ। ਗੁਰੂ ਦਾ ਉਪਦੇਸ਼ ਸਮਝੇ ਬਿਨਾਂ ਇਹ ਮਨੁੱਖ ਨਿੰਦਾ ਆਦਿਕ ਕਰਨ ਦੇ ਫਿਕੇ ਬਚਨ ਹੀ ਬੋਲਦਾ ਰਹਿੰਦਾ ਹੈ, ਜਿਸਦਾ ਫਲ ਇਸਦਾ ਤਨ ਤੇ ਮਨ ਭੀ ਫਿਕਾ ਹੋ ਜਾਂਦਾ ਹੈ।

ਐਸਾ ਮਨੁੱਖ ਨਾਮ ਤੋਂ ਬਿਨਾਂ ਇਸ ਦੁਨੀਆਂ ਵਿਚ ਆਪਣਾ ਸਾਰਾ ਜੀਵਨ ਦੁਖੀ ਬਤੀਤ ਕਰਕੇ ਅੰਤ ਨੂੰ ਸੰਸਾਰ ਤੋਂ ਰੋਂਦਾ ਹੀ ਚਲਿਆ ਜਾਂਦਾ ਹੈ।

***ਪ੍ਰਸ਼ਨ ੩੦੪ ਨਾਮ :*** ਹਰੇਕ ਮਨੁੱਖ ਦੇ ਹਿਰਦੇ ਅੰਦਰ ਨਾਮ ਕਿਉਂ ਨਹੀਂ ਸਮਾਉਂਦਾ ?

***ਉੱਤਰ:*** **ਨਾਮਿ ਸਮਾਵੈ ਜੋ ਭਾਡਾ ਹੋਇ॥**
**ਊਂਧੈ ਭਾਂਡੈ ਟਿਕੈ ਨ ਕੋਇ॥**
**ਗੁਰ ਸਬਦੀ ਮਨਿ ਨਾਮਿ ਨਿਵਾਸੁ॥**
**ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ॥ (ਪੰਨਾ ੧੫੮)**

***ਭਾਵਾਰਥ :*** ਜਿਵੇਂ ਕਿਸੇ ਪੁਠੇ ਪਏ ਹੋਏ ਭਾਂਡੇ ਅੰਦਰ ਭੀ ਵਸਤੂ ਨਹੀਂ ਪੈ ਸਕਦੀ, ਤਿਵੇਂ ਪ੍ਰੇਮ ਤੋਂ ਖ਼ਾਲੀ ਹਿਰਦੇ ਅੰਦਰ ਨਾਮ ਨਹੀਂ ਸਮਾ ਸਕਦਾ, ਜਿਸਦੇ ਹਿਰਦੇ ਅੰਦਰ ਗੁਰੂ ਦੇ ਸ਼ਬਦ ਦੀ ਪਿਆਸ ਹੈ, ਉਹੋ ਹਿਰਦਾ ਭਾਂਡਾ ਸੁੱਚਾ ਹੈ, ਉਸ ਸੁੱਚੇ ਹਿਰਦੇ ਅੰਦਰ ਹੀ ਪਵਿਤ੍ਰ ਨਾਮ ਦਾ ਨਿਵਾਸ ਹੋ ਸਕਦਾ ਹੈ।

***ਪ੍ਰਸ਼ਨ ੩੦੫ ਅਨੰਦ :*** ਕਈ ਲੋਕ ਭਗਤੀ ਦੇ ਗੀਤ ਤਾਂ ਗਾਉਂਦੇ ਹਨ ਪਰ ਉਨ੍ਹਾਂ ਨੂੰ ਅਨੰਦ ਕਿਉਂ ਨਹੀਂ ਪ੍ਰਾਪਤ ਹੁੰਦਾ ?

***ਉੱਤਰ:*** **ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ॥**
**ਹਉਮੈ ਵਿਚਿ ਗਾਵਹਿ ਬਿਰਥਾ ਜਾਇ॥ (ਪੰਨਾ ੧੫੮)**

***ਭਾਵਾਰਥ :*** ਇਸ ਲਈ ਕਿ ਉਨ੍ਹਾਂ ਦੇ ਹਿਰਦੇ ਅੰਦਰ ਆਪਣੇ ਭਗਤ ਹੋਣ ਦੀ ਹੰਗਤਾ ਹੈ, ਸੋ ਹੰਗਤਾ ਸਹਿਤ ਭਗਤੀ ਦੇ ਗੀਤ ਗਾਏ ਹੋਏ ਬੇਅਰਥ ਜਾਂਦੇ ਹਨ। ਜਿਸ ਕਰਕੇ ਉਨ੍ਹਾਂ ਦੇ ਮਨ ਵਿਚ ਅਨੰਦ ਨਹੀਂ ਪ੍ਰਾਪਤ ਹੁੰਦਾ, ਭਗਤੀ ਦੇ ਗੀਤ ਗਾਏ ਉਸ ਮਨੁੱਖ ਦੇ ਹੀ ਮਾਲਕ ਦੇ ਦਰ ਕਬੂਲ ਹੁੰਦੇ ਹਨ, ਜੋ ਪ੍ਰੇਮ ਸਹਿਤ ਗਾਉਂਦਾ ਹੈ।

***ਪ੍ਰਸ਼ਨ ੩੦੬ ਅਨੰਦ :*** ਕਈ ਲੋਕ ਨੱਚਦੇ ਟੱਪਦੇ ਭਗਤੀ ਕਰਦੇ ਤਾਂ ਭਾਵੇਂ ਵੇਖੇ ਜਾਂਦੇ ਹਨ ਪਰ ਉਨ੍ਹਾਂ ਨੂੰ ਭੀ ਕਿਉਂ ਅਨੰਦ ਪ੍ਰਾਪਤ ਨਹੀਂ ਹੁੰਦਾ ?

***ਉੱਤਰ:*** **ਭਗਤਿ ਕਰਹਿ ਮੂਰਖ ਆਪੁ ਜਣਾਵਹਿ॥**
**ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ॥**
**ਨਚਿਐ ਟਪਿਐ ਭਗਤਿ ਨ ਹੋਇ॥**
**ਸਬਦਿ ਮਰੈ ਭਗਤਿ ਪਾਏ ਜਨੁ ਸੋਇ॥ (ਪੰਨਾ ੧੫੯)**

***ਭਾਵਾਰਥ :*** ਉਹ ਭਗਤ ਨਹੀਂ ਸਗੋਂ ਮੂਰਖ ਹਨ, ਜੋ ਭਗਤੀ ਕਰਦੇ ਹੋਏ ਆਪਣੇ ਆਪ ਨੂੰ ਜਣਾਉਂਦੇ ਹਨ, ਕੇਵਲ ਨੱਚਣ ਟੱਪਣ ਨਾਲ ਤਾਂ ਭਗਤੀ ਨਹੀਂ ਹੁੰਦੀ ਅੰਦਰ ਹਉਮੈ ਦੇ ਕਾਰਨ, ਆਤਮਕ ਅਨੰਦ ਦੀ ਥਾਂ ਉਹ ਦੁਖ ਹੀ ਪਾਉਂਦੇ ਹਨ। ਸ਼ਬਦ ਦੀ ਕਮਾਈ ਕਰਕੇ ਹੰਗਤਾ ਨੂੰ ਮਾਰਨ ਵਾਲਾ ਹੀ ਭਗਤੀ ਕਰ ਸਕਦਾ ਹੈ।

**ਪ੍ਰਸ਼ਨ ੩੦੭ ਮਨ :** ਇਹ ਮਨ ਕਿਵੇਂ ਮਰ ਸਕਦਾ ਹੈ?

**ਉੱਤਰ:** **ਮਨੁ ਮਾਰੇ ਧਾਤੁ ਮਰਿ ਜਾਇ॥ ਬਿਨੁ ਮੂਏ ਕੈਸੇ ਹਰਿ ਪਾਇ॥**
**ਮਨੁ ਮਰੈ ਦਾਰੂ ਜਾਣੈ ਕੋਇ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ॥ (ਪੰਨਾ ੧੫੯)**

**ਭਾਵਾਰਥ :** ਜੇ ਕੋਈ ਮਨ ਨੂੰ ਮਾਰ ਲਵੇ ਤਾਂ ਉਸਦਾ ਜੋ ਪਦਾਰਥਾਂ ਦੀ ਵਾਸ਼ਨਾ ਕਰਕੇ ਅਨੇਕਾਂ ਜੂਨਾਂ ਵਿਚ ਭਟਕਣਾ ਹੈ, ਇਹ ਭੀ ਮਿਟ ਜਾਂਦਾ ਹੈ।

ਇਹ ਮਨ ਮਰ ਸਕਦਾ ਹੈ ਪਰ ਇਸ ਮਨ ਨੂੰ ਮਾਰਨ ਦੀ ਦਵਾਈ ਕੋਈ ਕੋਈ ਹੀ ਜਾਣਦਾ ਹੈ। ਉਹ ਦਾਰੂ ਕੀ ਹੈ ? ਗੁਰੂ ਦੇ ਸ਼ਬਦ ਦੀ ਕਮਾਈ। ਮਨ ਦਾ ਮਾਰਨਾ ਕੀ ਹੈ ? ਜੋ ਇਸਦੇ ਮੰਦੇ ਸੁਭਾ ਨੂੰ ਬਦਲਣਾ ਹੈ, ਪਰ ਇਸ ਗੱਲ ਨੂੰ ਕੋਈ ਵਿਰਲਾ ਸੇਵਕ ਹੀ ਜਾਣ ਸਕਦਾ ਹੈ।

**ਪ੍ਰਸ਼ਨ ੩੦੮ ਰੋਕਿਆ :** ਇਸ ਮਨ ਨੂੰ ਵਿਕਾਰਾਂ ਵਲ ਦੌੜੇ ਜਾ ਰਹੇ ਨੂੰ ਕਿਵੇਂ ਰੋਕਿਆ ਜਾ ਸਕਦਾ ਹੈ ?

**ਉੱਤਰ:** **ਮਨੁ ਮੈ ਮਤੁ ਮੈਗਲ ਮਿਕਦਾਰਾ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ॥**
**ਮਨੁ ਅਸਾਧੁ ਸਾਧੈ ਜਨੁ ਕੋਇ॥ ਅਚਰੁ ਚਰੈ ਤਾ ਨਿਰਮਲੁ ਹੋਇ॥ (ਪੰਨਾ ੧੫੯)**

**ਭਾਵਾਰਥ :** ਇਹ ਮਨ ਹਉਮੈ ਦੇ ਨਸ਼ੇ ਨਾਲ ਸ਼ਰਾਬ ਪੀਤੇ ਹਾਥੀ ਵਾਂਗ ਮਸਤ ਹੋ ਰਿਹਾ ਹੈ, ਇਸ ਅਮੋੜ ਮਨ ਨੂੰ ਗੁਰਬਾਣੀ ਰੂਪ ਅੰਕਸ ਨਾਲ ਹੀ ਰੋਕਿਆ ਜਾ ਸਕਦਾ ਹੈ, ਇਸ ਹਉਮੈ ਦੇ ਦੀਰਘ ਰੋਗ ਤੋਂ ਅਰੋਗ ਹੋਇਆ ਮਨ ਹੀ ਪਵਿਤ੍ਰ ਹੋ ਸਕਦਾ ਹੈ, ਪਵਿਤ੍ਰ ਹੋਇਆ ਮਨ ਹੁਣ ਓਸ ਭਗਤੀ ਮਾਰਗ ਵਲ ਟੁਰ ਪੈਂਦਾ ਹੈ, ਜਿਸ ਵਲ ਇਹ ਪਹਿਲੇ ਟੁਰਨਾ ਹੀ ਨਹੀਂ ਸੀ ਚਾਹੁੰਦਾ।

**ਪ੍ਰਸ਼ਨ ੩੦੯ ਪਛਾਣ :** ਇਹ ਜੀਵ ਆਪਣੇ ਆਪ ਨੂੰ ਕਿਉਂ ਨਹੀਂ ਪਛਾਣਦਾ ?

**ਉੱਤਰ:** **ਹਉਮੈ ਵਿਚਿ ਸਭੁ ਜਗੁ ਬਉਰਾਨਾ॥**
**ਦੂਜੈ ਭਾਇ ਭਰਮਿ ਭੁਲਾਨਾ॥**
**ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ॥**
**ਧੰਧਾ ਕਰਤਿਆ ਅਨਦਿਨੁ ਵਿਹਾਨਾ॥ (ਪੰਨਾ ੧੫੯)**

**ਭਾਵਾਰਥ :** ਕਿਉਂਕਿ ਸਾਰਾ ਸੰਸਾਰ ਹਉਮੈ ਵਿਚ ਕਮਲਾ ਹੋ ਰਿਹਾ ਹੈ। ਇਸ ਕਮਲੇਪਨ ਨੇ ਹੀ ਇਸ ਜੀਵ ਨੂੰ ਦ੍ਵੈਤ ਵਿਚ ਪਾ ਦਿਤਾ, ਜਿਸ ਕਰਕੇ ਜੀਵ ਭਰਮ ਵਿਚ ਭੁੱਲਾ ਫਿਰਦਾ ਹੈ। ਇਸ ਭਰਮ ਵਿਚ ਹੀ ਇਸਦਾ ਰਾਤ ਦਿਨ ਧੰਧਿਆਂ ਨੂੰ ਕਰਦਿਆਂ ਬੀਤਦਾ ਹੈ। ਉਨ੍ਹਾਂ ਧੰਧਿਆਂ ਦੀ ਚਿੰਤਾ ਚਿਤਵਦਾ ਰਹਿਣ ਕਰਕੇ, ਇਹ ਜੀਵ ਆਪਣੇ ਆਪ ਨੂੰ ਨਹੀਂ ਪਛਾਣਦਾ।

**ਪ੍ਰਸ਼ਨ ੩੧੦ ਮੁਕਤੀ :** ਕੀ ਕਲਜੁਗ ਵਿਚ ਮਨੁੱਖ ਦੀ ਕਰਮ ਧਰਮ ਕਰਕੇ ਮੁਕਤੀ ਨਹੀਂ ਹੋ ਸਕਦੀ ?

**ਉੱਤਰ:** **ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ॥**
**ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ॥**
**ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ॥ (ਪੰਨਾ ੧੬੧)**

**ਭਾਵਾਰਥ :** ਇਸ ਕਲਜੁਗ ਵਿਚ ਕੋਈ ਕਰਮ ਧਰਮ ਹੋ ਹੀ ਨਹੀਂ ਸਕਦਾ। ਜੇ ਕੋਈ ਕਰਮ ਧਰਮ ਕਰ ਭੀ ਲਏ ਤਾਂ ਫਲੀਭੂਤ ਨਹੀਂ ਹੁੰਦਾ, ਕਿਉਂਕਿ ਕਰਮ ਧਰਮ ਪਵਿੱਤ੍ਰਤਾ ਨਾਲ ਕੀਤੇ ਫਲਦੇ ਹਨ ਪਰ ਇਹ ਕਲਜੁਗ ਹੀ ਅਪਵਿੱਤ੍ਰ ਹੈ।

ਇਸ ਲਈ ਇਸ ਕਲਜੁਗ ਵਿਚ ਨਾਮ ਤੋਂ ਬਿਨਾਂ ਕਰਮ ਧਰਮ ਕਰਨ ਨਾਲ ਕਿਸੇ ਦੀ ਭੀ ਮੁਕਤੀ ਨਹੀਂ ਹੁੰਦੀ।

**ਪ੍ਰਸ਼ਨ ੩੧੧ ਗੁਰਬਾਣੀ :** ਬੇਦ ਬਾਣੀ ਹੁੰਦਿਆਂ ਗੁਰਬਾਣੀ ਦੀ ਕੀ ਲੋੜ ਸੀ ?

**ਉੱਤਰ:** **ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ, ਕਿਆ ਧਰਤੀ ਮਧੇ ਪਾਣੀ ਨਾਹੀ॥**
**ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ॥**
**(ਪੰਨਾ ੧੬੨)**

**ਭਾਵਾਰਥ :** ਜਿਵੇਂ ਧਰਤੀ ਵਿਚ ਪਾਣੀ ਹੁੰਦਿਆਂ ਵੀ ਬਰਖਾ ਦੇ ਪਾਣੀ ਦੀ ਲੋੜ ਹੈ ਕਿਉਂਕਿ ਧਰਤੀ ਵਿਚੋਂ ਪਾਣੀ ਕੱਢਣ ਲਈ ਤਿੰਨ ਚੀਜ਼ਾਂ ਦੀ ਲੋੜ ਹੈ। 'ਸਰੀਰਕ ਬਲ', 'ਕਾਫੀ ਸਮਾਂ' ਤੇ 'ਸਰਮਾਇਆ' ਜੋ ਇਹ ਤਿੰਨੇ ਕਲਜੁਗ ਦੇ ਹਰ ਮਨੁੱਖ ਪਾਸ ਨਹੀਂ। ਜਿਵੇਂ ਬਰਖਾ ਦਾ ਪਾਣੀ ਸਭ ਨੂੰ ਲਾਭਦਾਇਕ ਹੈ।

ਤਿਵੇਂ ਸਤਿਗੁਰਾਂ ਨੇ ਕਲਜੁਗ ਦੇ ਮਨੁੱਖ ਨੂੰ ਮਲੀਨ ਬੁਧੀ, ਥੋੜ੍ਹੀ ਉਮਰ ਤੇ ਨਿਰਧਨ ਵੇਖ ਕੇ ਸਰਲ ਗੁਰਬਾਣੀ ਵਿਚ ਉਪਦੇਸ਼ ਦਿਤਾ, ਜਿਸ ਦੇ ਪੜ੍ਹਨ ਸੁਣਨ ਦਾ ਸਭ ਨੂੰ ਹੀ ਹੱਕ ਹੈ। ਬੇਦ ਬਾਣੀ ਦਾ ਸ਼ੂਦਰ, ਇਸਤਰੀ ਜਾਤੀ ਆਦਿ ਸਭ ਨੂੰ ਹੀ ਲਾਭ ਪ੍ਰਾਪਤ ਨਾ ਹੁੰਦਾ ਵੇਖ ਕੇ ਸਤਿਗੁਰੂ ਜੀ ਨੇ ਚੌਹਾਂ ਵਰਨਾਂ ਸਭਨਾਂ ਦੇ ਲਾਭ ਹਿਤ ਇਹ ਪਵਿੱਤ੍ਰ ਬਾਣੀ ਉਚਾਰੀ, ਜਿਸ ਦਾ ਕਲਜੁਗ ਵਿਚ ਹੋਣਾ ਜ਼ਰੂਰੀ ਸੀ :

**ਖਤ੍ਰੀ, ਬ੍ਰਾਹਮਣ, ਸੂਦ, ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ॥** *(ਪੰਨਾ ੭੪੭)*

**ਪ੍ਰਸ਼ਨ ੩੧੨ ਨੌਕਰੀ :** ਕੀ ਸਤਿਗੁਰੂ ਦੀ ਸੇਵਾ ਭੀ ਕਿਸੇ ਰਾਜੇ ਦੀ ਨੌਕਰੀ ਵਾਂਗ ਹੀ ਹੈ ?

**ਉੱਤਰ:** **ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ ਸਭ ਮਾਇਆ॥**
**ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ॥**
**ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ॥**
**(ਪੰਨਾ ੧੬੬)**

**ਭਾਵਾਰਥ :** ਜੇ ਕੋਈ ਮਨੁੱਖ ਕਿਸੇ ਰਾਜੇ ਦੀ ਨੌਕਰੀ ਕਰਦਾ ਹੈ, ਤਾਂ ਉਹ ਮਾਇਆ ਵਾਸਤੇ ਹੈ। ਕਿਸੇ ਸਮੇਂ ਨੌਕਰ ਨੂੰ ਭੁੱਲ ਹੋਣ ਦੇ ਕਾਰਨ ਰਾਜਾ ਉਸਨੂੰ ਕੈਦ ਕਰ ਦੇਂਦਾ ਹੈ, ਜਾਂ ਜੁਰਮਾਨਾ ਕਰਕੇ ਧਨ ਖੋਹ ਲੈਂਦਾ ਹੈ, ਜਾਂ ਰਾਜਾ ਆਪ ਹੀ ਮਰ ਜਾਂਦਾ ਹੈ, ਜਿਸ ਕਰਕੇ ਉਸਦੀ ਨੌਕਰੀ ਹੀ ਮੁਕ ਜਾਂਦੀ ਹੈ। ਪਰ ਸਤਿਗੁਰ ਦੀ ਸੇਵਾ ਸਦਾ ਹੀ ਫਲ ਦੇਣ ਵਾਲੀ ਹੈ, ਅਤੇ ਗੁਰੂ ਸੇਵਾ ਦੇ ਰਾਹੀਂ ਨਾਮ ਜਪ ਕੇ ਮਨੁੱਖ ਆਤਮਕ ਅਨੰਦ ਮਾਣਦਾ ਹੈ। ਇਸ ਲਈ ਸਤਿਗੁਰੂ ਦੀ ਸੇਵਾ ਸਦਾ ਹੀ ਸੁਖ ਰੂਪ ਹੈ।

**ਪ੍ਰਸ਼ਨ ੩੧੩ ਚੇਤੇ :** ਮਨੁੱਖ ਨੂੰ ਪ੍ਰਮੇਸ਼ਰ ਕਿਉਂ ਨਹੀਂ ਚੇਤੇ ਆਉਂਦਾ ?

**ਉੱਤਰ:** **ਕੰਚਨ ਨਾਰੀ ਮਹਿ ਜੀਉ ਲੁਭਤੁ ਹੈ, ਮੋਹੁ ਮੀਠਾ ਮਾਇਆ॥**
**ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ॥**
**ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ॥ (ਪੰਨਾ ੧੬੭)**

**ਭਾਵਾਰਥ :** ਇਸ ਲਈ ਕਿ ਇਸ ਮਨੁੱਖ ਦਾ ਮਨ ਸੋਨੇ ਤੇ ਇਸਤ੍ਰੀ ਆਦਿ ਪਦਾਰਥਾਂ ਵਿਚ ਲੁਭਾਏਮਾਨ ਹੋ ਰਿਹਾ ਹੈ। ਇਹ ਮਾਇਆ ਦਾ ਮੋਹ ਇੱਡਾ ਵੱਡਾ ਮਿੱਠਾ ਹੈ, ਜਿਸਨੇ ਮਨੁੱਖ ਦੇ ਮਨ ਨੂੰ ਘਰਾਂ ਵਿਚ, ਮੰਦਰਾਂ, ਘੋੜਿਆਂ ਤੇ ਹੋਰ ਰਸਾਂ ਕਸਾਂ ਵਿਚ ਲਾ ਰੱਖਿਆ ਹੈ, ਜਿਸ ਕਰਕੇ ਜੀਵ ਨੂੰ ਪ੍ਰਭੂ ਚੇਤੇ ਨਹੀਂ ਆਉਂਦਾ। ਪ੍ਰਭੂ ਨੂੰ ਨਾ ਚੇਤੇ ਕਰਨ ਦਾ, ਫਲ ਭੀ ਏਹੀ ਮਿਲਦਾ ਹੈ ਕਿ ਇਸ ਜੀਵ ਦਾ ਕਿਵੇਂ ਭੀ ਜਨਮ ਮਰਨ ਤੋਂ ਛੁਟਕਾਰਾ ਨਹੀਂ ਹੁੰਦਾ।

***ਪ੍ਰਸ਼ਨ ੩੧੪ ਮੂਰਖ :*** ਮੂਰਖ ਕੌਣ ਹੈ ?

***ਉੱਤਰ :*** **ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ ॥**
**ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥**
**ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥** (ਪੰਨਾ ੧੬੭)

***ਭਾਵਾਰਥ :*** ਮਨੁੱਖ ਨੂੰ ਪ੍ਰਮੇਸ਼ਰ ਨੇ ਕਿਤਨੇ ਪਦਾਰਥ ਦਿਤੇ ਹਨ, ਇਹ ਜੀਉ, ਪਿੰਡ, ਮੂੰਹ, ਨੱਕ ਆਦਿ ਅੰਗ ਦਿਤੇ ਹਨ। ਵਰਤਣ ਲਈ ਪਾਣੀ, ਖਾਣ ਲਈ ਅੰਨ, ਪਹਿਨਣ ਲਈ ਬਸਤ੍ਰ ਅਤੇ ਹੋਰ ਅਨੇਕਾਂ ਪਦਾਰਥਾਂ ਦੇ ਰਸ ਭੋਗਣ ਲਈ ਦਿਤੇ ਹਨ। ਇਹ ਸਾਰੇ ਪਦਾਰਥ ਪ੍ਰਮਾਤਮਾ ਵਲੋਂ ਮਿਲੇ ਹੋਇਆਂ ਨੂੰ ਜੋ ਆਪਣੀ ਸਿਆਣਪ ਨਾਲ ਪ੍ਰਾਪਤ ਹੋਏ ਸਮਝਣ ਵਾਲਾ ਹੈ, ਉਹ ਪਸ਼ੂ, ਮੂਰਖ ਹੈ।

***ਪ੍ਰਸ਼ਨ ੩੧੫ ਪਾਲਣਾ :*** ਗੁਰੂ, ਸਿਖ ਦੀ ਕਿਵੇਂ ਪਾਲਣਾ ਕਰਦੇ ਹਨ ?

***ਉੱਤਰ :*** **ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥**
**ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥**
**ਤਿਉ ਸਤਿਗੁਰੁ ਗੁਰਸਿਖ ਰਾਖਤਾ, ਹਰਿ ਪ੍ਰੀਤਿ ਪਿਆਰਿ ॥** (ਪੰਨਾ ੧੬੮)

***ਭਾਵਾਰਥ :*** ਜਿਵੇਂ ਮਾਂ ਪੁੱਤਰ ਨੂੰ ਜਨਮ ਦੇ ਕੇ ਪਾਲਦੀ ਹੈ ਤੇ ਆਪਣੀ ਨਜ਼ਰੋਂ ਓਹਲੇ ਨਹੀਂ ਹੋਣ ਦੇਂਦੀ। ਅੰਦਰ ਬਾਹਰ ਫਿਰਦਿਆਂ ਭੀ, ਕੰਮਾਂ ਵਿਚ ਰੁਝਿਆਂ ਭੀ ਬੱਚੇ ਨੂੰ ਸਮੇਂ ਸਮੇਂ ਸਿਰ ਭੋਜਨ ਦੇਂਦੀ ਹੈ ਅਤੇ ਹਰ ਸਮੇਂ ਪਿਆਰ ਕਰਦੀ ਹੈ।

ਤਿਵੇਂ ਸਤਿਗੁਰੂ ਸਿਖ ਨੂੰ ਆਪਣੀ ਸੰਭਾਲ ਵਿਚ ਰਖਦੇ ਹਨ ਅਤੇ ਹਰ ਸਮੇਂ ਪਾਲਣਾ ਕਰਦੇ ਹਨ।

***ਪ੍ਰਸ਼ਨ ੩੧੬ ਸੰਭਾਲ :*** ਗੁਰੂ, ਸਿੱਖ ਦੀ ਕਿਵੇਂ ਸੰਭਾਲ ਕਰਦੇ ਹਨ ?

***ਉੱਤਰ :*** **ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥**
**ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥**
**ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ ॥** (ਪੰਨਾ ੧੬੮)

***ਭਾਵਾਰਥ :*** ਜਿਵੇਂ ਅਸਮਾਨ ਵਿਚ ਕੂੰਜ ਉਡਦੀ ਹੈ ਤੇ ਉਹ ਸੈਂਕੜੇ ਕੋਹਾਂ ਪਿਛੇ ਛੱਡੇ ਬੱਚਿਆਂ ਵਿਚ ਹੀ ਧਿਆਨ ਰਖਦੀ ਹੈ, ਤਿਵੇਂ ਸਿੱਖ ਨੂੰ ਗੁਰੂ ਆਪਣੇ ਜੀਅ ਨਾਲ ਸਦਾ ਹੀ ਸੰਭਾਲ ਕੇ ਰਖਦਾ ਹੈ। 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਦੇ ਮਹਾਂ ਵਾਕ ਅਨੁਸਾਰ ਸਦਾ ਹੀ ਰਖਯਕ ਹੈ।

***ਪ੍ਰਸ਼ਨ ੩੧੭ ਪੈਜ :*** ਪ੍ਰਮੇਸ਼ਰ ਆਪਣੇ ਸੇਵਕਾਂ ਦੀ ਪੈਜ ਕਿਵੇਂ ਰੱਖਦਾ ਹੈ ?

***ਉੱਤਰ :*** **ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥**
**ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥**
**ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ ॥** (ਪੰਨਾ ੧੬੮)

***ਭਾਵਾਰਥ :*** ਜਿਵੇਂ ਮੂੰਹ ਵਿਚ ਤੀਹ ਬੱਤੀ ਦੰਦਾਂ ਦੀ ਮਾਨੋਂ ਇਕ ਕੈਂਚੀ ਹੈ, ਉਸ ਵਿਚ ਪ੍ਰਭੂ ਨੇ ਮਾਸ ਤੇ ਰਤ ਦੀ ਬਣੀ ਹੋਈ ਜੀਭ ਨੂੰ ਰਖਿਆ ਹੋਇਆ ਹੈ। ਕੀ ਕੋਈ ਜਾਣ ਸਕਦਾ ਹੈ ਕਿ ਮਾਸ ਦੀ ਜੀਭ ਦੇ ਹੱਥ ਵਿਚ ਆਪਣੀ ਕੋਈ ਤਾਕਤ ਹੈ ਜੋ ਕਿ ਦੰਦਾਂ ਰੂਪ ਕੈਂਚੀ ਤੋਂ ਬਚੀ ਰਹਿੰਦੀ ਹੈ। ਇਹ ਸਭ ਕੁਝ ਹਰੀ ਦੇ ਵਸ ਵਿਚ ਹੈ।

ਤਿਵੇਂ ਸੰਤਾਂ ਦੀ ਹੋ ਰਹੀ ਮਹਿਮਾ ਨੂੰ ਘਟਾਉਣ ਲਈ ਲੋਕ ਨਿੰਦਾ ਕਰਦੇ ਹਨ ਪਰ ਹਰੀ ਆਪਣੇ ਜਨਾਂ ਦੀ ਆਪ ਪੈਜ ਰਖਦਾ ਹੈ, ਨਿੰਦਾ ਕਰਨ ਨਾਲ ਹਰੀ ਦੇ ਪਿਆਰਿਆਂ ਦੀ ਮਹਿਮਾ ਸਗੋਂ ਵਧੇਰੇ ਫੈਲਦੀ ਹੈ, ਘਟਦੀ ਨਹੀਂ।

***ਪ੍ਰਸ਼ਨ ੩੧੮ ਰੋਗ :*** ਕੀ ਪ੍ਰਮਾਤਮਾ ਦੇ ਲਾਏ ਬਿਨਾਂ ਵੀ ਕਿਸੇ ਨੂੰ ਕੋਈ ਰੋਗ ਲਗ ਸਕਦਾ ਹੈ ?

***ਉੱਤਰ :*** **ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥**
**ਜਰਾ, ਮਰਾ, ਤਾਪੁ, ਸਿਰਤਿ ਸਾਪੁ, ਸਭੁ ਹਰਿ ਕੈ ਵਸਿ ਹੈ**
**ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥ (ਪੰਨਾ ੧੬੮)**

***ਭਾਵਾਰਥ :*** ਮਤਾਂ ਕੋਈ ਇਹ ਸਮਝੇ ਕਿ ਕਿਸੇ ਮਨੁੱਖ ਦੇ ਕੁਝ ਵਸ ਵਿਚ ਹੈ, ਇਹ ਤਾਂ ਸਭ ਕੁਝ ਪ੍ਰਮਾਤਮਾ ਆਪ ਹੀ ਕਰਦਾ ਕਰਾਉਂਦਾ ਹੈ।

ਬੁਢੇਪਾ, ਮੌਤ, ਸਿਰ ਪੀੜ, ਤਾਪ, ਦੁਖ ਕਲੇਸ਼ ਆਦਿ ਸਭ ਪ੍ਰਮਾਤਮਾ ਦੇ ਵੱਸ ਵਿਚ ਹੈ, ਪ੍ਰਮੇਸ਼ਰ ਦੇ ਲਾਏ ਬਿਨਾਂ ਕੋਈ ਭੀ ਰੋਗ ਕਿਸੇ ਨੂੰ ਨਹੀਂ ਲੱਗ ਸਕਦਾ।

***ਪ੍ਰਸ਼ਨ ੩੧੯ ਨਿਸ਼ਾਨੀ :*** ਪੂਰੇ ਸਤਿਗੁਰ ਦੀ ਕੀ ਨਿਸ਼ਾਨੀ ਹੈ ?

***ਉੱਤਰ :*** **ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮ ਪਦੁ ਲਹੀਐ ॥ (ਪੰਨਾ ੧੬੮)**

***ਭਾਵਾਰਥ :*** ਜਿਸ ਵਿਚ ਇਹ ਤਿੰਨ ਸਿਫ਼ਤਾਂ ਹਨ, ਜਿਸ ਦੇ ਦਰਸ਼ਨ ਕਰਨ ਨਾਲ ਮਨ ਵਿਚ ਉਹ ਅਨੰਦ, ਖੇੜਾ, ਖ਼ੁਸ਼ੀ ਪ੍ਰਾਪਤ ਹੋਵੇ ਜੋ ਕਦੇ ਮੁਕੇ ਹੀ ਨਾ। ਦੂਜਾ, ਮਨ ਵਿਚੋਂ ਦ੍ਵੈਤ ਭਾਵ ਸਦਾਂ ਲਈ ਨਾਸ ਹੋ ਜਾਵੇ। ਜਿਸ ਦ੍ਵੈਤ ਭਾਵਨਾ ਵਿਚ ਪਿਆ ਮਨ ਸਦਾ ਹੀ ਕਲਪਦਾ ਰਹਿੰਦਾ ਹੈ ਅਤੇ ਤੀਸਰੀ ਨਿਸ਼ਾਨੀ, ਉਹ ਪਦਵੀ ਪ੍ਰਾਪਤ ਹੋਵੇ ਜੋ ਸਭ ਤੋਂ ਉੱਚੀ ਵਾਹਿਗੁਰੂ ਵਿਚ ਸਦਾ ਅਭੇਦ ਹੋਣ ਵਾਲੀ ਹੈ, ਇਹ ਤਿੰਨੇ ਸਿਫ਼ਤਾਂ ਜਿਸ ਵਿਚ ਹਨ ਉਸਨੂੰ ਗੁਰੂ ਜਾਣਨਾ ਚਾਹੀਦਾ ਹੈ।

ਇਹ ਤਿੰਨਾਂ ਗੁਣਾਂ ਤੋਂ ਖ਼ਾਲੀ ਜੇ ਕੋਈ ਆਪਣੇ ਆਪ ਨੂੰ ਗੁਰੂ ਅਖਵਾਉਣ ਦਾ ਦਾਅਵਾ ਕਰਦਾ ਹੈ ਤਾਂ ਸਮਝੋ ਉਸਦਾ ਗੁਰੂ ਡੰਭ ਕੇਵਲ ਪੂਜਾ ਪ੍ਰਤਿਸ਼ਟਾ ਕਰਵਾਉਣ ਲਈ ਇਕ ਸੁਖੈਨ ਉਪਜੀਵਕਾ ਦਾ ਸਾਧਨ ਹੈ, ਉਸ ਦੰਭੀ ਪਾਸੋਂ ਜਗਿਆਸੂ ਨੂੰ ਕੋਈ ਭੀ ਲਾਭ ਨਹੀਂ ਮਿਲ ਸਕਦਾ।

***ਪ੍ਰਸ਼ਨ ੩੨੦ ਰਸ :*** ਦੁਨੀਆਂ ਦੇ ਸਾਰੇ ਰਸਾਂ ਵਿਚੋਂ ਕਿਹੜਾ ਰਸ ਚੰਗਾ ਹੈ ?

***ਉੱਤਰ :*** **ਜਿਤਨੇ ਰਸ ਅਨ ਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ ॥**
**ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ ॥ (ਪੰਨਾ ੧੬੯)**

***ਭਾਵਾਰਥ :*** ਨਾਮ ਰਸ ਪ੍ਰਾਪਤ ਕਰਨ ਤੋਂ ਪਹਿਲੇ ਜਿਤਨੇ ਭੀ ਪਦਾਰਥਾਂ ਦੇ ਰਸ ਵੇਖੇ, ਉਹ ਸਾਰੇ ਹੀ ਰਸਦਾਇਕ ਨਜ਼ਰ ਆਏ।

ਪਰ ਜਦੋਂ ਹਰੀ ਦੇ ਨਾਮ ਦਾ ਅੰਮ੍ਰਿਤ ਰਸ ਚੱਖਿਆ ਤਾਂ ਦੁਨੀਆਂ ਦੇ ਸਾਰੇ ਰਸ ਫਿਕਿਆਂ ਤੋਂ ਭੀ ਫਿਕੇ ਸਾਬਤ ਹੋਏ। ਦੁਨੀਆਂ ਦਾ ਕੋਈ ਭੀ ਰਸ ਨਾਮ ਰਸ ਦੇ ਤੁਲ ਨਹੀਂ।

***ਪ੍ਰਸ਼ਨ ੩੨੧ ਪਹਾੜਾਂ :*** ਜੇ ਕੋਈ ਆਦਮੀ ਮਾੜੇ ਕਰਮ ਦਾ ਫਲ ਭੋਗਣੋਂ ਡਰ ਕੇ ਕਿਸੇ ਕੰਦਰਾਂ, ਪਹਾੜਾਂ ਵਿਚ ਨੱਸ ਕੇ ਜਾ ਲੁਕੇ, ਕੀ ਉਹ ਇਸ ਤਰ੍ਹਾਂ ਬਚ ਸਕਦਾ ਹੈ ?

***ਉੱਤਰ :*** **ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ ॥**
**ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ ॥ (ਪੰਨਾ ੧੭੦)**

***ਭਾਵਾਰਥ :*** ਹੇ ਮਨੁੱਖ ! ਉਹ ਪ੍ਰਭੂ ਸਰਬ ਦਾ ਮਾਲਕ, ਸਦਾ ਸਭ ਦੇ ਨਾਲ ਹੈ, ਦੱਸ ਉਸ ਪਾਸੋਂ ਨੱਸ ਕੇ ਕੋਈ ਕਿਥੇ ਚਲਾ ਜਾਵੇਗਾ। ਉਹ ਸੁਆਮੀ ਹਰ ਥਾਂ, ਹਰ ਸਮੇਂ ਹਰ ਮਨੁੱਖ ਦੇ, ਹਰ ਕਰਮ ਹੋ ਰਹੇ ਨੂੰ ਵੇਖ ਰਿਹਾ ਹੈ, ਜਦ

ਕਿ ਹਰ ਕਰਮ ਦਾ ਪ੍ਰੇਰਕ ਹੀ ਓਹ ਆਪ ਹੈ ਤੇ ਹਰ ਕਰਮ ਦਾ ਫਲ ਪਰਦਾਤਾ ਭੀ ਓਹ ਪ੍ਰਭੂ ਹੀ ਹੈ, ਤਾਂ ਤੇ ਉਸ ਦੇ ਚਰਨਾਂ ਵਿਚ ਦੁਖਾਂ ਤੋਂ ਛੁਟਣ ਲਈ ਪ੍ਰਾਰਥਨਾ ਹੀ ਕੀਤੀ ਜਾਵੇ, ਜੇ ਉਹ ਸਿਰਜਨਹਾਰ ਬਖ਼ਸ਼ਸ਼ ਕਰ ਦੇਵੇ ਤਾਂ ਹੀ ਦੁਖਾਂ ਤੋਂ ਛੁਟਿਆ ਜਾ ਸਕਦਾ ਹੈ।

***ਪ੍ਰਸ਼ਨ ੩੨੨ ਚੋਰ :*** ਜਗਤ ਵਿਚ ਅਸਲੀ ਚੋਰ ਕੌਣ ਹੈ ?

***ਉੱਤਰ:*** **ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ ਤੇ ਸਾਕਤ ਨਰ ਜਮਿ ਘੁਟੀਐ ॥**
**ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ ॥**
**(ਪੰਨਾ ੧੭੦)**

***ਭਾਵਾਰਥ :*** ਜੋ ਨਾਮ ਨੂੰ ਵਿਸਾਰ ਕੇ ਸਾਕਤ ਨਰ ਸੰਸਾਰ ਵਿਚ ਲਗ ਰਹੇ ਹਨ, ਉਨ੍ਹਾਂ ਦਾ ਗਲਾ ਅੰਤ ਨੂੰ ਜਮ ਆ ਕੇ ਘੁਟਣਗੇ। ਉਹ ਮਾਇਆ ਦੇ ਮੋਹ ਵਿਚ ਜਕੜੇ ਰੱਬ ਦੇ ਚੋਰ ਹਨ। ਉਨ੍ਹਾਂ ਦੇ ਕਦੀ ਭੀ ਨੇੜੇ ਨਾ ਜਾਓ ਕਿਉਂਕਿ ਉਨ੍ਹਾਂ ਦੀ ਸੰਗਤ ਦਾ ਅਸਰ ਮਨ 'ਤੇ ਜ਼ਰੂਰ ਹੋਵੇਗਾ।

***ਪ੍ਰਸ਼ਨ ੩੨੩ ਸਜ਼ਾ :*** ਜੋ ਮਨੁੱਖ ਮਨ ਦੇ ਮਗਰ ਟੁਰਨ ਵਾਲਾ ਹੈ, ਉਸਨੂੰ ਕੀ ਸਜ਼ਾ ਮਿਲੇਗੀ ?

***ਉੱਤਰ:*** **ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ ਮਨਮੁਖ ਗਰਭਿ ਗਲਾਵੈ ॥ (ਪੰਨਾ ੧੭੧)**

***ਭਾਵਾਰਥ :*** ਮਨ ਦੇ ਮਗਰ ਟੁਰਨ ਵਾਲਾ ਮਨਮੁਖ ਪ੍ਰਮੇਸ਼ਰ ਦੇ ਪਿਆਰ ਤੋਂ ਸੱਖਣਾ ਹੋਣ ਕਰਕੇ ਜੂਨਾਂ ਦੇ ਗੇੜ ਵਿਚ ਪਿਆ ਇਉਂ ਗਲਦਾ ਰਹਿੰਦਾ ਹੈ, ਜਿਵੇਂ ਪਾਣੀ ਵਿਚ ਪਿਆ ਕਾਗ਼ਜ਼ ਗਲ ਜਾਂਦਾ ਹੈ।

ਸੋ ਜਿਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸ਼ਰ ਦੀ ਪ੍ਰੀਤ ਨਹੀਂ ਹੈ, ਉਹ ਸੰਸਾਰ ਦੇ ਝੂਠੇ ਮੋਹ ਦੇ ਸੰਗਲਾਂ ਵਿਚ ਜਕੜੇ ਹੋਏ ਸਦਾ ਹੀ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ।

***ਪ੍ਰਸ਼ਨ ੩੨੪ ਸੁਆਦ :*** ਸਾਕਤ ਨੂੰ ਹਰੀ ਦੇ ਨਾਮ ਰਸ ਦਾ ਸੁਆਦ ਕਿਉਂ ਨਹੀਂ ਆਉਂਦਾ ?

***ਉੱਤਰ:*** **ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ ॥**
**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥ (ਪੰਨਾ ੧੭੧)**

***ਭਾਵਾਰਥ :*** ਇਸ ਲਈ ਕਿ ਉਸਦੇ ਅੰਦਰ ਹੰਕਾਰ ਦਾ ਕੰਡਾ ਹੈ। ਉਹ ਸਾਕਤ ਪੁਰਸ਼ ਜਿਉਂ ਜਿਉਂ ਜੀਵਨ ਮਾਰਗ ਵਿਚ ਚਲਦੇ ਹਨ, ਤਿਉਂ ਤਿਉਂ ਹਉਮੈ ਦਾ ਕੰਡਾ ਉਨ੍ਹਾਂ ਨੂੰ ਚੁਭਦਾ ਹੈ। ਤਾਂ ਹੀ ਉਹ ਦੁਖ ਪਾਂਦੇ ਹਨ ਤੇ ਅੰਤ ਨੂੰ ਸਿਰ 'ਤੇ ਜਮਾਂ ਦਾ ਡੰਡਾ ਸਹਾਰਦੇ ਹਨ।

***ਪ੍ਰਸ਼ਨ ੩੨੫ ਲਾਭ :*** ਜੇ ਸਾਕਤ ਨੂੰ ਗੁਰੂ ਦਾ ਉਪਦੇਸ਼ ਸੁਣਾਈਏ, ਤਾਂ ਉਸਨੂੰ ਲਾਭ ਕਿਉਂ ਨਹੀਂ ਹੁੰਦਾ ?

***ਉੱਤਰ:*** **ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ ॥**
**ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ ॥ (ਪੰਨਾ ੧੭੧)**

***ਭਾਵਾਰਥ :*** ਜਿਵੇਂ ਸੱਪ ਨੂੰ ਬਹੁਤਾ ਦੁੱਧ ਪਿਲਾਉਂਦੇ ਰਹੀਏ ਤਾਂ ਉਸਦੇ ਅੰਦਰੋਂ ਜ਼ਹਿਰ ਹੀ ਨਿਕਲਦੀ ਹੈ।

ਤਿਵੇਂ ਸਾਕਤ ਨੂੰ ਗੁਰੂ ਉਪਦੇਸ਼ ਰੂਪ ਦੁੱਧ ਪਿਆਈਏ ਉਹ ਲਾਭ ਪ੍ਰਾਪਤ ਨਹੀਂ ਕਰਦਾ, ਉਸਦਾ ਹਿਰਦਾ ਭਾਵਨਾ ਤੋਂ ਖ਼ਾਲੀ ਹੋਣ ਕਰਕੇ ਗੁਰੂ ਦਾ ਪਵਿੱਤ੍ਰ ਉਪਦੇਸ਼ ਸੁਣ ਕੇ ਭੀ ਉਸ ਤੋਂ ਕੋਈ ਲਾਭ ਨਹੀਂ ਪ੍ਰਾਪਤ ਕਰਦਾ।

**ਪ੍ਰਸ਼ਨ ੩੨੬ ਨੀਂਦ :** ਇਹ ਮਨ ਮੋਹ ਦੀ ਨੀਂਦ ਵਿਚੋਂ ਕਿਵੇਂ ਜਾਗ ਸਕਦਾ ਹੈ ?

**ਉੱਤਰ:** **ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ ॥**
**ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ ॥ (ਪੰਨਾ ੧੭੨)**

**ਭਾਵਾਰਥ :** ਮੋਹ ਦੇ ਅੰਧੇਰੇ ਵਿਚ ਫਸੇ ਹੋਏ ਜੀਵ ਦੇ ਹਿਰਦੇ ਅੰਦਰ ਗੁਰੂ ਜਦੋਂ ਗਿਆਨ ਦਾ ਦੀਵਾ ਜਗਾਉਂਦੇ ਹਨ ਤਾਂ ਗੁਰੂ ਦੇ ਗਿਆਨ ਰਾਹੀਂ ਪ੍ਰਭੂ ਦੇ ਚਰਨਾਂ ਵਿਚ ਲਗਨ ਲਗਦੀ ਹੈ, ਤਦ ਅਗਿਆਨ ਦਾ ਅੰਧੇਰਾ ਸਦਾ ਲਈ ਮਿਟ ਜਾਂਦਾ ਹੈ ਤਾਂ ਆਪਣੀ ਲੁਕੀ ਪਈ ਆਤਮਕ ਵਸਤੂ ਨੂੰ ਵੇਖ ਲਈਦਾ ਹੈ, ਜਿਸ ਕਰਕੇ ਮਨ ਮੋਹ ਦੀ ਨੀਂਦ ਵਿਚੋਂ ਸਦਾ ਲਈ ਜਾਗ ਪੈਂਦਾ ਹੈ।

**ਪ੍ਰਸ਼ਨ ੩੨੭ ਅਨੰਦ :** ਮਨੁੱਖ ਨੂੰ ਅਸਲੀ ਅਨੰਦ ਕਿਵੇਂ ਪ੍ਰਾਪਤ ਹੁੰਦਾ ਹੈ ?

**ਉੱਤਰ:** **ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥**
**ਊਚੇ ਮੰਦਰ ਸੁੰਦਰ ਛਾਇਆ ॥.....**
**ਹਸਤੀ ਘੋੜੇ ਦੇਖਿ ਵਿਗਾਸਾ ॥**
**ਲਸਕਰ ਜੋੜੇ ਨੇਬ ਖਵਾਸਾ ॥**
**ਗਲਿ ਜੇਵੜੀ ਹਉਮੈ ਕੇ ਫਾਸਾ ॥**
**ਰਾਜੁ ਕਮਾਵੈ ਦਹ ਦਿਸ ਸਾਰੀ ॥**
**ਮਾਣੈ ਰੰਗ ਭੋਗ ਬਹੁ ਨਾਰੀ ॥ (ਪੰਨਾ ੧੭੫)**

**ਭਾਵਾਰਥ :** ਘਰ ਦੇ ਮੋਹ ਵਿਚ ਅਸਲ ਅਨੰਦ ਨਹੀਂ ਹੈ। ਜੇ ਗ੍ਰਿਹਸਤੀ ਹੋ ਕੇ ਮਾਇਆ ਨੂੰ ਆਪਣੀ ਮੰਨ ਬੈਠੇ ਤਾਂ ਭੀ ਅਨੰਦ ਨਹੀਂ। ਉਚੇ ਉਚੇ ਸੁੰਦਰ ਮੰਦਰ ਮੇਰੇ ਹਨ। ਸੁੰਦਰ ਛਾਇਆ ਨਾਲ ਸਜੇ ਬਾਗ ਮੇਰੇ ਹਨ। ਇਹ ਜਾਣ ਲੈਣ ਵਿਚ ਭੀ ਅਨੰਦ ਨਹੀਂ। ਬਹੁਤੇ ਹਾਥੀ, ਘੋੜੇ, ਲਸ਼ਕਰ ਭੀ ਇਕੱਠੇ ਕਰ ਲਏ, ਵਜ਼ੀਰ ਤੇ ਨੌਕਰ ਆਦਿ ਭੀ ਅਨੇਕਾਂ ਹੋਣ, ਇਨ੍ਹਾਂ ਵਿਚ ਭੀ ਅਸਲੀ ਅਨੰਦ ਨਹੀਂ। ਦਸਾਂ ਦਿਸ਼ਾਂ ਦਾ ਰਾਜ ਲੈਣ ਤੇ ਅਨੇਕਾਂ ਇਸਤ੍ਰੀਆਂ ਨਾਲ ਰੰਗ ਰਲੀਆਂ ਮਨਾਣ ਨਾਲ ਭੀ ਅਸਲੀ ਅਨੰਦ ਨਹੀਂ, ਇਹ ਤਾਂ ਸਗੋਂ ਗਲ ਵਿਚ ਫਾਹੀਆਂ ਹਨ।

ਅਸਲ ਅਨੰਦ ਤਾਂ ਉਨ੍ਹਾਂ ਨੂੰ ਪ੍ਰਾਪਤ ਹੈ, ਜੋ ਪ੍ਰਭੂ ਦੀ ਰਜ਼ਾ ਵਿਚ ਪ੍ਰਸੰਨ ਰਹਿ ਕੇ, ਹਉਮੈ ਨੂੰ ਤਿਆਗ ਸਵਾਸ ਸਵਾਸ ਨਾਮ ਦਾ ਸਿਮਰਨ ਕਰਦੇ ਹਨ :

**ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥** *(ਪੰਨਾ ੧੭੬)*

**ਪ੍ਰਸ਼ਨ ੩੨੮ ਮਿਲਾਪ :** ਪ੍ਰਮੇਸ਼ਰ ਨਾਲ ਮਿਲਾਪ ਦਾ ਅਸਲ ਸਮਾਂ ਕਿਹੜਾ ਹੈ ?

**ਉੱਤਰ:** **ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥ (ਪੰਨਾ ੧੭੬)**

**ਭਾਵਾਰਥ :** ਇਸ ਜੀਵ ਨੇ ਕਈ ਜਨਮ ਕੀੜੇ, ਪਤੰਗੇ, ਹਾਥੀ, ਮੱਛੀ, ਹਰਣਾਂ, ਦੇ ਧਾਰਨ ਕੀਤੇ, ਕਈ ਜਨਮ, ਪੰਛੀ, ਸਰਪ, ਘੋੜੇ, ਬੈਲਾਂ, ਪੱਥਰ, ਪਹਾੜਾਂ ਦੇ ਧਾਰਨ ਕੀਤੇ, ਪ੍ਰਮੇਸ਼ਰ ਤੋਂ ਬੇਮੁਖ ਹੋ ਕੇ ਕਈ ਬਾਰ ਇਨ੍ਹਾਂ ਜੂਨਾਂ ਵਿਚ ਆਉਣ ਜਾਣ ਦਾ ਦੁਖ ਸਹਾਰਿਆ ਹੈ। ਇਸ ਜੀਵ ਨੂੰ ਬਹੁਤ ਜਨਮ ਧਾਰਨ ਤੋਂ ਬਾਅਦ ਮਨੁੱਖ ਦੇਹ ਪ੍ਰਾਪਤ ਹੋਈ ਹੈ। ਇਹ ਹੀ ਮਨੁੱਖ ਦੇਹ ਇਕ ਪ੍ਰਮੇਸ਼ਰ ਨਾਲ ਮਿਲਣ ਦਾ ਚੰਗਾ ਸਮਾਂ ਹੈ। ਹੋਰ ਕਿਸੇ ਵੀ ਜੂਨ ਵਿਚ ਪ੍ਰਮੇਸ਼ਰ ਦਾ ਸਿਮਰਨ ਨਹੀਂ ਕੀਤਾ ਜਾ ਸਕਦਾ। ਮਾਲਕ ਦੀ ਬੰਦਗੀ ਕਰਨ ਲਈ ਕੇਵਲ ਇਕ ਮਨੁੱਖਾ ਦੇਹੀ ਹੀ ਹੈ, ਜਿਸ ਵਿਚ ਸਿਮਰਨ ਰਾਹੀਂ ਪ੍ਰਭੂ ਨਾਲ ਮਿਲਿਆ ਜਾ ਸਕਦਾ ਹੈ।

**ਪ੍ਰਸ਼ਨ ੩੨੯ ਖਚਤ :** ਜਦੋਂ ਮਨੁੱਖ ਨੇ ਆਪਣੇ ਵੱਡਿਆਂ ਵਾਂਗ ਸਭ ਕੁਝ ਏਥੇ ਹੀ ਛੱਡ ਕੇ ਚਲੇ ਜਾਣਾ ਹੈ, ਤਾਂ ਇਹ ਮੁੜ ਮੁੜ ਉਸ ਮਾਇਆ ਵਿਚ ਹੀ ਕਿਉਂ ਖਚਤ ਰਹਿੰਦਾ ਹੈ ?

**ਉੱਤਰ: ਅਗਲੇ ਮੁਏ ਸਿ ਪਾਛੈ ਪਰੇ ॥**
**ਜੋ ਉਬਰੇ ਸੇ ਬੰਧਿ ਲਕੁ ਖਰੇ ॥**
**ਜਿਹ ਧੰਧੇ ਮਹਿ ਓਇ ਲਪਟਾਏ ॥**
**ਉਨ ਤੇ ਦੁਗੁਣ ਦਿੜੀ ਉਨ ਮਾਏ ॥**
**ਓਹ ਬੇਲਾ ਕਛੁ ਚੀਤਿ ਨ ਆਵੈ ॥**
**ਬਿਨਸਿ ਜਾਇ ਤਾਹੂ ਲਪਟਾਵੈ ॥ (ਪੰਨਾ ੧੭੮)**

***ਭਾਵਾਰਥ :*** ਇਸ ਲਈ ਕਿ ਇਹ ਮਨੁੱਖ ਹਰ ਸਮੇਂ ਆਪਣੀ ਮੌਤ ਨੂੰ ਨਹੀਂ ਚੇਤੇ ਰਖਦਾ ਅਤੇ ਇਹ ਨਹੀਂ ਵੀਚਾਰਦਾ ਕਿ ਜੋ ਸੰਸਾਰ ਵਿਚ ਸਾਥੋਂ ਪਹਿਲੇ ਸਾਡੇ ਵੱਡੇ ਵਡੇਰੇ ਪੈਦਾ ਹੋਏ ਸਨ, ਉਹ ਮਾਇਕ ਧੰਦੇ ਕਰ ਕਰ ਮਰ ਗਏ ਤੇ ਉਨ੍ਹਾਂ ਦੀ ਯਾਦ ਭੀ ਭੁੱਲ ਗਈ ਅਤੇ ਜੋ ਬਾਕੀ ਰਹਿੰਦੇ ਹਨ ਉਹ ਸੰਸਾਰ ਦੇ ਧੰਦਿਆਂ ਨੂੰ ਕਰਨ ਲਈ ਲੱਕ ਬੰਨ੍ਹ ਕੇ ਖਲੋਤੇ ਹਨ।

ਜਿਨ੍ਹਾਂ ਧੰਦਿਆਂ ਵਿਚ ਸਾਡੇ ਵੱਡੇ ਵੱਡੇ ਲਪਟ ਕੇ ਖਚਤ ਹੋ ਚੁਕੇ ਹਨ, ਬਾਕੀ ਰਹਿੰਦੇ ਭੀ ਪਹਿਲਿਆਂ ਤੋਂ ਵਧੇਰੇ ਜਕੜ ਕੇ ਖਲੋਤੇ ਹੋਏ ਹਨ।

ਪਰ ਆਪਣੇ ਵੱਡਿਆਂ ਨੂੰ ਸੰਸਾਰ ਤੋਂ ਖ਼ਾਲੀ ਜਾਂਦੇ ਵੇਖ ਕੇ ਭੀ ਜਿਨ੍ਹਾਂ ਮਨੁੱਖਾਂ ਨੂੰ ਆਪਣੇ ਇਸ ਦੁਨੀਆਂ ਤੋਂ ਖ਼ਾਲੀ ਜਾਣ ਦਾ ਗਿਆਨ ਨਹੀਂ ਹੁੰਦਾ, ਤਾਂ ਉਹ ਜਾਣੋਂ ਮੁੜ ਮੁੜ ਸੰਸਾਰ ਵਿਚ ਜੰਮਦੇ ਮਰਦੇ ਹੀ ਰਹਿਣਗੇ।

**ਪ੍ਰਸ਼ਨ ੩੩੦ ਦੂਤ :** ਇਸ ਮਨੁੱਖ ਦੇ ਸਿਰ 'ਤੇ ਜੋ ਧਰਮ ਰਾਜ ਦੇ ਦੂਤ ਖਲੋਤੇ ਹਨ, ਉਹ ਇਸ ਨੂੰ ਕਿਉਂ ਨਜ਼ਰ ਨਹੀਂ ਆਉਂਦੇ ?

**ਉੱਤਰ: ਆਸਾ ਬੰਧੀ ਮੂਰਖ ਦੇਹ ॥**
**ਕਾਮ ਕ੍ਰੋਧ ਲਪਟਿਓ ਅਸਨੇਹ ॥**
**ਸਿਰ ਊਪਰਿ ਠਾਢੋ ਧਰਮ ਰਾਇ ॥**
**ਮੀਠੀ ਕਰਿ ਕਰਿ ਬਿਖਿਆ ਖਾਇ ॥ (ਪੰਨਾ ੧੭੮)**

***ਭਾਵਾਰਥ :*** ਕਿਉਂਕਿ ਇਸ ਮੂਰਖ ਮਨੁੱਖ ਦੀ ਦੇਹ ਸੰਸਾਰਕ ਪਦਾਰਥਾਂ ਦੇ ਖਾਣ ਪੀਣ ਦੀ ਆਸਾ ਵਿਚ ਬੱਝੀ ਹੋਈ ਹੈ, ਅਤੇ ਕਾਮ ਕ੍ਰੋਧ ਵਿਚ ਹੀ ਲੰਪਟ ਰਹਿੰਦਾ ਹੈ, ਅਤੇ ਵਿਸ਼ਿਆਂ ਰੂਪੀ ਜ਼ਹਿਰ ਨੂੰ ਮਿੱਠੀ ਕਰਕੇ ਖਾਈ ਜਾਂਦਾ ਹੈ, ਉਸ ਵਿਸ਼ਿਆਂ ਦੀ ਮਸਤੀ ਵਿਚ ਮਸਤ ਹੋਏ ਨੂੰ ਸਿਰ 'ਤੇ ਖਲੋਤੇ ਧਰਮ ਰਾਜ ਦੇ ਦੂਤ ਨਜ਼ਰ ਨਹੀਂ ਆਉਂਦੇ।

**ਪ੍ਰਸ਼ਨ ੩੩੧ ਚੇਤੇ :** ਇਹ ਮੂਰਖ ਮਨੁੱਖ ਆਪਣੇ ਪੈਦਾ ਕਰਨ ਵਾਲੇ ਪ੍ਰਮਾਤਮਾ ਨੂੰ ਭੀ ਕਿਉਂ ਨਹੀਂ ਚੇਤੇ ਕਰਦਾ ?

**ਉੱਤਰ: ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ ॥**
**ਹਉ ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥ (ਪੰਨਾ ੧੭੮)**

***ਭਾਵਾਰਥ :*** ਇਸ ਲਈ ਕਿ ਇਹ ਮਾਇਆ ਮੱਤਾ ਮੂਰਖ ਮਨੁੱਖ ਹੰਕਾਰ ਭਰੀਆਂ ਗੱਲਾਂ ਕਰਦਾ ਰਹਿੰਦਾ ਹੈ ਕਿ ਮੈਂ ਉਸਨੂੰ ਬੰਨ੍ਹ ਲਵਾਂਗਾ, ਉਹ ਕੌਣ ਹੈ ਜੋ ਮੇਰੀ ਧਰਤੀ ਉਤੇ ਪੈਰ ਭੀ ਰੱਖ ਸਕੇ। ਮੈਂ ਵਿਦਵਾਨ ਹਾਂ, ਮੈਂ ਚਤੁਰ ਹਾਂ, ਮੈਂ ਸਿਆਣਾ ਹਾਂ। ਇਸੇ ਹੰਕਾਰ ਦੀ ਮਸਤੀ ਵਿਚ ਪ੍ਰਮੇਸ਼ਰ ਤੋਂ ਬੇਮੁਖ ਹੋਇਆ ਮਰ ਜਾਂਦਾ ਹੈ, ਜਿਸ ਕਰਕੇ ਇਹ ਆਪਣੇ ਕਰਨਹਾਰ ਪ੍ਰਮੇਸ਼ਰ ਨੂੰ ਕਦੀ ਚੇਤੇ ਹੀ ਨਹੀਂ ਕਰਦਾ।

***ਪ੍ਰਸ਼ਨ ੩੩੨ ਵਿਲਕਦੇ :*** ਸੰਸਾਰ ਵਿਚ ਸਾਰੇ ਹੀ ਜੀਵ ਦਿਨੇ ਰਾਤ ਵਿਲਕਦੇ ਹੀ ਕਿਉਂ ਦਿਸਦੇ ਹਨ ?

***ਉੱਤਰ:*** **ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥**
**ਅਨਿਕ ਰੂਪ ਦੇਖਿ ਨਹ ਪਤੀਆਨਾ ॥**
**ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥**
**ਓਹ ਬਿਨਸੈ ਓਇ ਭਸਮੈ ਢੇਰੀ ॥**
**ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥ (ਪੰਨਾ ੧੭੯)**

***ਭਾਵਾਰਥ :*** ਨਾਮ ਸਿਮਰਨ ਤੋਂ ਸੱਖਣੇ ਹੋਣ ਕਰਕੇ ਮਨੁੱਖ ਦਾ ਮਨ ਬਹੁਤਾ ਧਨ ਇਕੱਠਾ ਕਰਕੇ ਤੇ ਅਨੇਕਾਂ ਰੂਪ ਵੇਖ ਕੇ ਰੱਜਦਾ ਨਹੀਂ। ਪੁੱਤਰ ਤੇ ਇਸਤ੍ਰੀ ਆਦਿ ਪਦਾਰਥਾਂ ਨੂੰ ਆਪਣੇ ਜਾਣ ਕੇ ਇਨ੍ਹਾਂ ਵਿਚ ਹੀ ਉਲਝ ਜਾਂਦਾ ਹੈ। ਆਖ਼ਿਰ ਨੂੰ ਧਨ ਨਾਸ ਹੋ ਜਾਵੇਗਾ, ਜਿਨ੍ਹਾਂ ਦੇ ਮੋਹ ਵਿਚ ਮਨੁੱਖ ਦਾ ਮਨ ਉਲਝਿਆ ਹੋਇਆ ਸਦਾ ਹੀ ਵਿਲਕਦਾ ਰਹਿੰਦਾ ਹੈ, ਉਹ ਪੁੱਤਰ ਤੇ ਇਸਤ੍ਰੀ ਆਦਿ ਅੰਤ ਨੂੰ ਸੁਆਹ ਦੀ ਢੇਰੀ ਹੋ ਜਾਂਦੇ ਹਨ।

ਸੋ ਇਸ ਲਈ ਸਾਰੇ ਜੀਵ ਸੰਸਾਰ ਅੰਦਰ ਨਾਮ ਸਿਮਰਨ ਤੋਂ ਬਿਨਾਂ ਵਿਲਕਦੇ ਹੀ ਰਹਿੰਦੇ ਹਨ।

***ਪ੍ਰਸ਼ਨ ੩੩੩ ਦੁਖ :*** ਜੋ ਮਨੁੱਖ ਮਾਇਆ ਵਾਸਤੇ ਅਨੇਕਾਂ ਦੁਖ ਸਹਾਰਦਾ ਹੈ। ਆਖ਼ਰ ਉਸਨੂੰ ਕੁਝ ਤਾਂ ਪ੍ਰਾਪਤ ਹੁੰਦਾ ਹੋਵੇਗਾ ?

***ਉੱਤਰ:*** **ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥**
**ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥**
**ਜਿਉ ਸੁਪਨੈ ਹੋਇ ਬੈਸਤ ਰਾਜਾ ॥**
**ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥ (ਪੰਨਾ ੧੭੯)**

***ਭਾਵਾਰਥ :*** ਮਾਇਆ ਦੇ ਪ੍ਰੇਮੀ ਦਾ ਮਾਇਆ ਇਕੱਠੀ ਕਰਨ ਲਈ ਦੁਖ ਸਹਾਰਨਾ ਇਸ ਤਰ੍ਹਾਂ ਹੈ, ਜਿਵੇਂ ਕਿਸੇ ਬਿਗਾਰੀ ਦੇ ਸਿਰ ਪਰ ਰੁਪਿਆਂ ਦੀ ਥੈਲੀ ਚੁਕਾ ਦਿਓ। ਉਹ ਰੁਪਏ ਤਾਂ ਮਾਲਕ ਦੇ ਘਰ ਪਹੁੰਚ ਜਾਣਗੇ, ਪਰ ਉਸ ਬਿਗਾਰੀ ਨੇ ਜੋ ਸਿਰ ਪਰ ਭਾਰ ਚੁਕਣ ਦਾ ਦੁਖ ਸਹਾਰਿਆ ਹੈ, ਉਸਦੇ ਪੱਲੇ ਉਹ ਕੇਵਲ ਦੁਖ ਹੀ ਰਹਿ ਜਾਂਦਾ ਹੈ।

ਜਿਵੇਂ ਕੋਈ ਕੰਗਾਲ ਸੁਪਨੇ ਵਿਚ ਰਾਜਾ ਬਣ ਜਾਵੇ, ਪਰ ਜਾਗ ਖੁਲ੍ਹਣ ਨਾਲ ਉਸਨੂੰ ਰਾਜ ਦਾ ਕੋਈ ਭੀ ਸੁਖ ਪ੍ਰਾਪਤ ਨਹੀਂ ਹੁੰਦਾ। ਇਸੀ ਤਰ੍ਹਾਂ ਮਾਇਆ ਦੇ ਪ੍ਰੇਮੀ ਨੂੰ ਭੀ ਅੰਤ ਸਮੇਂ ਸ੍ਰੈ ਦੁਖ ਸਹਾਰਨ ਤੋਂ ਬਿਨਾਂ ਹੋਰ ਕੋਈ ਭੀ ਲਾਭ ਪ੍ਰਾਪਤ ਨਹੀਂ ਹੁੰਦਾ।

***ਪ੍ਰਸ਼ਨ ੩੩੪ ਲਾਭ :*** ਸਾਰੀ ਉਮਰ ਮਾਇਆ ਨੂੰ ਸਾਂਭ ਕੇ ਰੱਖਣ ਵਾਲੇ ਨੂੰ ਕੀ ਲਾਭ ਪ੍ਰਾਪਤ ਹੋਵੇਗਾ ?

***ਉੱਤਰ:*** **ਜਿਉ ਰਾਖਾ ਖੇਤ ਊਪਰਿ ਪਰਾਏ ॥ ਖੇਤੁ ਖਸਮ ਕਾ ਰਾਖਾ ਉਠਿ ਜਾਏ ॥**
**ਉਸੁ ਖੇਤ ਕਾਰਣਿ ਰਾਖਾ ਕੜੈ ॥ ਤਿਸ ਕੈ ਪਾਲੈ ਕਛੂ ਨ ਪੜੈ ॥ (ਪੰਨਾ ੧੭੯)**

***ਭਾਵਾਰਥ :*** ਜਿਵੇਂ ਪਰਾਏ ਖੇਤ ਦੀ ਰਾਖੀ ਕਰਦਾ ਕੋਈ ਰਾਖਾ ਬੈਠਾ ਹੈ, ਉਹ ਖੇਤ ਤਾਂ ਮਾਲਕ ਦਾ ਹੀ ਹੈ, ਪਰ ਰਾਖਾ ਓਪਰਿਆਂ ਵਾਂਗ ਉਥੋਂ ਖ਼ਾਲੀ ਉਠ ਕੇ ਤੁਰ ਜਾਂਦਾ ਹੈ, ਉਸ ਖੇਤ ਲਈ ਰਾਖੇ ਦਾ ਦੁਖ ਸਹਾਰਿਆ ਬੇਅਰਥ ਹੈ। ਉਸਨੂੰ ਕੁਝ ਭੀ ਪ੍ਰਾਪਤ ਨਹੀਂ ਹੁੰਦਾ।

ਤਿਵੇਂ ਸਾਰੀ ਉਮਰ ਮਾਇਆ ਨੂੰ ਸਾਂਭ ਕੇ ਰੱਖਣ ਵਾਲਾ ਅੰਤ ਨੂੰ ਦੁਨੀਆਂ ਤੋਂ ਖ਼ਾਲੀ ਹੀ ਚਲਾ ਜਾਂਦਾ ਹੈ, ਦੁਖ ਸਹਾਰਨ ਤੋਂ ਸਿਵਾਏ ਉਸਨੂੰ ਹੋਰ ਕੁਝ ਭੀ ਨਹੀਂ ਮਿਲਦਾ।

***ਪ੍ਰਸ਼ਨ ੩੩੫ ਸੁਖ :*** ਮਨੁੱਖ ਨੂੰ ਸੱਚਾ ਸੁਖ ਕਿਵੇਂ ਪ੍ਰਾਪਤ ਹੁੰਦਾ ਹੈ ?

***ਉੱਤਰ :*** **ਬਹੁ ਰੰਗ ਮਾਇਆ ਬਹੁ ਬਿਧਿ ਪੇਖੀ॥.....**
**ਮਹਰ ਮਲੂਕ ਹੋਇ ਦੇਖਿਆ ਖਾਨ॥**
**ਤਾ ਤੇ ਨਾਹੀ ਮਨੁ ਤ੍ਰਿਪਤਾਨ॥.....**
**ਅਸੁ ਪਵਨ ਹਸਤਿ ਅਸਵਾਰੀ॥**
**ਚੋਆ ਚੰਦਨੁ ਸੇਜ ਸੁੰਦਰਿ ਨਾਰੀ॥**
**ਨਟ ਨਾਟਿਕ ਆਖਾਰੇ ਗਾਇਆ॥**
**ਤਾ ਮਹਿ ਮਨਿ ਸੰਤੋਖੁ ਨ ਪਾਇਆ॥**
**ਤਖਤੁ ਸਭਾ ਮੰਡਨ ਦੋਲੀਚੇ॥**
**ਸਗਲ ਮੇਵੇ ਸੁੰਦਰ ਬਾਗੀਚੇ॥**
**ਆਖੇੜ ਬਿਰਤਿ ਰਾਜਨ ਕੀ ਲੀਲਾ॥**
**ਮਨੁ ਨ ਸੁਹੇਲਾ ਪਰਪੰਚੁ ਹੀਲਾ॥.....**
**ਸਾਧਸੰਗਿ ਹਰਿ ਕੀਰਤਨੁ ਗਾਈਐ॥**
**ਕਹੁ ਨਾਨਕ ਵਡਭਾਗੀ ਪਾਈਐ॥ (ਪੰਨਾ ੧੭੯)**

***ਭਾਵਾਰਥ :*** ਸੁਖ ਪ੍ਰਾਪਤ ਕਰਨ ਲਈ ਅਨੇਕ ਤਰ੍ਹਾਂ ਦੇ ਰੰਗਾਂ ਵਾਲੀ ਮਾਇਆ ਵੇਖੀ ਪਰ ਉਸ ਵਿਚ ਸੁਖ ਨਹੀਂ ਲੱਭਾ।

ਚੌਧਰੀ, ਰਾਜਾ, ਸਰਦਾਰ ਹੋ ਕੇ ਭੀ ਵੇਖਿਆ। ਪਉਣ ਦੀ ਚਾਲ ਚਲਣ ਵਾਲੇ ਤ੍ਰਿਖੇ ਘੋੜੇ ਤੇ ਹਾਥੀ ਦੀ ਅਸਵਾਰੀ, ਅਤਰ, ਚੰਦਨ, ਸੇਜਾ ਤੇ ਸੁੰਦਰ ਇਸਤ੍ਰੀ। ਇਹ ਸਭ ਵੇਖੇ, ਨਟਾਂ ਦੇ ਨਾਟ ਵੇਖੇ, ਅਖਾੜਿਆਂ ਵਿਚ ਗਾਣੇ ਸੁਣੇ, ਤਖ਼ਤ ਲਗੇ ਹੋਏ, ਸਜੀਆਂ ਹੋਈਆਂ ਸਭਾਵਾਂ, ਵਿਛੇ ਹੋਏ ਕਲੀਨ ਵੇਖੇ, ਸਾਰੇ ਮੇਵੇ ਭੀ ਖਾ ਵੇਖੇ ਅਤੇ ਸੁੰਦਰ ਬਗ਼ੀਚੇ ਭੀ ਤੱਕੇ, ਸ਼ਿਕਾਰ ਆਦਿ ਰਾਜਿਆਂ ਵਾਲੀਆਂ ਲੀਲ੍ਹਾਂ ਭੀ ਤੱਕੀਆਂ ਪਰ ਤਾਂ ਭੀ ਮਨ ਸੁਖੀ ਨਾ ਹੋਇਆ।

ਕਿਉਂਕਿ ਇਹ ਸਭ ਮਨ-ਪਚਾਵੇ ਦਾ ਯਤਨ ਸੀ। ਸੋ ਸੱਚਾ ਸੁਖ ਤਾਂ ਸਾਧ ਸੰਗਤ ਵਿਚ ਵਡਭਾਗੀਆਂ ਨੂੰ ਹੀ ਮਿਲ ਸਕਦਾ ਹੈ।

***ਪ੍ਰਸ਼ਨ ੩੩੬ ਚੱਕ੍ਰ :*** ਸਾਕਤ ਪੁਰਸ਼ ਚੌਰਾਸੀ ਲੱਖ ਜੂਨ ਦੇ ਚੱਕ੍ਰ ਵਿਚ ਕਿਉਂ ਪਿਆ ਰਹਿੰਦਾ ਹੈ ?

***ਉੱਤਰ :*** **ਜੋ ਭਲਾਈ ਸੋ ਬੁਰਾ ਜਾਨੈ॥ ਸਾਚੁ ਕਹੈ ਸੋ ਬਿਖੈ ਸਮਾਨੈ॥**
**ਜਾਣੈ ਨਾਹੀ ਜੀਤ ਅਰੁ ਹਾਰ॥ ਇਹੁ ਵਲੇਵਾ ਸਾਕਤ ਸੰਸਾਰ॥**
**ਜੋ ਹਲਾਹਲ ਸੋ ਪੀਵੈ ਬਉਰਾ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ॥**
**ਸਾਧਸੰਗ ਕੈ ਨਾਹੀ ਨੇਰਿ॥ ਲਖ ਚਉਰਾਸੀਹ ਭ੍ਰਮਤਾ ਫੇਰਿ॥ (ਪੰਨਾ ੧੮੦)**

***ਭਾਵਾਰਥ :*** ਇਸ ਸਾਕਤ ਦਾ ਇਹ ਵਿਵਹਾਰ ਹੈ ਕਿ ਜੋ ਕੰਮ ਇਸਦੀ ਭਲਾਈ ਦਾ ਹੈ ਉਸਨੂੰ ਬੁਰਾ ਜਾਣਦਾ ਹੈ। ਜੇ ਕੋਈ ਇਸਨੂੰ ਸੱਚੀ ਗੱਲ ਆਖ ਦੇਵੇ ਤਾਂ ਉਹ ਇਸ ਨੂੰ ਜ਼ਹਿਰ ਵਾਂਗ ਲਗਦੀ ਹੈ। ਇਹ ਜੀਵਨ ਦੀ ਬਾਜੀ ਨੂੰ ਜਿੱਤਣ ਤੇ ਹਾਰਨ ਦੀ ਕਦੀ ਵਿਚਾਰ ਹੀ ਨਹੀਂ ਕਰਦਾ। ਇਹ ਨਹੀਂ ਜਾਣਦਾ ਕਿ ਇਹ ਜੀਵਨ ਬਾਜੀ ਕਿਵੇਂ ਜਿੱਤੀ ਜਾਵੇਗੀ। ਹਮੇਸ਼ਾਂ ਵਿਸ਼ਿਆਂ ਦੀ ਜ਼ਹਿਰ ਨੂੰ ਹੀ ਪੀਂਦਾ ਰਹਿੰਦਾ ਹੈ। ਅੰਮ੍ਰਿਤ ਨਾਮ ਨੂੰ ਇਸਨੇ ਕੌੜਾ ਸਮਝ ਛੱਡਿਆ ਹੈ। ਇਹ ਸਾਕਤ ਸਾਧ ਸੰਗਤ ਦੇ ਤਾਂ ਨੇੜੇ ਹੀ ਨਹੀਂ ਢੁਕਦਾ, ਇਸੇ ਕਰਕੇ ਹੀ ਸਾਕਤ ਚੌਰਾਸੀ ਲੱਖ ਜੂਨ ਦੇ ਚੱਕ੍ਰ ਵਿਚ ਪਿਆ ਰਹਿੰਦਾ ਹੈ।

***ਪ੍ਰਸ਼ਨ ੩੩੭ ਪੂੰਜੀ :*** ਇਸ ਸਰੀਰ, ਘਰ ਵਿਚੋਂ ਮਨੁੱਖ ਦੀ ਆਤਮਕ ਜੀਵਨ ਰੂਪ ਪੂੰਜੀ ਕਿਉਂ ਲੁਟੀ ਜਾ ਰਹੀ ਹੈ ?

***ਉੱਤਰ :*** **ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥**
**ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥**
**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥ ਸਾਬਤੁ ਵਸਤੁ ਓਹੁ ਅਪਨੀ ਲਹੈ॥**
**ਸਗਲ ਸਹੇਲੀ ਅਪਨੈ ਰਸ ਮਾਤੀ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥**
**ਮੁਸਨਹਾਰ ਪੰਚ ਬਟਵਾਰੇ॥ ਸੂਨੇ ਨਗਰਿ ਪਰੇ ਠਗਹਾਰੇ॥**
**ਉਨ ਤੇ ਰਾਖੈ ਬਾਪੁ ਨ ਮਾਈ॥ ਉਨ ਤੇ ਰਾਖੈ ਮੀਤੁ ਨ ਭਾਈ॥**
**ਦਰਬਿ ਸਿਆਣਪ ਨ ਓਇ ਰਹਤੇ॥ ਸਾਧ ਸੰਗਿ ਓਇ ਦੁਸਟ ਵਸਿ ਹੋਤੇ॥ (ਪੰਨਾ ੧੮੨)**

***ਭਾਵਾਰਥ :*** ਮਨੁੱਖ ਦੇ ਨੈਣਾਂ ਵਿਚ ਪਰਾਏ ਰੂਪ ਨੂੰ ਵਿਕਾਰ ਦ੍ਰਿਸ਼ਟੀ ਨਾਲ ਵੇਖਣ ਰੂਪ ਨੀਂਦ ਆ ਰਹੀ ਹੈ, ਕੰਨ ਵਿਸ਼ਿਆਂ ਤੇ ਨਿੰਦਿਆ ਬਾਰੇ ਵੀਚਾਰ ਸੁਣ ਸੁਣ ਕੇ ਸੌਂ ਗਏ ਹਨ, ਜੀਭ ਮਿੱਠੇ ਪਦਾਰਥਾਂ ਦੇ ਖਾਣ ਪੀਣ ਦੇ ਸੁਆਦ ਵਿਚ ਸੁੱਤੀ ਪਈ ਹੈ, ਮਨ ਮਾਇਆ ਦੀ ਵਿਸਮਾਦਤਾ ਵਿਚ ਸੌਂ ਗਿਆ ਹੈ। ਮਨੁੱਖ ਦੇ ਸਰੀਰ ਦੀਆਂ ਸਾਰੀਆਂ ਇੰਦ੍ਰੀਆਂ ਆਪੋ ਆਪਣੇ ਰਸ ਮਾਨਣ ਵਿਚ ਮਸਤ ਹਨ, ਆਪਣੇ ਘਰ ਦੀ ਕਿਸੇ ਨੇ ਖ਼ਬਰ ਨਹੀਂ ਕੀਤੀ।

ਇਸ ਲਈ ਪੰਜ ਕਾਮਾਦਿਕ ਲੁੱਟਣ ਵਾਲੇ ਧਾੜਵੀ ਸਰੀਰ ਰੂਪ ਨਗਰ ਨੂੰ ਸੁੰਨਾ ਪਿਆ ਜਾਣ ਕੇ ਠੱਗਣ ਆ ਪਏ ਹਨ। ਇਨ੍ਹਾਂ ਠੱਗਾਂ ਤੋਂ ਆਪਣੀ ਆਤਮਕ ਵਸਤੂ ਨੂੰ ਓਹੀ ਬਚਾਅ ਸਕਦਾ ਹੈ ਜੋ ਕੋਈ ਸਾਵਧਾਨ ਹੋ ਕੇ ਇਨ੍ਹਾਂ ਦਾ ਮੁਕਾਬਲਾ ਕਰੇ।

ਉਂਝ ਇਨ੍ਹਾਂ ਧਾੜਵੀਆਂ ਤੋਂ ਮਾਂ, ਪਿਓ, ਮਿੱਤ੍ਰ ਕੋਈ ਨਹੀਂ ਬਚਾਅ ਸਕਦਾ ਅਤੇ ਨਾ ਹੀ ਕਿਸੇ ਸਿਆਣਪ ਤੇ ਧਨ ਖ਼ਰਚਣ ਨਾਲ ਰੁਕੇ ਰਹਿੰਦੇ ਹਨ। ਸੋ ਇਹ ਪੰਜੇ ਦੂਤ ਕੇਵਲ ਸਾਧ ਸੰਗਤ ਕਰਨ ਨਾਲ ਹੀ ਵਸ ਆਉਂਦੇ ਹਨ।

***ਪ੍ਰਸ਼ਨ ੩੩੮ ਮਿਲਾਪ :*** ਇਸ ਜੀਵਾਤਮਾ ਦਾ ਪ੍ਰਮਾਤਮਾ ਨਾਲ ਮਿਲਾਪ ਕਿਉਂ ਨਹੀਂ ਹੁੰਦਾ ?

***ਉੱਤਰ :*** **ਜੋ ਪਰਾਇਓ ਸੋਈ ਅਪਨਾ॥**
**ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ॥.....**
**ਜੋ ਬਿਬਰਜਤ ਤਿਸ ਸਿਉ ਨੇਹ॥**
**ਝੂਠੁ ਬਾਤ ਸਾ ਸਚੁ ਕਰਿ ਜਾਤੀ॥**
**ਸਤਿ ਹੋਵਨੁ ਮਨਿ ਲਗੈ ਨ ਰਾਤੀ॥**
**ਬਾਵੈ ਮਾਰਗੁ ਟੇਢਾ ਚਲਨਾ॥**
**ਸੀਧਾ ਛੋਡਿ ਅਪੂਠਾ ਬੁਨਨਾ॥ (ਪੰਨਾ ੧੮੫)**

***ਭਾਵਾਰਥ :*** ਇਸ ਲਈ ਕਿ ਇਸ ਜੀਵ ਨੇ ਜੀਵਨ ਦਾ ਸਹੀ ਰਸਤਾ ਤਿਆਗ ਕੇ ਗਲਤ ਰਸਤਾ ਅਖਤਿਆਰ ਕੀਤਾ ਹੋਇਆ ਹੈ। ਜੋ ਮਾਲ, ਧਨ, ਸਰੀਰ ਆਖ਼ਰ ਬਿਗਾਨਾ ਹੋ ਜਾਣ ਵਾਲਾ ਹੈ, ਉਸ ਨੂੰ ਇਹ ਆਪਣਾ ਮੰਨੀ ਬੈਠਾ ਹੈ ਅਤੇ ਜਿਨ੍ਹਾਂ ਮੰਦੇ ਕਰਮਾਂ ਤੋਂ ਗੁਰੂ ਪੀਰਾਂ ਨੇ ਰੋਕਿਆ ਹੈ ਉਨ੍ਹਾਂ ਹੀ ਕਰਮਾਂ ਨੂੰ ਮੁੜ ਮੁੜ ਕਰਦਾ ਹੈ। ਜੋ ਸਦਾ ਜੀਉਂਦੇ ਰਹਿਣ ਦੀ ਗੱਲ ਝੂਠੀ ਹੈ ਇਸ ਨੂੰ ਸੱਚੀ ਜਾਣਦਾ ਹੈ 'ਇਹ ਠੀਕ ਹੈ ਕਿ ਇਕ ਦਿਨ ਮਰਨਾ ਹੈ' ਉਸ ਨੂੰ ਮਨ ਵਿਚ ਰਤਾ ਭਰ ਵੀ ਚੇਤੇ ਨਹੀਂ ਕਰਦਾ।

ਪ੍ਰਮੇਸ਼ਰ ਦੀ 'ਭਗਤੀ ਦੇ ਸਿਧੇ ਰਸਤੇ' ਤੁਰਨਾ ਛਡ ਕੇ ਮਾਲਕ ਤੋਂ ਬੇਮੁਖ ਕਰਨ ਵਾਲੇ 'ਕੁਸੰਗਤ ਦੇ ਪੁਠੇ ਰਸਤੇ' ਹੀ ਤੁਰਿਆ ਰਹਿੰਦਾ ਹੈ, ਜਿਸ ਕਰਕੇ ਇਸ ਜੀਵਾਤਮਾ ਦਾ ਪ੍ਰਮਾਤਮਾ ਨਾਲ ਮਿਲਾਪ ਨਹੀਂ ਹੁੰਦਾ ਜਿਸ ਦਾ ਫਲ ਇਸ ਨੂੰ ਜੰਮਣਾ ਮਰਣਾ ਹੀ ਮਿਲਦਾ ਹੈ।

**ਪ੍ਰਸ਼ਨ ੩੩੯ ਜੀਊਂਦੇ :** ਮਨੁੱਖ ਜਾਮਾਂ ਪਾ ਕੇ ਵੀ ਜੋ ਨਾਮ ਨੂੰ ਵਿਸਾਰ ਕੇ ਜੀਊਂਦੇ ਹਨ, ਉਹ ਕਿਸ ਗਿਣਤੀ ਵਿਚ ਹਨ ?

**ਉੱਤਰ:** **ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮਘਾਤੀ॥**
**ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ ਨਾਮ ਬਿਹੂਨ ਜੀਵਨ ਕਉਨ ਕਾਮ॥**
**ਖਾਤ ਪੀਤ ਖੇਲਤ ਹਸਤ ਬਿਸਥਾਰ॥ ਕਵਨ ਅਰਥ ਮਿਰਤਕ ਸੀਗਾਰ॥**
**ਜੋ ਨ ਸੁਨਹਿ ਜਸੁ ਪਰਮਾਨੰਦਾ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥ (ਪੰਨਾ ੧੮੮)**

**ਭਾਵਾਰਥ :** ਇਹ ਮਨੁੱਖ ਦੇਹ ਮਿਲਦੀ ਤਾਂ ਭਾਵੇਂ ਵੱਡੇ ਭਾਗਾਂ ਨਾਲ ਹੈ ਪਰ ਜੋ ਮਨੁੱਖ ਨਾਮ ਨਹੀਂ ਜਪਦੇ ਉਹ ਆਪਣੀ ਆਤਮਕ ਮੌਤ ਆਪ ਹੀ ਸਹੇੜ ਰਹੇ ਹਨ। ਜਿਨ੍ਹਾਂ ਨੂੰ ਪ੍ਰਮੇਸ਼ਰ ਵਿਸਰ ਗਿਆ ਹੈ ਉਹ ਵਿਛੋੜੇ ਦੇ ਹਾਵੇ ਨਾਲ ਮਰ ਕਿਉਂ ਨਹੀਂ ਜਾਂਦੇ ? ਕਿਉਂਕਿ ਨਾਮ ਤੋਂ ਬਗ਼ੈਰ ਜੀਊਣਾ ਹੀ ਕਿਸ ਕੰਮ ਹੈ। ਉਹ ਭਾਵੇਂ ਖਾਂਦੇ ਪੀਂਦੇ ਖੇਡਦੇ ਹੱਸਦੇ ਹੋਰ ਖ਼ੁਸ਼ੀਆਂ ਵੀ ਕਰਦੇ ਹਨ ਪਰ ਨਾਮ ਤੋਂ ਬਿਨਾਂ ਉਨ੍ਹਾਂ ਦਾ ਇਹ ਬਿਸਥਾਰ ਇਉਂ ਹੀ ਬਿਰਥਾ ਹੈ ਜਿਵੇਂ ਮੁਰਦੇ ਦੇ ਸਰੀਰ ਪਰ ਸ਼ਿੰਗਾਰ ਕੀਤੇ ਹੋਏ ਹੋਣ।

ਜੋ ਮਨੁੱਖ ਪ੍ਰਮੇਸ਼ਰ ਦਾ ਜੱਸ ਨਹੀਂ ਸੁਣਦਾ; ਉਹ ਪਸ਼ੂਆਂ, ਪੰਛੀਆਂ, ਸੱਪਾਂ ਅਤੇ ਹੋਰ ਟੇਢੀਆਂ ਜੂਨਾਂ ਨਾਲੋਂ ਵੀ ਮਾੜਾ ਹੈ।

**ਪ੍ਰਸ਼ਨ ੩੪੦ ਵਡਾ :** ਕੀ ਦੁਨੀਆਂ ਅੰਦਰ ਮਨੁੱਖ ਮਾਇਆ ਕਰਕੇ ਵੱਡਾ ਹੈ ?

**ਉੱਤਰ:** **ਵਡੇ ਵਡੇ ਜੋ ਦੀਸਹਿ ਲੋਗ॥ ਤਿਨ ਕਉ ਬਿਆਪੈ ਚਿੰਤਾ ਰੋਗ॥**
**ਕਉਨ ਵਡਾ ਮਾਇਆ ਵਡਿਆਈ॥ ਸੋ ਵਡਾ ਜਿਨਿ ਰਾਮ ਲਿਵ ਲਾਈ॥ (ਪੰਨਾ ੧੮੮)**

**ਭਾਵਾਰਥ :** ਦੁਨੀਆਂ ਅੰਦਰ ਜੋ ਭੀ ਲੋਕ ਮਾਇਆ ਕਰਕੇ ਵੱਡੇ ਵੱਡੇ ਨਜ਼ਰ ਆਉਂਦੇ ਹਨ, ਉਨ੍ਹਾਂ ਨੂੰ ਚਿੰਤਾ ਦਾ ਰੋਗ ਸਦਾ ਹੀ ਲੱਗਾ ਰਹਿੰਦਾ ਹੈ।

ਅਸਲ ਵਿਚ ਮਾਇਆ ਕਰਕੇ ਮਿਲੀ ਵਡਿਆਈ ਨਾਲ ਜਗਤ ਵਿਚ ਕੋਈ ਵੀ ਵੱਡਾ ਨਹੀਂ। ਵੱਡਾ ਪੁਰਸ਼ ਓਹੀ ਹੈ ਜਿਸ ਨੇ ਉਸ ਪ੍ਰਮਾਤਮਾ ਨਾਲ ਲਗਨ ਲਾਈ ਹੈ।

**ਪ੍ਰਸ਼ਨ ੩੪੧ ਪਸ਼ੂਆਂ :** ਇਹ ਮਨੁੱਖ ਜੋ ਅਨੇਕਾਂ ਸੁਆਦਲੇ ਪਦਾਰਥ ਖਾਣ ਵਾਲਾ ਹੈ, ਇਸ ਨੂੰ ਪਸ਼ੂਆਂ ਤੁਲ ਕਿਉਂ ਮੰਨਿਆ ਜਾਂਦਾ ਹੈ ?

**ਉੱਤਰ:** **ਅਨਿਕ ਰਸਾ ਖਾਏ ਜੈਸੇ ਢੋਰ॥ ਮੋਹ ਕੀ ਜੇਵਰੀ ਬਾਧਿਓ ਚੋਰ॥ (ਪੰਨਾ ੧੯੦)**

**ਭਾਵਾਰਥ :** ਸਿਮਰਨ ਵੱਲੋਂ ਸੱਖਣੇ ਮਨੁੱਖ ਦਾ ਅਨੇਕਾਂ ਪਦਾਰਥਾਂ ਦੇ ਰਸਾਂ ਨੂੰ ਖਾਣਾ ਇਸ ਤਰ੍ਹਾਂ ਹੈ, ਜਿਵੇਂ ਪਸ਼ੂ ਖਾਂਦਾ ਹੈ। ਪਸ਼ੂਆਂ ਨੂੰ ਬੰਨ੍ਹਣ ਲਈ ਜੈਸੇ ਰੱਸਾ ਹੁੰਦਾ ਹੈ ਤਿਵੇਂ ਹੀ ਪ੍ਰਮੇਸ਼ਰ ਦੇ ਦਰਵਾਜ਼ੇ ਦਾ ਚੋਰ ਇਹ ਮਨੁੱਖ ਮੋਹ ਰੂਪ ਰੱਸੇ ਨਾਲ ਬੰਨ੍ਹਿਆ ਹੋਇਆ ਹੈ। ਪਸ਼ੂ ਬਿਰਤੀ ਹੋਣ ਕਰਕੇ ਉਸ ਨੂੰ ਪਸ਼ੂ ਹੀ ਜਾਣਿਆ ਜਾਂਦਾ ਹੈ, ਉਹ ਭਾਵੇਂ ਕਿਤਨੇ ਭੀ ਚੰਗੇ ਪਦਾਰਥ ਕਿਉਂ ਨਾ ਖਾਂਦਾ ਹੋਵੇ, ਆਪਣੇ ਸਹੀ ਸਰੂਪ ਨੂੰ ਨਾ ਸਮਝਣ ਵਾਲਾ ਸਹੀ ਮਨੁੱਖ ਹੀ ਨਹੀਂ।

**ਪ੍ਰਸ਼ਨ ੩੪੨ ਬਸਤਰ :** ਜੋ ਲੋਕ ਸਰੀਰ ਨੂੰ ਸੁੰਦਰ ਬਣਾਉਣ ਲਈ ਸੁੰਦਰ ਸੁੰਦਰ ਬਸਤਰ ਹੀ ਪਹਿਨਦੇ ਰਹਿੰਦੇ ਹਨ, ਉਹ ਕਿਸ ਗਿਣਤੀ ਵਿਚ ਹਨ ?

**ਉੱਤਰ:** **ਅਨਿਕ ਬਸਤ੍ਰ ਸੁੰਦਰ ਪਹਿਰਾਇਆ॥ ਜਿਉ ਡਰਨਾ ਖੇਤ ਮਾਹਿ ਡਰਾਇਆ॥**
**ਸਗਲ ਸਰੀਰ ਆਵਤ ਸਭ ਕਾਮ॥ ਨਿਹਫਲ ਮਾਨੁਖੁ ਜਪੈ ਨਹੀ ਨਾਮ॥ (ਪੰਨਾ ੧੯੦)**

**ਭਾਵਾਰਥ :** ਨਾਮ ਸਿਮਰਨ ਤੋਂ ਬਿਨਾਂ ਮਨੁੱਖ ਦੇ ਸਰੀਰ ਪਰ ਸੁੰਦਰ ਬਸਤਰ ਪਹਿਨਣੇ ਇਉਂ ਹੀ ਹਨ ਜਿਵੇਂ ਖੇਤ

ਅੰਦਰ ਜਾਨਵਰਾਂ ਨੂੰ ਡਰਾਉਣ ਲਈ ਕਪੜੇ ਪਾ ਕੇ ਡਰਾਉਣਾ ਖੜਾ ਕੀਤਾ ਹੁੰਦਾ ਹੈ। ਨਾਮ ਤੋਂ ਬਗ਼ੈਰ ਮਰਦ ਵੀ ਮੁਰਦੇ ਦੇ ਤੁਲ ਹੈ। ਸਾਰੇ ਹੀ ਪਸ਼ੂ ਪੰਛੀਆਂ ਦੇ ਸਰੀਰ ਮਰਨ ਤੋਂ ਬਾਅਦ ਵੀ ਕਿਸੇ ਨਾ ਕਿਸੇ ਕੰਮ ਵਿਚ ਵਰਤੇ ਜਾਂਦੇ ਹਨ ਪਰ ਜੋ ਮਨੁੱਖ ਨਾਮ ਨਹੀਂ ਜਪਦਾ ਤਾਂ ਉਸਦਾ ਸਰੀਰ ਮਰਨ ਤੋਂ ਪਿਛੋਂ ਭੀ ਕਿਸੇ ਕੰਮ ਨਹੀਂ ਆਉਂਦਾ। ਪਾਣੀ ਤੇ ਅੱਗ ਜਾਂ ਮਿੱਟੀ ਦੇ ਹਵਾਲੇ ਕਰ ਦਿਤਾ ਜਾਂਦਾ ਹੈ।

***ਪ੍ਰਸ਼ਨ ੩੪੩ ਪ੍ਰਸੰਨ :*** ਜੋ ਲੋਕ ਭਗਤਾਂ ਦੇ ਲਿਬਾਸ ਵਿਚ ਲੁਕ ਕੇ ਮੰਦ ਕਰਮ ਕਰਦੇ ਹਨ ਤੇ ਦਿਖਾਵੇ ਲਈ ਬਾਹਰੋਂ ਚੰਗੇ ਕਰਮ ਕਰਕੇ ਦਸਦੇ ਹਨ, ਕੀ ਉਨ੍ਹਾਂ 'ਤੇ ਪ੍ਰਭੂ ਪ੍ਰਸੰਨ ਹੋਵੇਗਾ ?

***ਉੱਤਰ :*** **ਕਰੈ ਦੁਹਕਰਮ ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥.....**
**ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥ ਜਮ ਪੁਰਿ ਬਾਧਾ ਚੋਟਾ ਖਾਵੈ ॥**
**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥ (ਪੰਨਾ ੧੯੪)**

***ਭਾਵਾਰਥ :*** ਜੋ ਅੰਦਰੋਂ ਤਾਂ ਖੋਟੇ ਕਰਮ ਕਰਨ ਦੀ ਵਾਸ਼ਨਾ ਰੱਖਦਾ ਹੈ ਅਤੇ ਪ੍ਰਗਟਾਵਾ ਚੰਗੇ ਕਰਮਾਂ ਦਾ ਕਰਕੇ ਦਿਖਾਂਦਾ ਹੈ, ਉਹ ਤਾਂ ਮਾਲਕ ਦੀ ਦਰਗਾਹ ਵਿਚ ਚੋਰ ਕਰਕੇ ਬੰਨ੍ਹਿਆ ਜਾਵੇਗਾ, ਕਿਉਂਕਿ ਉਸ ਦੇ ਅੰਦਰ ਤਾਂ ਵਿਸ਼ੇ ਵਾਸ਼ਨਾ ਰੂਪ ਵਿਹੁ ਹੈ ਅਤੇ ਮੂੰਹੋਂ ਮਿੱਠੇ ਅੰਮ੍ਰਿਤ ਸਮਾਨ ਬਚਨ ਸੁਣਾਂਦਾ ਹੈ, ਸਮਝੋ ਉਹ ਤਾਂ ਜਮਪੁਰੀ ਵਿਚ ਗਿਆ ਬੱਧਾ ਹੋਇਆ ਚੋਟਾਂ ਖਾਵੇਗਾ। ਜੇ ਉਹ ਅਨੇਕਾਂ ਪੜਦਿਆਂ ਵਿਚ ਲੁਕ ਕੇ ਪਾਪ ਕਰਮ ਕਰਦਾ ਹੈ ਤਾਂ ਉਸਦਾ ਉਹ ਵਿਕਾਰ ਛੇਤੀ ਹੀ ਪ੍ਰਗਟ ਹੋ ਜਾਂਦਾ ਹੈ। ਭਾਵ ਸਾਰੇ ਸੰਸਾਰ ਅੰਦਰ ਉਸਦੀ ਬਦਨਾਮੀ ਹੋ ਜਾਂਦੀ ਹੈ।

ਸੋ ਪ੍ਰਭੂ ਦੀ ਪ੍ਰਸੰਨਤਾ ਤਾਂ ਉਸੀ ਪਰ ਹੈ ਜੋ ਅੰਤਰ ਆਤਮੇ ਨਾਮ ਰਸ ਵਿਚ ਜੁੜਿਆ ਰਹਿੰਦਾ ਹੈ।

***ਪ੍ਰਸ਼ਨ ੩੪੪ ਅਕ੍ਰਿਤਘਣ :*** ਅਕ੍ਰਿਤਘਣ ਕਿਸ ਆਦਮੀ ਨੂੰ ਸਮਝਿਆ ਜਾਵੇ ?

***ਉੱਤਰ :*** **ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥**
**ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥ ਕਉਡੀ ਬਦਲੇ ਰਤਨੁ ਤਿਆਗਹਿ ॥**
**ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥ ਦਾਸਿ ਸਲਾਮੁ ਕਰਤ ਕਤ ਸੋਭਾ ॥**
**ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥**
**ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ ॥ (ਪੰਨਾ ੧੯੫)**

***ਭਾਵਾਰਥ :*** ਜੋ ਮਨੁੱਖ ਪ੍ਰਮੇਸ਼ਰ ਦੇ ਦਿਤੇ ਹੋਏ ਪਦਾਰਥਾਂ ਨੂੰ ਖਾਂਦਾ ਤੇ ਪਹਿਨਦਾ ਹੈ, ਜੋ ਸਿਮਰਨ ਕਰਨ ਵੱਲੋਂ ਆਲਸ ਕਰਦਾ ਹੈ, ਜੋ ਮਾਲਕ ਨੂੰ ਤਿਆਗ ਕੇ ਹੋਰ ਪਦਾਰਥਾਂ ਦੇ ਲੋਭ ਵਿਚ ਲੱਗਾ ਹੋਇਆ ਹੈ, ਜੋ 'ਕਉਡੀ ਮਾਇਆ' ਬਦਲੇ ਪ੍ਰਮੇਸ਼ਰ ਦੇ 'ਨਾਮ ਰਤਨ' ਨੂੰ ਭੁਲਾਣ ਵਾਲਾ ਹੈ, ਜੋ ਪ੍ਰਮਾਤਮਾ ਨੂੰ ਵਿਸਾਰ ਕੇ ਉਸਦੀ 'ਦਾਸੀ ਮਾਇਆ ਹੈ' ਉਸਨੂੰ ਪੂਜਦਾ ਹੈ, ਪਦਾਰਥਾਂ ਦੇ ਖਾਣ ਪੀਣ ਵਿਚ ਰੁੱਝਾ ਹੋਇਆ ਇਹ ਕੂਕਰ ਉਸ ਦੇਣ ਵਾਲੇ ਪ੍ਰਭੂ ਨੂੰ ਕਦੀ ਯਾਦ ਨਹੀਂ ਕਰਦਾ, ਜੋ ਮਨੁੱਖ ਇਨ੍ਹਾਂ ਦੋਸ਼ਾਂ ਵਾਲਾ ਹੈ, ਉਸ ਨੂੰ ਪ੍ਰਮੇਸ਼ਰ ਦਾ ਅਕ੍ਰਿਤਘਣ ਸਮਝੋ। ਕਿਸੇ ਦੇ ਕੀਤੇ ਉਪਕਾਰ ਨੂੰ ਭੁਲਾ ਦੇਣ ਵਾਲੇ ਨੂੰ ਹੀ ਅਕ੍ਰਿਤਘਣ ਕਿਹਾ ਜਾਂਦਾ ਹੈ।

***ਪ੍ਰਸ਼ਨ ੩੪੫ ਅਕ੍ਰਿਤਘਣ :*** ਉਸ ਕਰਤਾਰ ਵੱਲੋਂ ਅਕ੍ਰਿਤਘਣ ਬੰਦਾ ਕਿਵੇਂ ਬਖ਼ਸ਼ਿਆ ਜਾ ਸਕਦਾ ਹੈ ?

***ਉੱਤਰ :*** **ਕਹੁ ਨਾਨਕ ਹਮ ਲੂਣ ਹਰਾਮੀ ॥ ਬਖਸਿ ਲੇਹੁ ਪ੍ਰਭ ਅੰਤਰਜਾਮੀ ॥ (ਪੰਨਾ ੧੯੫)**

***ਭਾਵਾਰਥ :*** ਜੋ ਨਿਰਮਾਣ ਹੋ ਕੇ ਇਉਂ ਅਰਦਾਸ ਕਰਦਾ ਹੈ, ਹੇ ਅੰਤਰਜਾਮੀ ਪ੍ਰਭੂ, ਮੈਂ ਆਪ ਪਾਸੋਂ ਮਿਲੇ ਬੇਅੰਤ ਪਦਾਰਥ ਖਾ ਕੇ ਨਾ ਹਲਾਲ ਕਰਨ ਵਾਲਾ ਅਤੀ ਗੁਨਾਹਗਾਰ ਹਾਂ, ਆਪ ਮੈਨੂੰ ਲੂਣ ਹਰਾਮੀ ਦੋਸ਼ੀ ਨੂੰ ਬਖ਼ਸ਼ ਲਓ। ਕੀਤੇ ਗੁਨਾਹਾਂ ਨੂੰ ਬਖ਼ਸ਼ਾਉਣ ਦਾ ਇਕ ਏਹੋ ਹੀ ਸਾਧਨ ਹੈ।

***ਪ੍ਰਸ਼ਨ ੩੪੬ ਸਜ਼ਾ :*** ਜੋ ਪ੍ਰਮੇਸ਼ਰ ਦੇ ਦਿਤੇ ਪਦਾਰਥਾਂ ਨੂੰ ਉਸ ਪ੍ਰਭੂ ਦੀ ਬਖ਼ਸ਼ਸ਼ ਨਹੀਂ ਜਾਣਦਾ, ਉਸਨੂੰ ਕੀ ਸਜ਼ਾ ਮਿਲੇਗੀ ?

*ਉੱਤਰ :* **ਖਾਦਾ ਪੈਨਦਾ ਮੂਕਰਿ ਪਾਇ ॥**
**ਤਿਸ ਨੋ ਜੋਹਹਿ ਦੂਤ ਧਰਮ ਰਾਇ ॥**
**ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥**
**ਕੋਟਿ ਜਨਮ ਭਰਮਹਿ ਬਹੁ ਜੂਨਾ ॥ (ਪੰਨਾ ੧੯੫)**

***ਭਾਵਾਰਥ :*** ਜੋ ਮਨੁੱਖ ਉਸ ਪ੍ਰਮੇਸ਼ਰ ਦੇ ਦਿਤੇ ਪਦਾਰਥਾਂ ਨੂੰ ਖਾਂਦਾ ਪਹਿਨਦਾ ਭੀ ਮੁਕਰੀ ਜਾਂਦਾ ਹੈ। ਕਹਿੰਦਾ ਹੈ ਕਿ ਮੈਨੂੰ ਰੱਬ ਨੇ ਕੁਝ ਨਹੀਂ ਦਿਤਾ, ਉਸਨੂੰ ਧਰਮ ਰਾਜੇ ਦੇ ਦੂਤ ਦੰਡ ਦੇਣ ਲਈ ਸਦਾ ਹੀ ਤਾੜਦੇ ਰਹਿੰਦੇ ਹਨ, ਸੋ ਜਿਸ ਪ੍ਰਭੂ ਨੇ ਇਸ ਮਨੁੱਖ ਨੂੰ ਜਿੰਦ ਤੇ ਸਰੀਰ ਦਿਤਾ ਹੈ, ਜੋ ਉਸ ਤੋਂ ਬੇਮੁਖ ਹੈ ਉਹ ਸਦਾ ਹੀ ਬਹੁਤੀਆਂ ਜੂਨਾਂ ਵਿਚ ਭਟਕਦਾ ਰਹੇਗਾ।

***ਪ੍ਰਸ਼ਨ ੩੪੭ ਅੰਧਾ :*** ਕੀ ਇਕ ਚੱਕ੍ਰਵਰਤੀ ਰਾਜਾ ਚੰਗਾ ਹੈ ਯਾ ਕਿ ਅੰਧਾ ?

*ਉੱਤਰ :* **ਬਿਖੈ ਰਾਜ ਤੇ ਅੰਧੁਲਾ ਭਾਰੀ ॥ ਦੁਖਿ ਲਾਗੈ ਰਾਮ ਨਾਮੁ ਚਿਤਾਰੀ ॥.....**
**ਰੋਗ ਗਿਰਸਤ ਚਿਤਾਰੇ ਨਾਉ ॥ ਬਿਖੁ ਮਾਤੇ ਕਾ ਠਉਰ ਨ ਠਾਉ ॥ (ਪੰਨਾ ੧੯੬)**

***ਭਾਵਾਰਥ :*** ਜੇ ਇਕ ਚੱਕ੍ਰਵਰਤੀ ਰਾਜਾ ਵਿਸ਼ਿਆਂ ਵਿਚ ਖਚਤ ਹੋਇਆ ਨਾਮ ਨਹੀਂ ਸਿਮਰਦਾ ਤਾਂ ਉਸ ਰਾਜੇ ਨਾਲੋਂ ਉਹ ਅੰਧਾ ਚੰਗਾ ਹੈ ਜੋ ਟੁਰਨ ਸਮੇਂ ਠੋਕਰ ਲੱਗਣ ਤੋਂ ਪ੍ਰਮੇਸ਼ਰ ਦਾ ਨਾਮ ਉਚਾਰਨ ਕਰਦਾ ਹੈ।

ਵਿਸ਼ੇ ਵਿਕਾਰਾਂ ਵਿਚ ਗ਼ਲਤਾਨ ਆਦਮੀ ਨਾਲੋਂ ਤਾਂ ਇਕ ਰੋਗੀ ਭੀ ਚੰਗਾ ਹੈ ਜੋ ਰੋਗ ਦੀ ਪੀੜਾ ਕਰਕੇ ਪ੍ਰਮੇਸ਼ਰ ਦਾ ਨਾਮ ਤਾਂ ਚੇਤੇ ਕਰ ਲੈਂਦਾ ਹੈ।

***ਪ੍ਰਸ਼ਨ ੩੪੮ ਪੜ੍ਹਾਈ :*** ਕੀ ਸੰਸਾਰ ਤੋਂ ਮੁਕਤ ਹੋਣ ਲਈ ਪੜ੍ਹਾਈ ਕਰਨੀ ਜ਼ਰੂਰੀ ਹੈ ?

*ਉੱਤਰ :* **ਜੋ ਪ੍ਰਾਣੀ ਗੋਵਿੰਦੁ ਧਿਆਵੈ ॥**
**ਪੜਿਆ ਅਣਪੜਿਆ ਪਰਮ ਗਤਿ ਪਾਵੈ ॥ (ਪੰਨਾ ੧੯੭)**

***ਭਾਵਾਰਥ :*** ਜੋ ਮਨੁੱਖ ਪ੍ਰੇਮ ਸਹਿਤ ਪ੍ਰਮੇਸ਼ਰ ਦਾ ਸਿਮਰਨ ਕਰਦਾ ਹੈ, ਉਹ ਭਾਵੇਂ ਪੜ੍ਹਿਆ ਹੈ, ਭਾਵੇਂ ਅਨਪੜ੍ਹ ਹੈ, ਉਹ ਸੰਸਾਰ ਤੋਂ (ਪਰਮ ਗਤਿ) ਕਲਿਆਣ ਪ੍ਰਾਪਤ ਕਰ ਲੈਂਦਾ ਹੈ, ਭਾਵ ਪ੍ਰਭੂ ਦਾ ਸਿਮਰਨ ਕਰਨ ਲਈ ਦੁਨਿਆਵੀ ਪੜ੍ਹਾਈ ਪੜ੍ਹਨੀ ਕੋਈ ਜ਼ਰੂਰੀ ਨਹੀਂ, ਜ਼ਰੂਰੀ ਹੈ ਪ੍ਰਮੇਸ਼ਰ ਦਾ ਪਿਆਰ, ਉਹ ਭਾਵੇਂ ਕੋਈ ਭੀ ਕਰ ਸਕਦਾ ਹੈ।

**ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ ॥** *(ਪਾ: ੧੦)*

***ਪ੍ਰਸ਼ਨ ੩੪੯ ਸਿਆਣਾ :*** ਸੰਸਾਰ ਵਿਚ ਚੰਗੇ ਰੂਪ ਵਾਲਾ, ਤੀਖਣ ਬੁਧੀ ਤੇ ਸਿਆਣਾ ਕੌਣ ਹੈ ?

*ਉੱਤਰ :* **ਰੂਪਵੰਤੁ ਸੋ ਚਤੁਰੁ ਸਿਆਣਾ ॥**
**ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥ (ਪੰਨਾ ੧੯੭)**

***ਭਾਵਾਰਥ :*** ਜੋ ਮਨੁੱਖ ਪ੍ਰਮੇਸ਼ਰ ਦੀ ਰਜ਼ਾ ਵਿਚ ਸਦਾ ਹੀ ਪ੍ਰਸੰਨ ਰਹਿ ਕੇ ਜੀਵਨ ਗੁਜ਼ਾਰਦਾ ਹੈ, ਉਹ ਭਾਵੇਂ ਕਿਸੇ ਰੂਪ ਵਿਚ ਹੈ, ਕਿਸੇ ਕੌਮ ਜਾਂ ਕਿਸੇ ਫਿਰਕੇ ਵਿਚ ਭੀ ਕਿਉਂ ਨਾ ਹੋਵੇ, ਅਸਲ ਸਿਆਣਾ, ਚਤੁਰ ਤੇ ਸੁੰਦਰ ਰੂਪ ਵਾਲਾ ਉਸੇ ਨੂੰ ਹੀ ਸਮਝਣਾ ਚਾਹੀਦਾ ਹੈ।

ਭਾਵ, ਰਾਜ਼ਕ ਦੀ ਰਜ਼ਾ ਵਿਚ ਪ੍ਰਸੰਨ ਰਹਿਣ ਤੋਂ ਸੱਖਣੇ ਦੀ ਸਿਆਣਪ ਕਿਸੇ ਲੇਖੇ ਨਹੀਂ।

***ਪ੍ਰਸ਼ਨ ੩੫੦ ਖ਼ੁਸ਼ੀ :*** ਪ੍ਰਮੇਸ਼ਰ ਦੇ ਪਿਆਰਿਆਂ ਨੂੰ ਨਾਮ ਸਿਮਰਨ ਕਰਕੇ ਕਿਤਨੀ ਕੁ ਖ਼ੁਸ਼ੀ ਪ੍ਰਾਪਤ ਹੁੰਦੀ ਹੈ ?

***ਉੱਤਰ :*** **ਭਰਤਾ ਪੇਖਿ ਬਿਗਸੈ ਜਿਉ ਨਾਰੀ ॥**
**ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥**
**ਪੂਤ ਪੇਖਿ ਜਿਉ ਜੀਵਤ ਮਾਤਾ ॥.....**
**ਲੋਭੀ ਅਨਦੁ ਕਰੈ ਪੇਖਿ ਧਨਾ ॥ (ਪੰਨਾ ੧੯੮)**

***ਭਾਵਾਰਥ :*** ਜਿਵੇਂ ਪਤੀ ਨੂੰ ਵੇਖ ਕੇ ਪਤੀਬ੍ਰਤ ਇਸਤ੍ਰੀ ਖ਼ੁਸ਼ ਹੁੰਦੀ ਹੈ। ਜਿਵੇਂ ਪੁੱਤਰ ਨੂੰ ਵੇਖ ਕੇ ਮਾਤਾ ਪ੍ਰਸੰਨ ਹੁੰਦੀ ਹੈ। ਜਿਵੇਂ ਧਨ ਦਾ ਲੋਭੀ ਧਨ ਨੂੰ ਵੇਖ ਕੇ ਅਨੰਦਤ ਹੁੰਦਾ ਹੈ।

ਤਿਵੇਂ ਹੀ ਪ੍ਰਭੂ ਦੇ ਪਿਆਰੇ ਨਾਮ ਦਾ ਸਿਮਰਨ ਕਰਕੇ ਖ਼ੁਸ਼ੀ ਹਾਸਲ ਕਰਦੇ ਹਨ।

***ਪ੍ਰਸ਼ਨ ੩੫੧ ਸਾਥ :*** ਕੀ ਅੰਤ ਸਮੇਂ ਸਬੰਧੀ, ਪਦਾਰਥ, ਮਨੁੱਖ ਦਾ ਸਾਥ ਨਹੀਂ ਦੇਂਦੇ ?

***ਉੱਤਰ :*** **ਜੀਵਤ ਛਾਡਿ ਜਾਹਿ ਦੇਵਾਨੇ ॥**
**ਮੁਇਆ ਉਨ ਤੇ ਕੋ ਵਰਸਾਂਨੇ ॥ (ਪੰਨਾ ੧੯੯)**

***ਭਾਵਾਰਥ :*** ਹੇ ਝੱਲਿਆ ਮਨੁੱਖਾ, ਜੋ ਸੰਸਾਰ ਦੇ ਸਬੰਧੀ ਅਤੇ ਪਦਾਰਥ, ਤੈਨੂੰ ਜਿਉਂਦਿਆਂ ਹੀ ਛੱਡ ਜਾਂਦੇ ਹਨ, ਜਦੋਂ ਮੌਤ ਆਈ ਤਾਂ ਦੱਸ ਉਨ੍ਹਾਂ ਤੋਂ ਕੀ ਲਾਭ ਲੈ ਸਕੇਂਗਾ ? ਅੰਤ ਸਮੇਂ ਸਾਥ ਨਿਭਾਉਣ ਵਾਲਾ ਤਾਂ ਕੇਵਲ ਪ੍ਰਭੂ ਦਾ ਨਾਮ ਹੀ ਹੈ।

***ਪ੍ਰਸ਼ਨ ੩੫੨ ਗ਼ਰੀਬਾਂ :*** ਗ਼ਰੀਬਾਂ ਉਪਰ ਜ਼ੁਲਮ ਕਰਨ ਵਾਲੇ ਹੰਕਾਰੀ ਨੂੰ ਕੀ ਸਜ਼ਾ ਮਿਲਦੀ ਹੈ ?

***ਉੱਤਰ :*** **ਗਰੀਬਾ ਉਪਰਿ ਜਿ ਖਿੰਜੈ ਦਾੜੀ ॥**
**ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥**
**ਪੂਰਾ ਨਿਆਉ ਕਰੇ ਕਰਤਾਰੁ ॥**
**ਅਪੁਨੇ ਦਾਸ ਕਉ ਰਾਖਨਹਾਰੁ ॥ (ਪੰਨਾ ੧੯੯)**

***ਭਾਵਾਰਥ :*** ਜੋ ਹੰਕਾਰੀ ਗ਼ਰੀਬ ਆਦਮੀਆਂ ਉਪਰ ਰੋਹਬ ਪਾਉਂਦਾ ਹੈ, ਹੰਕਾਰ ਵਿਚ ਭਰਿਆ ਦਾਹੜੀ ਪਰ ਹੱਥ ਫੇਰ ਕੇ ਇਹ ਕਹਿੰਦਾ ਹੈ, ਕਿ ਮੈਂ ਉਸਨੂੰ ਖ਼ਤਮ ਕਰ ਦੇਵਾਂਗਾ। ਉਸ ਹੰਕਾਰੀ ਨੂੰ ਤਾਂ ਪਾਰਬ੍ਰਹਮ ਅੱਗ ਵਿਚ ਪਾ ਕੇ ਸਾੜ ਦੇਂਦਾ ਹੈ, ਕਿਉਂਕਿ ਉਹ ਆਪਣੇ ਦਾਸਾਂ ਨੂੰ ਰੱਖਣ ਵਾਲਾ ਪ੍ਰਭੂ ਇਹ ਇਨਸਾਫ਼ ਕਰਦਾ ਹੈ ਕਿ ਜੇ ਕੋਈ ਉਸਦੇ ਦਾਸ ਨੂੰ ਦੁਖ ਦੇਵੇ ਤਾਂ ਉਹ ਵੇਖ ਕੇ ਸਹਾਰ ਨਹੀਂ ਸਕਦਾ। ਤਤਕਾਲ ਹੀ ਦੋਸ਼ੀ ਨੂੰ ਸਜ਼ਾ ਭੁਗਤਾਂਦਾ ਹੈ।

***ਪ੍ਰਸ਼ਨ ੩੫੩ ਦਾਨ :*** ਕੀ ਪ੍ਰਮਾਤਮਾ ਦਾ ਨਾਮ ਜਪਣ ਵਾਲੇ ਨੂੰ ਭੀ ਤੀਰਥ ਤੇ ਦਾਨ ਆਦਿ ਕਰਨ ਦੀ ਲੋੜ ਹੈ ?

***ਉੱਤਰ :*** **ਕੋਟਿ ਮਜਨ ਕੀਨੋ ਇਸਨਾਨ ॥**
**ਲਾਖ ਅਰਬ ਖਰਬ ਦੀਨੋ ਦਾਨੁ ॥**
**ਜਾ ਮਨਿ ਵਸਿਓ ਹਰਿ ਕੋ ਨਾਮੁ ॥ (ਪੰਨਾ ੨੦੨)**

***ਭਾਵਾਰਥ :*** ਜਿਸ ਮਨੁੱਖ ਦੇ ਹਿਰਦੇ ਅੰਦਰ ਪ੍ਰਮੇਸ਼ਰ ਦਾ ਨਾਮ ਵਸ ਗਿਆ, ਉਸਨੇ ਕ੍ਰੋੜਾਂ ਤੀਰਥਾਂ ਦਾ ਇਸ਼ਨਾਨ ਭੀ ਕਰ ਲਿਆ ਅਤੇ ਲੱਖਾਂ ਅਰਬਾਂ ਖਰਬਾਂ ਦਾ ਦਾਨ ਭੀ ਕਰ ਲਿਆ ਹੈ। ਉਸਨੂੰ ਪੁਠੇ ਲਮਕ ਕੇ ਤਪ ਕਰਨ ਦੀ ਭੀ ਕੋਈ ਲੋੜ ਨਹੀਂ, ਬੇਦ ਸਿਮਰਤੀਆਂ ਪੜ੍ਹਨ ਦੀ ਕੋਈ ਲੋੜ ਨਹੀਂ ਰਹਿ ਜਾਂਦੀ। ਹਰੀ ਦਾ ਸਿਮਰਨ ਸਭਨਾਂ ਸਾਧਨਾਂ ਤੋਂ ਉੱਚਾ ਹੈ।

***ਪ੍ਰਸ਼ਨ ੩੫੪ ਸਾਧੂ :*** ਦੁਨੀਆਂ ਅੰਦਰ ਅਨੇਕਾਂ ਹੀ ਸੰਨਿਆਸੀ ਤੇ ਉਦਾਸੀ ਸਾਧੂ ਵੇਖੀਦੇ ਹਨ, ਕੀ ਇਹ ਸਾਰੇ ਹੀ ਪ੍ਰਭੂ ਨਾਲ ਪਿਆਰ ਕਰਨ ਵਾਲੇ ਹਨ ?

*ਉੱਤਰ :* **ਬਨੁ ਬਨੁ ਖੋਜਤ ਫਿਰਤ ਬੈਰਾਗੀ॥**
**ਬਿਰਲੇ ਕਾਹੂ ਏਕ ਲਿਵ ਲਾਗੀ॥ ਜਿਨਿ ਹਰਿ ਪਾਇਆ ਸੇ ਵਡਭਾਗੀ॥ (ਪੰਨਾ ੨੦੩)**

***ਭਾਵਾਰਥ :*** ਅਨੇਕਾਂ ਹੀ ਉਸ ਪ੍ਰਭੂ ਨੂੰ ਲੱਭਣ ਲਈ ਜੰਗਲਾਂ ਵਿਚ ਕੋਈ ਸੰਨਿਆਸੀ ਤੇ ਕੋਈ ਉਦਾਸੀ ਲਿਬਾਸ ਵਿਚ ਫਿਰਦੇ ਹਨ, ਕਈ ਜੋਗੀ, ਜਤੀ ਤੇ ਸਿਧ ਲੋਕ ਭੀ ਵੇਖੇ ਜਾਂਦੇ ਹਨ ਪਰ ਇਨ੍ਹਾਂ ਵਿਚੋਂ ਕਿਸੇ ਵਿਰਲੇ ਦੇ ਹੀ ਮਨ ਅੰਦਰ ਉਸ ਪ੍ਰਭੂ ਨਾਲ ਪਿਆਰ ਹੈ। ਉਸ ਪ੍ਰਮੇਸ਼ਰ ਨਾਲ ਪਿਆਰ ਕਰਨ ਵਾਲਾ ਹੀ ਵਡਭਾਗੀ ਹੈ।

***ਪ੍ਰਸ਼ਨ ੩੫੫ ਸੁਖ :*** ਦੁਨੀਆਂ ਵਿਚ ਅਸਲੀ ਤੇ ਸੱਚਾ ਸੁਖ ਕਿਹੜਾ ਹੈ ?

*ਉੱਤਰ :* **ਤੁਲਾ ਧਾਰਿ ਤੋਲੇ ਸੁਖ ਸਗਲੇ,**
**ਬਿਨੁ ਹਰਿ ਦਰਸ ਸਭੋ ਹੀ ਥੋਰਾ॥ (ਪੰਨਾ ੨੦੪)**

***ਭਾਵਾਰਥ :*** ਦੁਨੀਆਂ ਦੇ ਸਾਰੇ ਹੀ ਵਿਸ਼ੇ ਸੁਖਾਂ ਨੂੰ ਚੰਗੀ ਤਰ੍ਹਾਂ ਵਿਚਾਰ ਕੇ ਵੇਖਿਆ ਹੈ, ਪਰ ਜੋ ਪ੍ਰਭੂ ਦੇ ਦਰਸ਼ਨਾਂ ਦਾ ਸੁਖ ਹੈ ਉਸ ਨਾਲੋਂ ਦੁਨੀਆਂ ਦੇ ਸਾਰੇ ਹੀ ਸੁਖ ਹੌਲੇ ਹਨ, ਸੰਸਾਰ ਦੇ ਵਿਸ਼ਿਆਂ ਦਾ ਸੁਖ ਸਦਾ ਨਾਸ ਹੋਣ ਵਾਲਾ ਹੈ। ਪ੍ਰਭੂ ਦਰਸ਼ਨਾਂ ਦਾ ਸੁਖ ਸਦਾ ਹੀ ਕਾਇਮ ਰਹਿੰਦਾ ਹੈ।

***ਪ੍ਰਸ਼ਨ ੩੫੬ ਯਤਨ :*** ਪੰਜ ਕਾਮਾਦਿਕ ਵੈਰੀਆਂ ਤੋਂ ਬਚਣ ਲਈ ਕੀ ਯਤਨ ਕਰਨਾ ਚਾਹੀਦਾ ਹੈ ?

*ਉੱਤਰ :* **ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥**
**ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ, ਆਇਓ ਸਰਨਿ ਤੁਹਾਰੇ॥**
**ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ॥ (ਪੰਨਾ ੨੦੬)**

***ਭਾਵਾਰਥ :*** ਇਕ ਅਰਦਾਸ ਹੀ ਹੈ ਜੋ ਇਨ੍ਹਾਂ ਪੰਜ ਕਾਮਾਦਿਕਾਂ ਤੋਂ ਬਚਣ ਲਈ ਹਮੇਸ਼ਾਂ ਉਸ ਪ੍ਰਭੂ ਦੇ ਚਰਨਾਂ ਵਿਚ ਕਰਦੇ ਰਹਿਣਾ ਚਾਹੀਦਾ ਹੈ।

ਹੇ ਪ੍ਰਭੂ ! ਮੈਂ ਗਰੀਬ ਇਕੱਲਾ ਹਾਂ। ਮੇਰੇ ਵੈਰੀ ਕਾਮਾਦਿਕ ਪੰਜ ਹਨ। ਮੈਂ ਅਨੇਕਾਂ ਹੀ ਯਤਨ ਕਰਕੇ ਥੱਕ ਗਿਆ ਹਾਂ, ਇਹ ਮੈਨੂੰ ਕਿਸੇ ਤਰ੍ਹਾਂ ਭੀ ਛਡਦੇ ਨਹੀਂ ਹਨ। ਇਸ ਲਈ ਹੇ ਗ਼ਰੀਬਾਂ ਦੇ ਰੱਖਕ, ਮੈਂ ਆਪ ਜੀ ਦੀ ਸ਼ਰਨ ਆਇਆ ਹਾਂ, ਮੇਰੀ ਆਪ ਹੀ ਰੱਖਿਆ ਕਰੋ ਜੀ।

***ਪ੍ਰਸ਼ਨ ੩੫੭ ਕਰਮ :*** ਸਾਰੇ ਹੀ ਬੰਦੇ ਚੰਗੇ ਕਰਮਾਂ ਵਲ ਕਿਉਂ ਨਹੀਂ ਲੱਗ ਜਾਂਦੇ ?

*ਉੱਤਰ :* **ਕਾਠ ਦੀ ਪੁਤਰੀ ਕਹਾ ਕਰੈ ਬਪੁਰੀ, ਖਿਲਾਵਨਹਾਰੋ ਜਾਨੈ॥**
**ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥ (ਪੰਨਾ ੨੦੬)**

***ਭਾਵਾਰਥ :*** ਇਹ ਜੀਵ ਤਾਂ ਵਿਚਾਰਾ ਇਕ ਕਾਠ ਦੀ ਪੁਤਲੀ ਵਾਂਗ ਹੈ। ਆਪ ਤਾਂ ਇਹ ਕੁਝ ਵੀ ਕਰਨ ਦੇ ਕਾਬਲ ਨਹੀਂ। ਜਿਸ ਤਰ੍ਹਾਂ ਇਸਨੂੰ ਪ੍ਰਮੇਸ਼ਰ ਚਲਾਂਦਾ ਹੈ, ਜਿਸ ਪਾਸੇ ਇਸਨੂੰ ਲਾਂਦਾ ਹੈ, ਉਸ ਪਾਸੇ ਲਗ ਜਾਂਦਾ ਹੈ ਕਿਉਂਕਿ ਸਾਰੀਆਂ ਦੇਹਾਂ ਉਸ ਪ੍ਰਮਾਤਮਾ ਦੀ ਸਤਾ ਨਾਲ ਹੀ ਚਲਦੀਆਂ ਫਿਰਦੀਆਂ ਹਨ। ਪ੍ਰਭੂ ਸਤਾ ਤੋਂ ਹੀਣ ਦੇਹ ਜੜ੍ਹ ਹੈ, ਕੁਝ ਭੀ ਕਰਨ ਨੂੰ ਸਮਰਥ ਨਹੀਂ।

***ਪ੍ਰਸ਼ਨ ੩੫੮ ਭੁਲੇਖਾ :*** ਇਹ ਮਨੁੱਖ ਕਿਸ ਭੁਲੇਖੇ ਵਿਚ ਹੈ ?

***ਉੱਤਰ :*** **ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥**
**ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ ॥**
**ਜੋ ਜਾਨਹਿ ਤੂੰ ਅਪੁਨੇ ਕਾਜੈ, ਸੋ ਸੰਗਿ ਨ ਚਾਲੈ ਤੇਰੈ ਤਸੂਆ ॥**
**ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥ (ਪੰਨਾ ੨੦੬)**

***ਭਾਵਾਰਥ :*** ਵਿਸ਼ਿਆਂ ਦੇ ਰਸਾਂ ਵਿਚ ਖੱਚਤ ਹੋਣ ਕਰਕੇ ਇਹ ਜੀਵ ਦੁਖੀ ਹੁੰਦਾ ਹੈ। ਹੇ ਕਮਲੇ ਜੀਵ ! ਤੂੰ ਵਿਸ਼ਿਆਂ ਦੇ ਰਸਾਂ ਨੂੰ ਛੱਡ ਦੇ, ਤੂੰ ਹਰਿਆਉ ਪਸ਼ੂ ਦੀ ਤਰ੍ਹਾਂ ਵਿਸ਼ਿਆਂ ਦੇ ਚਸਕੇ ਰੂਪ ਖੇਤੀ ਵਿਚ ਫਸਿਆ ਮਾਰ ਖਾ ਰਿਹਾ ਹੈਂ।

ਜੋ ਤੂੰ ਜਾਣਦਾ ਹੈਂ ਕਿ ਇਹ ਵਿਸ਼ੇ ਮੇਰੇ ਕੰਮ ਆਉਣਗੇ, ਇਹ ਤਾਂ ਅੰਤ ਨੂੰ ਰੰਚਕ ਮਾਤਰ ਭੀ ਤੇਰੇ ਨਾਲ ਨਹੀਂ ਜਾਣਗੇ। ਜਿਵੇਂ ਜਨਮ ਸਮੇਂ ਦੁਨੀਆਂ ਵਿਚ ਨੰਗਾ ਆਇਆ ਹੈਂ ਤਿਵੇਂ ਮਰਨ ਸਮੇਂ ਅੰਤ ਨੂੰ ਨੰਗਾ ਹੀ ਉਠ ਕੇ ਚਲਿਆ ਜਾਵੇਂਗਾ।

***ਪ੍ਰਸ਼ਨ ੩੫੯ ਸੁਖ :*** ਮਨੁੱਖ ਨੂੰ ਸੁਖ ਕਿਉਂ ਨਹੀਂ ਮਿਲਦਾ ?

***ਉੱਤਰ :*** **ਪੇਖਿ ਪੇਖਿ ਰੇ ਕਸੁੰਭ ਕੀ ਲੀਲਾ, ਰਾਚਿ ਮਾਚਿ ਤਿਨਹੂੰ ਲਉ ਹਸੂਆ ॥**
**ਛੀਜਤ ਡੋਰਿ ਦਿਨਸੁ ਅਰੁ ਰੈਨੀ, ਜੀਅ ਕੋ ਕਾਜੁ ਨ ਕੀਨੋ ਕਛੂਆ ॥ (ਪੰਨਾ ੨੦੬)**

***ਭਾਵਾਰਥ :*** ਇਸ ਲਈ ਕਿ ਇਹ ਕਮਲਾ ਮਾਇਆ ਦੀ ਲੀਲ੍ਹਾ ਨੂੰ ਵੇਖ ਵੇਖ ਕੇ ਖ਼ੁਸ਼ ਹੁੰਦਾ ਹੈ, ਪਰ ਇਹ ਨਹੀਂ ਜਾਣਦਾ ਕਿ ਮੇਰੀ ਉਮਰ ਦੀ ਡੋਰੀ ਰਾਤ ਦਿਨੇ ਕੱਟੀ ਜਾ ਰਹੀ ਹੈ। ਜੋ ਕੰਮ ਭਜਨ ਸਿਮਰਨ ਇਸ ਮਨੁੱਖ ਨੂੰ ਸੁਖ ਦੇਣ ਵਾਲਾ ਸੀ, ਉਹ ਇਸਨੇ ਥੋੜਾ ਭੀ ਨਹੀਂ ਕੀਤਾ।

***ਪ੍ਰਸ਼ਨ ੩੬੦ ਵਾਸ਼ਨਾ :*** ਕੀ ਮਨੁੱਖ ਬਿਰਧ ਉਮਰ ਵਿਚ ਪਦਾਰਥਾਂ ਦੀ ਵਾਸ਼ਨਾ ਤਿਆਗ ਕੇ ਸੁਖੀ ਹੋ ਜਾਂਦਾ ਹੈ ?

***ਉੱਤਰ :*** **ਕਰਤ ਕਰਤ ਇਵ ਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ ॥**
**ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ ਚਸੂਆ ॥**
**(ਪੰਨਾ ੨੦੬)**

***ਭਾਵਾਰਥ :*** ਇਹ ਮਨੁੱਖ ਸਰੀਰਕ ਸੁਖਾਂ ਤੇ ਵਿਸ਼ੇ ਰਸਾਂ ਨੂੰ ਭੋਗਦਾ, ਧੰਧੇ ਕਰਦਾ ਬੁੱਢਾ ਹੋ ਗਿਆ, ਅਤੇ ਸਰੀਰ ਭੀ ਬਲ ਹੀਣ ਹੋ ਚੁੱਕਾ, ਅੰਤ ਨੂੰ ਬੋਲਣੋਂ ਭੀ ਰਹਿ ਗਿਆ, ਪਰ ਅਜੇ ਭੀ ਇਸਦੀ ਰੁਚੀ ਮਾਇਆ ਵੱਲੋਂ ਨਹੀਂ ਘਟਦੀ। ਬਿਰਧ ਹੋ ਕੇ ਭੀ ਜੁਆਨੀ ਦੀ ਤਰ੍ਹਾਂ ਵਿਸ਼ਿਆਂ ਦੇ ਰਸਾਂ ਵਿਚ ਮੋਹਤ ਹੋ ਰਿਹਾ ਹੈ, ਜਿਸ ਕਰਕੇ ਮਨੁੱਖ ਨੂੰ ਬੁੱਢੀ ਉਮਰ ਵਿਚ ਭੀ ਸੁਖ ਨਹੀਂ ਮਿਲਦਾ।

***ਪ੍ਰਸ਼ਨ ੩੬੧ ਖ਼ਜ਼ਾਨਾ :*** ਸੰਸਾਰ ਵਿਚ ਕਦੀ ਨਾ ਮੁਕਣ ਵਾਲਾ ਖ਼ਜ਼ਾਨਾ ਕਿਹੜਾ ਹੈ ?

***ਉੱਤਰ :*** **ਰਾਜੁ ਜੋਬਨੁ ਅਵਧ ਜੋ ਦੀਸੈ, ਸਭੁ ਕਿਛੁ ਜੁਗ ਮਹਿ ਘਾਟਿਆ ॥**
**ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ ॥**
**(ਪੰਨਾ ੨੦੭)**

***ਭਾਵਾਰਥ :*** ਦੁਨੀਆਂ ਵਿਚ ਜੋ ਭੀ ਰਾਜ, ਜੋਬਨ, ਉਮਰ ਆਦਿ ਦਿਸਦੀ ਹੈ, ਇਹ ਸਭ ਕੁਝ ਘਟਦਾ ਜਾ ਰਿਹਾ ਹੈ। ਸੋ ਇਸ ਕਲਜੁਗ ਵਿਚ ਇਕੋ ਨਾਮ ਦਾ ਖ਼ਜ਼ਾਨਾ ਹੈ, ਜੋ ਸਦਾ ਹੀ ਨਵਾਂ ਹੈ ਤੇ ਕਦੇ ਭੀ ਮੁਕਦਾ ਨਹੀਂ, ਪਰ ਇਹ ਪਵਿੱਤਰ ਨਾਮ ਧਨ ਦਾ ਖ਼ਜ਼ਾਨਾ ਕਿਸੇ ਵਿਰਲੇ ਨੇ ਹੀ ਪ੍ਰਾਪਤ ਕੀਤਾ ਹੈ।

***ਪ੍ਰਸ਼ਨ ੩੬੨ ਕੀਮਤ :*** ਪ੍ਰਭੂ ਦੀ ਦਰਗਾਹ ਅੰਦਰ ਕੀ ਕਿਸੇ ਦੀ ਸਿਆਣਪ ਦੀ ਭੀ ਕੀਮਤ ਪਵੇਗੀ ?

***ਉੱਤਰ :*** **ਲਾਖ ਹਿਕਮਤੀ ਜਾਨੀਐ॥ ਆਗੈ ਤਿਲੁ ਨਹੀ ਮਾਨੀਐ॥ (ਪੰਨਾ ੨੧੧)**

***ਭਾਵਾਰਥ :*** ਨਾਮ ਤੋਂ ਸੱਖਣਾ ਮਨੁੱਖ ਉਹ ਇਕ ਨਹੀਂ ਭਾਵੇਂ ਲੱਖਾਂ ਸਿਆਣਪਾਂ ਕਿਉਂ ਨਾ ਜਾਣਦਾ ਹੋਵੇ, ਪਰ ਪ੍ਰਭੂ ਦੀ ਦਰਗਾਹ ਵਿਚ ਤਾਂ ਉਨ੍ਹਾਂ ਲੱਖਾਂ ਹੀ ਸਿਆਣਪਾਂ ਦੀ ਇਕ ਤਿਲ ਮਾਤਰ ਭੀ ਕੀਮਤ ਨਾ ਪਵੇਗੀ।

***ਪ੍ਰਸ਼ਨ ੩੬੩ ਫਲ :*** ਜੋ ਚੰਗੇ ਕਰਮ ਕਰਕੇ ਹੰਕਾਰ ਕਰਦਾ ਹੈ, ਉਸਨੂੰ ਕੀ ਫਲ ਮਿਲੇਗਾ ?

***ਉੱਤਰ :*** **ਅਹੰਬੁਧਿ ਕਰਮ ਕਮਾਵਨੇ॥ ਗ੍ਰਿਹ ਬਾਲੂ ਨੀਰਿ ਬਹਾਵਨੇ॥ (ਪੰਨਾ ੨੧੧)**

***ਭਾਵਾਰਥ :*** ਜੋ ਆਦਮੀ ਨਿਰ ਹੰਕਾਰ ਹੋ ਚੰਗੇ ਕਰਮ ਕਰਦਾ ਹੈ, ਉਹ ਉਸ ਦੇ ਅੰਤਹ-ਕਰਨ ਦੀ ਸੁਧੀ ਕਰਨ ਵਿਚ ਸਹਾਇਕ ਹੁੰਦੇ ਹਨ।

ਪਰ ਜੋ ਚੰਗੇ ਕਰਮ ਕਰਕੇ ਹੰਕਾਰ ਕਰਨ ਵਾਲਾ ਹੈ, ਉਹ ਹੰਕਾਰ ਉਸਦੇ ਕੀਤੇ ਚੰਗੇ ਕਰਮਾਂ ਦੇ ਚੰਗੇ ਫਲ ਨੂੰ ਇਸ ਤਰ੍ਹਾਂ ਬਹਾ ਦੇਂਦਾ ਹੈ ਜਿਵੇਂ ਰੇਤੇ ਦੇ ਬਣੇ ਘਰ ਨੂੰ ਪਾਣੀ ਦਾ ਵੇਗ ਰੋੜ੍ਹ ਲੈ ਜਾਂਦਾ ਹੈ।

***ਪ੍ਰਸ਼ਨ ੩੬੪ ਹੰਕਾਰ :*** ਇਹ ਮਨੁੱਖ, ਦੇਹ ਦਾ ਇਤਨਾ ਹੰਕਾਰ ਕਿਉਂ ਕਰਦਾ ਹੈ ?

***ਉੱਤਰ :*** **ਗਰਬੁ ਬਡੋ ਮੂਲੁ ਇਤਨੋ॥ ਰਹਨੁ ਨਹੀ ਗਹੁ ਕਿਤਨੋ॥ (ਪੰਨਾ ੨੧੨)**

***ਭਾਵਾਰਥ :*** ਇਸ ਲਈ ਕਿ ਇਸਨੂੰ ਆਪਣੇ ਮੁੱਢ ਦਾ ਗਿਆਨ ਨਹੀਂ ਹੈ, ਜਿਸ ਕਰਕੇ ਇਸ ਆਦਮੀ ਨੂੰ ਦੇਹ ਦਾ ਹੰਕਾਰ ਤੇ ਪਦਾਰਥਾਂ ਦੀ ਬਹੁਤੀ ਪਕੜ ਹੈ।

ਵੇਖੋ, ਇਹ ਬੰਦਾ ਦੇਹ ਦਾ ਹੰਕਾਰ ਤਾਂ ਕਿੱਡਾ ਵੱਡਾ ਕਰਦਾ ਹੈ ਪਰ ਇਸਦਾ ਮੁੱਢ ਤੁਛ ਮਾਤਰ ਹੈ, ਭਾਵ ਅਣੂ ਤੇ ਆਂਡੇ ਤੋਂ ਹੀ ਇਸਦੀ ਪੈਦਾਇਸ਼ ਹੈ।

ਮਨੁੱਖ ਨੇ ਸੰਸਾਰ ਵਿਚ ਰਹਿਣਾ ਤਾਂ ਹੈ ਨਹੀਂ, ਪਰ ਪਦਾਰਥਾਂ ਦੀ ਪਕੜ ਇਤਨੀ ਵੱਡੀ ਕਰਦਾ ਹੈ, ਇਸੀ ਕਾਰਨ ਰਾਤ ਦਿਨੇ ਦੁਖੀਆ ਰਹਿੰਦਾ ਹੈ।

***ਪ੍ਰਸ਼ਨ ੩੬੫ ਵਿਲਕਦਾ :*** ਦੁਨੀਆਂ ਵਿਚ ਹਰ ਮਨੁੱਖ ਵਿਲਕਦਾ ਹੀ ਕਿਉਂ ਨਜ਼ਰ ਆਉਂਦਾ ਹੈ ?

***ਉੱਤਰ :*** **ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ॥**
**ਹਾਰ ਜੂਆਰ ਜੂਆ ਬਿਧੇ, ਇੰਦ੍ਰੀ ਵਸਿ ਲੈ ਜਿਤਨੋ॥ (ਪੰਨਾ ੨੧੨)**

***ਭਾਵਾਰਥ :*** ਇਸ ਲਈ ਕਿ ਜਿਨ੍ਹਾਂ ਮੰਦ ਕਰਮਾਂ ਤੋਂ ਬੇਦ ਕਰਤਾ ਰਿਖੀ ਮੁਨੀ, ਸੰਤ, ਮਹਾਤਮਾ ਰੋਕਦੇ ਹਨ, ਉਨ੍ਹਾਂ ਮੰਦ ਕਰਮਾਂ ਨਾਲ ਹੀ ਮੁੜ ਮੁੜ ਪਿਆਰ ਕਰਦਾ ਹੈ।

ਜੁਆਰੀਏ ਦੀ ਤਰ੍ਹਾਂ ਮਨੁੱਖ ਨੇ ਵਿਸ਼ਿਆਂ ਵਿਚ ਲਗ ਕੇ ਇਸ ਮਨੁੱਖ ਜਨਮ ਨੂੰ ਹਾਰ ਦਿਤਾ ਹੈ, ਇਸੇ ਲਈ ਇਹ ਮਨੁੱਖ ਹਰ ਸਮੇਂ ਵਿਲਕਦਾ ਰਹਿੰਦਾ ਹੈ।

***ਪ੍ਰਸ਼ਨ ੩੬੬ ਦੁਨੀਆਂ :*** ਇਹ ਮਨੁੱਖ ਅੰਤ ਸਮੇਂ ਵੀ ਦੁਨੀਆਂ ਛੱਡਣੀ ਕਿਉਂ ਨਹੀਂ ਚਾਹੁੰਦਾ ?

***ਉੱਤਰ :*** **ਏਕ ਰੈਣ ਕੇ ਪਾਹੁਨ ਤੁਮ ਆਏ, ਬਹੁ ਜੁਗ ਆਸ ਬਧਾਏ॥**
**ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ॥**
**ਤਨੁ ਮੇਰਾ, ਸੰਪੈ ਸਭ ਮੇਰੀ, ਬਾਗ ਮਿਲਖ ਸਭ ਜਾਏ॥**
**ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ॥ (ਪੰਨਾ ੨੧੨)**

***ਭਾਵਾਰਥ :*** ਇਸ ਲਈ ਕਿ ਇਹ ਮਨੁੱਖ ਸੰਸਾਰ ਵਿਚ ਆਇਆ ਤਾਂ ਇਕ ਰਾਤ ਕੱਟਣ ਵਾਲੇ ਪ੍ਰਾਹੁਣੇ ਵਾਂਗ

ਹੈ, ਪਰ ਇਹ ਇਸ ਸੰਸਾਰ ਵਿਚ ਬਹੁਤੇ ਜੁਗ ਜੀਉਂਦੇ ਰਹਿਣ ਦੀ ਆਸ ਬੰਨ੍ਹੀ ਬੈਠਾ ਹੈ।

ਇਹ ਜਿਤਨੇ ਭੀ ਮੰਦਰ ਬਿਭੂਤੀ ਨਜ਼ਰ ਆਉਂਦੀ ਹੈ ਇਹ ਇਸ ਤਰ੍ਹਾਂ ਥੋੜਾ ਚਿਰ ਰਹਿਣ ਵਾਲੀ ਹੈ ਜਿਵੇਂ ਇੱਕ ਬ੍ਰਿਛ ਦੀ ਛਾਂ, ਪਰ ਇਹ ਮਨੁੱਖ ਸਾਰੀ ਬਿਭੂਤੀ ਨੂੰ ਸੱਚ, ਤੇ ਆਪਣੀ ਹੀ ਮੰਨ ਬੈਠਾ ਹੈ।

ਇਸ ਨੂੰ ਹਰ ਸਮੇਂ ਇਹ ਹੰਗਤਾ ਹੈ ਕਿ ਇਹ ਸਰੀਰ ਮੇਰਾ ਹੈ, ਬਿਭੂਤੀ ਮੇਰੀ ਹੈ, ਇਹ ਬਾਗ, ਜਗੀਰ ਇਹ ਸਭ ਥਾਵਾਂ ਮੇਰੀਆਂ ਹਨ, ਇਹ ਸਭ ਕੁਝ ਜੋ ਪਰਾਇਆ ਹੋ ਜਾਣ ਵਾਲਾ ਹੈ, ਇਸਨੂੰ ਇਹ ਭੋਲਾ ਆਪਣਾ ਮੰਨੀ ਬੈਠਾ ਹੈ ਜਿਸ ਕਰਕੇ ਇਹ ਦੁਨੀਆਂ ਨੂੰ ਅੰਤ ਸਮੇਂ ਭੀ ਛਡਣਾ ਨਹੀਂ ਚਾਹੁੰਦਾ।

***ਪ੍ਰਸ਼ਨ ੩੬੭ ਲਾਭ :*** ਜੋ ਲੋਕ ਸਰੀਰ ਦਾ ਇਸ਼ਨਾਨ ਕਰਾ ਤੇ ਚੰਗੇ ਚੰਗੇ ਪੁਸ਼ਾਕੇ ਪਹਿਨਾ ਕੇ ਸਜਾਣ ਵਿਚ ਹੀ ਲੱਗੇ ਰਹਿੰਦੇ ਹਨ, ਉਨ੍ਹਾਂ ਨੂੰ ਭੀ ਕੋਈ ਲਾਭ ਮਿਲਦਾ ਹੈ ?

***ਉੱਤਰ :*** **ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ ॥**
**ਨਿਰਭਉ ਨਿਰੰਕਾਰ ਨਹੀ ਚੀਨਿਆ, ਜਿਉ ਹਸਤੀ ਨਾਵਾਏ ॥ (ਪੰਨਾ ੨੧੩)**

***ਭਾਵਾਰਥ :*** ਬਸਤਰ ਸਾਫ਼ ਪਾਉਣੇ ਤੇ ਸਰੀਰ ਨੂੰ ਸਾਫ਼ ਰਖਣਾ ਭਾਵੇਂ ਜ਼ਰੂਰੀ ਹੈ, ਪਰ ਜੋ ਮਨੁੱਖ ਚੰਗੀਆਂ ਚੰਗੀਆਂ ਪੁਸ਼ਾਕਾਂ ਪਾਉਣ ਤੇ ਇਸ਼ਨਾਨ ਕਰਕੇ ਸਰੀਰ ਨੂੰ ਸੁਗੰਧੀਆਂ ਲਾਣ ਵਿਚ ਹੀ ਰੁਝਿਆ ਰਹਿੰਦਾ ਹੈ, ਜੇ ਉਹ ਪ੍ਰਮੇਸ਼ਰ ਨੂੰ ਚੇਤੇ ਨਹੀਂ ਕਰਦਾ, ਤਾਂ ਉਸਦਾ ਨਹਾਣਾ ਭੀ ਇਸਨੂੰ ਇਸੀ ਤਰ੍ਹਾਂ ਸ਼ੁਧ ਨਹੀਂ ਕਰਦਾ, ਜਿਵੇਂ ਕਿ ਇਕ ਹਾਥੀ ਦਾ ਇਸ਼ਨਾਨ ਹਾਥੀ ਨੂੰ ਸ਼ੁਧ ਨਹੀਂ ਕਰਦਾ।

***ਪ੍ਰਸ਼ਨ ੩੬੮ ਚੱਕ੍ਰ :*** ਜਗ ਆਦਿ ਕਰਮ ਕਰਕੇ ਮਨੁੱਖ ਜਨਮਾਂ ਦੇ ਚੱਕ੍ਰ ਵਿਚੋਂ ਕਿਉਂ ਨਹੀਂ ਨਿਕਲਦਾ ?

***ਉੱਤਰ :*** **ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥**
**ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ ॥ (ਪੰਨਾ ੨੧੪)**

***ਭਾਵਾਰਥ :*** ਹਮਨ, ਜੱਗ, ਤੀਰਥ ਇਸ਼ਨਾਨ, ਆਦਿ ਕਰਮ ਕਰਨ ਨਾਲ ਮਨੁੱਖ ਦੇ ਮਨ ਅੰਦਰ ਹੰਕਾਰ ਆਦਿ ਵਿਕਾਰ ਵਧ ਜਾਂਦੇ ਹਨ, ਜਿਸ ਹੰਕਾਰ ਦਾ ਫਲ ਨਰਕ, ਸੁਰਗ, ਦੁਖ, ਸੁਖ ਸਦਾ ਹੀ ਜਨਮ ਧਾਰ ਕੇ ਭੋਗਣੇ ਪੈਂਦੇ ਹਨ। ਇਸ ਕਰਕੇ ਮਨੁੱਖ ਜਨਮ ਮਰਨ ਦੇ ਚੱਕ੍ਰ ਵਿਚੋਂ ਨਿਕਲ ਨਹੀਂ ਸਕਦਾ।

***ਪ੍ਰਸ਼ਨ ੩੬੯ ਸੁਖ :*** ਜੋ ਮਨੁੱਖ ਸਕਾਮ ਕਰਮ ਕਰਕੇ ਬ੍ਰਹਮ ਪੁਰੀ ਆਦਿ ਵਿਚ ਚਲਾ ਜਾਵੇ, ਕੀ ਉਸਨੂੰ ਅਸਲ ਸੁਖ ਮਿਲ ਸਕਦਾ ਹੈ ?

***ਉੱਤਰ :*** **ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥**
**ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ ॥ (ਪੰਨਾ ੨੧੪)**

***ਭਾਵਾਰਥ :*** ਜਿਤਨੇ ਭੀ ਜੱਗ ਆਦਿ ਪੁਰਾਣੇ ਸਾਧਨ ਕਰਕੇ ਲੋਕ ਸ਼ਿਵ ਪੁਰੀ, ਬ੍ਰਹਮ ਪੁਰੀ, ਇੰਦ੍ਰ ਪੁਰੀ ਆਦਿਕਾਂ ਵਿਚ ਜਾਣ ਦੀ ਇਛਾ ਕਰਦੇ ਹਨ, ਪਰ ਇਨ੍ਹਾਂ ਪੁਰੀਆਂ ਵਿਚੋਂ ਕੋਈ ਭੀ ਥਾਂ ਅਚਲ ਨਹੀਂ ਹੈ।

ਨਾਮ ਸਿਮਰਨ ਤੋਂ ਬਿਨਾਂ ਮਨੁੱਖ ਨੂੰ ਆਤਮਕ ਸੁਖ ਨਹੀਂ ਮਿਲਦਾ, ਜਿਸ ਕਰਕੇ ਇਹ ਜੀਵ ਸਦਾ ਹੀ ਜਨਮ ਮਰਨ ਦੇ ਚੱਕ੍ਰ ਵਿਚ ਪਿਆ ਰਹਿੰਦਾ ਹੈ।

***ਪ੍ਰਸ਼ਨ ੩੭੦ ਸਾਧਨ :*** ਸੰਸਾਰ ਤੋਂ ਮੁਕਤ ਹੋਣ ਲਈ ਕਿਹੜਾ ਸਾਧਨ ਹੈ ?

***ਉੱਤਰ :*** **ਸਾਸਤ ਸਿੰਮ੍ਰਿਤਿ ਬੇਦ ਬੀਚਾਰੇ, ਮਹਾ ਪੁਰਖਨ ਇਉ ਕਹਿਆ ॥**
**ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੁਖੁ ਨਾ ਕਿਨਹੂੰ ਲਹਿਆ ॥ (ਪੰਨਾ ੨੧੫)**

***ਭਾਵਾਰਥ :*** ਪੰਡਤ ਲੋਕ ਤਾਂ ਭਾਵੇਂ ਚਾਰ ਬੇਦ, ਛੇ ਸ਼ਾਸਤ੍ਰ, ਅਠਾਰਾਂ ਪੁਰਾਣ ਆਦਿ ਧਾਰਮਕ ਪੁਸਤਕਾਂ ਦੇ ਵਿਚਾਰ

ਕਰਨ ਨੂੰ ਹੀ ਮੁਕਤ ਮੰਨਦੇ ਹਨ। ਪਰ ਸਾਰੇ ਮਹਾਂ ਪੁਰਖ ਇਉਂ ਆਖਦੇ ਹਨ ਕਿ ਬਿਨਾਂ ਪ੍ਰਮਾਤਮਾ ਦੇ ਭਜਨ ਤੋਂ ਕੋਈ ਭੀ ਸੰਸਾਰ ਤੋਂ ਪਾਰ ਨਹੀਂ ਹੋ ਸਕਦਾ, ਤੇ ਨਾ ਹੀ ਕਿਸੇ ਨੇ ਸੁਖ ਹੀ ਪ੍ਰਾਪਤ ਕੀਤਾ ਹੈ, ਸੋ ਸੰਸਾਰ ਤੋਂ ਮੁਕਤ ਕਰਨ ਵਾਲਾ ਕੇਵਲ ਇਕ ਪ੍ਰਮੇਸ਼ਰ ਦਾ ਨਾਮ ਹੀ ਹੈ।

***ਪ੍ਰਸ਼ਨ ੩੭੧ ਟਿਕਾ :*** ਕੀ ਬਹੁਤੀ ਮਾਇਆ ਇਕੱਠੀ ਹੋਣ ਨਾਲ ਮਨ ਦਾ ਟਿਕਾ ਹੋ ਸਕਦਾ ਹੈ ?

***ਉੱਤਰ :*** **ਤੀਨਿ ਭਵਨ ਕੀ ਲਖਮੀ ਜੋਰੀ, ਬੂਝਤ ਨਾਹੀ ਲਹਰੇ ॥**
**ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ ॥ (ਪੰਨਾ ੨੧੫)**

***ਭਾਵਾਰਥ :*** ਜੇ ਕਦੀ ਮਨੁੱਖ ਪਾਸ ਸਾਰੀ ਦੁਨੀਆਂ ਦੀ ਮਾਇਆ ਇਕੱਠੀ ਹੋ ਜਾਵੇ, ਤਾਂ ਵੀ ਇਸਦੇ ਅੰਦਰੋਂ ਲੋਭ ਦੀਆਂ ਲਹਿਰਾਂ ਨਹੀਂ ਮਿਟਦੀਆਂ, ਇਤਨੀ ਮਾਇਆ ਜੋੜ ਕੇ ਫਿਰ ਵੀ ਮਾਇਆ ਖ਼ਾਤਰ ਹੀ ਭਟਕਦਾ ਰਹਿੰਦਾ ਹੈ, ਸੋ ਪ੍ਰਮਾਤਮਾ ਦੀ ਭਗਤੀ ਤੋਂ ਬਿਨਾਂ ਮਨ ਦਾ ਟਿਕਾ ਨਹੀਂ ਹੋ ਸਕਦਾ।

***ਪ੍ਰਸ਼ਨ ੩੭੨ ਜਪ ਤਪ :*** ਕੀ ਮਨੁੱਖ ਦਾ ਜਪ ਤਪ ਕੀਤਾ ਦਰਗਾਹ ਵਿਚ ਨਾਲ ਨਹੀਂ ਜਾਂਦਾ ?

***ਉੱਤਰ :*** **ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥**
**ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥ਰਹਾਉ॥**
**ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥**
**ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥**
**ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥**
**ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥**
**ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥**
**ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥ (ਪੰਨਾ ੨੧੬)**

***ਭਾਵਾਰਥ :*** ਪ੍ਰਮਾਤਮਾ ਦੇ ਸਿਮਰਨ ਬਿਨਾਂ ਹੋਰ ਸਾਰੇ ਹੀ ਕਰਮ ਬੇਅਰਥ ਹਨ, ਜਪ ਤਪ ਸਾਧਨੇ, ਹਠ ਯੋਗ ਸਾਧਨ ਕਰਨੇ ਇਹ ਸਭ ਪ੍ਰਭੂ ਦੀ ਦਰਗਾਹ ਤੋਂ ਉਰੇ ਉਰੇ ਹੀ ਖੋਹ ਲਏ ਜਾਂਦੇ ਹਨ। ਕਈ ਲੋਕ ਵਰਤ, ਸੰਜਮ, ਨੇਮ ਵਿਚ ਉਲਝੇ ਰਹਿੰਦੇ ਹਨ, ਪਰ ਉਨ੍ਹਾਂ ਦਾ ਮੁੱਲ ਉਨ੍ਹਾਂ ਨੂੰ ਇਕ ਕੌਡੀ ਭੀ ਨਹੀਂ ਮਿਲਦਾ। ਅੱਗੇ ਪ੍ਰਲੋਕ ਵਿਚ ਜੀਵ ਦਾ ਸਾਥ ਨਿਭਾਉਣ ਵਾਲਾ ਕੋਈ ਭੀ ਸੰਜਮ ਆਦਿ ਕਰਮ ਨਹੀਂ। ਜੋ ਤੀਰਥਾਂ ਉਤੇ ਇਸ਼ਨਾਨ ਕਰਦਾ ਹੈ, ਸਾਰੀ ਧਰਤੀ ਉਤੇ ਰਟਨ ਕਰਦਾ ਹੈ, ਪ੍ਰਭੂ ਦੀ ਦਰਗਾਹ ਵਿਚ ਉਸਨੂੰ ਭੀ ਥਾਂ ਨਹੀਂ ਮਿਲਦਾ, ਉਹ ਸਿਰਫ਼ ਲੋਕਾਂ ਨੂੰ ਹੀ ਆਪਣੇ ਧਰਮੀ ਹੋਣ ਦਾ ਨਿਹਚਾ ਦਿਵਾਂਦਾ ਹੈ। ਚਾਰੇ ਬੇਦ ਜ਼ਬਾਨੀ ਚੇਤੇ ਕਰਨ ਵਾਲਾ ਭੀ ਪ੍ਰਭੂ ਦੀ ਹਜ਼ੂਰੀ ਵਿਚ ਟਿਕਾਣਾ ਨਹੀਂ ਪਾਉਂਦਾ।

ਗੁਰੂ ਰਾਹੀਂ ਇਕ ਪ੍ਰਮੇਸ਼ਰ ਦੇ ਸਹੀ ਗਿਆਨ ਤੋਂ ਹੀਨ ਮਨੁੱਖ ਭਾਵੇਂ ਕਿਤਨੇ ਭੀ ਕਰਮ ਕਰਦਾ ਹੈ, ਉਹ ਸਭ ਬੇਅਰਥ ਹਨ। ਗੁਰੂ ਜੀ ਦੀ ਵਿਚਾਰ ਇਹ ਹੈ ਕਿ ਜੋ ਨਿਰਮਾਨ ਗੁਰੂ ਕਾ ਸੇਵਕ ਬਣ ਕੇ ਪ੍ਰਭੂ ਦਾ ਨਾਮ ਸਿਮਰਨ ਕਰਦਾ ਹੈ ਉਹ ਸਹਜੇ ਹੀ ਸੰਸਾਰ ਤੋਂ ਮੁਕਤ ਹੋ ਜਾਂਦਾ ਹੈ।

ਗਉੜੀ ਮ: ੧ ॥

***ਪ੍ਰਸ਼ਨ ੩੭੩ ਧੂਣੀਆਂ :*** ਜੋ ਮਨੁੱਖ ਸਰੀਰ ਉਤੇ ਧੂਣੀਆਂ ਤਪਾ ਕੇ ਅਤੀ ਕਸ਼ਟ ਸਹਾਰਦਾ ਹੈ, ਕੀ ਉਹ ਬੇਅਰਥ ਹੈ ?

*ਉੱਤਰ :* **ਹਠੁ ਕਰਿ ਮਰੈ ਨ ਲੇਖੈ ਪਾਵੈ ॥**
**ਵੇਸ ਕਰੈ ਬਹੁ ਭਸਮ ਲਗਾਵੈ ॥**
**ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥ (ਪੰਨਾ ੨੨੬)**

***ਭਾਵਾਰਥ :*** ਜਿਸ ਮਨੁੱਖ ਦੇ ਹਿਰਦੇ ਅੰਦਰ ਪ੍ਰਭੂ ਦਾ ਪਿਆਰ ਨਹੀਂ, ਉਹ ਭਾਵੇਂ ਮਨ ਦੇ ਹਠ ਕਰਕੇ ਧੂਣੀਆਂ ਤਾਪਦਾ ਹੈ, ਸਰੀਰ ਦੇ ਕਸ਼ਟ ਸਹਾਰ ਕੇ ਅੰਤ ਨੂੰ ਮਰ ਭੀ ਜਾਂਦਾ ਹੈ। ਉਹ ਸਰੀਰ ਉਤੇ ਅਨੇਕਾਂ ਭੇਖ ਕਰਦਾ ਅਤੇ ਸਰੀਰ ਪਰ ਸੁਆਹ ਆਦਿ ਮਲਦਾ ਹੈ ਪਰ ਤਾਂ ਭੀ ਉਹ ਅੰਤ ਨੂੰ ਨਾਮ ਤੋਂ ਬਿਨਾਂ ਪਛੋਤਾਪ ਹੀ ਕਰਦਾ ਹੈ।

***ਪ੍ਰਸ਼ਨ ੩੭੪ ਸੱਚਾ ਗਿਆਨ :*** ਸੱਚਾ ਗਿਆਨ ਕਿਸਨੂੰ ਪ੍ਰਾਪਤ ਹੁੰਦਾ ਹੈ ?

*ਉੱਤਰ :* **ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥**
**ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥ (ਪੰਨਾ ੨੨੮)**

***ਭਾਵਾਰਥ :*** ਸਾਰਾ ਜਗਤ ਹੀ ਲੋਭ ਅਤੇ ਹੰਕਾਰ ਵਿਚ ਨਾਸ ਹੁੰਦਾ ਨਜ਼ਰ ਆਉਂਦਾ ਹੈ। ਪਰ ਸੱਚਾ ਗਿਆਨ ਉਨ੍ਹਾਂ ਨੂੰ ਹੀ ਪ੍ਰਾਪਤ ਹੋਵੇਗਾ ਜੋ ਨਿਰਹੰਕਾਰ ਪ੍ਰਭੂ ਦੀ ਸੇਵਾ ਕਰਦਾ ਹੈ। ਸੋ ਨਿਰਹੰਕਾਰ ਕੀਤੀ ਸੇਵਾ ਹੀ ਪ੍ਰਭੂ ਮਿਲਾਪ ਦਾ ਸਾਧਨ ਹੈ।

***ਪ੍ਰਸ਼ਨ ੩੭੫ ਕਲਜੁਗ :*** ਕਲਜੁਗ ਦੇ ਸਮੇਂ ਦਾ ਲੋਕਾਂ 'ਤੇ ਕਿਹੋ ਜਿਹਾ ਅਸਰ ਹੋ ਰਿਹਾ ਹੈ ?

*ਉੱਤਰ :* **ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥**
**ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥**
**ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥**
**ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥**
**ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥**
**ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥**
**ਮੀਠੇ ਕਉ ਕਉੜਾ ਕਹੈ, ਕੜੂਏ ਕਉ ਮੀਠਾ ॥**
**ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥**
**ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥ (ਪੰਨਾ ੨੨੯)**

***ਭਾਵਾਰਥ :*** ਕਲਜੁਗ ਦੇ ਸਮੇਂ ਦੀ ਅਸਚਰਜ ਹੀ ਚਾਲ ਵੇਖਣ ਵਿਚ ਆਉਂਦੀ ਹੈ। ਜੋ ਖੋਟੇ ਆਦਮੀ ਹਨ ਉਨ੍ਹਾਂ ਨੂੰ ਚੰਗੇ ਆਖਿਆ ਜਾਂਦਾ ਹੈ ਅਤੇ ਚੰਗਿਆਂ ਦੀ ਕੋਈ ਕਦਰ ਹੀ ਨਹੀਂ ਕਰਦਾ। ਮਾਇਆ ਵਿਚ ਜੋ ਮਨੁੱਖ ਅੰਨ੍ਹਾ ਹੋ ਰਿਹਾ ਹੈ ਉਸਨੂੰ ਸਿਆਣਾ ਆਖਿਆ ਜਾਂਦਾ ਹੈ। ਮਾਇਆ ਦੇ ਮੋਹ ਦੀ ਨੀਂਦ ਵਿਚ ਸੁਤੇ ਪਏ ਨੂੰ ਲੋਕ ਜਾਗਦਾ ਭਾਵ ਸੁਚੇਤ ਆਖਦੇ ਹਨ, ਪਰ ਜੋ ਪ੍ਰਮਾਤਮਾ ਦੀ ਯਾਦ ਵਿਚ ਜਾਗਦਾ ਹੈ ਉਸਨੂੰ ਸੁਤਾ ਪਿਆ ਕਿਹਾ ਜਾਂਦਾ ਹੈ। ਜੋ ਪ੍ਰਭੂ ਦੀ ਭਗਤੀ ਦਾ ਸਦਕਾ ਜੀਉਂਦੇ ਹਨ ਉਨ੍ਹਾਂ ਨੂੰ ਲੋਕ ਆਖਦੇ ਹਨ ਕਿ ਇਹ ਸਾਡੇ ਭਾ ਦਾ ਤਾਂ ਮਰਿਆ ਹੋਇਆ ਹੈ, ਪਰ ਆਤਮਕ ਮੌਤ ਮਰੇ ਹੋਏ ਨੂੰ ਵੇਖ ਕੇ ਕੋਈ ਅਫ਼ਸੋਸ ਨਹੀਂ ਕਰਦਾ।

ਪ੍ਰਮਾਤਮਾ ਦੇ ਰਸਤੇ ਟੁਰਨ ਵਾਲੇ ਨੂੰ ਵੇਖ ਕੇ ਲੋਕ ਗਿਆ ਗੁਆਚਾ ਆਖਦੇ ਹਨ, ਪ੍ਰਭੂ ਵੱਲੋਂ ਗਏ ਗੁਜ਼ਰੇ ਦਾ ਔਣਾ ਜਗਤ ਵਿਚ ਸਫਲ ਸਮਝਿਆ ਜਾਂਦਾ ਹੈ। ਜੋ ਮਾਇਆ ਦੂਜਿਆਂ ਦੀ ਬਣ ਜਾਣ ਵਾਲੀ ਹੈ, ਲੋਕ ਉਸਨੂੰ ਆਪਣੀ ਆਖਦੇ ਹਨ। ਜੋ ਅਸਲ ਨਾਮ ਧਨ ਆਪਣਾ ਹੈ, ਇਹ ਲੋਕਾਂ ਨੂੰ ਚੰਗਾ ਨਹੀਂ ਲਗਦਾ।

ਸਾਰਿਆਂ ਰਸਾਂ ਤੋਂ ਜੋ ਮਿੱਠਾ ਰਸ ਹੈ ਉਸ ਨੂੰ ਕੌੜਾ ਜਾਣਦੇ ਹਨ। ਵਿਸ਼ਿਆਂ ਦਾ ਰਸ ਜੋ ਕੌੜਾ ਅੰਤ ਨੂੰ ਦੁਖ ਰੂਪ ਹੈ ਇਸਨੂੰ ਲੋਕ ਸੁਆਦਲਾ ਕਹਿ ਰਹੇ ਹਨ। ਨਾਮ ਰੰਗ ਵਿਚ ਰੰਗੇ ਹੋਏ ਦੀ ਲੋਕ ਨਿੰਦਾ ਕਰਦੇ ਹਨ, ਪ੍ਰਮਾਤਮਾ ਦੀ ਦਾਸੀ ਮਾਇਆ ਦੀ ਖ਼ੁਸ਼ਾਮਦ ਕਰਦੇ ਹਨ, ਪਰ ਮਾਇਆ ਦਾ ਮਾਲਕ ਕਿਸੇ ਨੂੰ ਦਿਸਦਾ ਨਹੀਂ।

***ਪ੍ਰਸ਼ਨ ੩੭੬ ਉਪਦੇਸ਼ :*** ਕਈ ਲੋਕ ਉਪਦੇਸ਼ ਤਾਂ ਕਰਦੇ ਹਨ ਪਰ ਉਨ੍ਹਾਂ ਦਾ ਉਪਦੇਸ਼ ਕੋਈ ਵੀ ਪਰੇਮ ਨਾਲ ਕਿਉਂ ਨਹੀਂ ਸੁਣਦਾ ?

***ਉੱਤਰ :*** **ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥**
**ਲੋਕ ਸਮਝਾਵਹੁ ਸੁਣੇ ਨ ਕੋਈ ॥ (ਪੰਨਾ ੨੩੦)**

***ਭਾਵਾਰਥ :*** ਇਸ ਲਈ ਕਿ ਉਨ੍ਹਾਂ ਦਾ ਆਪਣਾ ਮਨ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਹੈ। ਉਪਦੇਸ਼ ਕਰਨ ਵਾਲਾ ਪਹਿਲੇ ਆਪਣੇ ਮਨ ਨੂੰ ਸਮਝਾਵੇ ਅਤੇ ਆਪਣੇ ਅੰਦਰ ਉਸ ਪ੍ਰਭੂ ਨੂੰ ਜਾਣ ਲਵੇ, ਫਿਰ ਉਸਦਾ ਉਪਦੇਸ਼ ਲੋਕ ਪਿਆਰ ਸਹਿਤ ਸੁਣ ਕੇ ਪੂਰਨ ਲਾਭ ਪ੍ਰਾਪਤ ਕਰਦੇ ਹਨ।

***ਪ੍ਰਸ਼ਨ ੩੭੭ ਗੇੜ :*** ਮਨਮੁਖ ਧਾਰਮਕ ਕਰਮ ਕਰਦਾ ਹੋਇਆ ਭੀ ਜਨਮ ਮਰਨ ਦੇ ਗੇੜ ਵਿਚ ਕਿਉਂ ਪਿਆ ਰਹਿੰਦਾ ਹੈ ?

***ਉੱਤਰ :*** **ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥**
**ਬਗ ਜਿਉ ਲਾਇ ਬਹੈ ਨਿਤ ਧਿਆਨਾ ॥**
**ਜਮਿ ਪਕੜਿਆ ਤਬ ਹੀ ਪਛੁਤਾਨਾ ॥ (ਪੰਨਾ ੨੩੦)**

***ਭਾਵਾਰਥ :*** ਇਸ ਲਈ ਕਿ ਉਹ ਧਾਰਮਕ ਕਰਮਾਂ ਦਾ ਵਿਖਾਵਾ ਕਰਦਾ ਹੈ, ਉਹ ਭਾਵੇਂ ਬਗਲੇ ਵਾਂਗ ਸਮਾਧੀ ਲਾ ਕੇ ਭੀ ਬੈਠਦਾ ਹੈ, ਹੋਰ ਭੀ ਅਨੇਕਾਂ ਕਰਮ ਕਰਦਾ ਹੈ, ਪਰ ਉਨ੍ਹਾਂ ਕਰਮਾਂ ਦਾ ਅਭਿਮਾਨ ਹੋਣ ਕਰਕੇ ਪ੍ਰਮੇਸ਼ਰ ਨੂੰ ਉਸ ਦੇ ਕਰਮ ਕੀਤੇ ਪ੍ਰਵਾਨ ਨਹੀਂ, ਜਿਸ ਕਰਕੇ ਮਨਮੁਖ ਸਦਾ ਹੀ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।

***ਪ੍ਰਸ਼ਨ ੩੭੮ ਖੁਆਰ :*** ਤੀਰਥਾਂ ਪਰ ਇਸ਼ਨਾਨ ਕਰਨ ਵਾਲਿਆਂ ਨੂੰ ਭੀ ਅੰਤ ਸਮੇਂ ਜਮ ਕਿਉਂ ਖੁਆਰ ਕਰਦਾ ਹੈ ?

***ਉੱਤਰ :*** **ਹਉਮੈ ਮੈਲਾ ਇਹੁ ਸੰਸਾਰਾ ॥**
**ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ ॥**
**ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ ॥ (ਪੰਨਾ ੨੩੦)**

***ਭਾਵਾਰਥ :*** ਇਹ ਸਾਰਾ ਸੰਸਾਰ ਹਉਮੈ ਦੀ ਮੈਲ ਕਰਕੇ ਮੈਲਾ ਹੋ ਰਿਹਾ ਹੈ। ਉਹ ਹਉਮੈ ਦੀ ਮੈਲ ਤੇ ਕੀਤੇ ਕਰਮਾਂ ਦਾ ਹੰਕਾਰ ਹਰ ਰੋਜ਼ ਤੀਰਥਾਂ ਵਿਚ ਨ੍ਹਾਉਣ ਨਾਲ ਦੂਰ ਨਹੀਂ ਹੁੰਦਾ। ਇਸ ਲਈ ਗੁਰੂ ਦੇ ਮਿਲਾਪ ਬਿਨਾਂ ਹੰਕਾਰੀ ਮਨੁੱਖ ਨੂੰ ਅੰਤ ਸਮੇਂ ਜਮ ਖੁਆਰ ਕਰਦਾ ਹੈ।

**ਪ੍ਰਸ਼ਨ ੩੭੯ ਸੱਚਾ :** ਜਗਤ ਵਿਚ ਅਸਲੀ ਸੱਚਾ ਮਨੁੱਖ ਕੌਣ ਹੈ ?

**ਉੱਤਰ :** **ਸੋ ਜਨੁ ਸਾਚਾ ਜਿ ਹਉਮੈ ਮਾਰੈ॥**
**ਗੁਰ ਕੈ ਸਬਦਿ ਪੰਚ ਸੰਘਾਰੈ॥**
**ਆਪਿ ਤਰੈ ਸਗਲੇ ਕੁਲ ਤਾਰੈ॥ (ਪੰਨਾ ੨੩੦)**

**ਭਾਵਾਰਥ :** ਜਿਸ ਨੇ ਆਪਣੇ ਅੰਦਰੋਂ ਹਉਮੈ ਨੂੰ ਮਾਰ ਲਿਆ ਤੇ ਪੰਜ ਕਾਮਾਦਿਕਾਂ ਦਾ ਤਿਆਗ ਕਰ ਦਿਤਾ ਹੈ, ਹੰਗਤਾ ਰਹਿਤ ਆਪਣਾ ਜੀਵਨ ਗੁਜ਼ਾਰਨ ਵਾਲਾ ਹੀ ਅਸਲ ਸੱਚਾ ਮਨੁੱਖ ਹੈ। ਉਹ ਆਪਣੇ ਸਮੇਤ ਸਾਰੀਆਂ ਕੁਲਾਂ ਦਾ ਭੀ ਉਧਾਰ ਕਰ ਲੈਂਦਾ ਹੈ।

**ਪ੍ਰਸ਼ਨ ੩੮੦ ਸਜ਼ਾ :** ਗੁਰੂ ਤੋਂ ਬੇਮੁਖ ਹੋਣ ਵਾਲਿਆਂ ਨੂੰ ਕੀ ਸਜ਼ਾ ਮਿਲਦੀ ਹੈ ?

**ਉੱਤਰ :** **ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ॥**
**ਧਰਤਿ ਅਸਮਾਨੁ ਨ ਝਲਈ, ਵਿਚਿ ਵਿਸਟਾ ਪਏ ਪਚੰਨਿ॥ (ਪੰਨਾ ੨੩੩)**

**ਭਾਵਾਰਥ :** ਜੋ ਮਨੁੱਖ ਗੁਰੂ ਵੱਲੋਂ ਮੂੰਹ ਮੋੜੀ ਰਖਦੇ ਹਨ ਉਹ ਸਦਾ ਹੀ ਚੁਰਾਸੀ ਲੱਖ ਜੂਨਾਂ ਦੇ ਗੇੜੇ ਵਿਚ ਭਟਕਦੇ ਫਿਰਦੇ ਹਨ, ਉਹ ਕਦੀ ਟਿਕਦੇ ਹੀ ਨਹੀਂ। ਉਨ੍ਹਾਂ ਨੂੰ ਤਾਂ ਧਰਤੀ ਤੇ ਅਸਮਾਨ ਭੀ ਨਹੀਂ ਝਲਦਾ। ਉਹ ਸਦਾ ਅਸ਼ਾਂਤ ਹੀ ਰਹਿੰਦੇ ਹਨ। ਉਹ ਅੰਤ ਨੂੰ ਨਰਕ ਦੀ ਅੱਗ ਵਿਚ ਹੀ ਸੜਦੇ ਰਹਿੰਦੇ ਹਨ।

**ਪ੍ਰਸ਼ਨ ੩੮੧ ਹਰ ਥਾਂ :** ਮਨੁੱਖ ਪ੍ਰਮੇਸ਼ਰ ਨੂੰ ਹਰ ਥਾਂ ਰਵਿਆ ਹੋਇਆ ਕਿਵੇਂ ਵੇਖ ਸਕਦਾ ਹੈ ?

**ਉੱਤਰ :** **ਜਬ ਇਹੁ ਮਨ ਮਹਿ ਕਰਤ ਗੁਮਾਨਾ॥**
**ਤਬ ਇਹੁ ਬਾਵਰੁ ਫਿਰਤ ਬਿਗਾਨਾ॥**
**ਜਬ ਇਹੁ ਹੂਆ ਸਗਲ ਕੀ ਰੀਨਾ॥**
**ਤਾ ਤੇ ਰਮਈਆ ਘਟਿ ਘਟਿ ਚੀਨਾ॥ (ਪੰਨਾ ੨੩੫)**

**ਭਾਵਾਰਥ :** ਜਦੋਂ ਇਹ ਮਨੁੱਖ ਹੰਕਾਰ ਕਰਦਾ ਹੈ ਕਿ ਮੈਂ ਸਭ ਤੋਂ ਵੱਡਾ ਹਾਂ ਤਦ ਇਹ ਜੀਵ ਉਸ ਹੰਕਾਰ ਵਿਚ ਕਮਲਾ ਹੋਇਆ ਫਿਰਦਾ ਹੈ, ਪਰ ਜਦੋਂ ਇਹ ਸਭਨਾਂ ਦੇ ਚਰਨਾਂ ਦੀ ਧੂੜ ਬਣ ਜਾਵੇ ਤਾਂ ਫਿਰ ਇਹ ਹਰ ਥਾਂ ਉਸ ਪ੍ਰਭੂ ਨੂੰ ਹੀ ਰਮਿਆ ਹੋਇਆ ਵੇਖਦਾ ਹੈ।

**ਪ੍ਰਸ਼ਨ ੩੮੨ ਅਮਰ :** ਜੋ ਦੇਵਤਿਆਂ ਦੇ ਉਪਾਸ਼ਕ ਦੇਵ ਪੁਰੀ ਵਿਚ ਪਹੁੰਚੇ ਹਨ, ਕੀ ਉਹ ਸਦਾ ਹੀ ਅਮਰ ਰਹਿਣਗੇ ?

**ਉੱਤਰ :** **ਇੰਦ੍ਰ ਪੁਰੀ ਮਹਿ ਸਰਪਰ ਮਰਣਾ॥**
**ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥**
**ਸਿਵ ਪੁਰੀ ਕਾ ਹੋਇਗਾ ਕਾਲਾ॥**
**ਤ੍ਰੈਗੁਣ ਮਾਇਆ ਬਿਨਸਿ ਬਿਤਾਲਾ॥ (ਪੰਨਾ ੨੩੭)**

**ਭਾਵਾਰਥ :** ਜਦ ਕਿ ਇੰਦਰਪੁਰੀ, ਬ੍ਰਹਮਪੁਰੀ, ਸ਼ਿਵਪੁਰੀ ਇਨ੍ਹਾਂ ਦਾ ਹੀ ਨਾਸ ਹੋ ਜਾਣਾ ਹੈ ਤਾਂ ਇਨ੍ਹਾਂ ਵਿਚ ਪੁਜੇ ਉਪਾਸ਼ਕ ਕਿਵੇਂ ਅਮਰ ਤੇ ਅਚਲ ਹੋ ਸਕਦੇ ਹਨ। ਮਾਇਆ ਰਚਤ ਤ੍ਰੈ ਗੁਣੀ ਹਰ ਪਦਾਰਥ ਨਾਸਵੰਤ ਹੈ। ਸੋ ਮਨੁੱਖ ਅਮਰ ਕੇਵਲ ਨਾਮ ਜਪਣ ਨਾਲ ਹੀ ਹੋ ਸਕਦਾ ਹੈ।

***ਪ੍ਰਸ਼ਨ ੩੮੩ ਸੂਰਮਾ :*** ਦੁਨੀਆਂ ਵਿਚ ਵੱਡਾ ਸੂਰਮਾ ਕੌਣ ਹੈ ?

*ਉੱਤਰ :* **ਜੋ ਇਸੁ ਮਾਰੇ ਸੋਈ ਸੂਰਾ॥ ਜੋ ਇਸੁ ਮਾਰੇ ਸੋਈ ਪੂਰਾ॥.....**
**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ॥**
**ਇਸਹਿ ਮਾਰਿ ਰਾਜ ਜੋਗੁ ਕਮਾਵੈ॥ (ਪੰਨਾ ੨੩੭)**

***ਭਾਵਾਰਥ :*** ਜੋ ਮਨੁੱਖ ਸਾਧ ਸੰਗਤ ਰਾਹੀਂ ਆਪਣੇ ਅੰਦਰੋਂ ਦੁਬਿਧਾ ਨੂੰ ਗਵਾ ਲੈਂਦਾ ਹੈ, ਉਹ ਰਾਜ ਵਿਚ ਜੋਗ ਭਾਵ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਭਗਤੀ ਦਾ ਅਨੰਦ ਮਾਣ ਸਕਦਾ ਹੈ ਤੇ ਓਹੀ ਅਸਲ ਸੂਰਮਾ ਹੈ।

ਪਰ ਦੁਨੀਆਂ ਅੰਦਰ ਐਸਾ ਕੋਈ ਮਨੁੱਖ ਹੀ ਹੈ ਜੋ ਦੁਬਿਧਾ ਨੂੰ ਮਾਰ ਸਕੇ।

***ਪ੍ਰਸ਼ਨ ੩੮੪ ਜੀਊਣਾ :*** ਕੀ ਨਾਮ ਨੂੰ ਵਿਸਾਰ ਕੇ ਲੰਬਾ ਜੀਵਨ ਜੀਊਣਾ ਵੀ ਕਿਸੇ ਲੇਖੇ ਵਿਚ ਹੈ ?

*ਉੱਤਰ :* **ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥**
**ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥ (ਪੰਨਾ ੨੩੯)**

***ਭਾਵਾਰਥ :*** ਨਾਮ ਨੂੰ ਵਿਸਾਰ ਕੇ ਸਾਕਤ ਦਾ ਜੀਊਣਾ ਸੰਸਾਰ ਵਿਚ ਇਕ ਸਰਪ ਦੀ ਨਿਆਈਂ ਹੈ, ਭਾਵੇਂ ਸਰਪ ਦੀ ਉਮਰ ਤਾਂ ਲੰਬੀ ਹੈ ਪਰ ਉਸਦੇ ਅੰਦਰ ਜ਼ਹਿਰ ਹੈ ਅਤੇ ਦੂਜੇ ਨੂੰ ਡੰਗ ਮਾਰਦਾ ਹੈ। ਤਿਵੇਂ ਸਾਕਤ ਵਿਕਾਰੀ ਭੀ ਕਰੋਧ ਜ਼ਹਿਰ ਨਾਲ ਸੜਦਾ ਰਹਿੰਦਾ ਹੈ। ਮੌਕਾ ਬਣੇ ਤਾਂ ਦੂਜਿਆਂ ਨੂੰ ਭੀ ਡੰਗ ਮਾਰਦਾ ਹੈ।

ਇਸ ਲਈ ਸਿਮਰਨ ਹੀਣ ਮਨੁੱਖ ਦਾ ਲੰਮਾ ਜੀਵਨ ਬੇਅਰਥ ਹੈ।

***ਪ੍ਰਸ਼ਨ ੩੮੫ ਵੱਖਰਾ :*** ਸਿਮਰਨ ਕਰਨ ਵਾਲੇ ਦਾ ਜੀਵਨ, ਕੀ ਬਾਕੀ ਦੇ ਜੀਵਨਾਂ ਨਾਲੋਂ ਕੁਝ ਵੱਖਰਾ ਜੀਵਨ ਹੈ ?

*ਉੱਤਰ :* **ਏਕ ਨਿਮਖ ਜੋ ਸਿਮਰਨ ਮਹਿ ਜੀਆ॥**
**ਕੋਟਿ ਦਿਨਸ ਲਾਖ ਸਦਾ ਥਿਰੁ ਥੀਆ॥ (ਪੰਨਾ ੨੩੯)**

***ਭਾਵਾਰਥ :*** ਜੋ ਮਨੁੱਖ ਇਕ ਅੱਖ ਝਮਕਣ ਜਿਤਨਾ ਸਮਾਂ ਭੀ ਪ੍ਰਮਾਤਮਾ ਨੂੰ ਸਿਮਰਦਾ ਹੈ, ਉਸ ਨੇ ਮਾਨੋ ਸੰਸਾਰ ਅੰਦਰ ਲੱਖਾਂ ਕ੍ਰੋੜਾਂ ਦਿਨ ਜੀਊ ਲਿਆ ਹੈ, ਉਸਦਾ ਜੀਊਣਾ ਸਥਿਰ ਹੋ ਗਿਆ ਭਾਵ ਉਸਦਾ ਨਾਮ ਜੁਗਾਂ ਪ੍ਰਯੰਤ ਕਾਇਮ ਰਹੇਗਾ।

***ਪ੍ਰਸ਼ਨ ੩੮੬ ਸੱਖਣੇ :*** ਕਈ ਲੋਕ ਹੋਰ ਅਨੇਕਾਂ ਕਰਮ ਕਰਦੇ ਹਨ ਪਰ ਜੇ ਉਹ ਨਾਮ ਤੋਂ ਸੱਖਣੇ ਹਨ, ਕੀ ਉਨ੍ਹਾਂ ਦੇ ਕੀਤੇ ਕਰਮਾਂ ਦਾ ਫਲ ਉਨ੍ਹਾਂ ਨੂੰ ਮਿਲੇਗਾ ?

*ਉੱਤਰ :* **ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ॥ ਕਾਗ ਬਤਨ ਬਿਸਟਾ ਮਹਿ ਵਾਸ॥**
**ਬਿਨੁ ਸਿਮਰਨ ਭਏ ਕੂਕਰ ਕਾਮ॥ ਸਾਕਤ ਬੇਸੁਆ ਪੂਤ ਨਿਨਾਮ॥**
**ਬਿਨੁ ਸਿਮਰਨ ਜੈਸੇ ਸੀਙ ਛਤਾਰਾ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ॥**
**ਬਿਨੁ ਸਿਮਰਨ ਗਰਧਭ ਕੀ ਨਿਆਈ॥ ਸਾਕਤ ਥਾਨ ਭਰਿਸਟ ਫਿਰਾਹੀ॥**
**ਬਿਨੁ ਸਿਮਰਨ ਕੂਕਰ ਹਰਕਾਇਆ॥ ਸਾਕਤ ਲੋਭੀ ਬੰਧੁ ਨ ਪਾਇਆ॥**
**ਬਿਨੁ ਸਿਮਰਨ ਹੈ ਆਤਮਘਾਤੀ॥**
**ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ॥ (ਪੰਨਾ ੨੩੯)**

***ਭਾਵਾਰਥ :*** ਪ੍ਰਭੂ ਦੇ ਸਿਮਰਨ ਤੋਂ ਖੁੰਝ ਕੇ ਮਨੁੱਖ ਦੇ ਹੋਰ ਕਰਮ ਕਰਨੇ ਵੀ ਫਿਟਕਾਰ ਯੋਗ ਹੀ ਹਨ, ਜਿਵੇਂ ਕਾਂ

ਦੀ ਚੁੰਝ ਹਰ ਸਮੇਂ ਗੰਦ ਵਿਚ ਹੀ ਰਹਿੰਦੀ ਹੈ ਤਿਵੇਂ ਸਿਮਰਨ ਤੋਂ ਸੱਖਣੇ ਮਨੁੱਖ ਦਾ ਮੂੰਹ ਨਿੰਦਾ ਆਦਿਕ ਗੰਦ ਵਿਚ ਹੀ ਹਮੇਸ਼ਾਂ ਰਹਿੰਦਾ ਹੈ।

ਪ੍ਰਮੇਸ਼ਰ ਵਲੋਂ ਟੁਟੇ ਹੋਏ ਮਨੁੱਖ ਵੇਸਵਾ ਇਸਤ੍ਰੀਆਂ ਦੇ ਪੁੱਤਰਾਂ ਵਾਂਗ ਨਿਲੱਜ ਹੋ ਜਾਂਦੇ ਹਨ, ਜਿਨ੍ਹਾਂ ਦੇ ਪਿਉ ਦਾ ਨਾਮ ਹੀ ਨਹੀਂ ਦੱਸਿਆ ਜਾ ਸਕਦਾ। ਪ੍ਰਭੂ ਦੀ ਯਾਦ ਤੋਂ ਖੁੰਝ ਕੇ ਮਨੁੱਖ ਲੋਭ ਤੇ ਕਾਮਾਦਿਕ ਵਿਚ ਫਸ ਕੇ ਕੁੱਤਿਆਂ ਵਰਗੇ ਕੰਮਾਂ ਵਿਚ ਹੀ ਪਰਵਿਰਤ ਰਹਿੰਦਾ ਹੈ। ਬਿਨਾਂ ਪ੍ਰਮਾਤਮਾ ਦੇ ਸਿਮਰਨ ਤੋਂ ਜੋ ਮਨੁੱਖ ਸਦਾ ਝੂਠ ਹੀ ਬੋਲਦਾ ਹੈ ਉਸਦਾ ਫਲ ਉਸਨੂੰ ਹਰ ਥਾਂ ਮੂੰਹ ਕਾਲਖ ਹੀ ਮਿਲਦਾ ਹੈ।

ਪ੍ਰਮੇਸ਼ਰ ਦੀ ਯਾਦ ਤੋਂ ਖ਼ਾਲੀ ਆਦਮੀ ਨੂੰ ਧਰਤੀ ਉੱਤੇ ਇਉਂ ਭਾਰ ਰੂਪ ਹੀ ਜਾਣੋਂ, ਜਿਵੇਂ ਛੱਤਰਿਆਂ ਦੇ ਸਿਰ ਦੇ ਸਿੰਗ ਹਨ।

ਪ੍ਰਭੂ ਸਿਮਰਨ ਤੋਂ ਭੁੱਲੇ ਮਨੁੱਖ ਕੁਕਰਮਾਂ ਵਾਲੇ ਗੰਦੇ ਥਾਈਂ ਹੀ ਫਿਰਦੇ ਰਹਿੰਦੇ ਹਨ ਅਤੇ ਖੋਤੇ ਵਾਂਗ ਹੀ ਮਲੀਨ ਜੀਵਨ ਗੁਜ਼ਾਰਦੇ ਹਨ, ਜਿਵੇਂ ਖੋਤਾ ਸਦਾ ਸੁਆਹ ਮਿੱਟੀ ਵਿਚ ਲੇਟ ਕੇ ਖੁਸ਼ ਹੁੰਦਾ ਹੈ।

ਸਿਮਰਨ ਤੋਂ ਬਿਨਾਂ ਮਨੁੱਖ ਲੋਭ ਵਿਚ ਗ੍ਰਸਿਆ ਰਹਿੰਦਾ ਹੈ ਜਿਸਦੇ ਮਨ ਵਿਚ ਲੱਖਾਂ ਰੁਪਏ ਕਮਾ ਕੇ ਵੀ ਸੰਤੋਖ ਦਾ ਬੰਧੇਜ ਨਹੀਂ ਪੈਂਦਾ, ਉਹ ਮਾਨੋਂ ਹਲਕੇ ਕੁੱਤੇ ਦੀ ਤਰ੍ਹਾਂ ਬਣ ਜਾਂਦੇ ਹਨ ਅਤੇ ਜਿਸ ਨਾਲ ਭੀ ਸੰਗ ਕਰਦੇ ਹਨ ਉਸਨੂੰ ਲੋਭ ਦਾ ਹਲਕ ਚੰਬੇੜ ਦੇਂਦੇ ਹਨ।

ਸਿਮਰਨ ਤੋਂ ਸੱਖਣਾ ਮਨੁੱਖ ਆਪਣੀ ਆਤਮਕ ਮੌਤ ਸਹੇੜ ਲੈਂਦਾ ਹੈ। ਉਹ ਸਦਾ ਨੀਵੇਂ ਕੰਮਾਂ ਵੱਲ ਰੁਚੀ ਰਖਦਾ ਹੈ, ਜਿਸ ਕਰਕੇ ਸਾਕਤ ਦੀ ਨਾ ਉਚੀ ਕੁਲ ਅਤੇ ਨਾ ਉਚੀ ਜਾਤ ਹੀ ਰਹਿ ਜਾਂਦੀ ਹੈ।

***ਪ੍ਰਸ਼ਨ ੨੮੭ ਖਾਣ ਪੀਣ :*** ਕਈ ਲੋਕ ਇਸ ਮਨੁੱਖ ਦੇਹ ਨੂੰ ਖਾਣ ਪੀਣ ਲਈ ਹੀ ਮਿਲੀ ਸਮਝੀ ਬੈਠੇ ਹਨ ?

***ਉੱਤਰ :*** **ਨਾਮ ਬਿਨਾ ਜੋ ਪਹਿਰੈ ਖਾਇ॥**
**ਜਿਉ ਕੂਕਰੁ ਜੂਠਨ ਮਹਿ ਪਾਇ॥**
**ਨਾਮ ਬਿਨਾ ਜੇਤਾ ਬਿਉਹਾਰੁ॥**
**ਜਿਉ ਮਿਰਤਕ ਮਿਥਿਆ ਸੀਗਾਰੁ॥**
**ਨਾਮੁ ਬਿਸਾਰਿ ਕਰੇ ਰਸ ਭੋਗ॥**
**ਸੁਖੁ ਸੁਪਨੈ ਨਹੀ ਤਨ ਮਹਿ ਰੋਗ॥ (ਪੰਨਾ ੨੪੦)**

***ਭਾਵਾਰਥ :*** ਪ੍ਰਮੇਸ਼ਰ ਦੇ ਸਿਮਰਨ ਤੋਂ ਹੀਣ ਮਨੁੱਖ ਜੋ ਪਦਾਰਥ ਖਾਂਦਾ ਤੇ ਬਸਤਰ ਪਹਿਨਦਾ ਹੈ, ਉਹ ਪਦਾਰਥ ਇਸ ਤਰ੍ਹਾਂ ਅਪਵਿਤਰ ਹੋ ਜਾਂਦੇ ਹਨ ਜਿਵੇਂ ਕਿਸੇ ਰਸੋਈ ਵਿਚ ਕੁੱਤਾ ਆ ਪਵੇ ਤਾਂ ਸਭ ਭੋਜਨ ਜੂਠੇ ਹੋ ਜਾਂਦੇ ਹਨ।

ਭਾਵ ਸਾਕਤ ਦੇ ਸਰੀਰ ਨਾਲ ਚੰਗੇ ਚੰਗੇ ਪਦਾਰਥ ਲਗ ਕੇ ਭੀ ਬਿਸ਼ਟਾ ਬਣ ਜਾਂਦੇ ਹਨ, ਨਾਮ ਤੋਂ ਹੀਣੇ ਮਨੁੱਖ ਦਾ ਜੋ ਭੀ ਸਰੀਰ ਪਰ ਬਸਤਰਾਂ ਦਾ ਪਹਿਰਣਾ ਹੈ ਉਹ ਇਸੀ ਤਰ੍ਹਾਂ ਜਾਣੋਂ ਜਿਵੇਂ ਕਿਸੇ ਮ੍ਰਿਤਕ ਦੇ ਸਰੀਰ ਨੂੰ ਕਪੜੇ ਪਹਿਨਾ ਕੇ ਸਜਾਉਣਾ ਹੈ।

ਨਾਮ ਨੂੰ ਬਿਸਾਰ ਕੇ ਮਨੁੱਖ ਸੰਸਾਰਕ ਭੋਗਾਂ ਦੇ ਰਸਾਂ ਵਿਚ ਮਸਤ ਹੈ, ਉਸਨੂੰ ਸੁਖ ਤਾਂ ਸੁਪਨੇ ਮਾਤ੍ਰ ਭੀ ਨਹੀਂ ਸਗੋਂ ਉਸਦੇ ਸਰੀਰ ਵਿਚ ਅਨੇਕਾਂ ਰੋਗ ਪੈਦਾ ਹੋ ਜਾਂਦੇ ਹਨ।

ਇਹ ਮਨੁੱਖਾ ਦੇਹ ਸਿਰਫ਼ ਇਸ ਲਈ ਨਹੀਂ ਕਿ ਚੰਗੇ ਪਦਾਰਥ ਖਾ ਲੈਣੇ ਤੇ ਸੁੰਦਰ ਬਸਤਰ ਪਹਿਨ ਲੈਣੇ। ਇਸ ਦੇਹ ਦਾ ਮੁਖ ਪ੍ਰਯੋਜਨ ਪ੍ਰਮੇਸ਼ਰ ਦੀ ਬੰਦਗੀ ਕਰਨਾ ਹੈ।

***ਪ੍ਰਸ਼ਨ ੩੮੮ ਨਰਕ :*** ਨਾਮ ਸਿਮਰਨ ਤੋਂ ਹੀਣ ਮਨੁੱਖ ਜੋ ਧਾਰਮਕ ਮਿਥੇ ਹੋਏ ਕਰਮ ਕਰਦਾ ਹੈ, ਕੀ ਉਹ ਨਰਕ ਗਾਮੀ ਨਾ ਹੋਵੇਗਾ ?

***ਉੱਤਰ :*** **ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥**
**ਕੋਟਿ ਕਰਮ ਕਰਤੌ ਨਰਕਿ ਜਾਵੈ ॥ (ਪੰਨਾ ੨੪੦)**

***ਭਾਵਾਰਥ :*** ਜੇ ਕਿਸੇ ਮਨੁੱਖ ਦੇ ਮਨ ਅੰਦਰ ਉਸ ਪ੍ਰਮੇਸ਼ਰ ਦੇ ਨਾਮ ਨਾਲ ਪਿਆਰ ਨਹੀਂ। ਉਹ ਇਕ ਦੋ ਕਰਮ ਤਾਂ ਕੀ, ਜੇ ਕਦੀ ਉਹ ਧਾਰਮਕ ਮਿਥੇ ਹੋਏ ਕ੍ਰੋੜਾਂ ਕਰਮ ਭੀ ਕਰ ਲਵੇ ਤਾਂ ਭੀ ਉਹ ਨਰਕ ਹੀ ਜਾਵੇਗਾ, ਕਿਉਂਕਿ ਉਸਦੇ ਅੰਦਰ ਉਨ੍ਹਾਂ ਕਰਮਾਂ ਦੀ ਹੰਗਤਾ ਬਣੀ ਰਹਿੰਦੀ ਹੈ।

***ਪ੍ਰਸ਼ਨ ੩੮੯ ਮਿੱਤਰ :*** ਇਸ ਸੰਸਾਰ ਅੰਦਰ ਐਸਾ ਕੌਣ ਮਿੱਤਰ ਹੈ, ਜਿਸਦੇ ਨਾਲ ਤੋੜ ਤਕ ਸਾਥ ਨਿਭ ਸਕਦਾ ਹੈ ?

***ਉੱਤਰ :*** **ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥**
**ਸਭ ਗੁਣ ਕਿਸ ਹੀ ਨਾਹਿ ਹਰਿ ਪੂਰ ਭੰਡਾਰੀਆ ॥ (ਪੰਨਾ ੨੪੧)**

***ਭਾਵਾਰਥ :*** ਮੈਂ ਤਾਂ ਦੁਨੀਆਂ ਅੰਦਰ ਅਨੇਕਾਂ ਹੀ ਸਾਕ ਸਬੰਧੀਆਂ ਨੂੰ ਆਪਣਾ ਮਿੱਤਰ ਬਣਾ ਕੇ ਵੇਖਿਆ ਹੈ ਪਰ ਕਿਸੇ ਨਾਲ ਭੀ ਤੋੜ ਤਕ ਸਾਥ ਨਹੀਂ ਨਿਭਦਾ, ਪਰ ਮੈਂ ਇਕ ਪ੍ਰਮਾਤਮਾ ਮਿੱਤਰ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨਾਲ ਕੀਤੀ ਮਿੱਤਰਤਾ ਅਖ਼ੀਰ ਤਕ ਨਿਭਦੀ ਹੈ, ਕਿਉਂਕਿ ਮੈਂ ਵੇਖਿਆ ਹੈ ਹੋਰ ਕਿਸੇ ਦੁਨਿਆਵੀ ਮਿੱਤਰ ਵਿਚ ਸਾਰੇ ਗੁਣ ਨਹੀਂ ਹਨ, ਇਕ ਪ੍ਰਮਾਤਮਾ ਹੀ ਸਾਰੇ ਗੁਣਾਂ ਦਾ ਭਰਿਆ ਹੋਇਆ ਖ਼ਜ਼ਾਨਾ ਹੈ।

***ਪ੍ਰਸ਼ਨ ੩੯੦ ਨਿਘਰਦਾ :*** ਜੋ ਮਨੁੱਖ ਮੋਹ ਰੂਪ ਕੂਏ ਵਿਚ ਨਿਘਰਦਾ ਜਾ ਰਿਹਾ ਹੈ, ਉਸਦਾ ਕਿਵੇਂ ਬਚਾਅ ਹੋ ਸਕਦਾ ਹੈ ?

***ਉੱਤਰ :*** **ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥**
**ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ ॥ (ਪੰਨਾ ੨੪੧)**

***ਭਾਵਾਰਥ :*** ਜੇ ਉਹ ਮਨੁੱਖ ਨਿਰੰਕਾਰ ਸਰੂਪ ਸਤਿਗੁਰਾਂ ਦੇ ਚਰਨਾਂ ਵਿਚ ਇਉਂ ਅਰਦਾਸ ਕਰੇ ਕਿ ਮੈਂ ਇਸ ਮੋਹ ਰੂਪ ਕੂਏ ਵਿਚ ਪਿਆ ਨਿਘਰਦਾ ਜਾਂਦਾ ਹਾਂ, ਮੈਨੂੰ ਆਪ ਤੋਂ ਬਿਨਾਂ ਹੋਰ ਕੋਈ ਭੀ ਰਖਿਅਕ ਨਜ਼ਰ ਨਹੀਂ ਆਉਂਦਾ। ਹੇ ਸਤਿਗੁਰੂ, ਮੈਨੂੰ ਕ੍ਰਿਪਾ ਕਰਕੇ ਬਚਾਓ।

ਤਾਂ ਇਸ ਅਰਦਾਸ ਦਾ ਸਦਕਾ ਗੁਰੂ ਬਖ਼ਸ਼ਸ਼ ਭਰੀ ਭੁਜਾ ਪਸਾਰ ਕੇ ਉਸਨੂੰ ਮੋਹ ਰੂਪ ਕੂਏ ਵਿਚੋਂ ਨਿਘਰਦੇ ਜਾਂਦੇ ਨੂੰ ਬਚਾਅ ਲੈਂਦੇ ਹਨ।

***ਪ੍ਰਸ਼ਨ ੩੯੧ ਸ਼ਾਂਤ :*** ਵਿਕਾਰਾਂ ਵਿਚ ਸੜ ਬਲ ਰਹੇ ਮਨ ਨੂੰ ਕਿਵੇਂ ਸ਼ਾਂਤ ਆ ਸਕਦੀ ਹੈ ?

***ਉੱਤਰ :*** **ਬਲਤੌ ਜਲਤੌ ਤਉਕਿਆ ਗੁਰ ਚੰਦਨੁ ਸੀਤਲਾਇਓ ॥**
**ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ ॥ (ਪੰਨਾ ੨੪੧)**

***ਭਾਵਾਰਥ :*** ਮਨੁੱਖ ਦਾ ਹਿਰਦਾ ਵਿਕਾਰਾਂ ਦੀ ਅੱਗ ਦੇ ਭਾਂਬੜਾਂ ਨਾਲ ਦਿਨੇ ਰਾਤ ਸੜ ਰਿਹਾ ਹੈ, ਪਰ ਜਦੋਂ ਗੁਰੂ ਅੰਤਹਕਰਨ ਦੇ ਵਿਚ ਉਪਦੇਸ਼ ਰੂਪ ਚੰਦਨ ਛਿੜਕਦੇ ਹਨ, ਤਦ ਮਨੁੱਖ ਦਾ ਤਪਦਾ ਹਿਰਦਾ ਠੰਢਾ ਠਾਰ ਹੋ ਜਾਂਦਾ ਹੈ, ਜਿਸ ਉਪਦੇਸ਼ ਦਾ ਸਦਕਾ ਹਿਰਦੇ ਮੰਦਰ ਅੰਦਰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਜੋ ਪ੍ਰਕਾਸ਼ ਅਗਿਆਨਤਾ ਦੇ ਅੰਧੇਰੇ ਨੂੰ ਸਦਾ ਲਈ ਖ਼ਤਮ ਕਰ ਦੇਂਦਾ ਹੈ।

**ਪ੍ਰਸ਼ਨ ੩੯੨ ਬੰਦਗੀ :** ਜੇ ਇਹ ਮਨੁੱਖ ਸਰੀਰ ਕੇਵਲ ਬੰਦਗੀ ਕਰਨ ਲਈ ਹੀ ਮਿਲਿਆ ਹੈ ਤਾਂ ਫਿਰ ਇਹ ਆਦਮੀ ਬੰਦਗੀ ਕਿਉਂ ਨਹੀਂ ਕਰਦਾ ?

**ਉੱਤਰ :** **ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ ॥**
**ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥ਰਹਾਉ॥**
**ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥**
**ਜੋਬਨਵੰਤ, ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ ॥**
**ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ ॥**
**ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ ॥ (ਪੰਨਾ ੨੪੨)**

**ਭਾਵਾਰਥ :** ਬੰਦਗੀ ਕਰਨ ਵੱਲ ਇਸ ਮਨੁੱਖ ਦੀ ਰੁਚੀ ਨਹੀਂ ਕਿਉਂਕਿ ਇਹ ਵਿਸ਼ਿਆਂ, ਭੋਗਾਂ ਦੇ ਰਸਾਂ ਵਿਚ ਲਗ ਕੇ ਅੰਨ੍ਹਾ ਹੋ ਰਿਹਾ ਹੈ ਅਤੇ ਮਾਇਆ ਦੀ ਇਸਦੇ ਮਨ ਅੰਦਰ ਇਤਨੀ ਪਕੜ ਹੈ ਜੋ ਹਰ ਸਮੇਂ ਇਸ ਖ਼ਿਆਲ ਵਿਚ ਹੀ ਡੁਬਾ ਰਹਿੰਦਾ ਹੈ ਕਿ ਮੈਂ ਹਰ ਰੋਜ਼ ਇਤਨੀ ਖੱਟੀ ਕਰਦਾ ਹਾਂ ਤੇ ਇਤਨੀ ਬਹੁਤੀ ਮੈਂ ਜਮ੍ਹਾਂ ਕਰ ਲਵਾਂਗਾ, ਸਾਰੀ ਉਮਰ ਇਸੇ ਹੀ ਲਗਨ ਵਿਚ ਬੀਤ ਜਾਂਦੀ ਹੈ।

ਫਿਰ ਮਨ ਵਿਚ ਹੰਕਾਰ ਕਰਦਾ ਹੈ ਕਿ ਮੈਂ ਸੂਰਮਾਂ ਹਾਂ, ਮੈਂ ਸਭ ਦਾ ਮੁਖੀਆ ਹਾਂ, ਜੁਆਨ ਤੇ ਸਰੇਸ਼ਟਾਚਾਰ ਤੇ ਉੱਚੀ ਕੁਲ ਵਿਚ ਪੈਦਾ ਹੋਇਆ ਹਾਂ। ਦੁਨੀਆਂ ਵਿਚ ਕੋਈ ਭੀ ਮੇਰੇ ਬਰਾਬਰ ਨਹੀਂ। ਸੰਸਾਰ ਦੇ ਝਗੜਿਆਂ ਵਾਲੀ ਬੁੱਧੀ ਵਿਚ ਬਾਲ ਉਮਰ ਤੋਂ ਹੀ ਐਸਾ ਉਲਝਿਆ ਹੈ ਕਿ ਮਰਨ ਤਕ ਨਹੀਂ ਛਡ ਸਕਿਆ। ਜਿਸ ਮਾਇਆ ਨੂੰ ਭਾਈ, ਮਿੱਤਰ, ਸਕੇ, ਸਬੰਧੀਆਂ ਨੂੰ ਸੌਂਪ ਕੇ ਖ਼ਾਲੀ ਹੀ ਟੁਰ ਗਿਆ, ਭਾਵ ਮਾਇਆ ਭੀ ਸਾਥ ਨਾ ਗਈ ਅਤੇ ਬੰਦਗੀ ਵੱਲੋਂ ਭੀ ਸੱਖਣਾ ਰਹਿਣ ਗਿਆ।

**ਪ੍ਰਸ਼ਨ ੩੯੩ ਵਾਸ਼ਨਾ :** ਮਰਨ ਸਮੇਂ ਮਨੁੱਖ ਨੂੰ ਕਿਹੜੀ ਵਾਸ਼ਨਾ ਵਧੇਰੇ ਦਬਾਂਦੀ ਹੈ ?

**ਉੱਤਰ :** **ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥**
**ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ ॥ (ਪੰਨਾ ੨੪੨)**

**ਭਾਵਾਰਥ :** ਸਾਰੀ ਉਮਰ ਮਨੁੱਖ ਦਾ ਮਨ ਜਿਸ ਵਾਸ਼ਨਾ ਵਿਚ ਲਗਾ ਰਹਿੰਦਾ ਹੈ, ਆਖ਼ਰ ਮਰਨ ਸਮੇਂ ਓਹੀ ਵਾਸ਼ਨਾ ਜ਼ੋਰ ਪਾਉਂਦੀ ਹੈ ਅਤੇ ਉਸੇ ਵਾਸ਼ਨਾ ਦੇ ਆਸਰੇ ਵਾਰ ਵਾਰ ਜਨਮ ਧਾਰਦਾ ਹੈ।

ਪਵਿੱਤਰ ਕਰਮ ਕਰਕੇ ਹੰਕਾਰ ਧਾਰ ਲੈਂਦਾ ਹੈ ਜਿਸਦਾ ਫਲ ਇਸਨੂੰ ਬੰਧਨਾਂ ਵਿਚ ਬੰਧਾਏਵਾਨ ਹੋਣਾ ਪੈਂਦਾ ਹੈ।

**ਗਉੜੀ ਬਾਵਨ ਅਖਰੀ ਮ: ੫ ॥**

**ਪ੍ਰਸ਼ਨ ੩੯੪ ਮਨੁੱਖ :** ਕੀ ਸੰਸਾਰ ਵਿਚ ਸਾਰੇ ਮਨੁੱਖ ਇਕ ਸਮਾਨ ਹੀ ਹਨ ?

**ਉੱਤਰ :** **ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥**
**ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥ (ਪੰਨਾ ੨੫੧)**

**ਭਾਵਾਰਥ :** ਇਸ ਸੰਸਾਰ ਅੰਦਰ ਆਉਣ ਨੂੰ ਤਾਂ ਭਾਵੇਂ ਸਾਰੇ ਹੀ ਆਏ ਹਨ, ਪਰ ਇਸ ਮਨੁੱਖ ਦੇਹ ਵਿਚ ਆਉਣ ਦਾ ਮੁਖ ਪ੍ਰਯੋਜਨ ਬੰਦਗੀ ਕਰਨਾ ਸਮਝੇ ਤੋਂ ਬਿਨਾਂ ਮਨੁੱਖ ਪਸ਼ੂਆਂ ਵਿਚੋਂ ਭੀ ਇਕ ਢੋਰ ਪਸ਼ੂ ਹੈ।

ਸੰਸਾਰ ਵਿਚ ਬੰਦਗੀ ਕਰਨ ਦੇ ਮੁਖ ਪ੍ਰਯੋਜਨ ਨੂੰ ਭੀ ਓਹੀ ਗੁਰਮੁਖ ਬੁਝਦੇ ਹਨ, ਜਿਨ੍ਹਾਂ ਦੇ ਮਸਤਕ ਵਿਚ ਚੰਗੇ ਭਾਗ ਲਿਖੇ ਹੋਏ ਹਨ।

***ਪ੍ਰਸ਼ਨ ੩੯੫ ਗਿਣਤੀ :*** ਪ੍ਰਮੇਸ਼ਰ ਪਿਆਰ ਤੋਂ ਖ਼ਾਲੀ ਮਨੁੱਖ ਕਿਸ ਗਿਣਤੀ ਵਿਚ ਹਨ ?

***ਉੱਤਰ:*** **ਅਤਿ ਸੁੰਦਰ, ਕੁਲੀਨ, ਚਤੁਰ, ਮੁਖਿ ਙਿਆਨੀ ਧਨਵੰਤ ॥**
**ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ ॥ (ਪੰਨਾ ੨੫੩)**

***ਭਾਵਾਰਥ :*** ਇਕ ਆਦਮੀ ਵਿਚ ਪੰਜੇ ਸਿਫ਼ਤਾਂ ਹੋਣੀਆਂ ਮੁਸ਼ਕਲ ਹਨ। ਸੋ ਪੰਜੇ ਸਿਫ਼ਤਾਂ ਜੇ ਕਿਸੇ ਇਕ ਮਨੁੱਖ ਵਿਚ ਹੋਣ ਭੀ; ਸੁੰਦਰ ਹੋਵੇ, ਉੱਚੀ ਕੁਲ ਵਾਲਾ ਹੋਵੇ, ਚਤੁਰ ਹੋਵੇ, ਮੁਖ ਗਿਆਨੀ ਭੀ ਹੋਵੇ, ਧਨਵਾਨ ਭੀ ਭਾਵੇਂ ਕਿਉਂ ਨਾ ਹੋਵੇ।

ਪਰ ਇਨ੍ਹਾਂ ਪੰਜਾਂ ਸਿਫ਼ਤਾਂ ਦੇ ਹੁੰਦਿਆਂ ਜੇਕਰ ਉਸਦੇ ਹਿਰਦੇ ਅੰਦਰ ਪ੍ਰਮੇਸ਼ਰ ਦਾ ਪਿਆਰ ਨਹੀਂ ਤਾਂ ਉਸਨੂੰ ਇਕ ਤੁਰਦਾ ਫਿਰਦਾ ਮੁਰਦਾ ਹੀ ਸਮਝੋ। ਭਾਵ ਉਸਦੀ ਆਤਮਾ ਵਿਕਾਰਾਂ ਵਿਚ ਖਚਤ ਹੋਣ ਕਰਕੇ ਮਰੀ ਹੋਈ ਹੈ।

***ਪ੍ਰਸ਼ਨ ੩੯੬ ਚੰਡਾਲ :*** ਇਕ ਮਿਥੇ ਹੋਏ ਧਾਰਮਕ ਕਰਮ ਕਰਨ ਵਾਲਾ ਚੰਗਾ ਹੈ ਜਾਂ ਕਿ ਨਾਮ ਸਿਮਰਨ ਵਾਲਾ ਚੰਡਾਲ ?

***ਉੱਤਰ:*** **ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥ ਪੂਰਕੁ, ਕੁੰਭਕ, ਰੇਚਕ ਕਰਮਾਤਾ ॥**
**ਙਿਆਨ ਧਿਆਨ ਤੀਰਥ ਇਸਨਾਨੀ ॥ ਸੋਮਪਾਕ, ਅਪਰਸ, ਉਦਿਆਨੀ ॥**
**ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ ॥**
**ਉਆ ਤੇ ਊਤਮੁ ਗਨਉ ਚੰਡਾਲਾ ॥**
**ਨਾਨਕ ਜਿਹ ਮਨਿ ਬਸਹਿ ਗੁਪਾਲਾ ॥ (ਪੰਨਾ ੨੫੩)**

***ਭਾਵਾਰਥ :*** ਜੇ ਕੋਈ ਮਨੁੱਖ ਛੇ ਸ਼ਾਸਤ੍ਰਾਂ ਦਾ ਜਾਣੂ ਹੋਵੇ, ਸੁਆਸਾਂ ਨੂੰ ਚੜ੍ਹਾਉਣ, ਠਰ੍ਹਾਉਣ ਤੇ ਉਤਾਰਨ ਦੀ ਕ੍ਰਿਆ ਕਰਨ ਵਾਲਾ ਹੋਵੇ। ਤੀਰਥ ਇਸ਼ਨਾਨੀ ਵੀ ਹੋਵੇ, ਤੇ ਜੰਗਲ ਵਿਚ ਫਲ ਫੁਲ ਖਾ ਕੇ ਗੁਜ਼ਾਰਾ ਕਰਦਾ ਹੋਵੇ। ਇਹ ਸਭ ਕੁਝ ਕਰਦਿਆਂ ਜੇ ਉਸਦੇ ਹਿਰਦੇ ਅੰਦਰ ਪ੍ਰਭੂ ਦਾ ਪਿਆਰ ਨਹੀਂ ਤਾਂ ਉਸ ਨਾਲੋਂ ਉਹ ਨੀਵੀਂ ਜਾਤ ਦਾ ਚੰਡਾਲ ਵੀ ਚੰਗਾ ਹੈ, ਜਿਸਦੇ ਹਿਰਦੇ ਅੰਦਰ ਪ੍ਰਮੇਸ਼ਰ ਦਾ ਨਾਮ ਸਿਮਰਨ ਹੈ। ਭਾਵ ਮਿਥੇ ਹੋਏ ਲੋਕ ਦਿਖਲਾਵੇ ਦੇ ਧਾਰਮਕ ਕਰਮ ਕਰਨ ਵਾਲੇ ਨਾਲੋਂ ਤਾਂ ਨਾਮ ਸਿਮਰਨ ਵਾਲਾ ਹੀ ਉੱਚਾ ਹੈ, ਉਹ ਭਾਵੇਂ ਕਿਸੇ ਜਾਤੀ ਵਿਚ ਵੀ ਕਿਉਂ ਨਾ ਹੋਵੇ।

***ਪ੍ਰਸ਼ਨ ੩੯੭ ਮੂਰਖ :*** ਦੁਨੀਆਂ ਵਿਚ ਮੂਰਖ ਕੌਣ ਹੈ ?

***ਉੱਤਰ:*** **ਙਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥**
**ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ ॥ (ਪੰਨਾ ੨੫੪)**

***ਭਾਵਾਰਥ :*** ਪ੍ਰਮੇਸ਼ਰ ਨੇ ਤਾਂ ਇਸ ਦੇਹ ਅੰਦਰ ਸੁਆਸ ਗਿਣਤੀ ਦੇ ਪਾਏ ਹੋਏ ਹਨ, ਜਿਤਨੇ ਸਵਾਸ ਲੈਣੇ ਹਨ, ਉਹ ਇਕ ਤਿਲ ਮਾਤਰ ਵੀ ਵਧਾਏ ਘਟਾਏ ਨਹੀਂ ਜਾ ਸਕਦੇ। ਪਰ ਜੋ ਭਰਮ ਤੇ ਮੋਹ ਕਰਕੇ ਇਸ ਦੇਹ ਅੰਦਰ ਹਮੇਸ਼ਾਂ ਹੀ ਰਹਿਣਾ ਚਾਹੁੰਦੇ ਹਨ, ਉਹ ਆਦਮੀ ਅਸਲ ਮੂਰਖ ਕਹੇ ਜਾਂਦੇ ਹਨ।

***ਪ੍ਰਸ਼ਨ ੩੯੮ ਬੰਧਨਾਂ :*** ਇਹ ਮਨੁੱਖ ਸੰਸਾਰ ਦੇ ਬੰਧਨਾਂ ਵਿਚ ਕਿਉਂ ਬੰਨ੍ਹਿਆ ਜਾਂਦਾ ਹੈ ?

***ਉੱਤਰ:*** **ਜਜਾ ਜਾਨੈ ਹਉ ਕਛੁ ਹੂਆ ॥ ਬਾਧਿਓ ਜਿਉ ਨਲਿਨੀ ਭ੍ਰਮਿ ਸੂਆ ॥ (ਪੰਨਾ ੨੫੫)**

***ਭਾਵਾਰਥ :*** ਜਦੋਂ ਮਨੁੱਖ ਇਹ ਸਮਝਣ ਲੱਗ ਪੈਂਦਾ ਹੈ ਕਿ ਮੈਂ ਹੁਣ ਵੱਡਾ ਹੋ ਗਿਆ ਹਾਂ, ਉਹ ਮਨੁੱਖ ਬੰਧਨਾਂ ਵਿਚ ਇਉਂ ਬੱਝ ਜਾਂਦਾ ਹੈ ਜਿਵੇਂ ਕੁੜਿੱਕੀ ਨਾਲ ਤੋਤਾ ਬੱਝ ਜਾਂਦਾ ਹੈ।

**ਪ੍ਰਸ਼ਨ ੩੯੯ ਭਗਤ :** ਜੋ ਦੁਨੀਆਂ ਵਿਚ ਭਗਤ ਤੇ ਗਿਆਨੀ ਕਿਹਾ ਜਾਂਦਾ ਹੈ, ਕੀ ਉਸ ਦੀ ਅੱਗੇ ਠਾਕਰ ਦੇ ਦਰ ਵਿਚ ਕਹੀ ਹੋਈ ਗੱਲ ਮੰਨੀ ਜਾਵੇਗੀ ?

**ਉੱਤਰ :** **ਜਉ ਜਾਨੈ ਹਉ ਭਗਤੁ ਗਿਆਨੀ ॥**
**ਆਗੈ ਠਾਕੁਰਿ ਤਿਲੁ ਨਹੀ ਮਾਨੀ ॥ (ਪੰਨਾ ੨੫੫)**

**ਭਾਵਾਰਥ :** ਜੋ ਆਦਮੀ ਆਪਣੇ ਭਗਤ ਤੇ ਗਿਆਨੀ ਹੋਣ ਦਾ ਹੰਕਾਰ ਕਰਦਾ ਹੈ, ਸਮਝੋ ਉਸਦੀ ਇਕ ਗੱਲ ਵੀ ਪ੍ਰਮਾਤਮਾ ਦੇ ਦਰ ਵਿਚ ਗਿਆਂ ਮੰਨੀ ਨਹੀਂ ਜਾਵੇਗੀ। ਭਾਵ ਕੋਈ ਕਿਤਨੀ ਵੀ ਭਗਤੀ ਕਰਨ ਵਾਲਾ ਹੈ, ਅਤੇ ਕਿਤਨਾ ਹੀ ਗਿਆਨ ਕਥਨ ਵਾਲਾ ਹੈ, ਜੇ ਉਸਦੇ ਅੰਦਰ ਹੰਕਾਰ ਹੈ ਤਾਂ ਉਸਦੀ ਭਗਤੀ ਤੇ ਗਿਆਨ ਪ੍ਰਮੇਸ਼ਰ ਦੇ ਦਰ ਕਬੂਲ ਨਹੀਂ।

**ਪ੍ਰਸ਼ਨ ੪੦੦ ਦੁਖੀ :** ਇਹ ਮਨੁੱਖ ਸੁਖੀ ਰਹਿਣ ਦੀ ਇੱਛਾ ਕਰਦਾ ਹੋਇਆ ਵੀ ਕਿਉਂ ਹਮੇਸ਼ਾ ਦੁਖੀ ਰਹਿੰਦਾ ਹੈ ?

**ਉੱਤਰ :** **ਜਉ ਮਾਗਹਿ ਤਉ ਮਾਗਹਿ ਬੀਆ ॥**
**ਜਾ ਤੇ ਕੁਸਲ ਨ ਕਾਹੂ ਥੀਆ ॥**
**ਮਾਗਨਿ ਮਾਗ ਤ ਏਕਹਿ ਮਾਗ ॥**
**ਨਾਨਕ ਜਾ ਤੇ ਪਰਹਿ ਪਰਾਗ ॥ (ਪੰਨਾ ੨੫੮)**

**ਭਾਵਾਰਥ :** ਇਸ ਲਈ ਕਿ ਇਹ ਮੂਰਖ ਮਨੁੱਖ ਰੱਬ ਕੋਲੋਂ ਜਦੋਂ ਭੀ ਮੰਗਦਾ ਹੈ ਤਾਂ ਨਾਮ ਤੋਂ ਬਿਨਾਂ ਹੋਰ ਮਾਇਕੀ ਪਦਾਰਥ ਹੀ ਮੰਗਦਾ ਹੈ, ਜਿਨ੍ਹਾਂ ਪਦਾਰਥਾਂ ਤੋਂ ਕਦੇ ਵੀ ਕਿਸੇ ਨੂੰ ਆਤਮਕ ਸੁਖ ਨਹੀਂ ਮਿਲਿਆ।

ਸੋ ਹੇ ਮੂਰਖ ਮਨ ! ਜੇ ਤੂੰ ਪ੍ਰਭੂ ਕੋਲੋਂ ਮੰਗ ਮੰਗਣੀ ਭੀ ਹੈ ਤਾਂ ਤੂੰ ਉਸ ਪ੍ਰਮੇਸ਼ਰ ਦਾ ਨਾਮ ਹੀ ਮੰਗ, ਜਿਸ ਮੰਗ ਦਾ ਸਦਕਾ ਤੂੰ ਮਾਇਆ ਦੀ ਮੰਗ ਤੋਂ ਪਰੇ ਹੋ ਜਾਵੇਂ।

## ਤਰੰਗ ਪੰਜਵਾਂ

### ਸੁਖਮਨੀ

**ਪ੍ਰਸ਼ਨ ੪੦੧ ਸੱਜਣ :** ਸਾਰੀ ਸ੍ਰਿਸ਼ਟੀ ਨੂੰ ਆਪਣਾ ਸੱਜਣ ਰੂਪ ਕਿਵੇਂ ਵੇਖਿਆ ਜਾ ਸਕਦਾ ਹੈ ?

**ਉੱਤਰ :** **ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥ (ਪੰਨਾ ੨੬੬)**

**ਭਾਵਾਰਥ :** ਜਿਸ ਦੇ ਮਨ ਵਿਚੋਂ ਪ੍ਰਭੂ ਦੇ ਨਾਮ ਸਿਮਰਨ ਦਾ ਸਦਕਾ ਬੁਰਾ ਭਾਵ ਹੀ ਮਿਟ ਗਿਆ ਹੈ, ਉਹ ਫਿਰ ਸਾਰੀ ਸ੍ਰਿਸ਼ਟੀ ਨੂੰ ਹੀ ਆਪਣਾ ਪਿਆਰਾ ਸੱਜਣ ਰੂਪ ਕਰਕੇ ਵੇਖਦਾ ਹੈ। ਬੁਰੀ ਭਾਵਨਾ ਹੀ ਮਨੁੱਖ ਲਈ ਸੰਸਾਰ ਅੰਦਰ ਦੁਖ ਦਾ ਕਾਰਨ ਹੈ।

**ਪ੍ਰਸ਼ਨ ੪੦੨ ਪਦਾਰਥ :** ਕੀ ਪ੍ਰਮੇਸ਼ਰ ਪਾਸੋਂ ਵੀ ਕੋਈ ਪਦਾਰਥ ਜ਼ੋਰ ਨਾਲ ਲਿਆ ਜਾ ਸਕਦਾ ਹੈ ?

**ਉੱਤਰ :** **ਦਸ ਬਸਤੂ ਲੇ ਪਾਛੈ ਪਾਵੈ ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥**
**ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥ ਤਉ ਮੂੜਾ ਕਹੁ ਕਹਾ ਕਰੇਇ ॥**
**ਜਿਸੁ ਠਾਕੁਰ ਸਿਉ ਨਾਹੀ ਚਾਰਾ ॥ ਤਾ ਕਉ ਕੀਜੈ ਸਦ ਨਮਸਕਾਰਾ ॥ (ਪੰਨਾ ੨੬੮)**

**ਭਾਵਾਰਥ :** ਮਨੁੱਖ ਪ੍ਰਮੇਸ਼ਰ ਪਾਸੋਂ ਬੇਅੰਤ ਪਦਾਰਥ ਲੈ ਕੇ ਸਾਂਭ ਲੈਂਦਾ ਹੈ ਪਰ ਕਿਸੇ ਇਕ ਪਦਾਰਥ (ਜੋ ਇਸਦੇ

ਕਰਮਾਂ ਵਿਚ ਨਹੀਂ) ਖ਼ਾਤਰ ਇਹ ਆਪਣਾ ਇਤਬਾਰ ਗਵਾ ਲੈਂਦਾ ਹੈ ਕਿਉਂਕਿ ਪ੍ਰਮੇਸ਼ਰ ਵਲੋਂ ਮਿਲੇ ਪਦਾਰਥਾਂ ਦਾ ਸ਼ੁਕਰਾਨਾ ਤਾਂ ਕਰਦਾ ਨਹੀਂ, ਜੋ ਪਦਾਰਥ ਨਹੀਂ ਮਿਲਿਆ, ਉਸਦਾ ਗਿਲਾ ਕਰਦਾ ਰਹਿੰਦਾ ਹੈ, ਪਰ ਜੇ ਪ੍ਰਮੇਸ਼ਰ ਇਸਨੂੰ ਇਕ ਪਦਾਰਥ ਵੀ ਨਾ ਦੇਵੇ ਅਤੇ ਪਹਿਲੇ ਦਿਤੇ ਬੇਅੰਤ ਸਾਰੇ ਪਦਾਰਥ ਵੀ ਖੋਹ ਲਵੇ ਤਾਂ ਫਿਰ ਦੱਸੋ ਇਹ ਮੂਰਖ ਕੀ ਕਰ ਸਕਦਾ। ਐ ਬੰਦੇ ! ਯਾਦ ਰੱਖ, ਜੇ ਤੈਨੂੰ ਸਰੀਰਕ ਅਰੋਗਤਾ ਦਿਤੀ ਹੈ ਤਾਂ ਪ੍ਰਮੇਸ਼ਰ ਨੇ ਤੈਨੂੰ ਸਭ ਕੁਝ ਹੀ ਬਖ਼ਸ਼ਿਆ ਹੋਇਆ ਹੈ।

ਇਸ ਲਈ ਜਿਸ ਪ੍ਰਮੇਸ਼ਰ ਨਾਲ ਜ਼ੋਰ ਕੋਈ ਨਹੀਂ ਚਲ ਸਕਦਾ, ਉਸਨੂੰ ਸਦਾ ਨਮਸ਼ਕਾਰ ਹੀ ਕਰਨੀ ਚਾਹੀਦੀ ਹੈ।

***ਪ੍ਰਸ਼ਨ ੪੦੩ ਪਛੋਤਾਪ :*** ਇਸ ਮਨੁੱਖ ਨੂੰ ਅੰਤ ਸਮੇਂ ਪਛੋਤਾਪ ਕਿਉਂ ਕਰਨਾ ਪੈਂਦਾ ਹੈ ?

***ਉੱਤਰ :*** **ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥**
**ਓਹ ਬਿਨਸੈ ਉਹੁ ਮਨਿ ਪਛੁਤਾਵੈ ॥**
**ਜੋ ਦੀਸੈ ਸੋ ਚਾਲਨਹਾਰੁ ॥**
**ਲਪਟਿ ਰਹਿਓ ਤਹ ਅੰਧ ਅੰਧਾਰੁ ॥ (ਪੰਨਾ ੨੬੮)**

***ਭਾਵਾਰਥ :*** ਜਿਵੇਂ ਕੋਈ ਮਨੁੱਖ ਕਿਸੇ ਬ੍ਰਿਛ ਦੀ ਛਾਂ ਨੂੰ ਸਦਾ ਅੱਚਲ ਜਾਣ ਕੇ ਉਸ ਨਾਲ ਪ੍ਰੇਮ ਲਾ ਬੈਠਦਾ ਹੈ, ਪਰ ਉਸ ਛਾਂ ਦੇ ਨਾਸ ਹੋਣ ਤੋਂ ਉਸਨੂੰ ਮਨ ਵਿਚ ਪਛੋਤਾਪ ਕਰਨਾ ਪੈਂਦਾ ਹੈ।

ਤਿਵੇਂ ਸੰਸਾਰ ਅੰਦਰ ਜੋ ਕੁਝ ਵੀ ਨਜ਼ਰ ਆਉਂਦਾ ਹੈ, ਇਹ ਸਭ ਚਲੇ ਜਾਣ ਵਾਲਾ ਹੈ। ਇਸਨੂੰ ਸਦਾ ਕਾਇਮ ਰਹਿਣ ਵਾਲਾ ਜਾਣ ਕੇ ਜੋ ਪ੍ਰੇਮ ਕਰਦਾ ਹੈ, ਆਖ਼ਰ ਉਸ ਨੂੰ ਪਛੋਤਾਪ ਹੀ ਕਰਨਾ ਪੈਂਦਾ ਹੈ।

## ਗਉੜੀ ਕੀ ਵਾਰ ਮ: ੪

***ਪ੍ਰਸ਼ਨ ੪੦੪ ਵੱਡਾ ਰੋਗ :*** ਮਨੁੱਖ ਦੇ ਮਨ ਵਿਚ ਜੋ ਹਉਮੈ ਦਾ ਵੱਡਾ ਰੋਗ ਹੈ, ਇਹ ਕਿਵੇਂ ਗਵਾਇਆ ਜਾ ਸਕਦਾ ਹੈ ?

***ਉੱਤਰ :*** **ਮਨ ਅੰਤਰਿ ਹਉਮੈ ਰੋਗੁ ਹੈ, ਭ੍ਰਮਿ ਭੂਲੇ ਮਨਮੁਖ ਦੁਰਜਨਾ ॥**
**ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥ (ਪੰਨਾ ੩੦੧)**

***ਭਾਵਾਰਥ :*** ਮਨੁੱਖ ਦੇ ਅੰਦਰ ਜੋ ਹਉਮੈ ਦਾ ਵੱਡਾ ਰੋਗ ਹੈ, ਇਸ ਰੋਗ ਦਾ ਸਦਕਾ ਹੀ ਇਹ ਭਰਮ ਵਿਚ ਪਿਆ ਆਪਣੇ ਸਹੀ ਸਰੂਪ ਨੂੰ ਭੁਲਾ ਬੈਠਾ ਹੈ, ਜਿਸ ਕਰਕੇ ਇਹ ਦਿਨੇ ਰਾਤ ਦੁਖੀ ਰਹਿੰਦਾ ਹੈ। ਪਰ ਇਸ ਹੰਗਤਾ ਦੇ ਰੋਗ ਨੂੰ ਤਦ ਹੀ ਗਵਾਇਆ ਜਾ ਸਕਦਾ ਹੈ, ਜੇ ਮਨੁੱਖ ਪਵਿਤਰ ਸਤਿਗੁਰੂ ਦੀ ਸੰਗਤ ਵਿਚ ਆ ਰਲੇ।

***ਪ੍ਰਸ਼ਨ ੪੦੫ ਮਹਾਂ ਪਾਪੀ :*** ਜੋ ਮਹਾਂ ਪਾਪੀ ਹੈ, ਉਹ ਕਿਵੇਂ ਪਵਿੱਤਰ ਹੋ ਸਕਦਾ ਹੈ ?

***ਉੱਤਰ :*** **ਜਿਉ ਲੋਹਾ ਪਾਰਸਿ ਭੇਟੀਐ,**
**ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥ (ਪੰਨਾ ੩੦੩)**

***ਭਾਵਾਰਥ :*** ਜਿਵੇਂ ਇਕ ਲੋਹਾ ਪਾਰਸ ਨਾਲ ਮਿਲ ਕੇ ਸੋਨਾ ਬਣ ਜਾਂਦਾ ਹੈ, ਤਿਵੇਂ ਸਤਿ ਸੰਗਤ ਨਾਲ ਰਲ ਕੇ ਮਹਾਂ ਬਜਰ ਪਾਪੀ ਵੀ (ਸ਼ੁਧ ਸੋਨਾ) ਪਵਿਤਰ ਹੋ ਜਾਂਦਾ ਹੈ।

ਭਾਵ, ਸਤਿ ਸੰਗਤ ਵਿਚੋਂ ਉਹ ਨਾਮ ਪ੍ਰਾਪਤ ਹੁੰਦਾ ਹੈ, ਜੋ ਮਨੁੱਖ ਦੇ ਜਨਮਾਂ ਜਨਮਾਂਤਰਾਂ ਦੇ ਪਾਪਾਂ ਦੀ ਮੈਲ ਨਵਿਰਤ ਕਰਕੇ ਇਸ ਨੂੰ ਬਾਰਾਂ ਵੰਨੀ ਦੇ ਸੋਨੇ ਵਾਂਗ ਪਵਿਤਰ ਕਰ ਦੇਂਦਾ ਹੈ।

**ਪ੍ਰਸ਼ਨ ੪੦੬ ਮੁਕਤੀ :** ਕੀ ਕਿਸੇ ਦੇਵਤੇ ਦੀ ਉਪਾਸ਼ਨਾ ਕਰਨ ਨਾਲ ¹ਮੁਕਤੀ ਨਹੀਂ ਮਿਲਦੀ ?

**ਉੱਤਰ :** **ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥**
**ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥**
**(ਪੰਨਾ ੩੦੬)**

**ਭਾਵਾਰਥ :** ਜਿਸਦਾ ਮਾਲਕ ਹੀ ਨੰਗਾ ਤੇ ਭੁਖਾ ਹੋਵੇ, ਉਸਦਾ ਨੌਕਰ ਕਿਵੇਂ ਆਪਣੇ ਮਾਲਕ ਪਾਸੋਂ ਰੱਜ ਕੇ ਖਾਵੇਗਾ। ਜੋ ਮਾਲਕ ਪਾਸ ਵਸਤੂ ਹੈ ਓਹੀ ਨੌਕਰ ਨੂੰ ਮਿਲ ਸਕਦੀ ਹੈ, ਦੱਸੋ ਅਣਹੋਈ ਕਿਥੋਂ ਮਿਲੇਗੀ। ਤਿਵੇਂ ਕਿਸੇ ਦੇਵਤੇ ਨੂੰ ਆਪਣਾ ਮਾਲਕ ਬਣਾ ਕੇ ਕੋਈ ਮੁਕਤੀ ਚਾਹੇ ਤਾਂ ਉਸਨੂੰ ਮੁਕਤੀ ਕਿਵੇਂ ਮਿਲ ਸਕਦੀ ਹੈ ਜਦੋਂ ਕਿ ਦੇਵਤੇ ਆਪ ਹੀ ਮੁਕਤ ਨਹੀਂ।

**ਪ੍ਰਸ਼ਨ ੪੦੭ ਲੇਖਾ :** ਉਹ ਕਿਸਦੀ ਸੇਵਾ ਹੈ ਜਿਸਦੇ ਕਰਨ ਨਾਲ ਦਰਗਾਹ ਵਿਚ ਗਿਆਂ ਕੋਈ ਲੇਖਾ ਨਾ ਮੰਗੇ ?

**ਉੱਤਰ :** **ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥**
**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ ॥**
**(ਪੰਨਾ ੩੦੬)**

**ਭਾਵਾਰਥ :** ਜਿਸ ਵੀ ਕਿਸੇ ਦੇਵੀ ਦੇਵਤੇ ਦੀ ਸੇਵਾ ਕਰਨ ਨਾਲ ਪ੍ਰਮੇਸ਼ਰ ਦੀ ਦਰਗਾਹ ਵਿਚ ਇਸ ਮਨੁੱਖ ਪਾਸੋਂ ਲੇਖਾ ਮੰਗਿਆ ਜਾਵੇਗਾ, ਉਹ ਸੇਵਾ ਤਾਂ ਬੜੀ ਔਖੀ ਭਾਵ ਦੁਖ ਰੂਪ ਨਜ਼ਰ ਆਉਂਦੀ ਹੈ।

ਇਸ ਲਈ ਹੇ ਮਨੁੱਖ! ਤੂੰ ਉਸ ਪ੍ਰਮੇਸ਼ਰ ਸਰੂਪ ਗੁਰੂ ਦੀ ਸੇਵਾ ਕਰ ਜੋ ਗਿਆਨ ਫਲ ਦਾ ਦਾਤਾ ਹੈ ਤੇ ਜਿਸ ਸੇਵਾ ਦਾ ਸਦਕਾ ਰੱਬ ਦੀ ਦਰਗਾਹ ਵਿਚ ਗਿਆਂ ਕੋਈ ਲੇਖਾ ਵੀ ਨਹੀਂ ਮੰਗੇਗਾ ਕਿਉਂਕਿ ਉਸ ਤੋਂ ਲੇਖਾ ਮੰਗਣ ਵਾਲੇ (ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ) ਇਉਂ ਪੁਕਾਰ ਪੁਕਾਰ ਕਹਿੰਦੇ ਹਨ।

**ਪ੍ਰਸ਼ਨ ੪੦੮ ਸਜ਼ਾ :** ਨਿਰਵੈਰ ਸੰਤਾਂ ਨਾਲ ਅਕਾਰਨ ਹੀ ਵੈਰ ਕਰਨ ਵਾਲੇ ਨੂੰ ਕੀ ਸਜ਼ਾ ਮਿਲਦੀ ਹੈ ?

**ਉੱਤਰ :** **ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥**
**ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥**
**ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ ॥.....**
**ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ ॥ (ਪੰਨਾ ੩੦੬)**

**ਭਾਵਾਰਥ :** ਉਹ ਮੂਰਖ ਮਨੁੱਖ ਕਦੀ ਵੀ ਸੁਖ ਪ੍ਰਾਪਤ ਨਹੀਂ ਕਰ ਸਕਦੇ ਜੋ ਨਿਰਵੈਰ ਸੰਤਾਂ ਨਾਲ ਵੈਰ ਕਰਦੇ ਹਨ। ਸੰਤ ਉਪਕਾਰੀ ਭਾਵੇਂ ਉਨ੍ਹਾਂ ਵੈਰ ਕਰਨ ਵਾਲਿਆਂ ਨੂੰ ਵੀ ਗੁਣ ਬਖ਼ਸ਼ਣਾ ਚਾਹੁੰਦੇ ਹਨ, ਪਰ ਉਹ ਮੂਰਖ ਆਪਣੇ ਹੰਕਾਰ ਵਿਚ ਹੀ ਸੜੇ ਰਹਿੰਦੇ ਹਨ। ਸੋ ਨਿਰਵੈਰ ਨਾਲ ਵੈਰ ਕਰਨ ਵਾਲਾ ਧਰਮ ਦਾ ਇਨਸਾਫ਼ ਹੋਣ ਵੇਲੇ ਜ਼ਰੂਰ ਹਾਰਦਾ ਹੈ।

---

੧. ਮੁਕਤੀ ਚਾਰ ਤਰ੍ਹਾਂ ਦੀ ਹੈ :
੧. ਸਲੋਕ—ਇਸ਼ਟ ਦੇਵ ਦੇ ਦੇਸ਼ ਦਾ ਵਾਸੀ ਹੋਣਾ। ੨. ਸਮੀਪ—ਇਸ਼ਟ ਦੇ ਨੇੜੇ ਹੋਣਾ।
੩. ਸਰੂਪ—ਇਸ਼ਟ ਜਿਹਾ ਸਰੂਪ ਹੋ ਜਾਣਾ। ੪. ਸਾਜੁਜ—ਇਸ਼ਟ ਨਾਲ ਮੇਲ ਹੋਣਾ।

***ਪ੍ਰਸ਼ਨ ੪੦੯ ਮੰਦ ਕਰਮ :*** ਉਹ ਕਿਹੜਾ ਮੰਦ ਕਰਮ ਹੈ ਜਿਸਦੇ ਕਰਨ ਨਾਲ ਸਾਰੇ ਹੀ ਜਗਤ ਦੇ ਪਾਪਾਂ ਦਾ ਭਾਰ ਮਨੁੱਖ ਨੂੰ ਚੁਕਣਾ ਪੈਂਦਾ ਹੈ ?

***ਉੱਤਰ :*** **ਨਿਰਵੈਰੈ ਨਾਲਿ ਜਿ ਵੈਰੁ ਰਚਾਏ,**
**ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ॥ (ਪੰਨਾ ੩੦੭)**

***ਭਾਵਾਰਥ :*** ਨਿਰਵੈਰ ਪੁਰਸ਼ ਨਾਲ ਜੋ ਵੈਰ ਕਰਦਾ ਹੈ ਮਾਨੋਂ ਉਸਨੇ ਸਾਰੇ ਜਗਤ ਦਾ ਪਾਪ ਹੀ ਆਪਣੇ ਸਿਰ ਲੈ ਲਿਆ ਹੈ। ਉਸਨੂੰ ਲੋਕ ਪ੍ਰਲੋਕ ਵਿਚ ਕਿਤੇ ਭੀ ਸੁਖ ਨਾ ਮਿਲੇਗਾ। ਜੇ ਉਹ ਕਦੀ ਸੋਨੇ ਨੂੰ ਵੀ ਹੱਥ ਪਾਵੇ ਤਾਂ ਉਹ ਵੀ ਮਿੱਟੀ ਬਣ ਜਾਂਦਾ ਹੈ। ਉਹ ਭਾਵੇਂ ਮੂੰਹੋਂ ਮਿੱਠੇ ਬਚਨ ਬੋਲਦਾ ਹੈ ਪਰ ਅੰਦਰੋਂ ਨਿੰਦਕ ਹੋਣ ਕਰਕੇ ਉਹ ਹਮੇਸ਼ਾਂ ਦੁਖੀ ਹੀ ਰਹਿੰਦਾ ਹੈ।

***ਪ੍ਰਸ਼ਨ ੪੧੦ ਚਤਰਾਈ :*** ਕੀ ਕੋਈ ਆਦਮੀ ਆਪਣੀ ਚਤਰਾਈ ਨਾਲ ਝੂਠ ਤੇ ਠੱਗੀ ਨੂੰ ਛੁਪਾ ਸਕਦਾ ਹੈ ?

***ਉੱਤਰ :*** **ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ॥ (ਪੰਨਾ ੩੧੧)**

***ਭਾਵਾਰਥ :*** ਝੂਠ ਤੇ ਠੱਗੀ ਇਹ ਕਦੇ ਵੀ ਛੁਪੇ ਨਹੀਂ ਰਹਿੰਦੇ ਜਿਵੇਂ ਝੂਠੇ ਮੁਲੰਮੇ ਨੂੰ ਲਪੇਟ ਕੇ ਵੀ ਰੱਖਿਆ ਜਾਵੇ ਉਹ ਅੰਤ ਨੂੰ ਪ੍ਰਗਟ ਹੋ ਜਾਂਦਾ ਹੈ।

ਤਿਵੇਂ ਝੂਠ ਬੋਲਣ ਵਾਲਾ ਤੇ ਠੱਗੀਆਂ ਮਾਰਨ ਵਾਲਾ ਅੰਤ ਨੂੰ ਦੁਨੀਆਂ ਵਿਚ ਪ੍ਰਗਟ ਹੋ ਹੀ ਜਾਂਦਾ ਹੈ।

***ਪ੍ਰਸ਼ਨ ੪੧੧ ਸੰਗਤ :*** ਜਿਸ ਸਤਿਗੁਰ ਦੀ ਸੰਗਤ ਵਿਚੋਂ ਸਭ ਨੂੰ ਸੁਖ ਹੀ ਮਿਲਦਾ ਹੈ ਤਾਂ ਫਿਰ ਕਿਉਂ ਨਹੀਂ ਸਾਰੇ ਲੋਕ ਸੰਗਤ ਵਿਚ ਮਿਲ ਬੈਠਦੇ ?

***ਉੱਤਰ :*** **ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥**
**ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥**
**ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥**
**ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥**
**ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥ (ਪੰਨਾ ੩੧੪)**

***ਭਾਵਾਰਥ :*** ਜਿਨ੍ਹਾਂ ਦੇ ਚਿਤ ਕਰੜੇ ਭਾਵ ਅਸ਼ਰਧਕ ਹਨ, ਉਹ ਸਤਿਗੁਰਾਂ ਦੀ ਸੰਗਤ ਵਿਚ ਆ ਕੇ ਨਹੀਂ ਬੈਠ ਸਕਦੇ ਕਿਉਂਕਿ ਸਤਿਗੁਰੂ ਦੀ ਸੰਗਤ ਵਿਚ ਤਾਂ ਸੱਚ ਦੀਆਂ ਵੀਚਾਰਾਂ ਹੁੰਦੀਆਂ ਹਨ। ਇਸ ਲਈ ਝੂਠੇ ਆਦਮੀ ਸੰਗਤ ਵਿਚ ਆ ਕੇ ਉਦਾਸ ਹੋ ਜਾਂਦੇ ਹਨ। ਜੇ ਕਦੀ ਉਹ ਸੰਗਤ ਵਿਚ ਆ ਵੀ ਜਾਣ ਤਾਂ ਉਹ ਛਲ ਵਲ ਕਰਕੇ ਸਮਾਂ ਲੰਘਾ ਲੈਂਦੇ ਹਨ ਅਤੇ ਫਿਰ ਅੰਤ ਨੂੰ ਝੂਠਿਆਂ ਪਾਸ ਹੀ ਜਾ ਬੈਠਦੇ ਹਨ। ਇਹ ਗੱਲ ਮਨ ਵਿਚ ਬੇਸ਼ਕ ਵੀਚਾਰ ਕੇ ਵੇਖ ਲਵੋ ਕਿ ਸੱਚ ਵਿਚ ਕੂੜ ਕਦੀ ਵੀ ਨਹੀਂ ਸਮਾ ਸਕਦਾ।

ਸੋ ਇਸ ਲਈ ਕੇਵਲ ਸੱਚੇ ਸਿੱਖ ਹੀ ਗੁਰੂ ਪਾਸ ਬੈਠ ਸਕਦੇ ਹਨ ਕਿਉਂਕਿ ਉਨ੍ਹਾਂ ਦਾ ਸੱਚ ਨਾਲ ਹੀ ਪਿਆਰ ਹੁੰਦਾ ਹੈ।

***ਪ੍ਰਸ਼ਨ ੪੧੨ ਰੋਗ :*** ਦੁਨੀਆਂ ਵਿਚ ਉਹ ਕਿਹੜਾ ਰੋਗ ਹੈ, ਜਿਸਦਾ ਕੋਈ ਇਲਾਜ ਹੀ ਨਹੀਂ ਹੋ ਸਕਦਾ ?

***ਉੱਤਰ :*** **ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ॥**
**ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ॥ (ਪੰਨਾ ੩੧੫)**

***ਭਾਵਾਰਥ :*** ਜਗਤ ਵਿਚ ਹਰ ਰੋਗ ਦਾ ਦਾਰੂ ਬਣਾਇਆ ਗਿਆ ਹੈ ਭਾਵ ਸਾਰੇ ਰੋਗਾਂ ਦਾ ਇਲਾਜ ਹੋ ਸਕਦਾ

ਹੈ, ਪਰ ਇਕ ਨਿੰਦਕ ਦੇ ਨਿੰਦਾ ਰੋਗ ਦਾ ਕੋਈ ਵੀ ਇਲਾਜ ਨਹੀਂ, ਜਿਸ ਨਿੰਦਾ ਦਾ ਫਲ ਨਿੰਦਕਾਂ ਨੂੰ ਜੂਨਾਂ ਵਿਚ ਖੱਪਦੇ ਰਹਿਣਾ ਹੀ ਮਿਲਦਾ ਰਹਿੰਦਾ ਹੈ।

ਸੋ ਇਸ ਨਿੰਦਾ ਰੋਗ ਦਾ ਇਲਾਜ ਕੇਵਲ ਗੁਰੂ ਦੀ ਬਖ਼ਸ਼ਸ਼ ਹੀ ਹੈ, ਭਾਵ ਗੁਰੂ ਦੀ ਕ੍ਰਿਪਾ ਨਾਲ ਹੀ ਨਿੰਦਕ ਨਿੰਦਾ ਕਰਨੋਂ ਹਟ ਸਕਦਾ ਹੈ।

**ਗਉੜੀ ਕੀ ਵਾਰ ਮ: ੫**

***ਪ੍ਰਸ਼ਨ ੪੧੩ ਬਰਾਬਰੀ :*** ਕੀ ਕੋਈ ਸਿਧੀਆਂ ਦੀ ਤਾਕਤ ਵਾਲਾ ਮਹਾਂ ਪੁਰਖਾਂ ਦੀ ਬਰਾਬਰੀ ਕਰ ਸਕਦਾ ਹੈ ?

***ਉੱਤਰ :*** **ਚੜਿ ਕੈ ਘੋੜੜੈ ਕੁੰਦੇ ਪਕੜਹਿ, ਖੂੰਡੀ ਦੀ ਖੇਡਾਰੀ॥**
**ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ॥ (ਪੰਨਾ ੩੨੨)**

***ਭਾਵਾਰਥ :*** ਗੁਰਮੁਖਾਂ ਦੀ ਰੀਸ ਕਰਨ ਵਾਲੇ ਮਨਮੁਖ ਨੂੰ ਵੀ ਇਉਂ ਹੀ ਜਾਣੋ ਜਿਵੇਂ ਖੂੰਡੀ ਦੀ ਖੇਡ ਖੇਡਣੀ ਜਾਣਨ ਵਾਲਾ ਘੋੜੇ 'ਤੇ ਚੜ੍ਹ ਬਨਾਵਟੀ ਬੰਦੂਕਾਂ ਦੇ ਹਥੇ ਹੱਥ ਵਿਚ ਫੜ ਕੇ ਹਾਸੋ ਹੀਣਾ ਹੁੰਦਾ ਹੈ, ਉਹ ਤਾਂ ਮਾਨੋਂ ਇਹੋ ਜਿਹੇ ਹਨ, ਜੋ ਕੁਕੜ ਦੀ ਉਡਾਰੀ ਮਾਰ ਸਕਦੇ ਹਨ ਪਰ ਚਾਹੁੰਣ ਕਿ ਉਹ ਹੰਸਾਂ ਨਾਲ ਟਾਕਰਾ ਕਰ ਸਕਦੇ ਹਨ ਅਤੇ ਹੰਸਾਂ ਨਾਲ ਉਡਣ ਲਈ ਆਪਣੇ ਮਨ ਨੂੰ ਉਤਸ਼ਾਹ ਦੇਂਦੇ ਹੋਣ।

***ਪ੍ਰਸ਼ਨ ੪੧੪ ਦਰਗਾਹ :*** ਜਿਨ੍ਹਾਂ ਦੀ ਇਸ ਜਗਤ ਵਿਚ ਦੌਲਤ ਕਰਕੇ ਇੱਜ਼ਤ ਹੋ ਰਹੀ ਹੈ, ਕੀ ਰੱਬ ਦੀ ਦਰਗਾਹ ਵਿਚ ਗਿਆਂ ਵੀ ਉਨ੍ਹਾਂ ਦੀ ਇੱਜ਼ਤ ਹੋਵੇਗੀ ?

***ਉੱਤਰ :*** **ਕਹੁ ਕਬੀਰ ਪਤਿ ਹਰਿ ਪਰਵਾਨੁ॥ ਸਰਬ ਤਿਆਗਿ ਭਜੁ ਕੇਵਲ ਰਾਮੁ॥ (ਪੰਨਾ ੩੨੪)**

***ਭਾਵਾਰਥ :*** ਇਸ ਝੂਠੀ ਮਾਇਆ ਰਾਹੀਂ ਮਿਲੀ ਝੂਠੀ ਇੱਜ਼ਤ ਇਸ ਝੂਠੇ ਸੰਸਾਰ ਵਿਚ ਹੀ ਖ਼ਤਮ ਹੋ ਜਾਂਦੀ ਹੈ। ਸੱਚੀ ਇੱਜ਼ਤ ਓਹੀ ਹੈ, ਜੋ ਉਸ ਹਰੀ ਦੀ ਦਰਗਾਹ ਵਿਚ ਗਿਆਂ ਹਰੀ ਦੇਵੇਗਾ।

ਐਸੀ ਹਰੀ ਨੂੰ ਪ੍ਰਵਾਨ ਹੋਣ ਵਾਲੀ ਪਤ ਉਸਨੂੰ ਹੀ ਮਿਲ ਸਕਦੀ ਹੈ, ਜਿਸ ਨੇ ਦੁਨੀਆਂ ਦੀ ਝੂਠੀ ਪਤ ਪ੍ਰਾਪਤੀ ਦੀ ਇੱਛਾ ਛੱਡ ਕੇ ਕੇਵਲ ਪ੍ਰਮੇਸ਼ਰ ਨੂੰ ਨਿਰਮਾਣ ਹੋ ਕੇ ਸਿਮਰਿਆ ਹੈ।

***ਪ੍ਰਸ਼ਨ ੪੧੫ ਮੁਕਤ :*** ਪ੍ਰਮੇਸ਼ਰ ਨਾਲ ਮਿਲਣ ਦਾ ਸਾਧਨ ਕੋਈ ਨੰਗੇ ਰਹਿਣ ਨੂੰ, ਕੋਈ ਸਿਰ ਮੂੰਹ ਮੁਨਾਉਣ ਨੂੰ, ਕੋਈ ਸਰੀਰ ਦੁਆਲੇ ਚੰਮ ਲਪੇਟਣ ਨੂੰ, ਕੋਈ ਬਾਲ ਜਤੀ ਰਹਿਣ ਨੂੰ ਮੰਨੀ ਬੈਠੇ ਹਨ। ਗੁਰਮਤ ਅਨੁਸਾਰ ਮੁਕਤੀ ਕਿਵੇਂ ਹੋ ਸਕਦੀ ਹੈ ?

***ਉੱਤਰ :*** **ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥**
**ਕਿਆ ਨਾਗੇ ਕਿਆ ਬਾਧੇ ਚਾਮ॥ ਜਬ ਨਹੀ ਚੀਨਸਿ ਆਤਮ ਰਾਮ॥**
**ਮੂਡ ਮੁੰਡਾਏ ਜੌ ਸਿਧਿ ਪਾਈ॥ ਮੁਕਤੀ ਭੇਡ ਨ ਗਈਆ ਕਾਈ॥**
**ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮਗਤਿ ਪਾਈ॥**
**ਕਹੁ ਕਬੀਰ ਸੁਨਹੁ ਨਰ ਭਾਈ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ॥ (ਪੰਨਾ ੩੨੪)**

***ਭਾਵਾਰਥ :*** ਜੇ ਕਦੀ ਨੰਗੇ ਰਹਿਣ ਨਾਲ ਹੀ ਪ੍ਰਮੇਸ਼ਰ ਨਾਲ ਮਿਲਾਪ ਹੋ ਸਕੇ ਤਾਂ ਜੰਗਲ ਵਿਚ ਨੰਗੇ ਫਿਰਨ ਵਾਲੇ ਹਰਨ ਆਦਿ ਹਰ ਪਸ਼ੂ ਦੀ ਮੁਕਤ ਹੋਣੀ ਚਾਹੀਦੀ ਹੈ। ਜਿੰਨਾ ਚਿਰ ਪ੍ਰਭੂ ਦਾ ਚਿੰਤਨ ਨਹੀਂ ਕਰਦਾ, ਨਾ ਨੰਗੇ ਰਹਿਣ ਨਾਲ, ਤੇ ਨਾ ਹੀ ਸਰੀਰ ਉਪਰ ਚੰਮ ਲਪੇਟਣ ਨਾਲ ਕੁਝ ਮਿਲ ਸਕਦਾ ਹੈ।

ਜੇ ਸਿਰ ਮੁਨਾਣ ਨਾਲ ਹੀ ਪ੍ਰਮਾਤਮਾ ਨਾਲ ਮਿਲਾਪ ਹੋ ਸਕਦਾ ਹੋਵੇ ਤਾਂ ਹੁਣ ਤਕ ਕਿਸੇ ਵੀ ਭੇਡ ਨੂੰ ਕਿਉਂ ਮੁਕਤ ਨਹੀਂ ਮਿਲੀ ਜੋ ਹਰ ਛੇਈਂ ਮਹੀਨੀਂ ਮੁੰਨੀ ਜਾਂਦੀ ਹੈ।

ਜੇ ਬਾਲ-ਜਤੀ ਰਹਿਣ ਨਾਲ ਕਲਿਆਣ ਹੋ ਸਕਦੀ ਹੈ ਤਾਂ ਕਿਸੇ ਖੁਸਰੇ ਨੂੰ ਕਿਉਂ ਨਹੀਂ ਮੁਕਤ ਮਿਲਦੀ।

ਸੋ ਪ੍ਰਮਾਤਮਾ ਦਾ ਨਾਮ ਸਿਮਰਨ ਤੋਂ ਸੱਖਣੇ ਕਿਸੇ ਵੀ ਮਨੁੱਖ ਨੂੰ ਨਾ ਪਿਛੇ ਤੇ ਨਾ ਹੁਣ ਤਕ ਮੁਕਤ ਹੋਈ ਹੈ ਅਤੇ ਨਾ ਹੀ ਅੱਗੇ ਨੂੰ ਹੋ ਸਕੇਗੀ।

***ਪ੍ਰਸ਼ਨ ੪੧੬ ਲਿਬਾਸ :*** ਰੱਬ ਨਾਲ ਮਿਲਣ ਲਈ ਲੋਕੀ ਸਰੀਰ ਪਰ ਅਨੇਕਾਂ ਲਿਬਾਸ ਧਾਰਨ ਕਰੀ ਫਿਰਦੇ ਵੇਖੀਦੇ ਹਨ ਪਰ ਉਨ੍ਹਾਂ ਵਿਚੋਂ ਰੱਬ ਨਾਲ ਮਿਲਾਪ ਕਿਸਦਾ ਹੋਵੇਗਾ ?

***ਉੱਤਰ :*** **ਏਕ ਭਾਇ ਦੇਖਉ ਸਭ ਨਾਰੀ ॥**
**ਕਿਆ ਜਾਨਉ ਸਹ ਕਉਨ ਪਿਆਰੀ ॥**
**ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥**
**ਸਭ ਪਰਹਰਿ ਤਾ ਕਉ ਮਿਲੈ ਸੁਹਾਗੁ ॥ (ਪੰਨਾ ੩੨੭)**

***ਭਾਵਾਰਥ :*** ਜਿਵੇਂ ਇਕ ਰਾਜੇ ਦੀਆਂ ਅਨੇਕਾਂ ਹੀ ਰਾਣੀਆਂ ਰਾਜੇ ਵਲ ਤਕਦੀਆਂ ਨਜ਼ਰ ਆਉਂਦੀਆਂ ਹਨ, ਪਰ ਕੀ ਪਤਾ ਹੈ ਉਸ ਰਾਜੇ ਨੂੰ ਪਿਆਰੀ ਕੌਣ ਹੈ, ਰਾਜੇ ਨੂੰ ਓਹੀ ਪਿਆਰੀ ਹੋ ਸਕਦੀ ਹੈ, ਜਿਸਦਾ ਰਾਜੇ ਲਈ ਮਨ ਵਿਚ ਸੱਚਾ ਪਿਆਰ ਹੈ। ਰਾਜਾ ਵੀ ਸਭ ਨੂੰ ਛਡ ਕੇ ਉਸ ਦਿਲੀ ਪਿਆਰ ਕਰਨ ਵਾਲੀ ਰਾਣੀ ਨੂੰ ਪਿਆਰ ਕਰਦਾ ਹੈ ਅਤੇ ਸਭਨਾਂ ਵਿਚੋਂ ਓਹੀ ਸੁਹਾਗਵੰਤੀ ਕਹੀ ਜਾਂਦੀ ਹੈ।

ਤਿਵੇਂ ਭਾਵੇਂ ਕੋਈ ਕਿਸੇ ਲਿਬਾਸ ਵਿਚ ਹੈ, ਕਿਸੇ ਭੇਖ ਵਿਚ ਹੈ ਪਰ ਪਤੀ ਪ੍ਰਮੇਸ਼ਰ ਨਾਲ ਉਸੀ ਦਾ ਮਿਲਾਪ ਹੋਵੇਗਾ, ਜਿਸਦੇ ਮਨ ਅੰਦਰ ਉਸ ਪ੍ਰਭੂ ਦਾ ਸੱਚਾ ਪਿਆਰ ਹੈ।

ਸੱਚੇ ਪਿਆਰ ਦਾ ਸਦਕਾ ਜੋ ਪ੍ਰਮੇਸ਼ਰ ਪਤੀ ਵਿਚ ਸਦਾ ਅਭੇਦ ਹੋਣ ਵਾਲੀ ਜੀਵ ਰੂਪ ਸਖੀ ਹੈ ਓਹੀ ਅਸਲ ਸੁਹਾਗਣ ਕਹੀ ਜਾ ਸਕਦੀ ਹੈ।

***ਪ੍ਰਸ਼ਨ ੪੧੭ ਮਾਇਆ :*** ਪ੍ਰਮੇਸ਼ਰ ਦੇ ਮਿਲਣ ਦੀ ਇੱਛਾ ਵਾਲਾ ਜੇ ਮੋਹ ਵਿਚ ਫਸ ਕੇ ਮਾਇਆ ਨੂੰ ਆਪਣੀ ਹੀ ਮੰਨ ਬੈਠੇ, ਕੀ ਉਹ ਵੀ ਪ੍ਰਮੇਸ਼ਰ ਨੂੰ ਮਿਲ ਸਕਦਾ ਹੈ ?

***ਉੱਤਰ :*** **ਸਾਹਨਿ ਸਤੁ ਕਰੈ ਜੀਅ ਅਪਨੈ ॥ ਸੋ ਰਮਯੇ ਕਉ ਮਿਲੈ ਨ ਸੁਪਨੈ ॥ (ਪੰਨਾ ੩੨੮)**

***ਭਾਵਾਰਥ :*** ਜਿਵੇਂ ਇਕ ਨੌਕਰ ਆਪਣੇ ਸ਼ਾਹੂਕਾਰ ਦੀ ਸ਼ਾਹੂਕਾਰਨੀ ਨੂੰ ਆਪਣੀ ਹੀ ਮੰਨ ਬੈਠੇ, ਉਹ ਨੌਕਰ ਸ਼ਾਹੂਕਾਰ ਦੀ ਖੁਸ਼ੀ ਹਾਸਲ ਨਹੀਂ ਕਰ ਸਕਦਾ।

ਤਿਵੇਂ ਮਾਲਕ ਪ੍ਰਮੇਸ਼ਰ ਦੀ ਮਾਇਆ ਨੂੰ ਆਪਣੀ ਮੰਨਣ ਵਾਲਾ ਪ੍ਰਭੂ ਮਾਲਕ ਨੂੰ ਕਦੀ ਸੁਪਨੇ ਵਿਚ ਵੀ ਨਹੀਂ ਮਿਲ ਸਕਦਾ।

***ਪ੍ਰਸ਼ਨ ੪੧੮ ਪਿਤਰਾਂ :*** ਪਿਤਰਾਂ ਨਮਿਤ ਕੀਤੇ ਸਰਾਧਾਂ ਰਾਹੀਂ ਭੇਜਿਆ ਭੋਜਨ ਕੀ ਪਿਤਰਾਂ ਨੂੰ ਮਿਲ ਜਾਂਦਾ ਹੈ ?

***ਉੱਤਰ :*** **ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥ (ਪੰਨਾ ੩੩੨)**

***ਭਾਵਾਰਥ :*** ਜੋ ਲੋਕ ਜੀਉਂਦੇ ਪਿਤਰਾਂ ਦਾ ਤਾਂ ਮਾਣ ਸਤਿਕਾਰ ਸੇਵਾ ਨਹੀਂ ਕਰਦੇ ਅਤੇ ਉਨ੍ਹਾਂ ਦੇ ਮਰਨ ਤੋਂ ਬਾਅਦ ਸਰਾਧ ਕਰਕੇ ਪਿਤਰ ਲੋਕ ਵਿਚ ਉਨ੍ਹਾਂ ਨੂੰ ਭੋਜਨ ਭੇਜਣ ਦਾ ਪਖੰਡ ਤੇ ਦਿਖਲਾਵਾ ਕਰਦੇ ਹਨ, ਉਹ ਦੱਸੋ ਉਨ੍ਹਾਂ ਪਿਤਰਾਂ ਨੂੰ ਕਿਵੇਂ ਮਿਲੇਗਾ ਕਿਉਂਕਿ ਉਸ ਸਰਾਧ ਦੀ ਸਮਗਰੀ ਨੂੰ ਤਾਂ ਕਾਂ ਕੁੱਤੇ ਹੀ ਖਾ ਜਾਂਦੇ ਹਨ। ਇਸ ਲਈ ਜੀਉਂਦੇ ਜੀ ਪਿਤਰਾਂ ਦੀ ਸੇਵਾ ਕਰਨੀ ਹੀ ਲਾਭਦਾਇਕ ਹੈ।

ਭਾਵ ਸਪਸ਼ਟ ਹੈ ਕਿ ਪਿਤਰਾਂ ਨਮਿਤ ਸਰਾਧ ਆਦਿ ਕ੍ਰਿਆ ਕਰਨੀ ਮਨਮਤ ਹੈ, ਗੁਰਮਤ ਨਹੀਂ।

***ਪ੍ਰਸ਼ਨ ੪੧੯ ਰਸ :*** ਪ੍ਰਮੇਸ਼ਰ ਦੇ ਨਾਮ ਸਿਮਰਨ ਵਾਲੇ ਨੂੰ ਜੋ ਰਸ ਪ੍ਰਾਪਤ ਹੁੰਦਾ ਹੈ, ਉਹ ਕੈਸਾ ਹੈ ?

***ਉੱਤਰ :*** **ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥ (ਪੰਨਾ ੩੩੩)**

***ਭਾਵਾਰਥ :*** ਜਿਵੇਂ ਇਕ ਮਿਸਰੀ ਦੇ ਸ਼ਰਬਤ ਪੀਣ ਵਾਲਾ ਹੀ ਉਸਦੇ ਸੁਆਦ ਨੂੰ ਜਾਣ ਸਕਦਾ ਹੈ, ਉਹ ਦੱਸ ਨਹੀਂ ਸਕਦਾ।

ਤਿਵੇਂ ਨਾਮ ਰਸ ਨੂੰ ਪੀਣ ਵਾਲਾ ਉਸ ਰਸ ਨੂੰ ਅਨੁਭਵ ਕਰਦਾ ਹੈ, ਉਹ ਦੱਸ ਨਹੀਂ ਸਕਦਾ ਕਿਉਂਕਿ ਉਸ ਰਸ ਦੇ ਤੁਲ ਹੋਰ ਕੋਈ ਵੀ ਪਦਾਰਥਕ ਰਸ ਨਹੀਂ।

ਪਰ ਇਹ ਨਾਮ ਰਸ ਪ੍ਰਾਪਤ ਵੀ ਤਦੋਂ ਹੀ ਹੁੰਦਾ ਹੈ ਜਦੋਂ ਸੰਸਾਰਕ ਵਿਸ਼ਿਆਂ ਦੇ ਰਸਾਂ ਦਾ ਪੂਰਨ ਤਿਆਗ ਹੋ ਜਾਵੇ।

***ਪ੍ਰਸ਼ਨ ੪੨੦ ਜਮਾਂ ਦੇ ਡੰਡੇ :*** ਮਨੁੱਖ ਨੂੰ ਅੰਤ ਸਮੇਂ ਸਿਰ ਪਰ ਜਮਾਂ ਦੇ ਡੰਡੇ ਦੀ ਮਾਰ ਕਿਉਂ ਸਹਾਰਨੀ ਪੈਂਦੀ ਹੈ ?

***ਉੱਤਰ :*** **ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ ॥**
**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥ (ਪੰਨਾ ੩੩੫)**

***ਭਾਵਾਰਥ :*** ਜਿਵੇਂ ਇਕ ਕਾਗਜ਼ਾਂ ਦੀ ਬਨਾਉਟੀ ਹਸਤਨੀ ਬਣਾ ਕੇ ਕਿਸੇ ਜੰਗਲ ਵਿਚ ਖੜੀ ਕਰ ਦਿੱਤੀ ਜਾਂਦੀ ਹੈ, ਜਿਸ ਨੂੰ ਹਾਥੀ ਸੱਚੀ ਹਸਤਨੀ ਜਾਣ ਕੇ ਕਾਮ ਵਸ ਹੋਇਆ ਆਪਣੇ ਆਪ ਨੂੰ ਬੰਧਾਇਮਾਨ ਕਰ ਬੈਠਦਾ ਹੈ, ਉਹ ਹਮੇਸ਼ਾਂ ਲਈ ਮਹਾਵਤ ਦੇ ਅਧੀਨ ਹੋਇਆ ਸਿਰ 'ਤੇ ਕੁੰਡੇ ਦਾ ਦੁਖ ਸਹਾਰਦਾ ਰਹਿੰਦਾ ਹੈ।

ਤਿਵੇਂ ਮਨੁੱਖ ਵੀ ਸੰਸਾਰਕ ਕਾਮਨਾਂ ਦੇ ਵਸ ਹੋਇਆ, ਅੰਤ ਨੂੰ ਜਮਾਂ ਦਾ ਡੰਡਾ ਸਹਾਰਦਾ ਹੈ।

***ਪ੍ਰਸ਼ਨ ੪੨੧ ਭਟਕਣਾ :*** ਇਸ ਮਨੁੱਖ ਨੂੰ ਬਾਰ ਬਾਰ ਜੂਨਾਂ ਵਿਚ ਕਿਉਂ ਭਟਕਣਾ ਪੈਂਦਾ ਹੈ ?

***ਉੱਤਰ :*** **ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥**
**ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ ॥ (ਪੰਨਾ ੩੩੬)**

***ਭਾਵਾਰਥ :*** ਜਿਵੇਂ ਇਕ ਬਾਂਦਰ ਕਿਸੇ ਕੁੱਜੇ ਵਿਚ ਹੱਥ ਪਸਾਰ ਕੇ ਛੋਲਿਆਂ ਦੀ ਮੁੱਠ ਭਰ ਲੈਂਦਾ ਹੈ, ਲੋਭ ਦੇ ਵਸ ਹੋਇਆ ਛਡਦਾ ਨਹੀਂ, ਉਸ ਤੋਂ ਛੁਟਣ ਦੇ ਸੰਸੇ ਵਿਚ ਪਿਆ ਹੀ ਪਕੜਿਆ ਜਾਂਦਾ ਹੈ ਜਿਸ ਕਰਕੇ ਘਰ ਘਰ, ਬੂਹੇ ਬੂਹੇ ਪਿਆ ਨਾਚ ਕਰਦਾ ਹੈ ਤਿਵੇਂ ਲੋਭ ਦੇ ਵਸ ਹੋਇਆ ਜੀਵ ਜੂਨਾਂ ਵਿਚ ਭਟਕਦਾ ਹੈ।

***ਪ੍ਰਸ਼ਨ ੪੨੨ ਪਿੰਜਰੇ :*** ਇਹ ਜੀਵ ਸੰਸਾਰਕ ਪਿੰਜਰੇ ਵਿਚੋਂ ਕਿਉਂ ਨਿਕਲ ਨਹੀਂ ਸਕਦਾ ?

***ਉੱਤਰ :*** **ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥**
**ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥ (ਪੰਨਾ ੩੩੬)**

***ਭਾਵਾਰਥ :*** ਜਿਵੇਂ ਇਕ ਅੰਞਾਣ ਤੋਤਾ ਚੋਗੇ ਦੇ ਲਾਲਚ ਵਿਚ ਨਲਕੀ ਰਾਹੀਂ ਫੜਿਆ ਜਾਂਦਾ ਹੈ, ਪਿੰਜਰੇ ਵਿਚ ਪਿਆ ਨਿਕਲ ਨਹੀਂ ਸਕਦਾ।

ਤਿਵੇਂ ਕਸੁੰਭੇ ਦੇ ਝੂਠੇ ਰੰਗ ਦੀ ਨਿਆਈਂ ਮਾਇਆ ਦੇ ਚਮਤਕਾਰ ਵਿਚ ਉਲਝਿਆ ਹੋਇਆ ਜੀਵ ਦੁਖੀ ਹੁੰਦਾ ਹੈ, ਪਰ ਨਿਕਲ ਨਹੀਂ ਸਕਦਾ।

**ਪ੍ਰਸ਼ਨ ੪੨੩ ਸਾਧਨ :** ਇਸ ਸੰਸਾਰ ਤੋਂ ਛੁਟਕਾਰਾ ਪਾਉਣ ਵਾਸਤੇ ਅਸਲ ਸਾਧਨ ਕਿਹੜਾ ਹੈ ?

**ਉੱਤਰ :** **ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ, ਪੂਜਨ ਕਉ ਬਹੁ ਦੇਵ ॥**
**ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥ (ਪੰਨਾ ੩੩੬)**

**ਭਾਵਾਰਥ :** ਭਾਵੇਂ ਸੰਸਾਰ ਵਿਚ ਮਨੁੱਖ ਦੇ ਨ੍ਹਾਵਣ ਵਾਸਤੇ ਤੀਰਥ ਵੀ ਬਥੇਰੇ ਹਨ, ਪੂਜਾ ਕਰਨ ਲਈ ਦੇਵਤੇ ਵੀ ਅਨੇਕਾਂ ਹਨ, ਪਰ ਇਨ੍ਹਾਂ ਵਿਚੋਂ ਮਨੁੱਖ ਦਾ ਸੰਸਾਰ ਤੋਂ ਛੁਟਕਾਰਾ ਕਰਾਉਣ ਵਾਲਾ ਕੋਈ ਨਹੀਂ। ਸੋ ਸੰਸਾਰ ਤੋਂ ਛੁਟਣ ਲਈ ਕੇਵਲ ਇਕ ਪ੍ਰਮੇਸ਼ਰ ਦੀ ਨਿਸ਼ਕਾਮ ਸੇਵਾ ਹੀ ਹੈ।

**ਪ੍ਰਸ਼ਨ ੪੨੪ ਕਰਮ :** ਮਨੁੱਖ ਨੂੰ ਇਸ ਸੰਸਾਰ ਦੇ ਬੰਧਨਾਂ ਵਿਚ ਬੰਨ੍ਹਣ ਵਾਲੇ ਕਿਹੜੇ ਕਰਮ ਹਨ ?

**ਉੱਤਰ :** **ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ ॥**
**ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ ॥ (ਪੰਨਾ ੩੩੬)**

**ਭਾਵਾਰਥ :** ਜਿਵੇਂ ਇਕ ਬਾਂਦਰ ਛੋਲਿਆਂ ਦੀ ਮੁਠ ਭਰ ਕੇ ਲੋਭ ਵਸ ਹੋਇਆ ਉਸ ਨੂੰ ਤਿਆਗਦਾ ਨਹੀਂ, ਉਸ ਲਾਲਚ ਦੇ ਕਾਰਨ ਉਹ ਸਦਾ ਲਈ ਬੰਧਨਾਂ ਵਿਚ ਪਿਆ ਘਰ ਘਰ ਨਾਚ ਕਰਦਾ ਸਦਾ ਹੀ ਦੁਖੀ ਰਹਿੰਦਾ ਹੈ।

ਤਿਵੇਂ ਮਨੁੱਖ ਨੇ ਜੋ ਜੋ ਭੀ ਕਰਮ ਲਾਲਚ ਵਸ ਹੋ ਕੇ ਕੀਤੇ ਹਨ, ਉਨ੍ਹਾਂ ਦਾ ਫਲ ਇਸਨੂੰ ਬੰਧਨਾਂ ਵਿਚ ਬੰਨ੍ਹਣ ਦਾ ਕਾਰਨ ਬਣਦਾ ਹੈ।

**ਪ੍ਰਸ਼ਨ ੪੨੫ ਪਦਾਰਥ :** ਮਨੁੱਖ ਨੂੰ ਪ੍ਰਮੇਸ਼ਰ ਨੇ ਬੇਅੰਤ ਪਦਾਰਥ ਕਿਸ ਲਈ ਦਿਤੇ ਹਨ ?

**ਉੱਤਰ :** **ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ ॥**
**ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥ (ਪੰਨਾ ੩੩੬)**

**ਭਾਵਾਰਥ:** ਇਸ ਮਨੁੱਖ ਨੂੰ ਜੋ ਇਹ ਧਨ, ਜੁਆਨੀ, ਪੁਤਰ, ਇਸਤ੍ਰੀ ਆਦਿ ਪ੍ਰਭੂ ਨੇ ਦਿਤੇ ਹਨ, ਇਹ ਜੀਵ ਨੂੰ ਕੇਵਲ ਪਰਖਣ ਦੇ ਲਈ ਦਿਤੇ ਸਨ ਕਿ ਕੀ ਇਹ ਮਨੁੱਖ ਮੇਰੇ ਨਾਲ ਪਿਆਰ ਕਰਦਾ ਹੈ ਜਾਂ ਕਿ ਮੇਰੇ ਦਿਤੇ ਹੋਏ ਪਦਾਰਥਾਂ ਵਿਚ ਹੀ ਉਲਝ ਜਾਵੇਗਾ।

ਪਰ ਇਹ ਜੀਵ ਇੰਦ੍ਰੀਆਂ ਦਾ ਪ੍ਰੇਰਿਆ ਹੋਇਆ ਇਨ੍ਹਾਂ ਮਾਇਕੀ ਪਦਾਰਥਾਂ ਵਿਚ ਹੀ ਉਲਝ ਗਿਆ ਹੈ। ਉਸ ਦੇਣ ਵਾਲੇ ਪ੍ਰਮੇਸ਼ਰ ਨੂੰ ਮਨ ਵਿਚੋਂ ਉੱਕਾ ਹੀ ਭੁਲਾ ਬੈਠਾ ਹੈ।

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥** *(ਪੰਨਾ ੬੭੬)*

**ਪ੍ਰਸ਼ਨ ੪੨੬ ਸਾਧਨ :** ਕੀ ਜਪ ਤਪ ਆਦਿ ਸਾਧਨ ਕਰਨ ਨਾਲ ਪ੍ਰਮੇਸ਼ਰ ਪ੍ਰਾਪਤ ਨਹੀਂ ਹੁੰਦਾ ?

**ਉੱਤਰ :** **ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥**
**ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥ (ਪੰਨਾ ੩੩੭)**

**ਭਾਵਾਰਥ :** ਜਿੰਨਾ ਚਿਰ ਮਨੁੱਖ ਨੇ ਜੀਵਨ ਦੀ ਅਸਲ ਜੁਗਤੀ, ਪ੍ਰਮੇਸ਼ਰ ਨਾਲ ਪਿਆਰ ਕਰਨਾ ਤੇ ਭਗਵਾਨ ਦੀ ਨਿਸ਼ਕਾਮ ਭਗਤੀ ਕਰਨੀ ਨਹੀਂ ਸਮਝੀ, ਤਦ ਤਕ ਉਸਦਾ ਜਪ, ਤਪ, ਇੰਦ੍ਰੀਆਂ ਦਾ ਰੋਕਣਾ, ਵਰਤ ਰੱਖਣਾ, ਇਸ਼ਨਾਨ ਕਰਨਾ ਕਿਆ ਹੈ, ਭਾਵ ਕੁਛ ਨਹੀਂ, ਕੇਵਲ ਲੋਕ ਦਿਖਲਾਵਾ ਹੈ।

**ਪ੍ਰਸ਼ਨ ੪੨੭ ਸੁਖੀ :** ਮਨੁੱਖ ਹਮੇਸ਼ਾਂ ਸੁਖੀ ਕਿਵੇਂ ਹੋ ਸਕਦਾ ਹੈ ?

**ਉੱਤਰ :** **ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥**
**ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥ (ਪੰਨਾ ੩੩੭)**

**ਭਾਵਾਰਥ :** ਹੇ ਮਨੁੱਖ, ਤੂੰ ਦੁਨੀਆਂ ਦਾ ਰਾਜ ਭਾਗ ਦੌਲਤ ਨੂੰ ਵੇਖ ਕੇ ਬਹੁਤਾ ਖ਼ੁਸ਼ੀ ਵਿਚ ਨਾ ਆ ਅਤੇ ਬਿਪਤਾ ਨੂੰ ਵੇਖ ਕੇ ਰੁਦਨ ਨਾ ਕਰ, ਕਿਉਂਕਿ ਬਿਪਤਾ ਤੇ ਬਿਭੂਤੀ, ਦੋਵੇਂ ਪ੍ਰਭੂ ਨੇ ਹੀ ਰਚੀਆਂ ਹਨ। ਉਸਦੇ ਹੁਕਮ ਵਿਚ ਮਿਲੀਆਂ ਜਾਣ ਕੇ ਦੋਹਾਂ ਹਾਲਤਾਂ ਵਿਚ ਰਾਜ਼ਕ ਦੀ ਰਜ਼ਾ ਵਿਚ ਪ੍ਰਸੰਨ ਰਹੁ। ਇਸ ਤਰ੍ਹਾਂ ਦੀ ਸਮ ਦ੍ਰਿਸ਼ਟੀ ਰੱਖਣ ਵਾਲਾ ਹੀ ਮਨੁੱਖ ਹਮੇਸ਼ਾਂ ਸੁਖੀ ਰਹਿ ਸਕਦਾ ਹੈ।

**ਪ੍ਰਸ਼ਨ ੪੨੮ ਬੰਦਗੀ :** ਉਹ ਥਾਂ ਕਿਹੋ ਜਿਹੀ ਹੈ ਜਿਥੇ ਅੰਤ ਨੂੰ ਪ੍ਰਮੇਸ਼ਰ ਦੀ ਬੰਦਗੀ ਕਰਨ ਵਾਲਿਆਂ ਦਾ ਨਿਵਾਸ ਹੁੰਦਾ ਹੈ ?

**ਉੱਤਰ :** **ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥**
**ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ਰਹਾਉ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥**
**ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥**
**ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥**
**(ਪੰਨਾ ੩੪੫)**

**ਭਾਵਾਰਥ :** ਭਗਤ ਨੂੰ, ਨਾਮ ਸਿਮਰਨ ਦਾ ਸਦਕਾ ਜਿਸ ਆਤਮਕ ਮਿਲਾਪ ਅਵਸਥਾ ਵਿਚ ਸਦਾ ਅਨੰਦ ਹੀ ਅਨੰਦ ਬਣਿਆ ਰਹਿੰਦਾ ਹੈ, ਉਸਦਾ ਜ਼ਿਕਰ ਕਰਦੇ ਹਨ।

ਹੇ ਮੇਰੇ ਭਾਈ! ਹੁਣ ਮੈਨੂੰ ਵਸਣ ਲਈ ਸੋਹਣੀ ਥਾਂ ਪ੍ਰਾਪਤ ਹੋ ਗਈ ਹੈ ਜਿਥੇ ਸਦਾ ਸੁਖ ਹੀ ਸੁਖ ਹੈ। ਜਿਸ ਆਤਮਕ ਮਿਲਾਪ ਰੂਪ ਸ਼ਹਿਰ ਵਿਚ ਮੈਂ ਵਸਦਾ ਹਾਂ ਉਸ ਸ਼ਹਿਰ ਦਾ ਨਾਮ ਬੇਗਮ ਪੁਰਾ ਹੈ, ਭਾਵ ਉਸ ਅਵਸਥਾ ਵਿਚ ਕੋਈ ਵੀ ਗ਼ਮ ਪੋਹ ਨਹੀਂ ਸਕਦਾ। ਉਥੇ ਨਾ ਕੋਈ ਦੁਖ ਹੈ ਨਾ ਚਿੰਤਾ ਅਤੇ ਨਾ ਹੀ ਕੋਈ ਘਬਰਾਹਟ ਹੈ। ਉਥੇ ਕੋਈ ਦੁਨੀਆਂ ਵਾਲੀ ਜਾਇਦਾਦ ਨਹੀਂ ਅਤੇ ਨਾ ਹੀ ਉਸਨੂੰ ਮਸੂਲ ਹੀ ਲਗਦਾ ਹੈ। ਉਥੇ ਪਾਪ ਕਰਮ ਕਰਨ ਦਾ ਵੀ ਕੋਈ ਖ਼ਤਰਾ ਨਹੀਂ ਅਤੇ ਨਾ ਹੀ ਕੋਈ ਡਰ ਤੇ ਗਿਰਾਵਟ ਹੈ। ਉਹ ਆਤਮਕ ਅਵਸਥਾ ਰੂਪ ਇਕ ਐਸੀ ਪਾਤਸ਼ਾਹੀ ਹੈ, ਜੋ ਸਦਾ ਹੀ ਕਾਇਮ ਰਹੇਗੀ। ਉਸ ਥਾਂ ਕਿਸੇ ਦਾ ਵੀ ਕੋਈ ਦੂਜਾ ਤੀਜਾ ਦਰਜਾ ਨਹੀਂ, ਸਭ ਇਕ ਸਮਾਨ ਹਨ। ਉਸ ਸ਼ਹਿਰ ਵਿਚ ਧਨੀ ਤੇ ਰੱਜੇ ਹੋਏ ਬੰਦੇ ਹੀ ਵਸਦੇ ਹਨ, ਭਾਵ ਉਹ ਅਵਸਥਾ ਵਿਚ ਪੁਜਣ ਵਾਲਿਆਂ ਅੰਦਰ ਕੋਈ ਵਿਤਕਰਾ ਨਹੀਂ ਰਹਿ ਜਾਂਦਾ, ਨਾ ਹੀ ਉਨ੍ਹਾਂ ਨੂੰ ਦੁਨੀਆਂ ਦੇ ਪਦਾਰਥਾਂ ਦੀ ਭੁਖ ਹੀ ਰਹਿ ਜਾਂਦੀ ਹੈ। ਉਸ ਆਤਮਕ ਮਿਲਾਪ ਰੂਪ ਸ਼ਹਿਰ ਵਿਚ ਪੁਜੇ ਹੋਏ ਬੰਦੇ ਸਦਾ ਅਨੰਦ ਨਾਲ ਹੀ ਵਿਚਰਦੇ ਹਨ, ਉਹ ਉਸ ਰੱਬੀ ਮਹੱਲ ਦੇ ਭੇਤੀ ਬਣ ਜਾਂਦੇ ਹਨ, ਜਿਸ ਕਰਕੇ ਉਨ੍ਹਾਂ ਦੇ ਰਾਹ ਵਿਚ ਕੋਈ ਰੋਕ ਨਹੀਂ ਪਾ ਸਕਦਾ।

ਭਗਤ ਨੇ ਦੁਖ, ਚਿੰਤਾ ਆਦਿਕਾਂ ਤੋਂ ਖ਼ਲਾਸੀ ਪਾ ਲਈ ਹੈ ਅਤੇ ਉਸਦਾ ਮਿਤਰ ਵੀ ਓਹੀ ਹੈ ਜੋ ਉਸਦਾ ਸਤਿਸੰਗੀ ਹੈ।

***ਪ੍ਰਸ਼ਨ ੪੨੯ ਉੱਧਾਰ :*** ਕੀ ਕਲਜੁਗ ਵਿਚ ਸਤ, ਜਗ, ਪੂਜਾ ਆਦਿ ਕਰਮ ਕਰਨ ਨਾਲ ਮਨੁੱਖ ਦਾ ਉੱਧਾਰ ਨਹੀਂ ਹੋ ਸਕਦਾ ?

***ਉੱਤਰ :*** **ਸਤਜੁਗਿ ਸਤੁ ਤੇਤਾ ਜਗੀ, ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥ (ਪੰਨਾ ੩੪੬)**

***ਭਾਵਾਰਥ :*** ਹਰੇਕ ਜੁਗ ਵਿਚ ਆਪੋ ਆਪਣਾ ਕਰਮ ਹੀ ਪ੍ਰਧਾਨ ਮੰਨਿਆ ਜਾਂਦਾ ਹੈ। ਸਤਜੁਗ ਵਿਚ ਦਾਨ ਆਦਿਕਾਂ ਦੀ ਪ੍ਰਧਾਨਤਾ ਸੀ। ਤਰੇਤਾ ਜੁਗ ਜਗ ਕਰਨ ਵਿਚ ਹੀ ਪਰਵਿਰਤ ਰਿਹਾ। ਦੁਆਪਰ ਵਿਚ ਦੇਵਤਿਆਂ ਦੀ ਪੂਜਾ ਪ੍ਰਧਾਨ ਸੀ। ਇਸ ਤਰ੍ਹਾਂ ਤਿੰਨੇ ਜੁਗ ਇਨ੍ਹਾਂ ਤਿੰਨਾਂ ਕਰਮਾਂ ਧਰਮਾਂ ਉਤੇ ਜ਼ੋਰ ਦੇਂਦੇ ਹਨ, ਤੇ ਕਲਜੁਗ ਵਿਚ ਕੇਵਲ ਨਾਮ ਦਾ ਆਸਰਾ ਹੈ।

***ਪ੍ਰਸ਼ਨ ੪੩੦ ਸੰਸਾ :*** ਕੀ ਬੇਦ ਪੁਰਾਣ ਪੜ੍ਹਨ ਤੇ ਸੁਣਨ ਕਰਕੇ ਮਨੁੱਖ ਦੇ ਮਨ ਵਿਚੋਂ ਸੰਸਾ ਨਵਿਰਤ ਨਹੀਂ ਹੁੰਦਾ ?

***ਉੱਤਰ :*** **ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥**
**ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥ (ਪੰਨਾ ੩੪੬)**

***ਭਾਵਾਰਥ :*** ਵੇਦ ਪੁਰਾਣ ਸੁਣ ਕੇ ਤਾਂ ਸਗੋਂ ਹੋਰ ਵਧੇਰੇ ਸ਼ੰਕਾ ਵਧਦਾ ਹੈ ਅਤੇ ਇਹੀ ਵੀਚਾਰ ਕਰਦੇ ਰਹੀਦਾ ਹੈ ਕਿ ਕਿਹੜਾ ਕਰਮ ਬੇਦਾਂ ਅਨੁਸਾਰ ਹੈ ਤੇ ਕਿਹੜਾ ਕਰਮ ਸ਼ਾਸਤਰਾਂ ਨੇ ਵਰਜਿਆ ਹੈ। ਸੋ ਵਰਣਾਂ ਆਸ਼ਰਮਾਂ ਦੇ ਕਰਮ ਧਰਮ ਕਰਦਿਆਂ ਹੋਇਆਂ ਵੀ ਮਨੁੱਖ ਦੇ ਹਿਰਦੇ ਵਿਚ ਸਹਿਮ ਸਦਾ ਹੀ ਰਹਿੰਦਾ ਹੈ, ਭਾਵ ਐਸਾ ਕੋਈ ਵੀ ਕਰਮ ਧਰਮ ਨਹੀਂ ਜੋ ਮਨੁੱਖ ਦੇ ਮਨ ਵਿਚੋਂ ਹੰਕਾਰ ਦੂਰ ਕਰ ਸਕੇ। ਸੋ ਹੰਕਾਰ ਨਵਿਰਤੀ ਦਾ ਸਾਧਨ ਤਾਂ ਕੇਵਲ ਇਕ ਪ੍ਰਮੇਸ਼ਰ ਦਾ ਨਾਮ ਹੀ ਹੈ।

## ਰਾਗੁ ਆਸਾ

***ਪ੍ਰਸ਼ਨ ੪੩੧ ਦਾਤਾ :*** ਜਿਵੇਂ ਕਿਸੇ ਰਾਜ ਦਰ 'ਤੇ ਆਏ ਕਿਸੇ ਮੰਗਤੇ ਨੂੰ ਰਾਜਾ ਭਾਵੇਂ ਧੱਕੇ ਦੇਵੇ ਭਾਵੇਂ ਆਦਰ, ਕੀ ਪ੍ਰਮੇਸ਼ਰ ਦਾਤਾ ਭੀ ਐਸਾ ਹੀ ਹੈ ?

***ਉੱਤਰ :*** **ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥**
**ਭਾਵੈ ਧੀਰਕ ਭਾਵੈ ਧਕੇ, ਏਕ ਵਡਾਈ ਦੇਇ ॥ (ਪੰਨਾ ੩੪੯)**

***ਭਾਵਾਰਥ :*** ਜਿਵੇਂ ਰਾਜ ਦਰਬਾਰ ਵਿਚ ਬੈਠਾ ਰਾਜਾ ਕਿਸੇ ਮੰਗਤੇ ਦੀ ਪੁਕਾਰ ਸੁਣ ਕੇ ਭਾਵੇਂ ਉਸਨੂੰ ਧੀਰਜ ਦੇਵੇ ਭਾਵੇਂ ਧੱਕੇ। ਪਰ ਪ੍ਰਭੂ ਦੇ ਦਰ ਤੋਂ ਜੋ ਮੰਗਤਾ ਬਣ ਕੇ ਨਾਮ ਦੀ ਦਾਤ ਮੰਗਦਾ ਹੈ, ਪ੍ਰਭੂ ਉਸਨੂੰ ਧੱਕੇ ਨਹੀਂ ਦੇਂਦਾ ਭਾਵ ਨਾਮ ਦੀ ਦਾਤਿ ਬਖ਼ਸ਼ਸ਼ ਕਰਦਾ ਹੈ। ਉਸਨੂੰ ਕਦੀ ਵੀ ਨਿਰਾਸ ਨਹੀਂ ਕਰਦਾ।

***ਪ੍ਰਸ਼ਨ ੪੩੨ ਜਾਤ :*** ਕੀ ਪ੍ਰਭੂ ਦੀ ਦਰਗਾਹ ਵਿਚ ਜਾਤ ਵੀ ਜਾਵੇਗੀ ?

***ਉੱਤਰ :*** **ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥ (ਪੰਨਾ ੩੪੯)**

***ਭਾਵਾਰਥ :*** ਹਰ ਪ੍ਰਾਣੀ ਅੰਦਰ ਉਸੇ ਪ੍ਰਭੂ ਦੀ ਜੋਤ ਨੂੰ ਵੇਖੋ ਅਤੇ ਕਿਸੇ ਦੀ ਉੱਚੀ ਨੀਵੀਂ ਜਾਤ ਵਲ ਨਾ ਤੱਕੋ ਕਿਉਂਕਿ ਇਹ ਸਭ ਜਾਤਾਂ ਦੀ ਵੰਡ ਮਨੁੱਖ ਨੇ ਪਾਈ ਹੈ। ਇਹ ਉੱਚੀ ਨੀਵੀਂ ਜਾਤ ਪ੍ਰਭੂ ਦੀ ਦਰਗਾਹ ਵਿਚ ਨਹੀਂ ਜਾਂਦੀ।

***ਪ੍ਰਸ਼ਨ ੪੩੩ ਦਿਨ :*** ਮਨੁੱਖ ਦੀ ਜ਼ਿੰਦਗੀ ਦੇ ਦਿਨਾਂ ਵਿਚੋਂ ਕਿਹੜੇ ਦਿਨ ਸਫਲੇ ਹਨ ?

***ਉੱਤਰ :*** **ਜੇ ਸਉ ਵਰ੍ਹਿਆ ਜੀਵਣ ਖਾਣੁ ॥ ਖਸਮ ਪਛਾਣੈ ਸੋ ਦਿਨੁ ਪਰਵਾਣੁ ॥ (ਪੰਨਾ ੩੫੦)**

***ਭਾਵਾਰਥ :*** ਜੇ ਕਿਸੇ ਮਨੁੱਖ ਨੇ ਸੰਸਾਰ ਅੰਦਰ ਸੌ ਸਾਲ ਜ਼ਿੰਦਾ ਰਹਿ ਕੇ ਖਾਣ ਪੀਣ ਵਿਚ ਹੀ ਗੁਜ਼ਾਰ ਦਿਤੇ ਹਨ ਤਾਂ ਜਾਣੋਂ ਉਸਦਾ ਇਤਨਾ ਲੰਮਾ ਜੀਵਨ ਬੇਅਰਥ ਹੀ ਹੈ, ਮਨੁੱਖ ਦੀ ਜ਼ਿੰਦਗੀ ਦੇ ਓਹੀ ਦਿਨ ਸਫਲੇ ਹਨ ਜਿਤਨੇ ਦਿਨ ਇਹ ਪੁਰਸ਼ ਉਸ ਮਾਲਕ ਦੀ ਯਾਦ ਵਿਚ ਜੁੜਦਾ ਹੈ। ਪ੍ਰਭੂ ਦੀ ਯਾਦ ਤੋਂ ਸੁੰਞਾ ਜੀਵਨ (ਸਰਪ ਜੈਸੇ ਅਰਜਾਰੀ) ਹੈ ਭਾਵ ਜਿਵੇਂ ਸਰਪ ਦਾ ਲੰਮਾ ਜੀਵਨ ਭਾਰਾ ਹੋਣ ਨਾਲ ਉਸਦਾ ਹੀ ਦੁਸ਼ਮਣ ਬਣ ਕੇ ਉਸਨੂੰ ਦੁਖ ਦੇਂਦਾ ਹੈ, ਇਸੀ ਤਰ੍ਹਾਂ ਪ੍ਰਮੇਸ਼ਰ ਦੇ ਸਿਮਰਨ ਤੋਂ ਬਿਨਾਂ ਮਨੁੱਖ ਦਾ ਲੰਮਾ ਜੀਵਨ ਇਸਨੂੰ ਦੁਖ ਰੂਪ ਹੀ ਹੈ।

***ਪ੍ਰਸ਼ਨ ੪੩੪ ਰਾਜੇ :*** ਕੀ ਕਲਜੁਗ ਦੇ ਰਾਜੇ ਕਿਸੇ ਗ਼ਰੀਬ ਦੀ, ਰੱਬ ਦਾ ਵਾਸਤਾ ਪਾ ਕੇ ਕੀਤੀ ਪੁਕਾਰ ਵੀ ਨਹੀਂ ਸੁਣਿਆ ਕਰਨਗੇ ?

***ਉੱਤਰ :*** **ਦਰਸਨਿ ਦੇਖਿਐ ਦਇਆ ਨ ਹੋਇ ॥ ਲਏ ਦਿਤੇ ਵਿਣੁ ਰਹੈ ਨ ਕੋਇ ॥**
**ਰਾਜਾ ਨਿਆਉ ਕਰੇ ਹਥਿ ਹੋਇ ॥ ਕਹੈ ਖੁਦਾਇ ਨ ਮਾਨੈ ਕੋਇ ॥ (ਪੰਨਾ ੩੫੦)**

***ਭਾਵਾਰਥ :*** ਕਲਜੁਗ ਦੇ ਰਾਜੇ ਹਾਕਮ ਐਸੇ ਨਿਰਦਈ ਹੋ ਜਾਣਗੇ ਜੋ ਕਿਸੇ ਦੁਖੀ ਨੂੰ ਵੇਖ ਕੇ ਦਇਆ ਨਹੀਂ ਕਰਨਗੇ। ਹਾਕਮ ਵੀ ਤਦੋਂ ਹੀ ਇਨਸਾਫ਼ ਕਰਨਗੇ, ਜੇ ਉਨ੍ਹਾਂ ਨੂੰ ਦੇਣ ਲਈ ਕੁਝ ਹਥ ਪੱਲੇ ਹੋਵੇਗਾ। ਜੇ ਕੋਈ ਗ਼ਰੀਬ ਰੱਬ ਦਾ ਵਾਸਤਾ ਪਾ ਕੇ ਨਿਆਂ ਕਰਵਾਣਾ ਚਾਹੇਗਾ ਤਾਂ ਉਸਦੀ ਕੋਈ ਵੀ ਪੁਕਾਰ ਨਹੀਂ ਸੁਣੇਗਾ।

***ਪ੍ਰਸ਼ਨ ੪੩੫ ਮਾਣ :*** ਪ੍ਰਮੇਸ਼ਰ ਦੀ ਦਰਗਾਹ ਵਿਚ ਕਿਸਨੂੰ ਮਾਣ ਪ੍ਰਾਪਤ ਹੋਵੇਗਾ ?

***ਉੱਤਰ :*** **ਗੁਰ ਪਰਸਾਦਿ ਜਾਣੈ ਮਿਹਮਾਨੁ ॥**
**ਤਾ ਕਿਛੁ ਦਰਗਹ ਪਾਵੈ ਮਾਨੁ ॥ (ਪੰਨਾ ੩੫੦)**

***ਭਾਵਾਰਥ :*** ਜੋ ਮਨੁੱਖ ਇਸ ਦੁਨੀਆਂ ਵਿਚ ਆਪਣੇ ਆਪ ਨੂੰ ਚਾਰ ਦਿਨਾਂ ਦਾ ਮਹਿਮਾਨ ਸਮਝ ਕੇ ਪ੍ਰਮੇਸ਼ਰ ਦੇ ਦਰ ਦਾ ਕੂਕਰ ਬਣ ਮਾਲਕ ਦੀ ਨਿਰਮਾਣ ਬੰਦਗੀ ਕਰਦਾ ਹੈ, ਉਹ ਉਸ ਕਰਤਾਰ ਦੀ ਦਰਗਾਹ ਵਿਚ ਜਾ ਕੇ ਮਾਣ ਪ੍ਰਾਪਤ ਕਰੇਗਾ।

***ਪ੍ਰਸ਼ਨ ੪੩੬ ਸਜ਼ਾ :*** ਇਸ ਜੀਵ ਨੂੰ ਮਾਤਾ ਦੇ ਪੇਟ ਵਿਚ ਪੁਠਾ ਲਮਕਣ ਦੀ ਸਜ਼ਾ ਕਿਸ ਦੋਸ਼ ਦਾ ਫਲ ਹੈ ?

***ਉੱਤਰ :*** **ਮੈ ਗੁਣ ਗਲਾ ਕੇ ਸਿਰਿ ਭਾਰ ॥ ਗਲੀ ਗਲਾ ਸਿਰਜਣਹਾਰ ॥ (ਪੰਨਾ ੩੫੧)**

***ਭਾਵਾਰਥ :*** ਇਸ ਲਈ ਕਿ ਜੀਵ ਅੰਦਰ ਸਿਰਫ਼ ਨਿੰਦਾ, ਚੁਗਲੀ ਦੀਆਂ ਗੱਲਾਂ ਕਰਨ ਦਾ ਹੀ ਗੁਣ ਹੈ ਜਿਸ ਕਰਕੇ ਇਸਦੇ ਸਿਰ ਪਾਪਾਂ ਦਾ ਭਾਰ ਆਉਂਦਾ ਹੈ, ਜਿਸਦਾ ਫਲ ਇਸ ਨੂੰ ਮਾਤਾ ਦੇ ਪੇਟ ਵਿਚ ਸਿਰ ਭਾਰ ਪੁਠਾ ਲਟਕਣ ਦੀ ਸਜ਼ਾ ਮਿਲਦੀ ਹੈ।

***ਪ੍ਰਸ਼ਨ ੪੩੭ ਪੇਟ :*** ਕਿਹੜੀਆਂ ਗੱਲਾਂ ਕਰਨੀਆਂ ਚੰਗੀਆਂ ਹਨ ਜਿਨ੍ਹਾਂ ਦੇ ਕਰਨ ਨਾਲ ਮਨੁੱਖ ਨੂੰ ਮਾਤਾ ਦੇ ਪੇਟ ਵਿਚ ਪੁਠਾ ਲਮਕਣਾ ਨਾ ਪਵੇ ?

***ਉੱਤਰ :*** **ਗਲੀ ਗਲਾ ਸਿਰਜਣਹਾਰ ॥ (ਪੰਨਾ ੩੫੧)**

***ਭਾਵਾਰਥ :*** ਕੇਵਲ ਦੁਨੀਆਂ ਦੇ ਲੋਕਾਂ ਨੂੰ ਖ਼ੁਸ਼ ਕਰਨ ਵਾਲੀਆਂ ਗੱਲਾਂ ਕਰਨੀਆਂ ਸਿਖ ਲੈਣੀਆਂ ਬੇਅਰਥ ਹਨ। ਗੱਲਾਂ ਵਿਚੋਂ ਗੱਲਾਂ ਓਹੀ ਚੰਗੀਆਂ ਹਨ ਜੋ ਸਿਰਜਨਹਾਰ ਪ੍ਰਮੇਸ਼ਰ ਦੀਆਂ ਗੱਲਾਂ ਕਰਨੀਆਂ ਹਨ। ਪ੍ਰਮੇਸ਼ਰ ਦਾ ਜਸ ਕਰਨ ਵਾਲੀਆਂ ਗੱਲਾਂ ਕਰਨ ਵਾਲਾ ਹੀ ਮਾਤਾ ਦੇ ਪੇਟ ਵਿਚ ਪੁੱਠਾ ਲਮਕਣ ਤੋਂ ਬਚ ਸਕਦਾ ਹੈ।

***ਪ੍ਰਸ਼ਨ ੪੩੮ ਅਮੋਲਕ :*** ਕਈ ਆਦਮੀ ਇਸ ਅਮੋਲਕ ਮਨੁੱਖਾ ਜਨਮ ਦੇ ਸਮੇਂ ਨੂੰ ਖਾਣ ਪੀਣ ਦੀ ਖੁਸ਼ੀ ਵਿਚ ਹੀ ਅਜਾਈਂ ਗੁਜ਼ਾਰ ਜਾਂਦੇ ਹਨ, ਉਹ ਕਿਸ ਲੇਖੇ ਹਨ ?

*ਉੱਤਰ :* **ਖਾਣਾ ਪੀਣਾ ਹਸਣਾ ਬਾਦਿ ॥ ਜਬ ਲਗੁ ਰਿਦੈ ਨ ਆਵਹਿ ਯਾਦਿ ॥ (ਪੰਨਾ ੩੫੧)**

***ਭਾਵਾਰਥ :*** ਜਿਸ ਮਨੁੱਖ ਦੇ ਹਿਰਦੇ ਅੰਦਰ ਪ੍ਰਭੂ ਦੀ ਯਾਦ ਨਹੀਂ, ਜਿਸਨੇ ਇਸਨੂੰ ਖਾਣ ਪੀਣ ਲਈ ਸਾਰੇ ਪਦਾਰਥ ਦਿਤੇ ਹਨ। ਉਸਦਾ ਖਾਣਾ ਪੀਣਾ, ਹੱਸ ਹੱਸ ਕੇ ਸਮਾਂ ਗੁਜ਼ਾਰਨਾ ਜਾਣੋਂ ਸਭ ਬੇਅਰਥ ਹੈ।

***ਪ੍ਰਸ਼ਨ ੪੩੯ ਕਥਾ :*** ਜੋ ਬ੍ਰਹਮ ਗਿਆਨ ਦੀਆਂ ਹੀ ਹਮੇਸ਼ਾਂ ਕਥਾ ਕਰਨ ਵਾਲੇ ਹਨ, ਕੀ ਉਹ ਸਾਰੇ ਹੀ ਬੰਧਨਾਂ ਤੋਂ ਰਹਿਤ ਹੋਣਗੇ ?

*ਉੱਤਰ :* **ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ ॥**
**ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ ॥ (ਪੰਨਾ ੩੫੩)**

***ਭਾਵਾਰਥ :*** ਜੋ ਆਦਮੀ ਪ੍ਰਮੇਸ਼ਰ ਦਾ ਸਿਮਰਨ ਤਾਂ ਕਰਦਾ ਨਹੀਂ ਪਰ ਨਿਰੀਆਂ ਜ਼ਬਾਨੀ ਜ਼ਬਾਨੀ ਬ੍ਰਹਮ ਗਿਆਨ ਦੀਆਂ ਗੱਲਾਂ ਹੀ ਕਥਨ ਕਰਦਾ ਹੈ। ਇਸ ਤਰ੍ਹਾਂ ਉਸ ਦੇ ਅੰਦਰੋਂ ਮਾਇਆ ਦੇ ਬੰਧਨ ਨਹੀਂ ਟੁਟਦੇ, ਉਹ ਹਉਮੈ ਤੇ ਭਰਮ ਵਿਚ ਹੀ ਫਸਿਆ ਰਹਿੰਦਾ ਹੈ। ਜੇ ਉਹ ਸਤਿਗੁਰਾਂ ਦੀ ਸ਼ਰਨ ਵਿਚ ਆ ਕੇ ਸਤਿਗੁਰਾਂ ਦੇ ਦਿਤੇ ਉਪਦੇਸ਼ ਦੀ ਕਮਾਈ ਕਰੇ ਤਾਂ ਉਸਦੇ ਅੰਦਰੋਂ ਹਉਮੈ ਦੂਰ ਹੋ ਸਕਦੀ ਹੈ। ਹਉਮੈ ਤੋਂ ਰਹਿਤ ਹੋਣ ਵਾਲੇ ਦੀਆਂ ਬ੍ਰਹਮ ਗਿਆਨ ਦੀਆਂ ਕਥਨ ਕੀਤੀਆਂ ਗੱਲਾਂ ਲੇਖੇ ਵਿਚ ਗਿਣੀਆਂ ਜਾਂਦੀਆਂ ਹਨ ਭਾਵ ਉਸੇ ਦਾ ਕੀਤਾ ਕਥਨ ਹੀ ਕਿਸੇ ਦੂਸਰੇ 'ਤੇ ਅਸਰ ਕਰਦਾ ਹੈ।

***ਪ੍ਰਸ਼ਨ ੪੪੦ ਸਖਣੀ :*** ਜਿਸ ਆਦਮੀ ਦੀ ਦੇਹ ਨਾਮ ਤੋਂ ਸਖਣੀ ਹੈ, ਕੀ ਉਹ ਭੀ ਕਿਸੇ ਕੰਮ ਦੀ ਹੈ ?

*ਉੱਤਰ :* **ਦੂਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ ॥**
**ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ ॥ (ਪੰਨਾ ੩੫੪)**

***ਭਾਵਾਰਥ :*** ਜਿਸ ਦੇਹ ਅੰਦਰ ਉਸ ਪ੍ਰਮੇਸ਼ਰ ਦਾ ਨਾਮ ਨਹੀਂ ਵਸਦਾ, ਉਸ ਦੇਹੀ ਨੂੰ ਇਸ ਤਰ੍ਹਾਂ ਨਿਕੰਮੀ ਜਾਣੋਂ ਜਿਵੇਂ ਦੁਧ ਤੋਂ ਬਿਨਾਂ ਗਾਂ, ਖੰਭਾਂ ਤੋਂ ਬਿਨਾਂ ਪੰਛੀ, ਪਾਣੀ ਤੋਂ ਬਿਨਾ ਖੇਤੀ, ਨਮਸ਼ਕਾਰ ਤੋਂ ਹੀਣਾ ਰਾਜਾ ਭਾਵ ਜਿਸ ਰਾਜੇ ਦਾ ਕੋਈ ਸਤਿਕਾਰ ਹੀ ਨਹੀਂ ਕਰਦਾ। ਨਾਮ ਤੋਂ ਸਖਣੀ ਦੇਹ ਭੀ ਇਸੀ ਪ੍ਰਕਾਰ ਦੁਨੀਆਂ ਵਿਚ ਨਿਸਫਲ ਸਮਝੋ।

***ਪ੍ਰਸ਼ਨ ੪੪੧ ਜਨੇਊ :*** ਕੀ ਇਸ ਸਰੀਰ ਪਰ ਪਹਿਨਿਆ ਜਨੇਊ, ਟਿੱਕਾ, ਧੋਤੀ ਆਦਿ ਚਿੰਨ੍ਹ ਪ੍ਰਲੋਕ ਵਿਚ ਮਨੁੱਖ ਦੇ ਨਾਲ ਨਹੀਂ ਜਾਣਗੇ ?

*ਉੱਤਰ :* **ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥**
**ਧੋਤੀ ਟਿਕਾ ਨਾਮੁ ਸਮਾਲਿ ॥**
**ਐਥੈ ਓਥੈ ਨਿਬਹੀ ਨਾਲਿ ॥ (ਪੰਨਾ ੩੫੫)**

***ਭਾਵਾਰਥ :*** ਇਸ ਸਰੀਰ ਪਰ ਪਹਿਨੇ ਜਨੇਊ, ਧੋਤੀ ਤੇ ਟਿੱਕਾ ਆਦਿਕ ਦਾ ਸਬੰਧ ਤਾਂ ਸਰੀਰ ਨਾਲ ਉਤਨਾ ਸਮਾਂ ਹੀ ਹੈ, ਜਿਤਨਾ ਚਿਰ ਇਸ ਸਰੀਰ ਵਿਚ ਉਸ ਪ੍ਰਭੂ ਦੀ ਜੋਤ ਕੰਮ ਕਰਦੀ ਹੈ। ਸਰੀਰ ਵਿਚੋਂ ਜੋਤ ਨਿਕਲਣ ਨਾਲ ਇਸ ਦੇਹ ਦੇ ਚਿੰਨ੍ਹ ਭੀ ਇਥੇ ਹੀ ਰਹਿ ਜਾਂਦੇ ਹਨ।

ਇਸ ਲਈ ਲੋਕ ਪ੍ਰਲੋਕ ਵਿਚ ਨਾਲ ਜਾਣ ਵਾਲਾ, ਕੇਵਲ ਪ੍ਰਮੇਸ਼ਰ ਦਾ ਨਾਮ ਹੀ ਹੈ, ਜਿਸ ਨਾਮ ਨੂੰ ਸਦਾ ਚੇਤੇ ਕਰਦੇ ਰਹਿਣਾ ਚਾਹੀਦਾ ਹੈ।

***ਪ੍ਰਸ਼ਨ ੪੪੨ ਇੱਜ਼ਤਦਾਰ :*** ਕੋਈ ਦੁਨੀਆਂਦਾਰ ਇਸ ਦੁਨੀਆਂ ਵਿਚ ਇੱਜ਼ਤ ਪ੍ਰਾਪਤ ਕਰਨ ਵਾਲਾ, ਕੀ ਦਰਗਾਹ ਅੰਦਰ ਭੀ ਉਹ ਇੱਜ਼ਤਦਾਰ ਹੋਵੇਗਾ ?

*ਉੱਤਰ:* **ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ ॥**
**ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ ॥**
**ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ ॥.....**
**ਲਖ ਖਟੀਅਹਿ ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ ॥.....**
**ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ॥.....**
**ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ॥ (ਪੰਨਾ ੩੫੮)**

***ਭਾਵਾਰਥ :*** ਜੇ ਕਿਸੇ ਪਾਸ ਲੱਖਾਂ ਫ਼ੌਜਾਂ ਹੋਣ ਅਤੇ ਲੱਖਾਂ ਹੀ ਵਾਜੇ ਵਜਾਉਣ ਵਾਲੇ ਹੋਣ, ਲੱਖਾਂ ਹੀ ਨੇਜ਼ਾ ਬਰਦਾਰ ਹੋਣ, ਲੱਖਾਂ ਹੀ ਆਦਮੀ ਹਮੇਸ਼ਾਂ ਉਠ ਕੇ ਸਲਾਮ ਕਰਦੇ ਹੋਣ, ਲੱਖਾਂ ਹੀ ਬੰਦਿਆਂ ਉਤੇ ਹਕੂਮਤ ਚਲਦੀ ਹੋਵੇ, ਲੱਖਾਂ ਹੀ ਬੰਦੇ ਜੋ ਇੱਜ਼ਤ, ਮਾਣ ਕਰਨ ਲਈ ਅੱਗੋਂ ਉਠ ਖਲੋਂਦੇ ਹੋਣ, ਲੱਖਾਂ ਹੀ ਰੁਪਏ ਆਉਂਦੇ ਹੋਣ ਤੇ ਲੱਖਾਂ ਹੀ ਜਮ੍ਹਾਂ ਪਏ ਹੋਣ, ਲੱਖਾਂ ਹੀ ਜਾਂਦੇ ਹੋਣ, ਭਾਵ ਏਡਾ ਵੱਡਾ ਵਪਾਰ ਚਲਦਾ ਹੋਵੇ, ਲੱਖਾਂ ਵਾਰੀ ਸ਼ਾਸਤ੍ਰਾਂ ਦੀ ਵਿਦਿਆ ਪੜ੍ਹ ਕੇ ਦੁਨੀਆਂ ਵਿਚ ਇੱਜ਼ਤ ਪ੍ਰਾਪਤ ਕਰ ਲਵੇ ਪਰ ਤਾਂ ਭੀ ਕੀ ਹੋਇਆ ਜਦ ਕਿ ਉਸਦੀ ਇੱਜ਼ਤ ਪ੍ਰਮਾਤਮਾ ਦੇ ਦਰ ਕਬੂਲ ਨਾ ਹੋਵੇ, ਤਾਂ ਜਾਣੋਂ ਉਸਦੇ ਇਸ ਜਗਤ ਵਿਚ ਕੀਤੇ ਕੰਮ ਸਾਰੇ ਹੀ ਬੇਅਰਥ ਹਨ। ਭਾਵ ਦੁਨੀਆਂ ਵਿਚ ਮਾਇਕੀ ਪਦਾਰਥਾਂ ਰਾਹੀਂ ਮਿਲੀ ਇੱਜ਼ਤ ਇਸ ਦੁਨੀਆਂ ਵਿਚ ਹੀ ਰਹਿ ਜਾਂਦੀ ਹੈ।

ਸੋ ਪ੍ਰਮਾਤਮਾ ਦੇ ਦਰ ਵਿਚ ਤਾਂ ਕੇਵਲ ਪ੍ਰਭੂ ਦੇ ਨਾਮ ਸਿਮਰਨ ਨਾਲ ਹੀ ਸੱਚੀ ਇੱਜ਼ਤ ਪ੍ਰਾਪਤ ਹੁੰਦੀ ਹੈ, ਉਹ ਨਾਮ ਕਰਤਾਰ ਦੀ ਬਖ਼ਸ਼ਿਸ਼ ਨਾਲ ਹੀ ਮਿਲ ਸਕਦਾ ਹੈ।

***ਪ੍ਰਸ਼ਨ ੪੪੩ ਉੱਚੀ ਜਾਤ :*** ਕੀ ਪ੍ਰਮੇਸ਼ਰ ਦੀ ਦਰਗਾਹ ਵਿਚ ਗਿਆਂ ਕਿਸੇ ਉੱਚੀ ਜਾਤ ਵਾਲੇ ਦੀ ਜਾਂ ਸੋਹਣੇ ਰੂਪਵੰਤ ਦੀ ਇੱਜ਼ਤ ਕੀਤੀ ਜਾਵੇਗੀ ?

*ਉੱਤਰ:* **ਆਗੈ ਜਾਤਿ ਰੂਪੁ ਨ ਜਾਇ ॥**
**ਤੇਹਾ ਹੋਵੈ ਜੇਹੇ ਕਰਮ ਕਮਾਇ ॥**
**ਸਬਦੇ ਊਚੋ ਊਚਾ ਹੋਇ ॥ (ਪੰਨਾ ੩੬੩)**

***ਭਾਵਾਰਥ :*** ਉਸ ਪ੍ਰਭੂ ਦੀ ਦਰਗਾਹ ਵਿਚ ਨਾ ਉੱਚੀ ਜਾਤ ਜਾਂਦੀ ਹੈ ਅਤੇ ਨਾ ਹੀ ਸੁਹਣਾ ਰੂਪ ਹੀ ਜਾਂਦਾ ਹੈ। ਇਸ ਲੋਕ ਅੰਦਰ ਮਨੁੱਖ ਜਿਹੋ ਜਿਹੇ ਸ਼ੁਭ ਅਸ਼ੁਭ ਕਰਮ ਕਰਦਾ ਹੈ, ਉਸ ਤਰ੍ਹਾਂ ਦਾ ਉਸਦਾ ਜੀਵਨ ਬਣ ਜਾਂਦਾ ਹੈ। ਬਸ ਮਨੁੱਖ ਦੀ ਜਾਤ ਅਤੇ ਰੂਪ ਏਹੀ ਹੈ। ਸੋ ਪ੍ਰਮੇਸ਼ਰ ਦੀ ਦਰਗਾਹ ਵਿਚ ਸ਼ੁਭ ਕਰਮ ਕਰਨ ਵਾਲੇ ਹੀ ਉੱਚੇ ਮੰਨੇ ਜਾਂਦੇ ਹਨ।

***ਪ੍ਰਸ਼ਨ ੪੪੪ ਸੇਵਕਾਂ :*** ਜਿਵੇਂ ਦੁਨੀਆਂ ਦੇ ਲੋਕ ਦੁਨਿਆਵੀ ਸਾਥੀਆਂ ਪਰ ਮਾਣ ਰਖਦੇ ਹਨ, ਤਿਵੇਂ ਹਰੀ ਸੇਵਕਾਂ ਦਾ ਕਿਸ ਪਰ ਮਾਣ ਹੈ ?

*ਉੱਤਰ:* **ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥**
**ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥**
**ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥**
**ਹਮਾਰਾ ਧੜਾ ਹਰਿ ਰਹਿਆ ਸਮਾਈ ॥ (ਪੰਨਾ ੩੬੬)**

***ਭਾਵਾਰਥ :*** ਕਿਸੇ ਆਦਮੀ ਨੇ ਆਪਣੇ ਪੱਖ ਵਿਚ ਆਪਣੇ ਬਹੁਤੇ ਮਿਤ੍ਰ ਤੇ ਪੁਤ੍ਰ ਭਰਾ ਜਾਣ ਕੇ ਮਾਣ ਕੀਤਾ

ਹੈ। ਕਿਸੇ ਨੇ ਆਪਣੇ ਕੁੜਮ ਤੇ ਸਕੇ ਜਵਾਈ ਨਾਲ ਮੇਲ ਕੀਤਾ ਹੈ। ਕਿਸੇ ਨੇ ਸਰਦਾਰ ਤੇ ਚੌਧਰੀ ਨਾਲ ਧੜਾ ਬਣਾਇਆ ਹੈ। ਪਰ ਹਰੀ ਦੇ ਸੇਵਕਾਂ ਨੇ ਇਕ ਹਰੀ ਨੂੰ ਹੀ ਆਪਣਾ ਸਾਥੀ ਜਾਣਿਆ ਹੈ ਜੋ ਹਰੀ ਸਭਨਾਂ ਥਾਵਾਂ ਵਿਚ ਸਮਾਇਆ ਹੋਇਆ ਹੈ।

***ਪ੍ਰਸ਼ਨ ੪੪੫ ਦੋਸ਼ :*** ਇਹ ਮਨੁੱਖ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਕੇ ਦੂਸਰਿਆਂ ਵਿਚ ਦੋਸ਼ ਕਿਉਂ ਕਢਦਾ ਰਹਿੰਦਾ ਹੈ ?

***ਉੱਤਰ :*** **ਪਰਾਇਆ ਛਿਦ੍ਰੁ ਅਟਕਲੈ, ਆਪਣਾ ਅਹੰਕਾਰੁ ਵਧਾਵੈ॥ (ਪੰਨਾ ੩੬੬)**

***ਭਾਵਾਰਥ :*** ਇਹ ਮਨੁੱਖ ਮਾਇਆ ਮੋਹ ਦੇ ਪ੍ਰਭਾਵ ਕਰਕੇ ਦੂਜਿਆਂ ਦੇ ਨਿਕੇ ਨਿਕੇ ਦੋਸ਼ਾਂ ਨੂੰ ਵੇਖ ਕੇ ਆਪਣੇ ਮਨ ਵਿਚ ਅਟਕਾ ਲੈਂਦਾ ਹੈ ਭਾਵ ਗੰਢ ਬੰਨ੍ਹ ਲੈਂਦਾ ਹੈ ਅਤੇ ਆਪ ਨੂੰ ਨਿਰਦੋਸ਼ ਜਾਣ ਕੇ ਆਪਣੇ ਅੰਦਰ ਹੰਕਾਰ ਵਧਾਂਦਾ ਹੈ ਪਰ ਜੋ ਇਸ ਵਿਚ ਆਪਣੇ ਅੰਦਰ ਦੋਸ਼ ਹਨ ਉਨ੍ਹਾਂ ਨੂੰ ਕਦੀ ਤੱਕਦਾ ਹੀ ਨਹੀਂ। ਜੇ ਕਦੀ ਅੰਤਰ ਆਤਮੇ ਝਾਤ ਮਾਰੇ ਤਾਂ ਇਸ ਨੂੰ ਆਪਣੇ ਅੰਦਰ ਦੂਜਿਆਂ ਨਾਲੋਂ ਕਿਤਨੇ ਹੀ ਵਧੇਰੇ ਦੋਸ਼ ਨਜ਼ਰ ਆਉਣ।

***ਪ੍ਰਸ਼ਨ ੪੪੬ ਸਹਾਇਕ :*** ਜੋ ਧਾਰਮਕ ਕਰਮ ਹੰਗਤਾ ਸਹਿਤ ਕੀਤੇ ਜਾਂਦੇ ਹਨ, ਕੀ ਇਹ ਵੀ ਭਗਤੀ ਕਰਨ ਵਿਚ ਸਹਾਇਕ ਹਨ ?

***ਉੱਤਰ :*** **ਹਉਮੈ ਕਰਮ ਕਿਛੁ ਬਿਧਿ ਨਹੀ ਜਾਣੈ॥**
**ਜਿਉ ਕੁੰਚਰੁ ਨਾਇ ਖਾਕੁ ਸਿਰਿ ਛਾਣੈ॥ (ਪੰਨਾ ੩੯੭)**

***ਭਾਵਾਰਥ :*** ਜੋ ਆਦਮੀ ਹਉਮੈ ਸਹਿਤ ਧਾਰਮਕ ਕਰਮ ਕਰਦਾ ਹੈ ਉਹ ਤਾਂ ਪ੍ਰਮਾਤਮਾ ਦੀ ਭਗਤੀ ਦੀ ਰਤਾ ਮਾਤਰ ਭੀ ਸਾਰ ਨਹੀਂ ਜਾਣਦਾ, ਕਿਉਂਕਿ ਹਉਮੈ ਸਹਿਤ ਕੀਤੇ ਕਰਮ ਇਉਂ ਹਨ ਜਿਵੇਂ ਹਾਥੀ ਨਹਾ ਕੇ ਆਪਣੇ ਸਰੀਰ ਪਰ ਮਿੱਟੀ ਪਾ ਕੇ ਨਹਾਣ ਨੂੰ ਅਜਾਈਂ ਗਵਾ ਲੈਂਦਾ ਹੈ।

***ਪ੍ਰਸ਼ਨ ੪੪੭ ਮਾਇਆ :*** ਮਾਇਆ ਦੀ ਪ੍ਰਬਲਤਾ ਕਿਤਨੀ ਕੁ ਹੈ ਅਤੇ ਇਸ ਦੀ ਪ੍ਰਬਲਤਾ ਤੋਂ ਕੌਣ ਬਚ ਸਕਦਾ ਹੈ ?

***ਉੱਤਰ :*** **ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ॥**
**ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ॥**
**ਭਾਈ ਮੀਤ ਕੁਟੰਬ ਦੇਖਿ ਬਿਬਾਦੇ॥....**
**ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ॥**
**ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ॥**
**ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ॥**
**ਇਕਿ ਸਤੀ ਕਹਾਵਹਿ ਤਿਨ੍ ਬਹੁਤੁ ਕਲਪਾਵੈ॥....**
**ਤਪੁ ਕਰਤੇ ਤਪਸੀ ਭੂਲਾਏ॥**
**ਪੰਡਿਤ ਮੋਹੇ ਲੋਭਿ ਸਬਾਏ॥.....**
**ਗਿਆਨੀ ਕੀ ਹੋਇ ਵਰਤੀ ਦਾਸਿ॥ (ਪੰਨਾ ੩੭੦)**

***ਭਾਵਾਰਥ :*** ਜਿਸ ਮਨੁੱਖ ਨੇ ਮਾਇਆ ਨਾਲ ਪਿਆਰ ਪਾਇਆ ਹੈ ਉਸੇ ਨੂੰ ਇਸਨੇ ਖਾ ਲਿਆ ਹੈ, ਜਿਸਨੇ ਇਸਨੂੰ ਆਦਰ ਦੇ ਕੇ ਆਪਣੇ ਕੋਲ ਬਿਠਾ ਲਿਆ, ਭਾਵ ਜਮ੍ਹਾਂ ਕਰ ਲਿਆ ਉਸਨੂੰ ਇਸਨੇ ਚੋਰ, ਅੱਗ ਤੇ ਰਾਜੇ ਆਦਿਕਾਂ ਦਾ ਬਹੁਤ ਡਰ ਵਿਖਾਇਆ ਹੈ।

ਇਹ ਭਰਾ ਤੇ ਮਿਤ੍ਰਾਂ, ਪ੍ਰਵਾਰ ਦੇ ਸਾਰੇ ਜੀਵਾਂ ਵਿਚ ਝਗੜਾ ਪੈਦਾ ਕਰਦੀ ਹੈ, ਮਨ ਨੂੰ ਸਾਧਨ ਵਾਲੇ ਸਾਧੂਆਂ ਤੋਂ ਬਿਨਾਂ, ਸਿਧ ਦੇਵਤੇ ਮਨੁੱਖਾਂ ਸਭ ਨੂੰ ਹੀ ਇਸ ਮਾਇਆ ਨੇ ਆਪਣੇ ਧੋਖੇ ਵਿਚ ਲੈ ਲਿਆ ਹੈ।

ਅਨੇਕਾਂ ਤਿਆਗੀਆਂ ਨੂੰ ਕਾਮ ਵਾਸ਼ਨਾ ਦੀ ਸ਼ਕਲ ਵਿਚ ਆ ਦਬਾਉਂਦੀ ਹੈ, ਇਕ ਗ੍ਰਿਹਸਤੀ ਲੋਕ ਇਕੱਠੀ ਕਰਕੇ ਆਪਣੇ ਪਾਸ ਜਮ੍ਹਾਂ ਰਖਣੀ ਚਾਹੁੰਦੇ ਹਨ, ਇਹ ਉਨ੍ਹਾਂ ਦੀ ਵੀ ਆਪਣੀ ਨਹੀਂ ਬਣਦੀ। ਇਕਨਾਂ ਸੰਤ ਕਹਾਉਣ ਵਾਲਿਆਂ ਨੂੰ ਵੀ ਇਸ ਨੇ ਬਹੁਤ ਕਲਪਣਾ ਵਿਚ ਪਾ ਛੱਡਿਆ ਹੈ।

ਅਨੇਕਾਂ ਤਪੀਆਂ ਨੂੰ ਇਸ ਨੇ ਕੁਰਾਹੇ ਪਾ ਦਿਤਾ ਹੈ ਅਤੇ ਵਿਦਵਾਨ ਪੰਡਤ ਲੋਕ ਤਾਂ ਲੋਭ ਦੀ ਲਹਿਰ ਵਿਚ ਫਸ ਕੇ ਮਾਇਆ ਦੇ ਹੱਥੀਂ ਠੱਗੇ ਗਏ ਤੇ ਸਾਰੇ ਜੀਵ ਤੇ ਦੇਵਤੇ ਠੱਗੇ ਜਾ ਰਹੇ ਹਨ।

ਪਰ ਜੋ ਗੁਰੂ ਦੇ ਦਾਸ ਬਣ ਗਏ ਉਨ੍ਹਾਂ ਨੂੰ ਗੁਰੂ ਨੇ ਬਚਾਅ ਲਿਆ ਹੈ ਤੇ ਉਨ੍ਹਾਂ ਦੀ ਦਾਸੀ ਬਣ ਕੇ ਇਹ ਮਾਇਆ ਸੇਵਾ ਵਿਚ ਹਾਜ਼ਰ ਰਹਿੰਦੀ ਹੈ।

***ਪ੍ਰਸ਼ਨ ੪੪੮ ਹੰਕਾਰ :*** ਹੰਕਾਰ ਕਿਉਂ ਮਾੜਾ ਹੈ ?

***ਉੱਤਰ :*** **ਪ੍ਰਥਮੇ ਤੇਰੀ ਨੀਕੀ ਜਾਤਿ ॥ ਦੁਤੀਆ ਤੇਰੀ ਮਨੀਐ ਪਾਂਤਿ ॥**
**ਤ੍ਰਿਤੀਆ ਤੇਰਾ ਸੁੰਦਰ ਥਾਨੁ ॥ ਬਿਗੜ ਰੂਪੁ ਮਨ ਮਹਿ ਅਭਿਮਾਨੁ ॥ (ਪੰਨਾ ੩੭੪)**

***ਭਾਵਾਰਥ :*** ਹੰਕਾਰ ਇਸ ਲਈ ਮਾੜਾ ਹੈ ਕਿ ਮਨੁੱਖ ਦੀਆਂ ਚੰਗਿਆਈਆਂ ਨੂੰ ਵੀ ਵਿਗਾੜ ਦੇਂਦਾ ਹੈ। ਵੇਖੋ, ਇਸ ਮਨੁੱਖ ਪਾਸ ਮਨੁੱਖਾ ਜਨਮ ਰੂਪ ਦਾਤ ਵੀ ਚੰਗੀ ਹੈ। ਦੂਜੀ, ਇਸਦੀ ਖ਼ਾਨਦਾਨੀ ਵੀ ਮੰਨੀ ਜਾਂਦੀ ਹੈ। ਤੀਸਰਾ ਇਸਦਾ ਆਦਰ ਵੀ ਹੋ ਰਿਹਾ ਹੈ। ਪਰ ਜੇ ਇਸਦੇ ਅੰਦਰ ਹੰਕਾਰ ਹੈ ਤਾਂ ਸਮਝੋ ਇਹ ਹੰਕਾਰ ਇਸ ਮਨੁੱਖ ਦੀਆਂ ਸਭ ਚੰਗਿਆਈਆਂ ਨੂੰ ਵਿਗਾੜ ਦੇਂਦਾ ਹੈ।

***ਪ੍ਰਸ਼ਨ ੪੪੯ ਲੋਭ :*** ਲੋਭ ਕਿਉਂ ਮਾੜਾ ਹੈ ?

***ਉੱਤਰ :*** **ਅਤਿ ਸੂਚੀ ਤੇਰੀ ਪਾਕਸਾਲ ॥**
**ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥**
**ਗਲੀ ਗਰਬਹਿ ਮੁਖਿ ਗੋਵਹਿ ਗਿਆਨ ॥**
**ਸਭ ਬਿਧਿ ਖੋਈ ਲੋਭਿ ਸੁਆਨ ॥ (ਪੰਨਾ ੩੭੪)**

***ਭਾਵਾਰਥ :*** ਭਾਵੇਂ ਚੌਂਕੇ ਨੂੰ ਪਵਿੱਤ੍ਰ ਬਣਾ ਕੇ ਰਸੋਈ ਤਿਆਰ ਕਰ ਲਈ ਅਤੇ ਇਸ਼ਨਾਨ ਆਦਿ ਕ੍ਰਿਆ ਕਰਕੇ ਮੱਥੇ ਪਰ ਤਿਲਕ ਵੀ ਲਗਾ ਲਿਆ, ਮੁਖੋਂ ਗਿਆਨ ਦੀਆਂ ਗੱਲਾਂ ਕਥਨ ਸਮੇਂ ਵੀ ਹਰ ਗੱਲ ਵਿਚ ਹੰਕਾਰ ਹੀ ਕਰਦਾ ਹੈ ਪਰ ਜੇ ਇਸਦੇ ਅੰਦਰ ਲੋਭ ਰੂਪ ਕੁੱਤਾ ਹੈ ਤਾਂ ਸਮਝੋ ਉਪਰੋਕਤ ਬਿਧੀ ਸਹਿਤ ਕੀਤਾ ਇਸਦਾ ਸਭ ਕੁਝ ਬੇਅਰਥ ਹੈ।

***ਪ੍ਰਸ਼ਨ ੪੫੦ ਕ੍ਰੋਧ :*** ਕ੍ਰੋਧ ਕਿਉਂ ਮਾੜਾ ਹੈ ?

***ਉੱਤਰ :*** **ਕਾਪਰ ਪਹਿਰਹਿ ਭੋਗਹਿ ਭੋਗ ॥ ਆਚਾਰ ਕਰਹਿ ਸੋਭਾ ਮਹਿ ਲੋਗ ॥**
**ਚੋਆ ਚੰਦਨ ਸੁਗੰਧ ਬਿਸਥਾਰ ॥ ਸੰਗੀ ਖੋਟਾ ਕ੍ਰੋਧੁ ਚੰਡਾਲ ॥ (ਪੰਨਾ ੩੭੪)**

***ਭਾਵਾਰਥ :*** ਭਾਵੇਂ ਚੰਗੇ ਚੰਗੇ ਕਪੜੇ ਵੀ ਪਹਿਨਦਾ ਹੈ ਤੇ ਅਨੇਕਾਂ ਪ੍ਰਕਾਰ ਦੇ ਸੰਸਾਰਕ ਭੋਗ ਵੀ ਭੋਗਦਾ ਹੈ ਅਤੇ ਲੋਕਾਂ ਵਿਚ ਸੋਭਾ ਕਰਵਾਉਣ ਲਈ ਸ੍ਰੇਸ਼ਟ ਕਰਮ ਵੀ ਕਰਦਾ ਹੈ ਅਤੇ ਚੰਦਨ ਦੀਆਂ ਸੁਗੰਧੀਆਂ ਦਾ ਵੀ ਘਰ ਵਿਚ ਛਿੜਕਾ ਦਾ ਵਿਸਥਾਰ ਹੋ ਰਿਹਾ ਹੈ ਪਰ ਜੇ ਇਸ ਦੇ ਨਾਲ ਖੋਟਾ ਚੰਡਾਲ ਕ੍ਰੋਧ ਵਸਦਾ ਹੈ ਤਾਂ ਸਮਝੋ ਇਸ ਦਾ ਉਪਰੋਕਤ ਕੀਤਾ ਸਭ ਕੁਝ ਹੀ ਅਪਵਿਤਰ ਹੈ।

**ਪ੍ਰਸ਼ਨ ੪੫੧ ਕਾਮ :** ਕਾਮ ਵਾਸ਼ਨਾ ਕਿਉਂ ਮਾੜੀ ਹੈ ?

**ਉੱਤਰ:** **ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥**
**ਸੁਇਨਾ ਰੁਪਾ ਤੁਝ ਪਹਿ ਦਾਮ ॥ ਸੀਲੁ ਬਿਗਾਰਿਓ ਤੇਰਾ ਕਾਮ ॥ (ਪੰਨਾ ੩੭੪)**

**ਭਾਵਾਰਥ :** ਹੇ ਜੀਵ ਇਸਤਰੀ, ਹੋਰ ਸਾਰੀਆਂ ਹੀ ਜੂਨਾਂ ਤੇਰੀਆਂ ਦਾਸੀਆਂ ਹਨ। ਇਸ ਧਰਤੀ ਉਤੇ ਤੇਰੀ ਹੀ ਸਰਦਾਰੀ ਹੈ। ਵੇਖ ਤੇਰੇ ਪਾਸ ਸੋਨਾ ਹੈ, ਚਾਂਦੀ ਹੈ, ਧਨ ਪਦਾਰਥ ਹਨ, ਜੋ ਹੋਰ ਕਿਸੇ ਵੀ ਜੂਨ ਪਾਸ ਇਹ ਚੀਜ਼ਾਂ ਨਹੀਂ ਹਨ। ਪਰ ਤੇਰਾ ਸੁਭਾਅ ਕਾਮ ਵਾਸ਼ਨਾ ਨੇ ਵਿਗਾੜ ਦਿਤਾ ਹੈ ਜੋ ਸਭ ਤੋਂ ਉੱਚੀ ਸ਼੍ਰੇਣੀ ਵਾਲਿਆਂ ਨੂੰ ਬਿਲਕੁਲ ਫਬਦਾ ਹੀ ਨਹੀਂ। ਭਾਵ ਕਾਮ ਵਾਸ਼ਨਾ ਇਸ ਲਈ ਮਾੜੀ ਹੈ ਕਿ ਮਨੁੱਖ ਨੂੰ ਆਪਣੀ ਉੱਚ ਪਦਵੀ ਦਾ ਧਿਆਨ ਨਹੀਂ ਰਹਿਣ ਦੇਂਦੀ।

**ਪ੍ਰਸ਼ਨ ੪੫੨ ਸਮਗਰੀ :** ਜੋ ਇਸ ਮਨੁੱਖ ਪਾਸ ਇਹ ਸਾਰੀ ਸਮਗਰੀ ਹੈ, ਕੀ ਇਸਦਾ ਇਹ ਮਾਲਕ ਨਹੀਂ ?

**ਉੱਤਰ:** **ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥**
**ਅਵਰ ਵਸਤੁ ਤੁਝ ਪਾਹਿ ਅਮਾਨ ॥ (ਪੰਨਾ ੩੭੪)**

**ਭਾਵਾਰਥ :** ਇਹ ਮਨੁੱਖ ਇਸ ਦੁਨੀਆਂ ਵਿਚ ਸਾਰੀ ਦਿਹਾੜੀ ਅੰਦਰ ਕੇਵਲ ਤਿੰਨ ਕੁ ਸੇਰ ਕੱਚਾ ਆਟਾ ਖਾਣੇ ਦਾ ਮਹਿਮਾਨ ਹੈ। ਬਾਕੀ ਜੋ ਇਸ ਪਾਸ ਜਮ੍ਹਾਂ ਪਿਆ ਹੈ ਇਹ ਇਸ ਪਾਸ ਅਮਾਨਤ ਹੈ ਜਿਸਦਾ ਇਹ ਇਕ ਤਰ੍ਹਾਂ ਦਾ ਰਾਖਾ ਹੈ।

**ਪ੍ਰਸ਼ਨ ੪੫੩ ਹੰਕਾਰ :** ਇਹ ਮਨੁੱਖ ਇਸ ਦੇਹ ਦਾ ਇਤਨਾ ਹੰਕਾਰ ਕਿਉਂ ਕਰਦਾ ਹੈ ?

**ਉੱਤਰ:** **ਬਿਸਟਾ ਅਸਤ ਰਕਤੁ ਪਰੇਟੇ ਚਾਮ ॥**
**ਇਸੁ ਊਪਰਿ ਲੇ ਰਾਖਿਓ ਗੁਮਾਨ ॥ (ਪੰਨਾ ੩੭੪)**

**ਭਾਵਾਰਥ :** ਇਹ ਆਦਮੀ ਇਸ ਦੇਹ ਦਾ ਇਤਨਾ ਹੰਕਾਰ ਇਸ ਲਈ ਕਰਦਾ ਹੈ ਕਿ ਇਸਨੂੰ ਅਗਿਆਨ ਹੈ।

ਪਰ ਹੇ ਮਨੁੱਖ, ਤੂੰ ਜਿਸ ਮੈਲੀ ਦੇਹ ਦਾ ਇੰਨਾ ਹੰਕਾਰ ਕਰੀ ਬੈਠਾ ਹੈਂ, ਕੀ ਤੈਨੂੰ ਇਹ ਪਤਾ ਨਹੀਂ ਕਿ ਇਹ ਕੇਵਲ ਬਿਸ਼ਟਾ, ਹੱਡੀਆਂ ਤੇ ਰਕਤ ਦੇ ਆਲੇ-ਦੁਆਲੇ ਚੰਮ ਹੀ ਲਪੇਟਿਆ ਹੋਇਆ ਹੈ।

**ਪ੍ਰਸ਼ਨ ੪੫੪ ਦੇਹ :** ਬਿਸ਼ਟਾ ਆਦਿ ਮੈਲ ਨਾਲ ਭਰੀ ਹੋਈ ਮੈਲੀ ਦੇਹ ਭੀ ਕਿਵੇਂ ਪਵਿਤ੍ਰ ਹੋ ਸਕਦੀ ਹੈ ?

**ਉੱਤਰ:** **ਏਕ ਵਸਤੁ ਬੂਝਹਿ ਤਾ ਹੋਵਹਿ ਪਾਕ ॥**
**ਬਿਨੁ ਬੂਝੇ ਤੂੰ ਸਦਾ ਨਾਪਾਕ ॥ (ਪੰਨਾ ੩੭੪)**

**ਭਾਵਾਰਥ :** ਇਸ ਦੇ ਅੰਦਰ ਜੋ ਇਸ ਮਨੁੱਖ ਦੀ ਆਪਣੀ ਆਤਮ ਪਵਿਤ੍ਰ ਵਸਤੂ ਹੈ ਜੇ ਇਹ ਉਸਨੂੰ ਪਛਾਣ ਲਵੇ ਤਾਂ ਇਹ ਮੈਲੀ ਦੇਹ ਭੀ ਨਿਰਮਲ ਪੂਜਨ ਯੋਗ ਹੋ ਸਕਦੀ ਹੈ, ਪਰ ਉਸ ਪਵਿਤ੍ਰ ਆਤਮ ਵਸਤੂ ਨੂੰ ਬੁਝੇ ਤੋਂ ਬਿਨਾਂ ਇਹ ਦੇਹ ਅਨੇਕਾਂ ਤਰ੍ਹਾਂ ਦੀ ਪਵਿਤ੍ਰਤਾ ਰਖਣ ਨਾਲ ਭੀ ਅਪਵਿਤ੍ਰ ਹੀ ਰਹਿੰਦੀ ਹੈ।

**ਪ੍ਰਸ਼ਨ ੪੫੫ ਧਨ :** ਮਨੁੱਖ ਦੇ ਕੱਠਾ ਕਰਨ ਜੋਗ ਅਸਲ ਧਨ ਇਸ ਦੁਨੀਆਂ ਵਿਚ ਕਿਹੜਾ ਹੈ ?

**ਉੱਤਰ:** **ਐਸਾ ਹਰਿ ਧਨੁ ਸੰਚੀਐ ਭਾਈ ॥**
**ਭਾਹਿ ਨ ਜਾਲੈ ਜਲਿ ਨਹੀ ਡੂਬੈ ਸੰਗੁ ਛੋਡਿ ਕਰਿ ਕਤਹੁ ਨ ਜਾਈ ॥ (ਪੰਨਾ ੩੭੫)**

**ਭਾਵਾਰਥ :** ਇਸ ਦੁਨੀਆਂ ਅੰਦਰ ਅਸਲ ਨਾਮ ਧਨ ਹੀ ਹੈ, ਜੋ ਇਸ ਮਨੁੱਖ ਦੇ ਕੱਠਾ ਕਰਨ ਯੋਗ ਹੈ।

ਜਿਸ ਸੱਚੇ ਨਾਮ ਧਨ ਨੂੰ ਨਾ ਪਾਣੀ ਡੋਬ ਸਕਦਾ ਹੈ, ਨਾ ਅੱਗ ਹੀ ਸਾੜ ਸਕਦੀ ਹੈ ਅਤੇ ਅੰਤ ਸਮੇਂ ਸਾਥ ਛਡ ਕੇ ਭੀ ਨਹੀਂ ਜਾਂਦਾ, ਆਪ ਖਾਣ ਨਾਲ ਇਹ ਘਟਦਾ ਨਹੀਂ ਅਤੇ ਹੋਰਨਾਂ ਨੂੰ ਦੇਣ ਨਾਲ ਭੀ ਮੁਕਦਾ ਨਹੀਂ।

ਇਹ ਧਨ ਆਪ ਵਰਤ ਕੇ ਤੇ ਹੋਰਨਾਂ ਨੂੰ ਵੰਡ ਕੇ ਮਨੁੱਖ ਦਾ ਮਨ ਦੁਨੀਆਂ ਦੇ ਧਨ ਦੀ ਲਾਲਸਾ ਵਲੋਂ ਰਜਿਆ ਰਹਿੰਦਾ ਹੈ।

***ਪ੍ਰਸ਼ਨ ੪੫੬ ਮੌਤ :*** ਕੀ ਰੱਬ ਵੱਲੋਂ ਮਨੁੱਖ ਦੀ ਮੌਤ ਆਉਣ ਦਾ ਭੀ ਕੋਈ ਖ਼ਾਸ ਸਮਾਂ ਹੈ ?

***ਉੱਤਰ :*** **ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥ ਕਾਚੀ ਪਾਕੀ ਬਾਢਿ ਪਰਾਨੀ ॥ (ਪੰਨਾ ੩੭੫)**

***ਭਾਵਾਰਥ :*** ਜਿਵੇਂ ਇਕ ਜ਼ਿਮੀਂਦਾਰ ਖੇਤੀ ਬੀਜਦਾ ਹੈ, ਜਦੋਂ ਉਸਦਾ ਜੀਅ ਚਾਹੇ ਉਸਨੂੰ ਵੱਢ ਲੈਂਦਾ ਹੈ, ਚਾਹੇ ਉਹ ਕੱਚੀ ਹੋਵੇ ਭਾਵੇਂ ਪੱਕੀ।

ਇਸੀ ਤਰ੍ਹਾਂ ਪ੍ਰਮੇਸ਼ਰ ਕ੍ਰਿਸਾਨ ਦੀ ਇਹ ਬਾਲ, ਜੁਆਨੀ, ਬਿਰਧ, ਸਾਰੀਆਂ ਅਵਸਥਾ ਵਾਲੇ ਜੀਵ ਉਸ ਪ੍ਰਭੂ ਦੀ ਖੇਤੀ ਹੈ ਜਦੋਂ ਭੀ ਉਹ ਚਾਹੇ ਇਸ ਨੂੰ ਵੱਢ ਸਕਦਾ ਹੈ, ਮੌਤ ਮਨੁੱਖ 'ਤੇ ਕਿਸੇ ਵੇਲੇ ਭੀ ਆ ਸਕਦੀ ਹੈ, ਇਹ ਜ਼ਰੂਰੀ ਨਹੀਂ ਕਿ ਬਿਰਧ ਅਵਸਥਾ ਵਿਚ ਹੀ ਆਵੇਗੀ।

***ਪ੍ਰਸ਼ਨ ੪੫੭ ਭਗਤੀ :*** ਜੇ ਇਹ ਨਿਯਮ ਹੈ ਕਿ ਜੋ ਭੀ ਪੈਦਾ ਹੋਇਆ ਉਸਨੇ ਮਰਨਾ ਜ਼ਰੂਰ ਹੈ ਤਾਂ ਫਿਰ ਭਗਤੀ ਕਰਨ ਦਾ ਕੀ ਲਾਭ ਹੋਇਆ ?

***ਉੱਤਰ :*** **ਜੋ ਜਨਮੈ ਸੋ ਜਾਨਹੁ ਮੂਆ ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥**
**ਦਿਨ ਤੇ ਸਰਪਰ ਪਉਸੀ ਰਾਤਿ ॥ ਰੈਣਿ ਗਈ ਫਿਰਿ ਹੋਇ ਪਰਭਾਤਿ ॥ (ਪੰਨਾ ੩੭੫)**

***ਭਾਵਾਰਥ :*** ਜਿਵੇਂ ਪ੍ਰਮੇਸ਼ਰ ਦਾ ਇਹ ਅਟੱਲ ਨਿਯਮ ਹੈ ਕਿ ਦਿਨ ਤੋਂ ਬਾਅਦ ਰਾਤ ਜ਼ਰੂਰ ਆਉਂਦੀ ਹੈ, ਰਾਤ ਪਿਛੋਂ ਦਿਨ ਦਾ ਚੜ੍ਹਨਾ ਭੀ ਜ਼ਰੂਰੀ ਹੈ, ਤਿਵੇਂ ਜੋ ਸਰੀਰ ਧਾਰੀ ਆਦਮੀ ਦੁਨੀਆਂ ਅੰਦਰ ਪੈਦਾ ਹੋਇਆ ਹੈ ਉਸਨੇ ਜ਼ਰੂਰ ਮਰਨਾ ਹੈ, ਪਰ ਗੋਬਿੰਦ ਦੀ ਭਗਤੀ ਕਰਨ ਵਾਲੇ ਭਗਤ ਸੰਸਾਰ ਅੰਦਰ ਭਾਵੇਂ ਸਰੀਰ ਕਰਕੇ ਸਦਾ ਕਾਇਮ ਨਹੀਂ ਰਹਿੰਦੇ ਪਰ ਉਨ੍ਹਾਂ ਦੇ ਨਾਮ-ਲੇਵਾ ਭਗਤਾਂ ਦਾ ਨਾਮ ਸੰਸਾਰ ਅੰਦਰ ਸਦਾ ਹੀ ਅਟੱਲ ਰਹਿੰਦਾ ਹੈ।

***ਪ੍ਰਸ਼ਨ ੪੫੮ ਜਠਰਾਗਨੀ :*** ਜੇ ਮਾਤਾ ਦੇ ਪੇਟ ਦੀ ਜਠਰਾਗਨੀ ਪੱਥਰਾਂ ਨੂੰ ਭੀ ਭਸਮ ਕਰ ਦੇਣ ਵਾਲੀ ਹੈ, ਉਹ ਇਸ ਜੀਵ ਦੇ ਸਰੀਰ ਨੂੰ ਕਿਉਂ ਨਹੀਂ ਸਾੜ ਸਕਦੀ ?

***ਉੱਤਰ :*** **ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ ॥**
**ਅਨਦੁ ਕਰੈ ਸਾਸਿ ਸਾਸਿ ਸਮ੍ਾਰੈ ਨ ਪੋਹੈ ਅਗਨਾਰਿ ॥ (ਪੰਨਾ ੩੭੯)**

***ਭਾਵਾਰਥ :*** ਇਸ ਲਈ ਕਿ ਇਹ ਜੀਵ ਮਾਤਾ ਦੇ ਪੇਟ ਅੰਦਰ ਨਾਮ ਦੇ ਆਸਰੇ ਰਹਿੰਦਾ ਹੈ, ਸਵਾਸ ਸਵਾਸ ਸਿਮਰਨ ਕਰਦਾ ਤੇ ਆਤਮ ਅਨੰਦ ਵਿਚ ਮਸਤ ਰਹਿੰਦਾ ਹੈ, ਜਿਸ ਕਰਕੇ ਇਸਨੂੰ ਮਾਤਾ ਦੇ ਪੇਟ ਦੀ ਜਠਰਾ ਅਗਨ ਦਾ ਸੇਕ ਪੋਹ ਨਹੀਂ ਸਕਦਾ।

***ਪ੍ਰਸ਼ਨ ੪੫੯ ਪਦਾਰਥ :*** ਜੇ ਮਨੁੱਖ ਦੇ ਨਾਲ ਅੰਤ ਸਮੇਂ ਕੋਈ ਪਦਾਰਥ ਨਹੀਂ ਜਾਣਾ ਤਾਂ ਫਿਰ ਇਸ ਨੂੰ ਜਗਤ ਵਿਚ ਰਹਿ ਕੇ ਕੀ ਕਰਨਾ ਚਾਹੀਦਾ ਹੈ ?

***ਉੱਤਰ :*** **ਗ੍ਰਿਹ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ ॥**
**ਜਬ ਲਗੁ ਜੀਵਹਿ ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮ੍ਾਰਿ ॥ (ਪੰਨਾ ੩੭੯)**

***ਭਾਵਾਰਥ :*** ਘਰ ਮੰਦਰ ਮਹਲ ਮਾੜੀਆਂ ਜੋ ਵੀ ਨਜ਼ਰ ਆਉਂਦੇ ਹਨ, ਇਨ੍ਹਾਂ ਵਿਚੋਂ ਅੰਤ ਵੇਲੇ ਕੋਈ ਵੀ ਮਨੁੱਖ ਦੇ ਨਾਲ ਨਹੀਂ ਜਾਵੇਗਾ।

ਇਸ ਲਈ ਇਹ ਜੀਵ ਜਿੰਨਾ ਸਮਾਂ ਜਗਤ ਵਿਚ ਜੀਉਂਦਾ ਹੈ ਇਸ ਨੂੰ ਚਾਹੀਦਾ ਹੈ ਕਿ ਪ੍ਰਮੇਸ਼ਰ ਦਾ ਨਾਮ ਆਪਣੇ ਹਿਰਦੇ ਅੰਦਰ ਪਰੋ ਕੇ ਰੱਖੇ ਕਿਉਂਕਿ ਅਸਲ ਮਨੁੱਖ ਦੇ ਸਾਥ ਜਾਣ ਵਾਲਾ ਸੱਚਾ ਸਾਥੀ ਪ੍ਰਭੂ ਦਾ ਨਾਮ ਹੀ ਹੈ।

***ਪ੍ਰਸ਼ਨ ੪੬੦ ਨਿੰਦਾ :*** ਜੋ ਆਦਮੀ ਇਸ ਪਵਿੱਤਰ ਮਨੁੱਖਾ ਜਨਮ ਨੂੰ ਨਿੰਦਾ ਕਰਨ ਵਿਚ ਹੀ ਬਿਤਾ ਜਾਂਦੇ ਹਨ, ਉਨ੍ਹਾਂ ਨੂੰ ਅੰਤ ਵਿਚ ਕੀ ਸਜ਼ਾ ਮਿਲੇਗੀ ?

***ਉੱਤਰ :*** **ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ॥**
**ਈਹਾ ਸੁਖੁ ਨਹੀ ਦਰਗਹ ਢੋਈ ਜਮਪੁਰਿ ਜਾਇ ਪਚਾਵੈ ॥**
**ਨਿੰਦਕਿ ਅਹਿਲਾ ਜਨਮੁ ਗਵਾਇਆ ॥ (ਪੰਨਾ ੩੮੦)**

***ਭਾਵਾਰਥ :*** ਜੋ ਨਿੰਦਕ ਕਿਸੇ ਦੀ ਅਣਹੋਈ ਨਿੰਦਾ ਕਰਦਾ ਹੈ ਉਸਨੇ ਆਪਣੇ ਇਸ ਪਵਿਤਰ ਅਮੋਲਕ ਜਨਮ ਨੂੰ ਬੇਅਰਥ ਹੀ ਗਵਾ ਲਿਆ ਹੈ। ਉਹ ਕਿਸੇ ਦੀ ਨਿੰਦਾ ਕਰਕੇ ਉਸ ਦੇ ਜਨਮਾਂ ਜਨਮਾਂਤਰਾਂ ਦੀ ਪਾਪਾਂ ਦੀ ਮੈਲ ਧੋ ਕੇ ਆਪ ਦੋਸ਼ੀ ਬਣਦਾ ਹੈ, ਜਿਸ ਦੋਸ਼ ਦਾ ਦੰਡ ਉਸਨੂੰ ਨਾ ਇਸ ਲੋਕ ਵਿਚ ਸੁਖ ਤੇ ਨਾ ਹੀ ਪ੍ਰਲੋਕ ਵਿਚ ਕੋਈ ਆਸਰਾ ਮਿਲੇਗਾ । ਅੰਤ ਨੂੰ ਜਮਪੁਰੀ ਵਿਚ ਗਇਆਂ ਨਰਕਾਂ ਵਿਚ ਹੀ ਪਚਦਾ ਰਹੇਗਾ।

***ਪ੍ਰਸ਼ਨ ੪੬੧ ਪ੍ਰਮਾਤਮਾ :*** ਜੋ ਲੋਕ ਕਹਿੰਦੇ ਹਨ ਕਿ ਅਸੀਂ ਪ੍ਰਮਾਤਮਾ ਨੂੰ ਜਾਣ ਲਿਆ, ਕੀ ਉਹ ਸਾਰੇ ਉਸ ਪ੍ਰਮਾਤਮਾ ਨੂੰ ਜਾਣਨੇ ਵਾਲੇ ਹਨ ?

***ਉੱਤਰ :*** **ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ ॥ (ਪੰਨਾ ੩੮੨)**

***ਭਾਵਾਰਥ :*** ਜੋ ਆਦਮੀ ਜ਼ਬਾਨੀ ਜ਼ਬਾਨੀ ਆਖਦਾ ਹੈ ਕਿ ਮੈਂ ਪ੍ਰਮੇਸ਼ਰ ਨੂੰ ਜਾਣ ਲਿਆ ਹੈ, ਉਹ ਸਮਝੋ ਕਿ ਜਾਣਨ ਵੱਲੋਂ ਅਜੇ ਅਨਜਾਣ ਹੀ ਹੈ ਕਿਉਂਕਿ (ਮੈਂ ਕਹਿਣ ਵਾਲਾ ਤਾਂ ਆਪ ਹੀ ਦਵੈਸ਼ ਸਿਧ ਕਰਦਾ ਹੈ) ਜਿਸਨੇ ਸਚਮੁਚ ਸਹੀ ਨਾਮ ਰਸ ਨੂੰ ਸਮਝ ਲਿਆ ਹੈ ਉਹ ਤਾਂ ਕਦੀ ਕਹਿੰਦਾ ਹੀ ਨਹੀਂ ਅਤੇ ਨਾ ਹੀ ਉਹ ਕਦੇ ਗੁੱਝਾ ਰਹਿ ਸਕਦਾ ਹੈ। ਉਹ ਤਾਂ ਬਿਨਾਂ ਕਹੇ ਸੁਭਾਵਕ ਹੀ ਸੰਸਾਰ ਅੰਦਰ ਪ੍ਰਗਟ ਹੋ ਜਾਂਦਾ ਹੈ।

***ਪ੍ਰਸ਼ਨ ੪੬੨ ਗ੍ਰਿਹਸਤੀ :*** ਪ੍ਰਮੇਸ਼ਰ ਦੀ ਦਰਗਾਹ ਅੰਦਰ ਗ੍ਰਿਹਸਤੀ ਪ੍ਰਵਾਨ ਹੈ ਯਾ ਕਿ ਤਿਆਗੀ, ਸਾਧੂ ਲੋਕ ?

***ਉੱਤਰ :*** **ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ ॥**
**ਨਾਮਿ ਰਤਾ ਸੋਈ ਨਿਰਬਾਣੁ ॥ (ਪੰਨਾ ੩੮੫)**

***ਭਾਵਾਰਥ :*** ਜਿਸ ਮਨੁੱਖ ਨੇ ਉਸ ਪ੍ਰਮੇਸ਼ਰ ਨਾਲ ਦਿਲੋਂ ਸੱਚੀ ਸਾਂਝ ਪਾਈ ਹੈ ਉਹ ਭਾਵੇਂ ਗ੍ਰਿਹਸਤੀ ਹੈ ਭਾਵੇਂ ਤਿਆਗੀ, ਉਹ ਉਸ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਹੈ ਅਤੇ ਨਾਮ ਰੰਗ ਵਿਚ ਰੰਗਿਆ ਹੀ ਸਦਾ ਦੁਨੀਆਂ ਦੀਆਂ ਵਾਸ਼ਨਾਂ ਤੋਂ ਬਚਿਆ ਰਹਿੰਦਾ ਹੈ।

***ਪ੍ਰਸ਼ਨ ੪੬੩ ਮਨ :*** ਉਹ ਕਿਹੜਾ ਕਰਮ ਹੈ, ਜਿਸ ਦੇ ਕਰਨ ਨਾਲ ਮਨ ਵਸ ਆ ਜਾਵੇ ?

***ਉੱਤਰ :*** **ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥.....**
**ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥**
**ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥ ਕਰਮ ਕਰਤ ਜੀਅ ਕਉ ਜੰਜਾਰ ॥੩॥**
**ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥..... ਸਾਧਸੰਗਿ ਹਰਿ ਕੀਰਤਨੁ ਗਾਈਐ ॥**
**(ਪੰਨਾ ੩੮੫)**

***ਭਾਵਾਰਥ :*** ਹੇ ਭਾਈ ! ਜੇ ਕਿਸੇ ਤੀਰਥ ਪਰ ਜਾ ਕੇ ਤਕੀਏ ਤਾਂ ਉਥੇ ਮੈਂ ਧਰਮੀ ਹਾਂ, ਏਹੋ ਕਹਿੰਦੇ ਨਜ਼ਰ ਆਉਂਦੇ

ਹਨ, ਜੇ ਪੰਡਤਾਂ ਨੂੰ ਜਾ ਕੇ ਪੁਛੀਏ ਤਾਂ ਉਹ ਵੀ ਮਾਇਆ ਰੰਗ ਵਿਚ ਰੰਗੇ ਹੋਏ ਹਨ ਅਤੇ ਸ਼ਾਸਤਰ ਤੇ ਬੇਦ ਇਹ ਪਾਪ ਪੁੰਨ ਦਾ ਵੀਚਾਰ ਦਸਦੇ ਹਨ ਜਿਨ੍ਹਾਂ ਕਰਕੇ ਮੁੜ ਮੁੜ ਨਰਕ ਤੇ ਸੁਰਗ ਵਿਚ ਹੀ ਪੈਂਦੇ ਰਹੀਦਾ ਹੈ, ਗ੍ਰਿਹਸਤ ਵਿਚ ਰਹਿਣ ਵਾਲਿਆਂ ਨੂੰ ਸਦਾ ਚਿੰਤਾ ਹੀ ਦਬਾਈ ਰਖਦੀ ਹੈ।

ਗ੍ਰਿਹਸਤ ਦਾ ਤਿਆਗ ਕਰਨ ਵਾਲੇ ਹੰਕਾਰ ਨਾਲ ਆਫਰੇ ਰਹਿੰਦੇ ਹਨ, ਨਿਰਾ ਕਰਮ ਕਾਂਡ ਕਰਨ ਵਾਲਿਆਂ ਨੂੰ ਮਾਇਆ ਦੇ ਜੰਜਾਲ ਪਏ ਹੋਏ ਹਨ, ਸੋ ਪ੍ਰਮੇਸ਼ਰ ਦੀ ਬਖ਼ਸ਼ਸ਼ ਦਾ ਸਦਕਾ ਸਾਧ ਸੰਗਤ ਵਿਚ ਮਿਲ ਕੇ ਜਿਨ੍ਹਾਂ ਨੂੰ ਕੀਰਤਨ ਗਾਉਣ ਦੀ ਦਾਤਿ ਪ੍ਰਾਪਤ ਹੋਈ ਹੈ, ਇਹ ਚੰਚਲ ਮਨ ਉਨ੍ਹਾਂ ਦਾ ਹੀ ਵਸ ਹੋਇਆ ਹੈ।

***ਪ੍ਰਸ਼ਨ ੪੬੪ ਦੁਖ :*** ਉਹ ਕਿਹੜਾ ਸਾਧਨ ਹੈ, ਜਿਸ ਦੇ ਕਰਨ ਨਾਲ ਕੋਈ ਦੁਖ ਵੀ ਮਨੁੱਖ ਦੇ ਨੇੜੇ ਨਹੀਂ ਆ ਸਕਦਾ ?

***ਉੱਤਰ :*** **ਪਰ ਕਾ ਬੁਰਾ ਨ ਰਾਖਹੁ ਚੀਤ ॥**
**ਤੁਮ ਕਉ ਦੁਖੁ ਨਹੀ ਭਾਈ ਮੀਤ ॥ (ਪੰਨਾ ੩੮੬)**

***ਭਾਵਾਰਥ :*** ਜੋ ਆਦਮੀ ਕਦੇ ਵੀ ਕਿਸੇ ਦਾ ਬੁਰਾ ਨਹੀਂ ਚਿਤਵਦਾ, ਮਨ ਅੰਦਰ ਕਦੇ ਵੀ ਇਹ ਖ਼ਿਆਲ ਨਹੀਂ ਕਰਦਾ ਕਿ ਕਿਸੇ ਦਾ ਨੁਕਸਾਨ ਹੋਵੇ, ਇਸਦਾ ਫਲ ਉਸਨੂੰ ਕਦੇ ਵੀ ਦੁਖ ਪੋਹ ਨਹੀਂ ਸਕੇਗਾ।

***ਪ੍ਰਸ਼ਨ ੪੬੫ ਦੰਡ :*** ਸਿਮਰਨਹੀਨ ਪੁਰਸ਼ ਨੂੰ ਕੀ ਦੰਡ ਮਿਲਦਾ ਹੈ।

***ਉੱਤਰ :*** **ਸੋਇ ਰਹੀ ਪ੍ਰਭ ਖਬਰਿ ਨ ਜਾਨੀ ॥**
**ਭੋਰੁ ਭਇਆ ਬਹੁਰਿ ਪਛੁਤਾਨੀ ॥ (ਪੰਨਾ ੩੮੯)**

***ਭਾਵਾਰਥ :*** ਜੋ ਜੀਵ ਰੂਪ ਇਸਤਰੀ ਸਾਰੀ ਉਮਰ ਮਾਇਆ ਦੇ ਮੋਹ ਦੀ ਨੀਂਦ ਵਿਚ ਸੁਤੀ ਰਹਿੰਦੀ ਹੈ। ਸਿਮਰਨ ਵੱਲੋਂ ਬੇ-ਪ੍ਰਵਾਹ ਰਹਿੰਦੀ ਹੈ ਅਤੇ ਪ੍ਰਭੂ ਦੇ ਮਿਲਾਪ ਦੀ ਕਿਸੇ ਭੀ ਸਿਖਿਆ ਨੂੰ ਨਹੀਂ ਸਮਝਦੀ।

ਜਦੋਂ ਉਸਦੀ ਜ਼ਿੰਦਗੀ ਦੀ ਰਾਤ ਮੁਕੀ ਤੇ ਮੌਤ ਰੂਪ ਦਿਨ ਚੜ੍ਹਿਆ ਤਾਂ ਉਸਨੂੰ ਪਛੋਤਾਪ ਕਰਨ ਰੂਪ ਦੰਡ ਹੀ ਮਿਲੇਗਾ।

***ਪ੍ਰਸ਼ਨ ੪੬੬ ਦੂਤ :*** ਕੀ ਧਰਮ ਰਾਜੇ ਦੇ ਦੂਤ ਸਭ ਨੂੰ ਹੀ ਦੁਖ ਦੇਂਦੇ ਹਨ ?

***ਉੱਤਰ :*** **ਅਨਿਕ ਦੂਖ ਦੇਵਹਿ ਅਵਰਾ ਕਉ ॥**
**ਪਹੁਚਿ ਨ ਸਾਕਹਿ ਜਨ ਤੇਰੇ ਕਉ ॥ (ਪੰਨਾ ੩੮੯)**

***ਭਾਵਾਰਥ :*** ਜਮਦੂਤ ਹੋਰਨਾਂ ਜੀਵਾਂ ਨੂੰ ਤਾਂ ਅਨੇਕ ਪ੍ਰਕਾਰ ਦਾ ਦੁਖ ਉਨ੍ਹਾਂ ਦੇ ਕਰਮ ਕੀਤੇ ਅਨੁਸਾਰ ਦੇਂਦੇ ਹਨ ਪਰ ਪ੍ਰਭੂ ਦੇ ਸੇਵਕਾਂ ਤਕ ਉਹ ਪਹੁੰਚ ਨਹੀਂ ਸਕਦੇ ਭਾਵ ਉਨ੍ਹਾਂ ਤੋਂ ਜਮਦੂਤ ਦੂਰ ਰਹਿੰਦੇ ਹਨ।

***ਪ੍ਰਸ਼ਨ ੪੬੭ ਪ੍ਰਮੇਸ਼ਰ :*** ਇਹ ਮਨੁੱਖ ਪ੍ਰਮੇਸ਼ਰ ਨੂੰ ਕਿਉਂ ਨਹੀਂ ਸਿਮਰਦਾ ?

***ਉੱਤਰ :*** **ਅਨਦਿਨੁ ਮੂਸਾ ਲਾਜੁ ਟੁਕਾਈ ॥**
**ਗਿਰਤ ਕੂਪ ਮਹਿ ਖਾਹਿ ਮਿਠਾਈ ॥**
**ਸੋਚਤ ਸਾਚਤ ਰੈਨਿ ਬਿਹਾਨੀ ॥**
**ਅਨਿਕ ਰੰਗ ਮਾਇਆ ਕੇ ਚਿਤਵਤ ਕਬਹੂ ਨ ਸਿਮਰੈ ਸਾਰਿੰਗਪਾਨੀ ॥ (ਪੰਨਾ ੩੯੦)**

***ਭਾਵਾਰਥ :*** ਇਸ ਲਈ ਕਿ ਇਹ ਹਮੇਸ਼ਾਂ ਅਨੇਕਾਂ ਰੰਗਾਂ ਵਾਲੀ ਮਾਇਆ ਨੂੰ ਹੀ ਚਿਤਵਦਾ ਰਹਿੰਦਾ ਹੈ ਅਤੇ ਸੰਸਾਰਕ ਧੰਧਿਆਂ ਨੂੰ ਸੋਚਦੇ ਦੀ ਸਾਰੀ ਉਮਰ ਬਿਹਾ ਜਾਂਦੀ ਹੈ ਅਤੇ ਇਸ ਜੀਵ ਦੀ ਮੋਹ ਰੂਪ ਖੂਹ ਵਿਚ ਲਮਕੇ ਹੋਏ

ਦੀ ਉਮਰ ਰੂਪ ਲੱਜ ਨੂੰ ਜਮ ਰੂਪ ਚੂਹਾ ਕੱਟੀ ਜਾਂਦਾ ਹੈ। ਪਰ ਇਹ ਜੀਵ ਮੋਹ ਰੂਪ ਖੂਹ ਵਿਚ ਡਿੱਗਾ ਹੋਇਆ ਭੀ ਦੁਨੀਆਂ ਦੇ ਪਦਾਰਥਾਂ ਰੂਪ ਮਠਿਆਈ ਦੇ ਖਾਣ ਵਿਚ ਰੁੱਝਾ ਹੋਇਆ ਹੈ, ਜਿਸ ਕਰਕੇ ਇਹ ਜੀਵ ਪ੍ਰਭੂ ਦਾ ਸਿਮਰਨ ਨਹੀਂ ਕਰਦਾ।

***ਪ੍ਰਸ਼ਨ ੪੬੮ ਅਸੱਤ :*** ਇਹ ਸੰਸਾਰ ਸੱਤ ਹੈ ਯਾ ਅਸੱਤ ਹੈ ?

***ਉੱਤਰ :*** **ਦ੍ਰੂਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ ॥ ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ ॥**
**ਬਾਲੂ ਕਨਾਰਾ ਤਰੰਗ ਮੁਖਿ ਆਇਆ ॥ ਸੋ ਥਾਨੁ ਮੂੜਿ ਨਿਹਚਲੁ ਕਰਿ ਪਾਇਆ ॥**
**(ਪੰਨਾ ੩੯੦)**

***ਭਾਵਾਰਥ :*** ਹੇ ਭਾਈ, ਇਹ ਸੰਸਾਰ ਤਾਂ ਇਕ ਬ੍ਰਿਛ ਦੀ ਛਾਂ ਵਾਂਗ ਅਸੱਤ, ਝੂਠਾ ਹੈ ਪਰ ਮਨੁੱਖ ਇਸ ਨੂੰ ਸਦਾ ਅਚਲ ਰਹਿਣ ਵਾਲਾ ਜਾਣ ਕੇ ਘਰ ਬਣਾਈ ਬੈਠਾ ਹੈ। ਇਹ ਅਗਿਆਨੀ ਜੀਵ ਮਾਇਆ ਦੀ ਫਾਹੀ ਵਿਚ ਫਸਿਆ ਇਹ ਨਹੀਂ ਵੇਖਦਾ ਕਿ ਮੇਰੇ ਵਲ ਕਾਲ ਨੇ ਤੀਰ ਕਸਿਆ ਹੋਇਆ ਹੈ।

ਜਿਵੇਂ ਕਿਸੇ ਦਰਿਆ ਦੀਆਂ ਲਹਿਰਾਂ ਦੀ ਮਾਰ ਵਿਚ ਆਏ ਰੇਤ ਦੇ ਕਿਨਾਰੇ ਨੂੰ ਕੋਈ ਮੂਰਖ ਸਦਾ ਅਚਲ ਰਹਿਣ ਵਾਲਾ ਥਾਂ ਮੰਨ ਬੈਠੇ, ਇਹ ਉਸਦੀ ਭੁਲ ਹੈ, ਤਿਵੇਂ ਕਾਲ਼ ਦੀਆਂ ਲਹਿਰਾਂ ਵਿਚ ਘਿਰੇ ਹੋਏ (ਰੇਤ ਦੀਆਂ ਕੰਧਾਂ ਵਾਂਗ) ਇਸ ਸੰਸਾਰ ਨੂੰ ਅਚਲ ਜਾਣਨ ਵਾਲਾ ਭੀ ਅਗਿਆਨੀ ਹੈ।

***ਪ੍ਰਸ਼ਨ ੪੬੯ ਹਿਸੇਦਾਰ :*** ਕੀ ਮਾਇਆ ਵਾਸਤੇ ਕੀਤੇ ਪਾਪ ਕਰਮਾਂ ਦਾ ਕੋਈ ਹੋਰ ਖਾਣ ਪੀਣ ਵਾਲਾ ਭੀ ਹਿਸੇਦਾਰ ਹੋਵੇਗਾ ?

***ਉੱਤਰ :*** **ਭੂਪਤਿ ਹੋਇ ਕੈ ਰਾਜੁ ਕਮਾਇਆ ॥ ਕਰਿ ਕਰਿ ਅਨਰਥ ਵਿਹਾਝੀ ਮਾਇਆ ॥**
**ਸੰਚਤ ਸੰਚਤ ਥੈਲੀ ਕੀਨ੍ਹੀ ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ ॥ (ਪੰਨਾ ੩੯੧)**

***ਭਾਵਾਰਥ :*** ਹੇ ਮਨੁੱਖ ਜੇ ਤੈਂ ਰਾਜਾ ਬਣ ਕੇ ਰਾਜ ਭੀ ਕਰ ਲਿਆ ਅਤੇ ਲੋਕਾਂ ਉਤੇ ਜ਼ੁਲਮ ਕਰਕੇ ਬਹੁਤਾ ਧਨ ਭੀ ਜੋੜ ਲਿਆ, ਜੋੜ ਜੋੜ ਕੇ ਜੇ ਤੈਂ ਖ਼ਜ਼ਾਨਾ ਭੀ ਭਰ ਲਿਆ, ਤਾਂ ਭੀ ਕੀ ਹੋਇਆ। ਆਖ਼ਰ ਪ੍ਰਭੂ ਨੇ ਤੇਰੇ ਪੁੰਨ ਖ਼ਤਮ ਹੋ ਜਾਣ ਕਰਕੇ ਤੈਥੋਂ ਖੋਹ ਕੇ ਕਿਸੇ ਹੋਰ ਪੁੰਨੀ ਨੂੰ ਦੇ ਦਿਤਾ ਪਰ ਸੋਚ, ਮੌਤ ਵੇਲੇ ਤੂੰ ਆਪਣੇ ਨਾਲ ਤਾਂ ਨਾ ਲੈ ਜਾ ਸਕਿਆ। ਸੋ ਮਾਇਆ ਵਾਸਤੇ ਕੀਤੇ ਪਾਪ ਕਰਮਾਂ ਦਾ ਫਲ ਤੈਨੂੰ ਆਪ ਹੀ ਭੋਗਣਾ ਪਿਆ। ਖਾਣ ਪੀਣ ਵਾਲੇ ਸਾਥੀਆਂ ਵਿਚੋਂ ਕੋਈ ਭੀ ਭਾਈਵਾਲ ਨਾ ਬਣ ਸਕਿਆ।

***ਪ੍ਰਸ਼ਨ ੪੭੦ ਸੰਤ :*** ਗੁਰੂ ਮਤ ਅਨੁਸਾਰ ਅਸਲੀ ਸੰਤ ਕੌਣ ਹੈ ?

***ਉੱਤਰ :*** **ਸੰਤ ਰਹਤ ਸੁਨਹੁ ਮੇਰੇ ਭਾਈ ॥ ਆਠ ਪਹਰ ਨਿਕਟਿ ਕਰਿ ਜਾਨੈ ॥**
**ਪ੍ਰਭ ਕਾ ਕੀਆ ਮੀਠਾ ਮਾਨੈ ॥ ਏਕੁ ਨਾਮੁ ਸੰਤਨ ਆਧਾਰੁ ॥**
**ਹੋਇ ਰਹੇ ਸਭ ਕੀ ਪਗ ਛਾਰੁ ॥..... ਵਰਤਨਿ ਜਾ ਕੈ ਕੇਵਲ ਨਾਮ ॥**
**ਅਨਦ ਰੂਪ ਕੀਰਤਨੁ ਬਿਸ੍ਰਾਮ ॥ ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥.....**
**ਕੋਟਿ ਕੋਟਿ ਅਘ ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥**
**ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥ (ਪੰਨਾ ੩੯੨)**

***ਭਾਵਾਰਥ :*** ਇਹ ਉਪਰੋਕਤ ਲਾਈਨਾਂ ਵਿਚ ਦੱਸੇ ਪੰਦਰਾਂ ਗੁਣ ਜਿਸ ਵਿਚ ਹੋਣ, ਉਸਨੂੰ ਗੁਰੂ ਮਤ ਵਿਚ ਸਹੀ ਸੰਤ ਕਿਹਾ ਜਾਂਦਾ ਹੈ।

(੧). ਜੋ ਪ੍ਰਮੇਸ਼ਰ ਨੂੰ ਅੱਠ ਪਹਿਰ ਆਪਣੇ ਨੇੜੇ ਵਸਦਾ ਜਾਣਦਾ ਹੈ।

(੨) ਪ੍ਰਭੂ ਦਾ ਕੀਤਾ ਜਿਸਨੂੰ ਸਦਾ ਹੀ ਪਿਆਰਾ ਲਗਦਾ ਹੈ।
(੩) ਨਾਮ ਹੀ ਜਿਸਦੀ ਜ਼ਿੰਦਗੀ ਦਾ ਆਸਰਾ ਹੈ।
(੪) ਜੋ ਸਾਰਿਆਂ ਦੇ ਚਰਨਾਂ ਦੀ ਧੂੜ ਬਣਕੇ ਰਹਿੰਦਾ ਹੈ।
(੫) ਜਿਸਦੇ ਹਿਰਦੇ ਅੰਦਰ ਨਾਮ ਸਿਮਰਨ ਦਾ ਹੀ ਆਸਰਾ ਹੈ।
(੬) ਅਨੰਦ ਸਰੂਪ ਪ੍ਰਮੇਸ਼ਰ ਦੀ ਸਿਫ਼ਤ ਸਾਲਾਹ ਵਿਚ ਹੀ ਜਿਸਦਾ ਬਿਸਰਾਮ ਹੈ।
(੭) ਜਿਸਦੀ ਨਜ਼ਰ ਵਿਚ ਮਿਤ੍ਰ ਤੇ ਦੁਸ਼ਮਨ ਇਕ ਸਮਾਨ ਹੀ ਹਨ।
(੮) ਜੋ ਸਭਨਾਂ ਜੀਵਾਂ ਵਿਚ ਪ੍ਰਭੂ ਤੋਂ ਬਿਨਾਂ ਹੋਰ ਕਿਸੇ ਨੂੰ ਵਸਦਾ ਹੀ ਨਹੀਂ ਜਾਣਦਾ,
(੯) ਅਤੇ ਹੋਰਨਾਂ ਦੇ ਕ੍ਰੋੜਾਂ ਪਾਪ ਦੂਰ ਕਰਨ ਦੀ ਤਾਕਤ ਰਖਦਾ ਹੈ।
(੧੦) ਜੋ ਦੂਜਿਆਂ ਦੇ ਦੁਖ ਦੂਰ ਕਰਨ ਦੇ ਜੋਗ ਹੈ।
(੧੧) ਜਿਸ ਵਿਚ ਲੋਕਾਂ ਨੂੰ ਆਤਮਕ ਜੀਵਨ ਦੇਣ ਦੀ ਸਮਰਥਾ ਹੈ।
(੧੨) ਜੋ ਵਿਕਾਰਾਂ ਦਾ ਟਾਕਰਾ ਕਰਨ ਲਈ ਸੂਰਮਾ ਹੈ।
(੧੩) ਜੋ ਕੀਤੇ ਹੋਏ ਬਚਨ ਦੀ ਸਦਾ ਪਾਲਣਾ ਕਰਦਾ ਹੈ।
(੧੪) ਉਨ੍ਹਾਂ ਦੀ ਨਜ਼ਰ ਵਿਚ ਮਾਇਆ ਭੀ ਇਕ ਨਿਮਾਣੀ ਜਿਹੀ ਜਾਪਦੀ ਹੈ।
(੧੫) ਸਾਰਿਆਂ ਨੂੰ ਛਲਣ ਵਾਲੀ ਮਾਇਆ ਨੂੰ ਵੀ ਉਨ੍ਹਾਂ ਨੇ ਛਲ ਲਿਆ ਹੈ। ਭਾਵ ਮਾਇਆ ਨੂੰ ਉਨ੍ਹਾਂ ਨੇ ਆਪਣੇ ਕਾਬੂ ਕਰ ਲਿਆ ਹੈ।

***ਪ੍ਰਸ਼ਨ ੪੭੧ ਸੰਗ :*** ਐਸੇ ਸੰਤਾਂ ਦਾ ਸੰਗ ਸਭਨਾਂ ਨੂੰ ਕਿਉਂ ਨਹੀਂ ਪ੍ਰਾਪਤ ਹੁੰਦਾ ?

***ਉੱਤਰ :*** **ਤਾ ਕਾ ਸੰਗੁ ਬਾਛਹਿ ਸੁਰਦੇਵ॥**
**ਅਮੋਘ ਦਰਸੁ ਸਫਲ ਜਾ ਕੀ ਸੇਵ॥ (ਪੰਨਾ ੩੯੨)**

***ਭਾਵਾਰਥ :*** ਹੇ ਭਾਈ! ਐਸੇ ਸੰਤਾਂ ਦੀ ਸੰਗਤ ਵਿਚ ਰਹਿਣ ਲਈ ਤਾਂ ਇੰਦਰ ਆਦਿ ਦੇਵਤੇ ਭੀ ਚਾਹੁੰਦੇ ਹਨ ਕਿਉਂਕਿ ਉਨ੍ਹਾਂ ਦੀ ਸੇਵਾ ਤੇ ਦਰਸ਼ਨ ਕਰਨ ਨਾਲ ਗਿਆਨ ਫਲ ਪ੍ਰਾਪਤ ਹੁੰਦਾ ਹੈ, ਜੋ ਇੰਦਰ ਆਦਿ ਦੇਵਤਿਆਂ ਨੂੰ ਅਜੇ ਪ੍ਰਾਪਤ ਨਹੀਂ ਹੋ ਸਕਿਆ। ਸੋ ਵਡਭਾਗੀਆਂ ਨੂੰ ਹੀ ਸੰਤਾਂ ਦਾ ਸੰਗ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ ੪੭੨ ਦੇਵਤੇ :*** ਜਿਸ ਸੰਤਾਂ ਦੇ ਸੰਗ ਵਿਚ ਰਹਿਣ ਲਈ ਇੰਦ੍ਰਾਦਿਕ ਦੇਵਤੇ ਭੀ ਲੋਚਦੇ ਹਨ, ਕੀ ਗੁਰੂ ਅਰਜਨ ਦੇਵ ਪਾਤਸ਼ਾਹ ਵੀ ਉਸ ਸੰਗ ਵਿਚ ਰਹਿਣਾ ਪਸੰਦ ਕਰਦੇ ਸਨ ?

***ਉੱਤਰ :*** **ਕਰ ਜੋੜਿ ਨਾਨਕੁ ਕਰੇ ਅਰਦਾਸਿ॥**
**ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥ (ਪੰਨਾ ੩੯੨)**

***ਭਾਵਾਰਥ :*** ਪੰਜਵੇਂ ਨਾਨਕ ਗੁਰੂ ਅਰਜਨ ਦੇਵ ਮਹਾਰਾਜ ਨੇ ਤਾਂ ਦੋਵੇਂ ਹੱਥ ਜੋੜ ਕੇ ਅਰਦਾਸ ਵਿਚ ਇਹੋ ਹੀ ਮੰਗ ਕਰੀ ਹੈ ਕਿ ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ, ਮੈਨੂੰ ਸਰਬ ਗੁਣਾਂ ਭਰਪੂਰ ਸੰਤਾਂ ਦੀ ਸੇਵਾ ਬਖ਼ਸ਼, ਤਾਕਿ ਮੈਂ ਭੀ ਉਨ੍ਹਾਂ ਦੀ ਸੇਵਾ ਕਰਕੇ ਕ੍ਰਿਤਾਰਥ ਹੋ ਸਕਾਂ।

***ਪ੍ਰਸ਼ਨ ੪੭੩ ਰਸਤਾ :*** ਕੀ ਮਰਨ ਤੋਂ ਬਾਅਦ ਪ੍ਰਲੋਕ ਜਾਣ ਦਾ ਰਸਤਾ ਸਭ ਦਾ ਇਕੋ ਹੀ ਹੈ ?

***ਉੱਤਰ :*** **ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥.....**
**ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ॥ (ਪੰਨਾ ੩੯੩)**

***ਭਾਵਾਰਥ :*** ਜਿਸ ਪ੍ਰਲੋਕ ਦੇ ਰਸਤੇ ਵਿਚ ਪੁਰਾਣਾਂ ਅਨੁਸਾਰ ਹਰ ਮਨੁੱਖ ਪਾਸੋਂ ਬਹੁਤੇ ਪੁੰਨ ਲੈ ਕੇ ਜਮ ਲੁਟੇਰੇ

ਸਿਰਫ਼ ਇਕ ਘੁਟ ਪਾਣੀ ਦਾ ਦੇਂਦੇ ਹਨ। ਜੋ ਰਸਤਾ ਪੁਰਾਣਾਂ ਅਨੁਸਾਰ ਸਾਲ ਭਰ ਦਾ ਹੈ, ਓਹ ਰਸਤਾ ਸੰਤਾਂ ਤੋਂ ਦੂਰ ਰਹਿ ਜਾਂਦਾ ਹੈ, ਭਾਵ ਉਸ ਰਸਤੇ ਸੰਤ ਲੋਕ ਨਹੀਂ ਜਾਂਦੇ। ਨਾਮ ਦੀ ਬਰਕਤ ਨਾਲ ਉਨ੍ਹਾਂ ਨੂੰ ਖੁਲ੍ਹਾ ਰਸਤਾ ਲਭ ਪੈਂਦਾ ਹੈ।

***ਪ੍ਰਸ਼ਨ ੪੭੪ ਤਾੜਨਾ :*** ਕੀ ਜਮ ਮਸੂਲੀਏ ਰਸਤੇ ਵਿਚ ਸੰਤਾਂ ਨੂੰ ਭੀ ਤਾੜਨਾ ਕਰਦੇ ਹਨ ?

***ਉੱਤਰ:*** **ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥ (ਪੰਨਾ ੩੯੩)**

***ਭਾਵਾਰਥ :*** ਜਿਸ ਪਤਣ ਪਰ ਲਾਲਚੀ ਜਮ ਮਸੂਲੀਏ ਜੀਵ ਦੇ ਮੰਦੇ ਕਰਮਾਂ ਕਰਕੇ ਇਸਨੂੰ ਤਾੜਨਾ ਕਰਦੇ ਹਨ, ਉਹ ਤਾਂ ਰਸਤਾ ਹੀ ਸੰਤ ਜਨਾਂ ਤੋਂ ਦੂਰ ਰਹਿ ਜਾਂਦਾ ਹੈ।

***ਪ੍ਰਸ਼ਨ ੪੭੫ ਕ੍ਰਿਆ :*** ਕੀ ਚਿਤਰ ਗੁਪਤ ਸੰਤਾਂ ਦੀ ਕ੍ਰਿਆ ਭੀ ਲਿਖਦੇ ਹਨ ?

***ਉੱਤਰ:*** **ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥**
**ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥ (ਪੰਨਾ ੩੯੩)**

***ਭਾਵਾਰਥ :*** ਚਿਤਰ ਗੁਪਤ ਮੁਣਸ਼ੀ, ਜੋ ਸਾਰਿਆਂ ਜੀਵਾਂ ਦੇ ਪਾਪ ਪੁੰਨ ਦਾ ਹਿਸਾਬ ਲਿਖਦੇ ਹਨ, ਉਹ ਭਗਤ ਜਨਾਂ ਵਲ ਨਿਗਾਹ ਕਰਕੇ ਭੀ ਨਹੀਂ ਤੱਕ ਸਕਦੇ, ਕਿਉਂਕਿ ਸੰਤਾਂ ਦੀ ਕ੍ਰਿਆ ਵਿਚ ਕੋਈ ਐਸਾ ਕਰਮ ਨਹੀਂ, ਜੋ ਉਨ੍ਹਾਂ ਦੇ ਲਿਖਣ ਵਾਲਾ ਹੋਵੇ।

***ਪ੍ਰਸ਼ਨ ੪੭੬ ਬੰਧ :*** ਉਹ ਕਿਹੜੇ ਕਰਮ ਹਨ, ਜਿਨ੍ਹਾਂ ਦੇ ਕਰਨ ਨਾਲ ਮਨ ਨੂੰ ਤ੍ਰਿਸ਼ਨਾ ਵਲੋਂ ਬੰਧ ਪੈ ਜਾਵੇ ?

***ਉੱਤਰ:*** **ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ॥**
**ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ॥ (ਪੰਨਾ ੩੯੬)**

***ਭਾਵਾਰਥ :*** ਨਾਮ ਤੋਂ ਬਿਨਾਂ ਹੋਰ ਭਾਵੇਂ ਲੱਖਾਂ ਹੀ ਕਰਮ ਕਰੀਏ, ਪਰ ਮਨ ਵਿਚ ਤ੍ਰਿਸ਼ਨਾ ਵਲੋਂ ਕੁਝ ਭੀ ਬੰਧ ਨਹੀਂ ਪੈਂਦਾ, ਭਾਵ ਤ੍ਰਿਸ਼ਨਾ ਨਹੀਂ ਰੁਕਦੀ।

ਇਸ ਕਰਕੇ ਪ੍ਰਮੇਸ਼ਰ ਦੇ ਸੇਵਕ ਸਾਰਿਆਂ ਕਰਮਾਂ ਦਾ ਧੰਧਾ ਛਡ ਕੇ ਨਾਮ ਦਾ ਹੀ ਆਸਰਾ ਲੈਂਦੇ ਹਨ, ਜਿਸ ਨਾਲ ਉਨ੍ਹਾਂ ਦੇ ਮਨ ਵਿਚੋਂ ਹਮੇਸ਼ਾਂ ਲਈ ਤ੍ਰਿਸ਼ਨਾ ਰੁਕ ਜਾਂਦੀ ਹੈ।

***ਪ੍ਰਸ਼ਨ ੪੭੭ ਅਮਲੀ :*** ਦੁਨੀਆਂ ਵਿਚ ਅਸਲ ਸੱਚੇ ਅਮਲੀ ਕੌਣ ਹਨ ?

***ਉੱਤਰ:*** **ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥ (ਪੰਨਾ ੩੯੯)**

***ਭਾਵਾਰਥ :*** ਜੋ ਆਦਮੀ ਖੋਟੀ ਮਤ ਰੂਪ ਸ਼ਰਾਬ ਪੀਣ ਲਗ ਪੈਂਦੇ ਹਨ, ਗੁਰੂ ਦੀ ਮਤ ਨੂੰ ਛਡ ਕੇ ਖੋਟੀ ਮਤ ਦੇ ਪਿਛੇ ਟੁਰਨ ਲਗ ਪੈਂਦੇ ਹਨ, ਉਹ ਦੁਰਾਚਾਰੀ ਵਿਕਾਰਾਂ ਵਿਚ ਝੱਲੇ ਹੋ ਜਾਂਦੇ ਹਨ।

ਪਰ ਜੋ ਮਨੁੱਖ ਪ੍ਰਭੂ ਦੇ ਨਾਮ ਰਸ ਵਿਚ ਮਸਤ ਰਹਿੰਦੇ ਹਨ, ਸੱਚੇ ਅਮਲੀ ਓਹੀ ਹਨ, ਜਿਨ੍ਹਾਂ ਦੀ ਨਾਮ ਰਸ ਦੀ ਮਸਤੀ ਕਦੇ ਉਤਰਦੀ ਹੀ ਨਹੀਂ। ਬਾਕੀ ਅਮਲਾਂ ਦੀਆਂ ਮਸਤੀਆਂ ਥੋੜੇ ਸਮੇਂ ਤੋਂ ਬਾਅਦ ਲਹਿ ਜਾਂਦੀਆਂ ਹਨ।

***ਪ੍ਰਸ਼ਨ ੪੭੮ ਅਪਸਗਨ :*** ਕੀ ਨਾਮ ਜਪਣ ਵਾਲਿਆਂ ਨੂੰ ਭੀ ਸਗਨ ਅਪਸਗਨ ਲਗਦੇ ਰਹਿੰਦੇ ਹਨ ?

***ਉੱਤਰ:*** **ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥**
**ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ॥ (ਪੰਨਾ ੪੦੧)**

***ਭਾਵਾਰਥ :*** ਬੇਸਗਨ ਤੇ ਸਗਨ ਉਸ ਮਨੁੱਖ ਨੂੰ ਹੀ ਲਗਦੇ ਹਨ ਜਿਸ ਦੇ ਮਨ ਅੰਦਰ ਪ੍ਰਮਾਤਮਾ ਦਾ ਨਾਮ ਨਹੀਂ

ਵਸਦਾ। ਜਿਸਦੇ ਹਿਰਦੇ ਵਿਚ ਪ੍ਰਭੂ ਦਾ ਪਵਿਤਰ ਨਾਮ ਵਸਦਾ ਹੈ ਉਸਨੂੰ ਸਗਨ ਅਪਸਗਨ ਤਾਂ ਕੀ ਲਗਣੇ ਸਨ, ਉਸਦੇ ਨੇੜੇ ਤਾਂ ਜਮ ਭੀ ਨਹੀਂ ਆਉਂਦਾ।

***ਪ੍ਰਸ਼ਨ ੪੭੯ ਜਪ ਤਪ :*** ਮਨੁੱਖ ਨੂੰ ਆਪਣੇ ਮਨ ਦੀਆਂ ਲੋੜਾਂ ਪੂਰੀਆਂ ਕਰਨ ਲਈ ਕਿਹੜਾ ਜਪ ਤਪ ਕਰਨਾ ਚਾਹੀਦਾ ਹੈ ?

*ਉੱਤਰ :* **ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥ (ਪੰਨਾ ੪੦੧)**

***ਭਾਵਾਰਥ :*** ਸੰਸਾਰ ਅੰਦਰ ਜਿਤਨੇ ਭੀ ਜਪ ਤਪ, ਪੁੰਨ ਦਾਨ ਆਦਿ ਚੰਗੇ ਚੰਗੇ ਕਰਮ ਹਨ, ਇਨ੍ਹਾਂ ਸਭਨਾਂ ਤੋਂ ਨਾਮ ਸ਼ਿਰੋਮਣੀ ਹੈ। ਇਸ ਲਈ ਜੋ ਪ੍ਰਮੇਸ਼ਰ ਦਾ ਨਾਮ ਜਪਦਾ ਹੈ, ਉਸਨੂੰ ਕਿਸੇ ਹੋਰ ਕਰਮ ਕਰਨ ਦੀ ਲੋੜ ਨਹੀਂ। ਨਾਮ ਸਿਮਰਨ ਕਰਨ ਨਾਲ ਹੀ ਉਸ ਦੀਆਂ ਸਭ ਲੋੜਾਂ ਪੂਰੀਆਂ ਹੋ ਜਾਂਦੀਆਂ ਹਨ।

***ਪ੍ਰਸ਼ਨ ੪੮੦ ਇਹ ਜੀਵ :*** ਜਿਨ੍ਹਾਂ ਪਦਾਰਥਾਂ ਨੂੰ ਇਹ ਜੀਵ ਸਤਿ ਮੰਨਦਾ ਹੈ, ਕੀ ਇਹ ਸਤਿ ਹਨ ?

*ਉੱਤਰ :* **ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ॥**
**ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ॥**
**ਰੇ ਮਨ ਕਿਆ ਕਰਹਿ ਹੈ ਹਾ ਹਾ॥**
**ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ ਇਕੁ ਰਾਮ ਭਜਨੁ ਲੈ ਲਾਹਾ॥ (ਪੰਨਾ ੪੦੧)**

***ਭਾਵਾਰਥ :*** ਹੇ ਮਨੁੱਖ, ਜਿਸ ਘਰ ਦੀ ਸਮਗਰੀ ਤੇ ਪੁੱਤਰ ਇਸਤਰੀ ਨੂੰ ਤੂੰ ਸਦਾ ਅਚੱਲ ਰਹਿਣ ਵਾਲੀ ਜਾਣਦਾ ਹੈਂ, ਇਹ ਤਾਂ ਸਿਰਫ਼ ਦੋ ਦਿਨਾਂ ਦੇ ਪ੍ਰਾਹੁਣੇ ਵਾਂਗ ਹੈ। ਇਸ ਲਈ ਹੇ ਭੋਲੇ ਮਨ! ਤੂੰ ਇਸ ਸੰਸਾਰ ਦੇ ਝੂਠੇ ਪਦਾਰਥਾਂ ਲਈ ਕੀ ਆਹਾ ਆਹਾ ਕਰਦਾ ਹੈਂ। ਭਾਵ ਪਦਾਰਥ ਜਾਣ ਤੋਂ ਹੈ ਹੈ ਕਰਦਾ ਹੈਂ, ਮਿਲਣ ਤੋਂ ਆਹਾ ਆਹਾ ਖ਼ੁਸ਼ੀਆਂ ਮਨਾਉਂਦਾ ਹੈਂ। ਜੇ ਤੂੰ ਕਦੀ ਵਿਚਾਰ ਦ੍ਰਿਸ਼ਟੀ ਕਰਕੇ ਵੇਖੇਂ ਤਾਂ ਇਹ ਪਦਾਰਥ ਇਸ ਤਰ੍ਹਾਂ ਝੂਠੇ ਹਨ ਜਿਵੇਂ ਅਕਾਸ਼ ਵਿਚ ਸਵੇਰ ਵੇਲੇ ਝੂਠੀ ਮੂਠੀ ਇਕ ਨਗਰੀ ਜਿਹੀ ਬਣ ਜਾਂਦੀ ਹੈ ਪਰ ਉਹ ਹਵਾ ਦੇ ਵੇਗ ਨਾਲ ਚੰਦ ਕੁ ਸਮੇਂ ਅੰਦਰ ਹੀ ਅਲੋਪ ਹੋ ਜਾਂਦੀ ਹੈ।

***ਪ੍ਰਸ਼ਨ ੪੮੧ ਪੁਰਾਣਾ :*** ਇਹ ਸਰੀਰ ਨੂੰ ਪੁਰਾਣਾ ਹੁੰਦਾ ਜਾ ਰਿਹਾ ਕਿਵੇਂ ਜਾਣੀਏ ?

*ਉੱਤਰ :* **ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ॥ (ਪੰਨਾ ੪੦੨)**

***ਭਾਵਾਰਥ :*** ਜਿਵੇਂ ਇਸ ਦੇਹ ਉਤੇ ਪਾਏ ਨਵੇਂ ਕਪੜੇ ਦੋ ਚਾਰ ਦਿਨਾਂ ਅੰਦਰ ਪੁਰਾਣੇ ਹੋ ਕੇ ਭੁਰ ਭੁਰ ਕੇ ਫਟ ਜਾਂਦੇ ਹਨ, ਤਿਵੇਂ ਸਰੀਰ ਰੂਪੀ ਕਪੜਾ ਭੀ ਦਿਨ-ਬਦਿਨ ਪੁਰਾਣਾ ਹੁੰਦਾ ਜਾ ਰਿਹਾ ਹੈ, ਜਿਸਨੇ ਆਖ਼ਰ ਨੂੰ ਛੇਤੀ ਹੀ ਫਟ ਜਾਣਾ ਹੈ।

***ਪ੍ਰਸ਼ਨ ੪੮੨ ਆਸ :*** ਆਦਮੀ ਨੂੰ ਜ਼ਿੰਦਗੀ ਦੀ ਕਿਤਨੀ ਕੁ ਆਸ ਰਖਣੀ ਚਾਹੀਦੀ ਹੈ ?

*ਉੱਤਰ :* **ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ॥ (ਪੰਨਾ ੪੦੨)**

***ਭਾਵਾਰਥ :*** ਹੇ ਮਨੁੱਖ, ਵੇਖ ਇਕ ਕੰਧ ਉਤੇ ਕੋਈ ਕਿਤਨਾ ਕੁ ਚਿਰ ਦੌੜੇਗਾ ਭਾਵ ਕੰਧ ਭਾਵੇਂ ਕਿਤਨੀ ਭੀ ਲੰਬੀ ਹੋਵੇ, ਉਸਦਾ ਅੰਤ ਛੇਤੀ ਹੀ ਆ ਜਾਵੇਗਾ।

ਤਿਵੇਂ ਉਮਰ ਭਾਵੇਂ ਕਿਤਨੀ ਭੀ ਲੰਬੀ ਹੋਵੇ, ਜ਼ਿੰਦਗੀ ਦੇ ਗਿਣੇ ਮਿਥੇ ਦਿਨ ਆਖ਼ਰ ਮੁਕ ਹੀ ਜਾਂਦੇ ਹਨ।

**ਪ੍ਰਸ਼ਨ ੪੮੩ ਮੁਨਿਆਦ :** ਕੀ ਇਸ ਜ਼ਿੰਦਗੀ ਦੀ ਕੋਈ ਭੀ ਮੁਨਿਆਦ ਨਹੀਂ ਹੈ ?

**ਉੱਤਰ :** **ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ॥**
**ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ॥ (ਪੰਨਾ ੪੦੨)**

**ਭਾਵਾਰਥ :** ਹੇ ਮਨੁੱਖ, ਇਹ ਉਮਰ ਭੀ ਇਸ ਤਰ੍ਹਾਂ ਹੈ ਜਿਵੇਂ ਇਕ ਪਾਣੀ ਦੇ ਘੜੇ ਵਿਚ ਲੂਣ ਪੈਣ ਸਾਰ ਹੀ ਗਲ ਜਾਂਦਾ ਹੈ। ਜਦੋਂ ਪ੍ਰਮੇਸ਼ਰ ਦੀ ਆਗਿਆ ਆਈ ਤਾਂ ਇਕ ਘੜੀ ਮਾਤਰ ਨਹੀਂ ਠਹਿਰ ਸਕੇਂਗਾ। ਇਸ ਦੇਹੀ ਦਾ ਕੀ ਮਾਣ ਹੈ ਜਿਸਦੀ ਕੋਈ ਮੁਨਿਆਦ ਹੀ ਨਹੀਂ।

**ਪ੍ਰਸ਼ਨ ੪੮੪ ਹਿਸਾਬ :** ਕੀ ਮਨੁੱਖ ਦਾ ਚਲਣਾ ਬੈਠਣਾ ਭੀ ਹਿਸਾਬ ਵਿਚ ਹੈ ?

**ਉੱਤਰ :** **ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ॥ (ਪੰਨਾ ੪੦੨)**

**ਭਾਵਾਰਥ :** ਹੇ ਬੰਦੇ, ਮਤਾਂ ਇਹ ਖ਼ਿਆਲ ਕਰੇਂ ਕਿ ਜੋ ਕੁਝ ਮੈਂ ਕਰਤਬ ਕਰਦਾ ਹਾਂ, ਇਸਨੂੰ ਕੋਈ ਵੇਖਦਾ ਨਹੀਂ। ਤੈਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਤੇਰਾ ਚਲਣਾ, ਬੈਠਣਾ ਅਤੇ ਸੁਆਸਾਂ ਦਾ ਲੈਣਾ ਇਹ ਸਭ ਕੁਝ ਲਿਖਤ ਵਿਚ ਹੈ, ਭਾਵ ਇਹ ਲਿਖਿਆ ਜਾ ਰਿਹਾ ਹੈ। ਜੇ ਚੰਗੀ ਥਾਂ ਸੰਗਤ ਵਿਚ ਬੈਠੇਂਗਾ ਤਾਂ ਇਸਦਾ ਫਲ ਚੰਗਾ ਤੇ ਮਾੜੇ ਪਾਸੇ ਟੁਰਨ ਤੇ ਬੈਠਣ ਦਾ ਫਲ 'ਮਾੜਾ' ਦੁਖ ਮਿਲੇਗਾ।

**ਪ੍ਰਸ਼ਨ ੪੮੫ ਬੁਰਿਆਈ :** ਮਨੁੱਖ ਦੀ ਰੁਚੀ ਚੰਗੇ ਪਾਸੇ ਕਿਉਂ ਨਹੀਂ ਜਾਂਦੀ ?

**ਉੱਤਰ :** **ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ॥**
**ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ॥**
**ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ॥**
**ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥ (ਪੰਨਾ ੪੦੨)**

**ਭਾਵਾਰਥ :** ਇਸ ਲਈ ਕਿ ਹਮੇਸ਼ਾਂ ਇਹ ਗੰਦੇ ਗੀਤ ਸੁਣਨ ਵਿਚ ਮਸਤ ਰਹਿੰਦਾ ਹੈ, ਪ੍ਰਭੂ ਦਾ ਨਾਮ ਲੈਂਦਿਆਂ ਇਸਨੂੰ ਆਲਸ ਆਉਂਦੀ ਹੈ, ਅਤੇ ਦੂਜੇ ਦਾ ਧਨ, ਤਨ, ਇਸਤ੍ਰੀ ਤੇ ਪਰਾਈ ਨਿੰਦਾ ਕਰਕੇ ਖ਼ੁਸ਼ ਹੁੰਦਾ ਹੈ ਅਤੇ ਨਾ ਖਾਣ ਜੋਗ ਪਦਾਰਥਾਂ ਨੂੰ ਹਲਕੇ ਕੁੱਤੇ ਵਾਂਗ ਦੌੜਦਾ ਹੈ। ਸੱਚ ਤੇ ਧਰਮ ਨਾਲ ਇਸਦਾ ਪਿਆਰ ਹੀ ਨਹੀਂ ਅਤੇ ਜੇ ਕੋਈ ਇਸਨੂੰ ਚੰਗੀ ਗੱਲ ਕਹਿ ਦੇਵੇ ਤਾਂ ਕ੍ਰੋਧ ਨਾਲ ਭਰ ਜਾਂਦਾ ਹੈ।

ਇਹ ਉਪਰੋਕਤ ਛੇ ਦੋਸ਼ ਹੋਣ ਕਰਕੇ ਸਦਾ ਹੀ ਮਨੁੱਖ ਬੁਰਿਆਈਆਂ ਵੱਲ ਜਾਂਦਾ ਹੈ।

**ਪ੍ਰਸ਼ਨ ੪੮੬ ਪਰਾਈ ਨਾਰ :** ਇਹ ਵਿਸ਼ੇ ਸੁਖ ਜੋ ਵੇਖਣ ਵਿਚ ਸੁਖ ਰੂਪ ਤੇ ਸੱਚੇ ਨਜ਼ਰ ਆਉਂਦੇ ਹਨ, ਇਹ ਕਿਵੇਂ ਤਿਆਗੇ ਜਾਣ ?

**ਉੱਤਰ :** **ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥**
**ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥....**
**ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ॥**
**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥ (ਪੰਨਾ ੪੦੩)**

**ਭਾਵਾਰਥ :** ਹੇ ਮਨੁੱਖ, ਇਹ ਜੋ ਪਲਕ ਮਾਤਰ ਨਜ਼ਰ ਆਉਣ ਵਾਲੇ ਵਿਸ਼ੇ ਸੁਖ ਹਨ, ਜਿਸ ਨੂੰ ਤੂੰ ਸੁਖ ਰੂਪ ਜਾਣ ਕੇ ਭੁਲ ਰਿਹਾ ਹੈਂ ਇਸਨੂੰ ਤੂੰ ਅੱਕ, ਨਿੰਮ ਤੇ ਤੁੰਮੇ ਦੀ ਤਰ੍ਹਾਂ ਕੌੜੇ ਜਾਣ ਕੇ ਤਿਆਗ ਦੇ। ਇਹ ਆਖ਼ਰ ਨੂੰ ਬੇ-ਸੁਆਦੇ, ਦੁਖ ਰੂਪ ਸਾਬਤ ਹੁੰਦੇ ਹਨ, ਜਿਸਦਾ ਫਲ ਕੇਵਲ ਪਛਤਾਪ ਹੀ ਹੁੰਦਾ ਹੈ।

ਵੇਖ, ਜਿਵੇਂ ਮਨੁੱਖ ਪਲਕ ਮਾਤਰ ਆਪਣੀ ਕਾਮ ਵਾਸ਼ਨਾ ਪੂਰੀ ਕਰਨ ਲਈ ਘੜੀ ਅੱਧੀ ਘੜੀ ਖ਼ੁਸ਼ੀ ਮਾਣਦਾ ਹੈ ਪਰ ਉਸਦਾ ਫਲ ਕ੍ਰੋੜ-ਹਾ ਦਿਨ ਬਾਰ ਬਾਰ ਅਨੇਕਾਂ ਜੂਨਾਂ ਵਿਚ ਪਛਤਾਵਾ ਕਰਦਾ ਹੈ।

ਸੋ ਪਰਾਏ ਘਰਾਂ ਵਲ ਮੰਦ-ਦ੍ਰਿਸ਼ਟੀ ਨਾਲ ਤੱਕਣ ਨੂੰ ਭੀ ਇਕ ਜ਼ਹਿਰੀਲੇ ਸਰਪ ਦੀ ਨਿਆਈਂ ਜਾਣ ਕੇ ਤਿਆਗ ਦੇ, ਜਿਸ ਦਾ ਫਲ ਅੰਤ ਨੂੰ ਦੁਖ ਰੂਪ ਹੀ ਸਾਬਤ ਹੋਵੇਗਾ।

***ਪ੍ਰਸ਼ਨ ੪੮੭ ਸਿਆਣਪ :*** ਕੀ ਕੋਈ ਬੁਰਾ ਕਰਮ ਆਪਣੀ ਸਿਆਣਪ ਨਾਲ ਛੁਪਾ ਨਹੀਂ ਸਕਦਾ?

***ਉੱਤਰ :*** **ਲੂਕਿ ਕਮਾਨੋ ਸੋਈ ਤੁਮ੍ ਪੇਖਿਓ ਮੂੜ ਮੁਗਧ ਮੁਕਰਾਨੀ॥**
**ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ॥ (ਪੰਨਾ ੪੦੩)**

***ਭਾਵਾਰਥ :*** ਜੇ ਕੋਈ ਬੁਰਾ ਕਰਮ ਕਰਕੇ ਉਸਨੂੰ ਛੁਪਾਉਂਦਾ ਹੈ ਉਹ ਕਰਮ ਤਾਂ ਮਾਲਕ ਅੰਤਰਯਾਮੀ ਨੇ ਪਹਿਲੇ ਹੀ ਵੇਖ ਲਿਆ ਹੈ। ਪਰ ਹੇ ਮੂਰਖ, ਹੁਣ ਤੂੰ ਉਸ ਬੁਰੇ ਕਰਮ ਦਾ ਫਲ ਭੋਗਣ ਸਮੇਂ ਪ੍ਰਮੇਸ਼ਰ ਦੇ ਸਾਹਮਣੇ ਮੁਕਰਦਾ ਹੈਂ ਕਿ ਮੈਂ ਨਹੀਂ ਕੀਤਾ। ਇਸ ਤਰ੍ਹਾਂ ਕਿਵੇਂ ਛੁਪਾਇਆ ਜਾ ਸਕਦਾ ਹੈ? ਸੋ ਜਦੋਂ ਤੂੰ ਕੀਤੇ ਕਰਮ ਦਾ ਫਲ ਭੋਗਣ ਲਈ ਬੰਨ੍ਹਿਆ ਗਿਆ ਤਾਂ ਫਿਰ ਪਛੋਤਾਵਾ ਹੀ ਕਰਨਾ ਪਵੇਗਾ, ਜਿਸ ਪਛੋਤਾਪ ਕਰਨ ਨਾਲ ਪ੍ਰਾਪਤ ਕੁਝ ਨਹੀਂ ਹੋ ਸਕੇਗਾ।

***ਪ੍ਰਸ਼ਨ ੪੮੮ ਜੁਗ :*** ਚੌਹਾਂ ਜੁਗਾਂ ਵਿਚੋਂ ਕਿਹੜਾ ਜੁਗ ਚੰਗਾ ਹੈ?

***ਉੱਤਰ :*** **ਸਤਜੁਗੁ ਤ੍ਰੇਤਾ ਦੁਆਪਰੁ ਭਣੀਐ, ਕਲਿਜੁਗੁ ਊਤਮੋ ਜੁਗਾ ਮਾਹਿ॥**
**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ॥ (ਪੰਨਾ ੪੦੬)**

***ਭਾਵਾਰਥ :*** ਸਤਜੁਗ ਵਿਚ ਇਕ ਪਾਪੀ ਪਿਛੇ ਸਾਰੇ ਦੇਸ਼ ਨੂੰ ਸਜ਼ਾ ਦਿਤੀ ਜਾਂਦੀ ਸੀ। ਤਰੇਤੇ ਵਿਚ ਇਕ ਪਾਪੀ ਪਿਛੇ ਸਾਰੇ ਸ਼ਹਿਰ ਨੂੰ ਦੁਖ ਦਿਤਾ ਜਾਂਦਾ ਸੀ। ਦੁਆਪਰ ਵਿਚ ਇਕ ਪਾਪੀ ਦੇ ਪਿਛੇ ਉਸਦੀ ਸਾਰੀ ਕੁਲ ਨੂੰ ਦੰਡ ਦਿਤਾ ਜਾਂਦਾ ਸੀ, ਪਰ ਕਲਜੁਗ ਇਨਸਾਫ਼ ਦਾ ਜੁਗ ਹੈ, ਜਿਹੜਾ ਪਾਪ ਕਰਦਾ ਹੈ ਕੇਵਲ ਉਸਨੂੰ ਹੀ ਸਜ਼ਾ ਦਿਤੀ ਜਾਂਦੀ ਹੈ।

ਇਹ ਦੂਸਰੇ ਜੁਗਾਂ ਦੇ ਟਾਕਰੇ 'ਤੇ ਇਸ ਵਿਚ ਸੱਚਾ ਨਿਆਉਂ ਵੇਖਿਆ ਜਾਂਦਾ ਹੈ।

ਭਾਈ ਗੁਰਦਾਸ ਜੀ ਨੇ ਇਸਦੇ ਚੰਗੇ ਹੋਣ ਦਾ ਕਾਰਨ ਦੱਸਿਆ ਹੈ :

**ਸਤਿਜੁਗਿ ਪਾਪ ਕਮਾਣਿਆ ਇਕਸ ਪਿਛੈ ਦੇਸੁ ਦੁਖਾਲਾ।**
**ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਪਾਪੁ ਬੰਸੁ ਕੋ ਦਾਲਾ।**
**ਕਲਿਜੁਗਿ ਬੀਜੈ ਸੋ ਲੁਣੈ ਵਰਤੈ ਧਰਮ ਨਿਆਉ ਸੁਖਾਲਾ।੭।੨੬।**

***ਪ੍ਰਸ਼ਨ ੪੮੯ ਬੰਧਨਾਂ ਤੋਂ :*** ਜੇ ਕੋਈ ਮਿਥੇ ਹੋਏ ਧਾਰਮਕ ਕਰਮ ਕਰਨ ਵਾਲਾ ਹੈ, ਕੀ ਉਹ ਬੰਧਨਾਂ ਤੋਂ ਰਹਿਤ ਹੋ ਜਾਵੇਗਾ?

***ਉੱਤਰ :*** **ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ॥**
**ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ ਸੋ ਜਨੁ ਨਿਹਚਲੁ ਥੀਆ॥ (ਪੰਨਾ ੪੦੭)**

***ਭਾਵਾਰਥ :*** ਜੋ ਪ੍ਰਮੇਸ਼ਰ ਤੋਂ ਬੇਮੁਖ ਹੈ ਉਹ ਭਾਵੇਂ ਰਾਜਾ ਭੀ ਹੈ, ਪਰ ਜੇ ਉਹ ਮਿਥੇ ਹੋਏ ਧਰਮ ਦੇ ਕਰਮ ਕਰਕੇ ਹੰਕਾਰ ਕਰਦਾ ਹੈ ਤਾਂ ਉਹ ਸੰਸਾਰ ਬੰਧਨਾਂ ਵਿਚ ਇਸ ਤਰ੍ਹਾਂ ਬੱਝਾ ਰਹਿੰਦਾ ਹੈ, ਜਿਵੇਂ ਡੁਬਣ ਤੋਂ ਬਚੇ ਰਹਿਣ ਦੇ ਵਹਿਮ ਵਿਚ ਤੋਤਾ ਨਲਕੀ ਨਾਲ ਚੰਬੜਿਆ ਰਹਿੰਦਾ ਹੈ।

ਸੋ ਬੰਧਨਾਂ ਤੋਂ ਰਹਿਤ ਅਜ਼ਾਦੀ ਉਸ ਨੂੰ ਹੀ ਪ੍ਰਾਪਤ ਹੁੰਦੀ ਹੈ, ਜੋ ਪੂਰਨ ਸਤਿਗੁਰੂ ਦੀ ਸ਼ਰਨ ਵਿਚੋਂ ਮਿਲੇ ਉਪਦੇਸ਼ ਨੂੰ ਧਾਰ ਕੇ ਤੇ ਹੰਗਤਾ ਰਹਿਤ ਹੋ, ਧਾਰਮਿਕ ਕਰਮ ਕਰਦਾ ਹੈ।

***ਪ੍ਰਸ਼ਨ ੪੯੦ ਅੰਤ ਸਮੇਂ :*** ਹਰ ਆਦਮੀ ਅੰਤ ਸਮੇਂ ਪਛੋਤਾਪ ਕਰਦਾ ਹੀ ਵੇਖੀਦਾ ਹੈ, ਇਸਦਾ ਕੀ ਕਾਰਨ ਹੈ ?

***ਉੱਤਰ :*** **ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥**
**ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥ (ਪੰਨਾ ੪੦੮)**

***ਭਾਵਾਰਥ :*** ਇਸ ਲਈ ਕਿ ਜੋ ਧਾਰਮਕ ਪੁਸਤਕਾਂ ਅਤੇ ਸੰਤ ਜਨ ਸ਼ੁਭ ਉਪਦੇਸ਼ ਕਰਦੇ ਹਨ, ਉਸਨੂੰ ਮਾਇਆ ਦੇ ਨਸ਼ੇ ਵਿਚ ਬੋਲ਼ਾ ਹੋਇਆ ਸੁਣਦਾ ਹੀ ਨਹੀਂ।

ਜਦੋਂ ਜੀਵਨ ਬਾਜੀ ਹਾਰ ਕੇ ਅੰਤ ਸਮੇਂ 'ਤੇ ਆ ਪਹੁੰਚਦਾ ਹੈ, ਤਦੋਂ ਇਹ ਮੂਰਖ ਆਪਣੇ ਮਨ ਵਿਚ ਪਛਤਾਉਂਦਾ ਹੈ।

**ਅਸਟਪਦੀਆ ਮ: ੧ ॥**

***ਪ੍ਰਸ਼ਨ ੪੯੧ ਕੈਦਖ਼ਾਨੇ :*** ਇਹ ਮਨੁੱਖ ਇਸ ਜਗਤ ਰੂਪ ਕੈਦਖ਼ਾਨੇ ਤੋਂ ਕਿਵੇਂ ਛੁਟ ਸਕਦਾ ਹੈ ?

***ਉੱਤਰ :*** **ਜਗੁ ਬੰਦੀ ਮੁਕਤੇ ਹਉ ਮਾਰੀ ॥ (ਪੰਨਾ ੪੧੩)**

***ਭਾਵਾਰਥ :*** ਇਹ ਸਾਰਾ ਜਗਤ ਹੀ ਇਕ ਕੈਦਖ਼ਾਨਾ ਹੈ ਪਰ ਇਸ ਸੰਸਾਰ ਰੂਪ ਕੈਦਖ਼ਾਨੇ ਵਿਚ ਉਹੀ ਲੋਕ ਬੰਦ ਹੁੰਦੇ ਹਨ ਜੋ ਉਸ ਪ੍ਰਮੇਸ਼ਰ ਮਾਲਕ ਦੇ ਅਸੂਲਾਂ ਨੂੰ ਭੰਗ ਕਰਨ ਵਾਲੇ ਹਨ।

ਜਿਨ੍ਹਾਂ ਨੇ ਗੁਰੂ ਉਪਦੇਸ਼ ਦੀ ਕਮਾਈ ਕਰਕੇ ਅੰਦਰੋਂ ਹਉਮੈ ਨੂੰ ਮਾਰ ਦਿਤਾ ਹੈ, ਉਹ ਇਸ ਜਗਤ ਰੂਪ ਕੈਦਖ਼ਾਨੇ ਤੋਂ ਬਾਹਰ ਨਿਕਲ ਜਾਂਦੇ ਹਨ, ਭਾਵ ਉਹ ਮੁਕਤ ਹੋ ਜਾਂਦੇ ਹਨ।

***ਪ੍ਰਸ਼ਨ ੪੯੨ ਗਿਆਨੀ :*** ਅਸਲ਼ ਗਿਆਨੀ ਜਗਤ ਵਿਚ ਕੌਣ ਹੈ ?

***ਉੱਤਰ :*** **ਜਗਿ ਗਿਆਨੀ ਵਿਰਲਾ ਆਚਾਰੀ ॥ (ਪੰਨਾ ੪੧੩)**

***ਭਾਵਾਰਥ :*** ਆਪ ਨੂੰ ਕਹਿਣ ਤੇ ਕਹਾਉਣ ਵਾਲੇ ਗਿਆਨੀ ਤਾਂ ਭਾਵੇਂ ਬਹੁਤ ਵੇਖੀਦੇ ਹਨ ਪਰ ਜਗਤ ਵਿਚ ਐਸਾ ਗਿਆਨਵਾਨ ਕੋਈ ਵਿਰਲਾ ਹੀ ਹੈ, ਜਿਸਦਾ ਨਿਤ ਆਚਰਨ ਉਸਦੇ ਕਥਨ ਕੀਤੇ ਗਿਆਨ ਦੇ ਅਨੁਸਾਰ ਹੋਵੇ। ਭਾਵ, ਜੋ ਆਪਣੀ ਕਥਨੀ ਤੇ ਅਮਲ ਕਰਨ ਵਾਲਾ ਹੈ, ਓਹੀ ਅਸਲ ਗਿਆਨਵਾਨ ਹੈ।

***ਪ੍ਰਸ਼ਨ ੪੯੩ ਰੋਂਦੇ ਹਨ :*** ਇਹ ਮਨੁੱਖ ਕਿਸੇ ਸਬੰਧੀ ਦੇ ਮਰਨ ਤੋਂ ਕਿਉਂ ਰੋਂਦੇ ਹਨ ?

***ਉੱਤਰ :*** **ਮੂਏ ਕਉ ਰੋਵੈ ਦੁਖੁ ਕੋਇ ॥ ਸੋ ਰੋਵੈ ਜਿਸੁ ਬੇਦਨ ਹੋਇ ॥ (ਪੰਨਾ ੪੧੩)**

***ਭਾਵਾਰਥ :*** ਜੇ ਕੋਈ ਕਿਸੇ ਸੰਬੰਧੀ ਦੇ ਮਰਨ ਤੋਂ ਬਾਅਦ ਰੋਂਦਾ ਹੈ, ਅਸਲ ਵਿਚ ਉਹ ਆਪਣਾ ਦੁਖ ਫਰੋਲਦਾ ਹੈ। ਮਨੁੱਖ ਦੇ ਮਰਨ ਦੇ ਦੁਖ ਨੂੰ ਤਾਂ ਕੋਈ ਭੀ ਨਹੀਂ ਰੋਂਦਾ, ਸਾਰੇ ਆਪੋ ਆਪਣੇ ਸੁਖਾਂ ਨੂੰ ਰੋਂਦੇ ਹਨ ਕਿ ਹੁਣ ਇਸਦੇ ਮਰਨ ਨਾਲ ਸਾਨੂੰ ਉਹ ਸੁਖ ਨਹੀਂ ਮਿਲਣਾ ਜੋ ਇਸਦੇ ਜੀਊਂਦਿਆਂ ਮਿਲਦਾ ਸੀ। ਭਾਵ ਸਰੀਰ ਨਾਲ ਕਿਸੇ ਦਾ ਪਿਆਰ ਨਹੀਂ, ਆਪੋ ਆਪਣੀ ਗ਼ਰਜ਼ ਨਾਲ ਹੈ।

***ਪ੍ਰਸ਼ਨ ੪੯੪ ਸੰਗਤ :*** ਉੱਤਮ ਮਹਾਂ ਪੁਰਖਾਂ ਦੀ ਸੰਗਤ ਕਰਕੇ ਕਿਵੇਂ ਉੱਤਮ ਬਣ ਸਕੀਦਾ ਹੈ ?

***ਉੱਤਰ :*** **ਊਤਮ ਸੰਗਤਿ ਊਤਮੁ ਹੋਵੈ ॥**
**ਗੁਣ ਕਉ ਧਾਵੈ ਅਵਗਣ ਧੋਵੈ ॥**
**ਬਿਨੁ ਗੁਰ ਸੇਵੇ ਸਹਜੁ ਨ ਹੋਵੈ ॥ (ਪੰਨਾ ੪੧੪)**

***ਭਾਵਾਰਥ :*** ਜਦੋਂ ਮਹਾਂ ਪੁਰਖਾਂ ਦੀ ਸੰਗਤ ਵਿਚ ਮਿਲ ਕੇ ਨਾਮ ਦੀ ਬਰਕਤ ਨਾਲ ਆਪਣੇ ਅੰਦਰੋਂ ਅਉਗਣਾਂ ਨੂੰ ਧੋ ਕੇ ਆਤਮਕ ਗੁਣਾਂ ਦੀ ਪ੍ਰਾਪਤੀ ਲਈ ਸਾਵਧਾਨ ਹੋ ਜਾਈਏ ਤਾਂ ਫਿਰ ਉੱਤਮ ਬਣ ਜਾਈਦਾ ਹੈ।

ਜਿੰਨਾ ਚਿਰ ਮਨੁੱਖ ਮਹਾਂ ਪੁਰਸ਼ਾਂ ਦੀ ਸੰਗਤ ਵਿਚ ਨਹੀਂ ਆਉਂਦਾ, ਤਦ ਤਕ ਸ਼ੁਭ ਗੁਣਾਂ ਦਾ ਧਾਰਨੀ ਹੋਏ ਬਿਨਾਂ ਇਸ ਦੇ ਹਿਰਦੇ ਵਿਚੋਂ ਅਵਗੁਣਾਂ ਦੀ ਮੈਲ ਕਰਕੇ ਮੈਲਾ ਮਨ ਗੁਰੂ ਦੀ ਸੇਵਾ ਨਹੀਂ ਕਰ ਸਕਦਾ। ਗੁਰੂ ਦੀ ਨਿਸ਼ਕਾਮ ਸੇਵਾ ਤੋਂ ਬਿਨਾਂ ਇਸ ਨੂੰ ਗਿਆਨ ਪ੍ਰਾਪਤ ਨਹੀਂ ਹੁੰਦਾ। ਆਪਣੇ ਸਹੀ ਸਰੂਪ ਦੇ ਗਿਆਨ ਤੋਂ ਖ਼ਾਲੀ ਮਨੁੱਖ ਸੰਸਾਰ ਵਿਚ ਸਦਾ ਜੰਮਦਾ ਮਰਦਾ ਹੀ ਰਹਿੰਦਾ ਹੈ।

***ਪ੍ਰਸ਼ਨ ੪੯੫ ਨਿਸ਼ਾਨੀ :*** ਉਸ ਆਦਮੀ ਦੀ ਕੀ ਨਿਸ਼ਾਨੀ ਹੈ ਜੋ ਮਰਨ ਤੋਂ ਬਾਅਦ ਵੀ ਸੰਸਾਰ ਵਿਚ ਹੀ ਡੁੱਬਾ ਰਹਿੰਦਾ ਹੈ ?

***ਉੱਤਰ :*** **ਬਾਲਕ ਬਿਰਧਿ ਨ ਸੁਰਤਿ ਪਰਾਨਿ ॥**
**ਭਰਿ ਜੋਬਨਿ ਬੂਡੈ ਅਭਿਮਾਨਿ ॥**
**ਬਿਨੁ ਨਾਵੈ ਕਿਆ ਲਹਸਿ ਨਿਦਾਨਿ ॥ (ਪੰਨਾ ੪੧੪)**

***ਭਾਵਾਰਥ :*** ਜਿਸ ਆਦਮੀ ਨੇ ਨਾ ਬਾਲਕ ਅਵਸਥਾ ਵਿਚ ਅਤੇ ਨਾ ਹੀ ਬਿਰਧ ਅਵਸਥਾ ਵਿਚ ਪ੍ਰਭੂ ਨਾਲ ਪਿਆਰ ਕੀਤਾ ਹੈ, ਸਗੋਂ ਜੁਵਾ ਅਵਸਥਾ ਵਿਚ ਹੰਕਾਰ ਵਿਚ ਹੀ ਡੁਬਾ ਰਿਹਾ, ਉਹ ਨਾਮ ਨੂੰ ਵਿਸਾਰ ਕੇ ਮਰਨ ਵਾਲਾ ਅੰਤ ਨੂੰ ਸੰਸਾਰ ਵਿਚ ਹੀ ਡੁੱਬਾ ਰਹਿੰਦਾ ਹੈ। ਨਾਮ ਤੋਂ ਬੇਮੁਖ ਬੇਸਮਝ ਮਨੁੱਖ ਨੂੰ ਇਸ ਸੰਸਾਰ ਸੁਮੰਦਰ ਵਿਚ ਡੁੱਬਣਾ ਹੀ ਪੈਂਦਾ ਹੈ।

***ਪ੍ਰਸ਼ਨ ੪੯੬ ਮਸਤ :*** ਇਹ ਜੋ ਮਨ ਮਾਇਆ ਵਿਚ ਮਸਤ ਹੋ ਰਿਹਾ ਹੈ, ਇਹ ਕਿਵੇਂ ਕਾਬੂ ਆ ਸਕਦਾ ਹੈ ?

***ਉੱਤਰ :*** **ਮਨੁ ਮੈਗਲੁ ਸਾਕਤੁ ਦੇਵਾਨਾ ॥**
**ਬਨ ਖੰਡਿ ਮਾਇਆ ਮੋਹਿ ਹੈਰਾਨਾ ॥ (ਪੰਨਾ ੪੧੫)**

***ਭਾਵਾਰਥ :*** ਮਾਇਆਧਾਰੀ ਮਨੁੱਖ ਦਾ ਮਨ ਮਸਤ ਹਾਥੀ ਵਾਂਗ ਕਮਲਾ ਹੋ ਰਿਹਾ ਹੈ। ਮਨੁੱਖ ਮਾਇਆ ਦੇ ਮੋਹ ਰੂਪ ਜੰਗਲ ਵਿਚ ਭਟਕਦਾ ਫਿਰਦਾ ਹੈ।

ਜਿਵੇਂ ਮਸਤ ਹਾਥੀ ਅੰਕਸ ਨਾਲ ਹੀ ਕਾਬੂ ਆ ਸਕਦਾ ਹੈ, ਤਿਵੇਂ ਇਹ ਮਨ, ਮਸਤ ਹਾਥੀ ਗੁਰੂ ਦੇ ਸ਼ਬਦ ਦੀ ਕਮਾਈ ਕਰਨ ਰੂਪ ਅੰਕਸ ਨਾਲ ਹੀ ਕਾਬੂ ਆ ਸਕਦਾ ਹੈ।

***ਪ੍ਰਸ਼ਨ ੪੯੭ ਧਨ :*** ਕੀ ਇਸ ਧਨ ਕਰਕੇ ਪਿਛੇ ਕਿਸੇ ਨੂੰ ਭੀ ਸੁਖ ਨਹੀਂ ਹੋਇਆ ?

***ਉੱਤਰ :*** **ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥ (ਪੰਨਾ ੪੧੭)**

***ਭਾਵਾਰਥ :*** ਧਨ ਕਰਕੇ ਸੁਖ ਤਾਂ ਕਿਸੇ ਨੂੰ ਕੀ ਹੋਣਾ ਸੀ ਸਗੋਂ ਇਸ ਧਨ ਨੇ ਤਾਂ ਪਿਛੇ ਬਹੁਤ ਦੁਨੀਆਂ ਨੂੰ ਖੁਆਰ ਕੀਤਾ ਹੈ ਅਤੇ ਹੁਣ ਭੀ ਕਰੀ ਜਾਂਦਾ ਹੈ। ਇਕ ਦੋ ਦਸ ਵੀਹ ਦੀ ਗਿਣਤੀ ਨਹੀਂ, ਇਹ ਧਨ ਤਾਂ ਸਾਰੇ ਸੰਸਾਰ ਨੂੰ ਹੀ ਖੁਆਰ ਕਰ ਰਿਹਾ ਹੈ।

***ਪ੍ਰਸ਼ਨ ੪੯੮ ਮਾਇਆ :*** ਇਹ ਮਾਇਆ ਮਨੁੱਖ ਦੇ ਕੋਲ ਵਧੇਰੇ ਕੱਠੀ ਕਿਵੇਂ ਹੋ ਸਕਦੀ ਹੈ ਅਤੇ ਮਰਨ ਵੇਲੇ ਸਾਥ ਕਿਸ ਤਰ੍ਹਾਂ ਜਾ ਸਕੇਗੀ ?

***ਉੱਤਰ :*** **ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥ (ਪੰਨਾ ੪੧੭)**

***ਭਾਵਾਰਥ :*** ਇਸ ਮਾਇਆ ਵਿਚ ਬਹੁਤ ਵੱਡੇ ਦੋ ਅਉਗਣ ਹਨ। ਇਕ ਤਾਂ ਇਹ ਕਿ ਇਹ ਪਾਪ ਜ਼ੁਲਮ ਕਰਨ ਤੋਂ ਬਿਨਾਂ ਵਧੇਰੇ ਇਕੱਠੀ ਨਹੀਂ ਹੁੰਦੀ ਅਤੇ ਮਰਨ ਵੇਲੇ ਇਹ ਇਕੱਠੀ ਕਰਨ ਵਾਲੇ ਦੇ ਨਾਲ ਨਹੀਂ ਜਾਂਦੀ।

***ਪ੍ਰਸ਼ਨ ੪੯੯ ਨਿਸ਼ਾਨੀ :*** ਜੋ ਪ੍ਰਮਾਤਮਾ ਵਲੋਂ ਭੁੱਲਾ ਹੋਇਆ ਹੈ, ਉਸਦੀ ਨਿਸ਼ਾਨੀ ਕੀ ਹੈ ?

***ਉੱਤਰ :*** **ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥ (ਪੰਨਾ ੪੧੭)**

***ਭਾਵਾਰਥ :*** ਜਿਸਨੂੰ ਕਰਤਾ ਪੁਰਖ ਆਪਣੇ ਵਲੋਂ ਭੁਲਾਉਂਦਾ ਹੈ ਉਸ ਦੀਆਂ ਪਹਿਲੇ ਚੰਗਿਆਈਆਂ ਖੋਹ ਲੈਂਦਾ ਹੈ, ਭਾਵ ਪ੍ਰਭੂ ਤੋਂ ਭੁੱਲਣ ਵਾਲੇ ਦੀ ਇਹ ਨਿਸ਼ਾਨੀ ਹੈ ਕਿ ਉਹ ਚੰਗੇ ਕਰਮ ਕਰਨੇ ਛੱਡ ਦੇਂਦਾ ਹੈ।

***ਪ੍ਰਸ਼ਨ ੫੦੦ ਸੁੰਦਰਤਾ :*** ਭਾਵੇਂ ਇਸ ਸੰਸਾਰ ਨੂੰ ਝੂਠਾ ਕਿਹਾ ਜਾਂਦਾ ਹੈ ਪਰ ਇਸਦੀ ਸੁੰਦਰਤਾ ਨੂੰ ਤੱਕ ਇਸਨੂੰ ਛੱਡਣ ਲਈ ਕਿਸੇ ਦਾ ਭੀ ਚਿਤ ਨਹੀਂ ਕਰਦਾ ?

***ਉੱਤਰ :*** **ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ॥**
**ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ॥ (ਪੰਨਾ ੪੧੮)**

***ਭਾਵਾਰਥ :*** ਇਹ ਸੰਸਾਰ ਗੋਇਲ ਵਾਸੇ ਦੀ ਤਰ੍ਹਾਂ ਹੈ। ਜਿਸ ਤਰ੍ਹਾਂ ਇਕ ਗਊਆਂ ਚਾਰਨ ਵਾਲਾ ਗੁਆਲਾ ਥੋੜ੍ਹੇ ਦਿਨਾਂ ਲਈ ਆਪਣੇ ਡੰਗਰ ਚਾਰਨ ਲਈ ਦੂਰ ਕਿਸੇ ਚਰਾਂਦ ਵਿਚ ਚਲਾ ਜਾਂਦਾ ਹੈ। ਜੇ ਉਹ ਉਥੇ ਪੱਕੇ ਘਰ ਬਾਰ ਬਣਾ ਕੇ ਰਹਿਣ ਦਾ ਪੱਕਾ ਖ਼ਿਆਲ ਕਰ ਬੈਠੇ ਤਾਂ ਉਸਦਾ ਇਹ ਜਤਨ ਹਾਸੋ-ਹੀਣਾ ਹੋਵੇਗਾ।

ਤਿਵੇਂ ਜੀਵ ਸੰਸਾਰ ਅੰਦਰ ਥੋੜੇ ਦਿਨਾਂ ਲਈ ਆਇਆ ਹੈ। ਜੇ ਇਹ ਇਥੇ ਮੌਤ ਨੂੰ ਭੁਲਾ ਕੇ ਪੱਕੇ ਮਕਾਨ ਬਣਾ ਕੇ ਸਦੀਵੀ ਰਿਹਾਇਸ਼ ਦਾ ਪ੍ਰਬੰਧ ਕਰੇ ਤਾਂ ਇਹ ਇਸਦਾ ਉੱਦਮ ਬੇਅਰਥ ਤੇ ਦੁਖ ਰੂਪ ਹੈ।

## ਤਰੰਗ ਛੇਵਾਂ

***ਪ੍ਰਸ਼ਨ ੫੦੧ ਰੋਣਾ :*** ਜੋ ਲੋਕ ਕਿਸੇ ਸੰਬੰਧੀ ਦੇ ਮਰਨ ਤੋਂ ਰੋਂਦੇ ਹਨ, ਕੀ ਉਨ੍ਹਾਂ ਦਾ ਰੋਣਾ ਸੱਚ ਹੈ ਜਾਂ ਝੂਠ ?

***ਉੱਤਰ :*** **ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ॥**
**ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ॥ (ਪੰਨਾ ੪੧੮)**

***ਭਾਵਾਰਥ :*** ਜੋ ਕਿਸੀ ਦੇ ਮਰਨ ਤੋਂ ਬਾਅਦ ਰੋਂਦੇ ਹਨ, ਇਹ ਝੂਠ ਹੈ, ਕਿਉਂਕਿ ਉਹ ਉਸ ਮਰਨ ਵਾਲੇ ਨੂੰ ਨਹੀਂ ਰੋਂਦੇ, ਸਗੋਂ ਉਸਦੇ ਧੰਧੇ ਨੂੰ ਰੋਂਦੇ ਹਨ ਕਿ ਉਹ ਇਹ ਕੰਮ ਕਰਦਾ ਸੀ, ਉਸ ਤੋਂ ਸਾਨੂੰ ਇਹ ਸੁਖ ਮਿਲਦਾ ਸੀ, ਸੋ ਆਪਣੀਆਂ ਗ਼ਰਜ਼ਾਂ ਪੂਰੀਆਂ ਨਾ ਹੁੰਦੀਆਂ, ਯਾਦ ਕਰਕੇ ਰੋਂਦੇ ਹਨ।

ਇਨ੍ਹਾਂ ਲੋਕਾਂ ਦਾ ਰੋਣਾ ਮਰਨ ਵਾਲਾ ਤਾਂ ਸੁਣਦਾ ਹੀ ਨਹੀਂ, ਉਹ ਸਿਰਫ਼ ਲੋਕਾਂ ਨੂੰ ਹੀ ਸੁਣਾਉਂਦੇ ਹਨ, ਜਿਸ ਕਰਕੇ ਉਨ੍ਹਾਂ ਦਾ ਰੋਣਾ ਲੋਕਾਚਾਰੀ ਹੋਣ ਕਰਕੇ ਝੂਠਾ ਹੈ।

***ਪ੍ਰਸ਼ਨ ੫੦੨ ਬਿਭੂਤੀ :*** ਕੀ ਮਨੁੱਖ ਨੂੰ ਇਸ ਦੁਨੀਆਂ ਵਿਚ ਰਹਿੰਦਿਆਂ ਧਨ ਆਦਿ ਬਿਭੂਤੀ ਇਕੱਠੀ ਕਰਨੀ ਚਾਹੀਦੀ ਹੈ ਕਿ ਨਹੀਂ ?

***ਉੱਤਰ :*** **ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ॥**
**ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ॥ (ਪੰਨਾ ੪੧੮)**

***ਭਾਵਾਰਥ :*** ਕੇਵਲ ਬਿਭੂਤੀ ਮਨੁੱਖ ਨੂੰ ਨਿਰਬਾਹ ਮਾਤ੍ਰ ਹੀ ਇਕੱਠੀ ਕਰਨ ਦੀ ਲੋੜ ਹੈ, ਵਧ ਨਹੀਂ।

ਹੇ ਭਾਈ! ਜੇ ਕੋਈ ਇਸ ਦੁਨੀਆਂ ਤੋਂ ਅਖ਼ੀਰ ਜਾਣ ਸਮੇਂ ਧਨ ਆਦਿ ਬਿਭੂਤੀ ਨਾਲ ਲੈ ਕੇ ਗਿਆ ਹੋਵੇ ਤਾਂ ਤੇ ਤੁਸੀਂ ਭੀ ਨਾਲ ਲੈ ਜਾਣ ਵਾਸਤੇ ਵਧੇਰੇ ਇੱਕਠੀ ਕਰੀ ਚਲੋ।

ਜਦੋਂ ਅੱਜ ਤਕ ਕੋਈ ਭੀ ਬੰਦਾ ਕਿਸੇ ਤਰ੍ਹਾਂ ਦੀ ਸਮੱਗਰੀ ਪ੍ਰਲੋਕ ਜਾਣ ਸਮੇਂ ਨਾਲ ਲੈ ਕੇ ਨਹੀਂ ਗਿਆ, ਸਭ ਕੁਝ ਏਥੇ ਹੀ ਛਡ ਕੇ ਚਲਾ ਗਿਆ ਹੈ ਤਾਂ ਫਿਰ ਤੁਸੀਂ ਦੱਸੋ ਕਿਸ ਲਈ ਇਕੱਠੀ ਕਰਦੇ ਹੋ ?

***ਪ੍ਰਸ਼ਨ ੫੦੩ ਲਾਲਚ :*** ਕੀ ਪਦਾਰਥਾਂ ਦੇ ਇਕੱਠੇ ਕਰਨ ਦੇ ਲਾਲਚ ਵਿਚ ਪਿਛੇ ਕਿਸੇ ਨੂੰ ਸੁਖ ਭੀ ਹੋਇਆ ਹੈ ?

***ਉੱਤਰ:*** **ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥ (ਪੰਨਾ ੪੧੯)**

***ਭਾਵਾਰਥ :*** ਹੇ ਮੋਹ ਵਿਚ ਅੰਨ੍ਹੇ ਹੋਏ ਜੀਵ ! ਇਸ ਦੁਨੀਆਂ ਦੀ ਝੂਠੀ ਮਾਇਆ ਦਾ ਜ਼ਰੂਰਤ ਤੋਂ ਵੱਧ ਲਾਲਚ ਛੱਡ ਦੇ ਕਿਉਂਕਿ ਇਸ ਲਾਲਚ ਵਿਚ ਫਸਿਆਂ ਭਾਰੀ ਦੁਖ ਸਹਿਣਾ ਪੈਂਦਾ ਹੈ। ਇਨ੍ਹਾਂ ਝੂਠੇ ਪਦਾਰਥਾਂ ਦੇ ਲਾਲਚ ਕਰਕੇ ਅਜ ਤਕ ਕਿਸੇ ਨੂੰ ਵੀ ਸੁਖ ਪ੍ਰਾਪਤ ਨਹੀਂ ਹੋਇਆ।

***ਪ੍ਰਸ਼ਨ ੫੦੪ ਸੁਧਰਦਾ :*** ਮਨਮੁਖ ਸਤਿ ਸੰਗਤ ਵਿਚ ਆ ਕੇ ਵੀ ਕਿਉਂ ਨਹੀਂ ਸੁਧਰਦਾ ?

***ਉੱਤਰ:*** **ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ॥**
**ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ ॥ (ਪੰਨਾ ੪੧੯)**

***ਭਾਵਾਰਥ :*** ਇਸ ਲਈ ਕਿ ਮਨਮੁਖ ਆਦਮੀ ਦਾ ਹਿਰਦਾ ਸੁਕੇ ਪੱਥਰ ਵਾਂਗ ਕਰੜਾ ਹੈ, ਜੋ ਸੰਗਤ ਵਿਚ ਰਹਿ ਕੇ ਵੀ ਸੁਕਾ ਰਹਿੰਦਾ ਹੈ। ਉਸਦਾ ਹਿਰਦਾ ਉਪਦੇਸ਼ ਸੁਣ ਕੇ ਵੀ ਨਹੀਂ ਭਿੱਜਦਾ। ਉਹ ਅੰਦਰੋਂ ਅਸ਼ਰਧਕ ਹੀ ਰਹਿੰਦਾ ਹੈ ਜਿਸ ਕਰਕੇ ਉਸਦਾ ਫਿੱਕਾ ਜੀਵਨ ਧ੍ਰਿਕਾਰ ਜੋਗ ਹੈ।

***ਪ੍ਰਸ਼ਨ ੫੦੫ ਰੋਣ ਦਾ :*** ਕੀ ਕਿਸੇ ਦੇ ਮਰਨ ਤੋਂ ਬਾਅਦ ਰੋਣ ਦਾ ਵੀ ਕੋਈ ਲਾਭ ਹੈ ?

***ਉੱਤਰ:*** **ਮੋਇਆ ਕਉ ਕਿਆ ਰੋਵਹੁ ਰੋਇ ਨ ਜਾਣਹੂ ॥**
**ਰੋਵਹੁ ਸਚੁ ਸਲਾਹਿ ਹੁਕਮੁ ਪਛਾਣਹੂ ॥ (ਪੰਨਾ ੪੧੯)**

***ਭਾਵਾਰਥ :*** ਹੇ ਭਾਈ ! ਜੋ ਮਰ ਚੁਕੇ ਹਨ ਉਨ੍ਹਾਂ ਨੂੰ ਕੀ ਰੋਂਦੇ ਹੋ, ਜਿਸਦਾ ਕੋਈ ਵੀ ਲਾਭ ਨਹੀਂ। ਤੁਸੀਂ ਅਸਲੀ ਰੋਣਾ ਨਹੀਂ ਜਾਣਦੇ, ਉਹ ਕੀ ਹੈ ? ਉਹ ਹੈ ਜੋ ਪ੍ਰਭੂ ਦੇ ਹੁਕਮ ਨੂੰ ਨਾ ਪਛਾਣ ਕੇ ਆਪਣਾ ਜੀਵਨ ਬੇਸਮਝੀ ਵਿਚ ਗੁਜ਼ਰਦਾ ਜਾਣ ਕੇ ਰੋਣਾ ਹੈ।

***ਪ੍ਰਸ਼ਨ ੫੦੬ ਪੂਜਾ :*** ਕੀ ਦੇਵਤਿਆਂ ਦੀ ਪੂਜਾ ਕਰਕੇ ਸੰਸਾਰ ਤੋਂ ਪਾਰ ਨਹੀਂ ਹੋ ਸਕੀਦਾ ?

***ਉੱਤਰ:*** **ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥**
**ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ॥ (ਪੰਨਾ ੪੨੦)**

***ਭਾਵਾਰਥ :*** ਪ੍ਰਭੂ ਦੀ ਨਿਸ਼ਕਾਮ ਭਗਤੀ ਨੂੰ ਛੱਡ ਕੇ ਜੋ ਦੇਵਤਿਆਂ ਦੀ ਪੂਜਾ ਕਰਨ ਵਾਲਾ ਹੈ, ਉਹ ਤਾਂ ਸੰਸਾਰ ਸਮੁੰਦਰ ਵਿਚ ਇਸ ਤਰ੍ਹਾਂ ਡੁੱਬ ਜਾਂਦਾ ਹੈ ਜਿਵੇਂ ਪੱਥਰਾਂ ਦੀ ਬੇੜੀ ਸਮੁੰਦਰ ਵਿਚ ਡੁੱਬ ਜਾਂਦੀ ਹੈ।

***ਪ੍ਰਸ਼ਨ ੫੦੭ ਭੂਤਾਂ :*** ਜੋ ਲੋਕ ਭੂਤਾਂ ਦੀ ਸੇਵਾ ਕਰਨ ਵਾਲੇ ਹਨ, ਉਨ੍ਹਾਂ ਨੂੰ ਕੀ ਫਲ ਮਿਲੇਗਾ ?

***ਉੱਤਰ:*** **ਜਿਨ੍ਹੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ ॥**
**ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥ (ਪੰਨਾ ੪੨੦)**

***ਭਾਵਾਰਥ :*** ਜੋ ਮਨੁੱਖ ਸੰਸਾਰ ਰੁਖ ਦੇ ਮੂਲ ਪ੍ਰਭੂ ਨੂੰ ਛੱਡ ਕੇ ਉਸ ਦੀਆਂ ਟਾਹਣੀਆਂ ਭੂਤਾਂ ਪ੍ਰੇਤਾਂ ਦੀ ਪੂਜਾ ਕਰਨ ਵਿਚ ਲੱਗੇ ਹੋਏ ਹਨ, ਉਨ੍ਹਾਂ ਨੂੰ ਹੋਰ ਕੀ ਮਿਲਣਾ ਹੈ, ਉਨ੍ਹਾਂ ਦੇ ਸਿਰ ਵਿਚ ਤਾਂ ਸੁਆਹ ਹੀ ਪਵੇਗੀ।

ਜੋ ਭਰਮ ਵਿਚ ਭੁੱਲੇ ਨਾਮ ਨੂੰ ਵਿਸਾਰ ਕੇ ਦ੍ਵੈਤ ਵਿਚ ਲੱਗੇ ਹੋਏ ਹਨ, ਉਨ੍ਹਾਂ ਨੂੰ ਆਤਮਕ ਜੀਵਨ ਨਾ ਮਿਲ ਸਕਿਆ, ਖ਼ਾਲੀ ਹੀ ਰਹਿ ਗਏ।

***ਪ੍ਰਸ਼ਨ ੫੦੮ ਸਮਝਾਉਣਾ :*** ਕੀ ਮਨਮੁਖ ਨੂੰ ਸਮਝਾਉਣਾ ਨਹੀਂ ਚਾਹੀਦਾ ?

*ਉੱਤਰ:* **ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ ॥**
**ਬਿਨੁ ਹਰਿ ਨਾਮ ਨ ਛੁਟਸੀ ਮਰਿ ਨਰਕ ਸਮਾਏ ॥ (ਪੰਨਾ ੪੨੦)**

***ਭਾਵਾਰਥ :*** ਮਨਮੁਖ ਨੂੰ ਸਮਝਾਉਣਾ ਤਾਂ ਭਾਵੇਂ ਚਾਹੀਦਾ ਹੈ ਪਰ ਜੋ ਮਨੁੱਖ ਆਪਣੇ ਮਨ ਦੇ ਪਿਛੇ ਤੁਰਦਾ ਹੈ, ਉਸਨੂੰ ਜੇ ਸਹੀ ਰਸਤਾ ਸੰਗਤ ਕਰਨ ਦਾ ਸਮਝਾਈਏ ਭੀ ਤਾਂ ਭੀ ਉਹ ਉਜਾੜ ਰੂਪ ਕੁਸੰਗਤ ਦੇ ਰਸਤੇ ਹੀ ਜਾਂਦਾ ਹੈ। ਸੋ ਮਨਮੁਖ ਨਾਮ ਤੋਂ ਬੇਮੁਖ ਹੋਣ ਕਰਕੇ ਅੰਤ ਨੂੰ ਨਰਕ ਵਿਚ ਹੀ ਜਾਵੇਗਾ।

**ਆਸਾ ਮ: ੩ ਅਸਟਪਦੀਆ ਘਰੁ ੮ ॥**

***ਪ੍ਰਸ਼ਨ ੫੦੯ ਭਗਤੀ :*** ਉਸ ਪ੍ਰਮੇਸ਼ਰ ਦੀ ਨਿਰੋਲ ਭਗਤੀ ਕਿਵੇਂ ਪ੍ਰਾਪਤ ਹੋ ਸਕਦੀ ਹੈ ?

*ਉੱਤਰ:* **ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ ॥**
**ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ ॥ (ਪੰਨਾ ੪੨੫)**

***ਭਾਵਾਰਥ :*** ਉਸ ਪ੍ਰਮੇਸ਼ਰ ਦੀ ਪ੍ਰੇਮਾ ਭਗਤੀ ਨੂੰ ਤਾਂ ਸਾਰੇ ਹੀ ਦੇਵਤੇ, ਆਦਮੀ, ਮੁਨੀ ਲੋਕ, ਦਾਸ ਪ੍ਰਾਪਤ ਕਰਨਾ ਚਾਹੁੰਦੇ ਹਨ ਅਤੇ ਪੰਡਿਤ ਲੋਕ ਸ਼ਾਸਤ੍ਰ ਪੜ੍ਹਦੇ ਹਨ। ਜੋਤਸ਼ੀ ਜੋਤਸ਼ ਸ਼ਾਸਤ੍ਰ ਦਾ ਵੀਚਾਰ ਕਰਦੇ ਹਨ।

ਪਰ ਪ੍ਰਭੂ ਦੀ ਭਗਤੀ ਸਤਿਗੁਰੂ ਦੀ ਕ੍ਰਿਪਾ ਬਿਨਾਂ ਕਿਸੇ ਨੂੰ ਭੀ ਪ੍ਰਾਪਤੀ ਨਹੀਂ ਹੁੰਦੀ। ਸੋ ਉਸ ਪ੍ਰਮੇਸ਼ਰ ਦੀ ਪ੍ਰੇਮਾ ਭਗਤੀ ਪ੍ਰਾਪਤ ਕਰਨ ਲਈ ਸੰਗਤ ਵਿਚ ਮਿਲ ਕੇ ਗੁਰੂ ਦੀ ਕ੍ਰਿਪਾ ਦਾ ਪਾਤਰ ਬਣਨਾ ਚਾਹੀਦਾ ਹੈ।

***ਪ੍ਰਸ਼ਨ ੫੧੦ ਕਾਮਾਦਿਕ :*** ਕੀ ਗਿਆਨੀਆਂ ਦੇ ਅੰਦਰ ਕਾਮਾਦਿਕ ਨਹੀਂ ਰਹਿੰਦੇ ?

*ਉੱਤਰ:* **ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥**
**ਨਾਨਕ ਬਿਨੁ ਸਤਿਗੁਰ ਵਸਿ ਨ ਆਵਨੀ ਨਾਮਿ ਹਉਮੈ ਮਾਰੀ ॥ (ਪੰਨਾ ੪੨੫)**

***ਭਾਵਾਰਥ :*** ਪੰਜੇ ਕਾਮਾਦਿਕ ਗਿਆਨੀਆਂ ਦੇ ਹਿਰਦੇ ਅੰਦਰ ਵਸਦੇ ਤਾਂ ਹਨ, ਪਰ ਪੰਜੇ ਵੀਚਾਰਵਾਨ ਹੋ ਜਾਂਦੇ ਹਨ। ਭਾਵ ਆਪੋ ਆਪਣੀ ਯੋਗ ਹਦ ਅੰਦਰ ਹੀ ਰਹਿੰਦੇ ਹਨ। ਹਦ ਤੋਂ ਬਾਹਰ ਨਹੀਂ ਜਾਂਦੇ।

ਉਂਜ ਗੁਰੂ ਦੀ ਬਖ਼ਸ਼ਸ਼ ਤੋਂ ਬਿਨਾਂ ਇਹ ਕਾਮਾਦਿਕ ਕਿਸੇ ਦੇ ਵਸ ਨਹੀਂ ਆਉਂਦੇ ਪਰ ਭਗਤਾਂ ਨੇ ਤਾਂ ਗੁਰੂ ਰਾਹੀਂ ਮਿਲੇ ਨਾਮ ਦੁਆਰੇ ਅੰਦਰੋਂ ਹਉਮੈ ਨੂੰ ਮਾਰ ਲਿਆ ਜਿਸ ਕਰਕੇ ਉਨ੍ਹਾਂ ਦੇ ਅੰਦਰ ਵਸਦੇ ਕਾਮਾਦਿਕ ਕਾਬੂ ਵਿਚ ਰਹਿੰਦੇ ਹਨ।

***ਪ੍ਰਸ਼ਨ ੫੧੧ ਭਗਤ :*** ਸਭ ਤੋਂ ਉੱਤਮ ਭਗਤ ਕਿਸ ਜਾਤੀ ਦਾ ਕਿਹਾ ਜਾਂਦਾ ਹੈ ?

*ਉੱਤਰ:* **ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥**
**ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥ (ਪੰਨਾ ੪੨੬)**

***ਭਾਵਾਰਥ :*** ਜੋ ਪ੍ਰਭੂ ਦੀ ਭਗਤੀ ਵਿਚ ਰਤੇ ਹੋਏ ਹਨ, ਉਹ ਭਾਵੇਂ ਕਿਸੇ ਜਾਤ ਵਿਚ ਭੀ ਹੋਣ, ਉਹ ਉੱਤਮ ਹਨ। ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਉੱਚੀ ਜਾਤ ਤੇ ਉੱਚੀ ਕੁਲ ਬਣਦੀ ਹੈ। ਨਾਮ ਤੋਂ ਬਿਨਾਂ ਭਾਵੇਂ ਕੋਈ ਕਿਤਨਾ ਭੀ ਉੱਚੀ ਜਾਤ ਵਾਲਾ ਹੈ, ਉਸਨੂੰ ਨੀਚ ਜਾਤ ਵਾਲਾ ਜਾਣੋ ਅਤੇ ਉਹ ਮਰ ਕੇ ਵਿਸ਼ਟਾ ਦਾ ਕੀੜਾ ਹੀ ਬਣਦਾ ਹੈ।

**ਪ੍ਰਸ਼ਨ ੫੧੨ ਨਾਮ:** ਜੋ ਮਨੁੱਖ ਨਾਮ ਨਹੀਂ ਜਪਦੇ, ਉਹ ਕਿਸ ਗਿਣਤੀ ਵਿਚ ਹਨ ?

**ਉੱਤਰ: ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ॥**
**ਜਿਨਿ੍ ਕੀਤੇ ਤਿਸੈ ਨ ਜਾਣਨੀ੍ ਬਿਨੁ ਨਾਵੈ ਸਭਿ ਚੋਰ॥ (ਪੰਨਾ ੪੨੭)**

**ਭਾਵਾਰਥ:** ਸਾਧ ਸੰਗਤ ਤੋਂ ਬਿਨਾਂ ਸਾਰੇ ਮਨੁੱਖ ਸੰਸਾਰ ਅੰਦਰ ਪਸ਼ੂਆਂ ਡੰਗਰਾਂ ਵਾਂਗ ਟੁਰੇ ਫਿਰਦੇ ਹਨ ਕਿਉਂਕਿ ਜਿਸ ਪ੍ਰਮੇਸ਼ਰ ਨੇ ਉਨ੍ਹਾਂ ਨੂੰ ਪੈਦਾ ਕੀਤਾ ਹੈ, ਉਸਨੂੰ ਤਾਂ ਉਹ ਜਾਣਦੇ ਹੀ ਨਹੀਂ। ਇਸ ਲਈ ਜੋ ਨਾਮ ਤੋਂ ਬਿਨਾਂ ਹਨ, ਉਹ ਸਾਰੇ ਹੀ ਜੀਵ ਉਸ ਪ੍ਰਮੇਸ਼ਰ ਦੇ ਚੋਰ ਹਨ ਕਿਉਂਕਿ ਉਨ੍ਹਾਂ ਨੇ ਰੱਬ ਵੱਲੋਂ ਆਪਣੇ ਮਨ ਨੂੰ ਚੁਰਾਇਆ ਹੋਇਆ ਹੈ।

**ਪ੍ਰਸ਼ਨ ੫੧੩ ਨਾਮ:** ਪ੍ਰਮੇਸ਼ਰ ਦਾ ਨਾਮ ਸਾਰਿਆਂ ਨੂੰ ਕਿਉਂ ਨਹੀਂ ਪ੍ਰਾਪਤ ਹੁੰਦਾ ?

**ਉੱਤਰ: ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ॥**
**ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ॥ (ਪੰਨਾ ੪੨੭)**

**ਭਾਵਾਰਥ:** ਸਾਰੀ ਦੁਨੀਆਂ ਹੀ ਨਾਮ ਤੋਂ ਬਿਨਾਂ ਦੁਖੀ ਹੈ। ਸਾਰੇ ਜੀਵ ਦੁਖਾਂ ਵੱਲੋਂ ਘਬਰਾ ਕੇ ਨਾਮ ਜਪ ਕੇ ਸੁਖੀ ਹੋਣਾ ਚਾਹੁੰਦੇ ਹਨ ਪਰ ਇਹ ਨਾਮ ਦੀ ਦਾਤ ਉਸਨੂੰ ਹੀ ਮਿਲਦੀ ਹੈ, ਜਿਸ ਪਰ ਪ੍ਰਭੂ ਦੀ ਬਖ਼ਸ਼ਸ਼ ਹੋਵੇ। ਬਸ ਜਿਸਦੇ ਮਨ ਵਿਚ ਪ੍ਰਭੂ ਦਾ ਨਾਮ ਵਸ ਗਿਆ, ਉਹ ਸੰਸਾਰ ਅੰਦਰ ਫਿਰ ਸਦਾ ਹੀ ਸੁਖੀ ਹੈ।

**ਪ੍ਰਸ਼ਨ ੫੧੪ ਪ੍ਰਮੇਸ਼ਰ:** ਕਈ ਇਕ ਦੇਸੀ ਲੋਕ ਪ੍ਰਮੇਸ਼ਰ ਨੂੰ ਕਿਸੇ ਇਕ ਖ਼ਾਸ ਥਾਂ ਹੀ ਵਸਦਾ ਮੰਨਦੇ ਹਨ ?

**ਉੱਤਰ: ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ॥**
**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ॥ (ਪੰਨਾ ੪੨੯)**

**ਭਾਵਾਰਥ:** ਹੇ ਭੋਲੇ ਮਨ! ਕਿਤੇ ਇਹ ਨਾ ਸਮਝ ਲਈਂ ਕਿ ਪ੍ਰਮੇਸ਼ਰ ਮੈਥੋਂ ਦੂਰ ਵਸ ਰਿਹਾ ਹੈ। ਉਸਨੂੰ ਆਪਣੇ ਸਦਾ ਹੀ ਅੰਗ ਸੰਗ ਵਸਦਾ ਵੇਖ, ਕਿਉਂਕਿ ਉਹ ਹਰ ਇਕ ਦੀ ਅਵਾਜ਼ ਸੁਣਦਾ ਹੈ ਅਤੇ ਹਰੇਕ ਦਾ ਕਰਤਬ ਵੇਖਦਾ ਹੈ। ਸੋ ਇਹ ਜਾਣ ਕਿ ਉਹ ਪ੍ਰਭੂ ਹਰ ਥਾਂ ਪੂਰਨ ਵਿਆਪਕ ਹੈ।

**ਪ੍ਰਸ਼ਨ ੫੧੫ ਸੱਚਾ ਸਾਥੀ:** ਸੰਸਾਰ ਦੇ ਬੰਧਨਾਂ ਤੋਂ ਛੁਡਾਉਣ ਵਾਲਾ ਸੱਚਾ ਸਾਥੀ ਕੌਣ ਹੈ ?

**ਉੱਤਰ: ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ॥**
**ਹਰਿ ਸਰਣਾਈ ਭਜਿ ਪਉ ਪਾਇਹਿ ਮੋਖ ਦੁਆਰੁ॥ (ਪੰਨਾ ੪੨੯)**

**ਭਾਵਾਰਥ:** ਹੇ ਮਨੁੱਖ! ਤੂੰ ਗੁਰੂ ਦੇ ਸ਼ਬਦ ਦੀ ਵੀਚਾਰ ਕਰਕੇ ਵੇਖ ਕਿ ਇਸ ਸੰਸਾਰ ਅੰਦਰ ਪ੍ਰਭੂ ਤੋਂ ਬਿਨਾਂ ਤੇਰਾ ਕੋਈ ਭੀ ਸੱਚਾ ਸਾਥੀ ਨਹੀਂ, ਜੋ ਤੈਨੂੰ ਸੰਸਾਰ ਦੇ ਬੰਧਨਾਂ ਤੋਂ ਛੁਡਾ ਸਕੇ। ਇਸ ਲਈ ਭੱਜ ਕੇ ਪ੍ਰਭੂ ਦੀ ਸ਼ਰਨ ਆ ਪਉ, ਜਿਸ ਕਰਕੇ ਤੈਨੂੰ ਸੰਸਾਰ ਦੇ ਬੰਧਨਾਂ ਤੋਂ ਖਲਾਸ ਹੋਣ ਦਾ ਸੁਖੈਨ ਹੀ ਰਾਹ ਲਭ ਪਵੇਗਾ।

**ਪ੍ਰਸ਼ਨ ੫੧੬ ਸੱਚੀ ਸੋਭਾ:** ਕਲਜੁਗ ਵਿਚ ਮਨੁੱਖ ਨੂੰ ਸੱਚੀ ਸੋਭਾ ਨਾਮ ਕਰਕੇ ਮਿਲਦੀ ਹੈ ਜਾਂ ਮਾਇਆ ਕਰਕੇ ?

**ਉੱਤਰ: ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ॥**
**ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ॥ (ਪੰਨਾ ੪੨੯)**

**ਭਾਵਾਰਥ:** ਇਸ ਕਲਜੁਗ ਅੰਦਰ ਕੇਵਲ ਨਾਮ ਜਪਣ ਵਾਲੇ ਦੀ ਹੀ ਸੋਭਾ ਸਦਾ ਕਾਇਮ ਰਹਿੰਦੀ ਹੈ। ਨਾਮ ਤੋਂ ਬਿਨਾਂ ਕਿਸੇ ਦੀ ਭੀ ਸੋਭਾ ਨਹੀਂ ਹੁੰਦੀ।

ਮਾਇਆ ਕਰਕੇ ਜੋ ਕਿਸੇ ਦੀ ਵਡਿਆਈ ਹੁੰਦੀ ਭੀ ਹੈ ਤਾਂ ਉਹ ਕੇਵਲ ਚਾਰ ਕੁ ਦਿਨਾਂ ਵਾਸਤੇ ਹੈ। ਇਸ ਮਾਇਆ ਦੀ ਵਡਿਆਈ ਨੂੰ ਖ਼ਤਮ ਹੁੰਦਿਆਂ ਦੇਰ ਨਹੀਂ ਲਗਦੀ। ਜੋ ਸੋਭਾ ਮਾਇਆ ਦੇ ਆਉਣ ਕਰਕੇ ਆਉਂਦੀ ਹੈ, ਉਹ ਮਾਇਆ ਦੇ ਜਾਣ ਨਾਲ ਚਲੀ ਜਾਂਦੀ ਹੈ। ਸੋ (ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ)।

***ਪ੍ਰਸ਼ਨ ੫੧੭ ਸੱਖਣੇ :*** ਨਾਮ ਤੋਂ ਸੱਖਣੇ ਜੀਵ ਅੰਤ ਸਮੇਂ ਕਿਥੇ ਜਾਂਦੇ ਹਨ ?

***ਉੱਤਰ :*** **ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥**
**ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥ (ਪੰਨਾ ੪੩੨)**

***ਭਾਵਾਰਥ :*** ਜਦੋਂ ਆਦਮੀ ਦੇ ਕੇਸ ਬਿਨਾਂ ਹੀ ਸਾਬਣ ਦੇ ਚਿਟੇ ਕੰਵਲ ਫੁਲ ਵਾਂਗ ਸਫ਼ੈਦ ਹੋ ਗਏ। ਬੁਢਾਪਾ ਆ ਗਿਆ, ਤਦੋਂ ਜਮ ਰਾਜੇ ਦੇ ਭੇਜੇ ਹੋਏ ਜਮਦੂਤ ਆਉਣਗੇ। ਉਨ੍ਹਾਂ ਨੇ ਮਾਇਆ ਦੇ ਪਿਆਰਿਆਂ ਨੂੰ ਸੰਗਲਾਂ ਨਾਲ ਬੰਨ੍ਹ ਲਿਆ। ਨਾਮ ਤੋਂ ਸੱਖਣੇ ਜੀਵ ਨੂੰ ਜਮ ਲੋਕ ਲੈ ਗਏ।

***ਪ੍ਰਸ਼ਨ ੫੧੮ ਚਿੰਤਾ :*** ਕੀ ਰੋਜ਼ੀ ਦੀ ਚਿੰਤਾ ਦਾ ਕੋਈ ਲਾਭ ਹੈ ?

***ਉੱਤਰ :*** **ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ ॥**
**ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ ॥ (ਪੰਨਾ ੪੩੩)**

***ਭਾਵਾਰਥ :*** ਹੇ ਪ੍ਰਾਣੀ, ਤੂੰ ਰੋਜ਼ੀ ਦੀ ਖ਼ਾਤਰ ਚਿੰਤਾ ਵਿਚ ਝੁਰ ਝੁਰ ਕੇ ਕਿਉਂ ਮਰਦਾ ਹੈਂ। ਜੋ ਕੁਝ ਪ੍ਰਭੂ ਨੇ ਤੈਨੂੰ ਦੇਣ ਦਾ ਫ਼ੈਸਲਾ ਕੀਤਾ ਹੋਇਆ ਹੈ, ਉਹ ਤੇਰੀ ਚਿੰਤਾ ਫ਼ਿਕਰ ਤੋਂ ਬਿਨਾਂ ਆਪ ਹੀ ਦੇ ਰਿਹਾ ਹੈ। ਆਦਮੀ ਚਿੰਤਾ ਕਰਕੇ ਰੋਜ਼ੀ ਵਿਚ ਤਾਂ ਕੋਈ ਫ਼ਰਕ ਨਹੀਂ ਪਾ ਸਕਦਾ, ਪਰ ਆਪਣੀ ਬੇਇਤਬਾਰੀ ਦਾ ਪ੍ਰਗਟਾਵਾ ਜ਼ਰੂਰ ਕਰ ਲੈਂਦਾ ਹੈ।

***ਪ੍ਰਸ਼ਨ ੫੧੯ ਫਲ :*** ਇਹ ਜੀਵ ਆਪਣੇ ਕੀਤੇ ਕਰਮਾਂ ਦਾ ਫਲ ਭੋਗਣ ਸਮੇਂ ਕਿਸੇ ਹੋਰ ਨੂੰ ਦੋਸ਼ ਕਿਉਂ ਦੇਂਦਾ ਹੈ ?

***ਉੱਤਰ :*** **ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ (ਪੰਨਾ ੪੩੩)**

***ਭਾਵਾਰਥ :*** ਇਸ ਲਈ ਕਿ ਇਸਨੂੰ ਅਗਿਆਨ ਹੈ। ਤੂੰ ਕਿਸੇ ਆਪਣੇ ਮਾੜੇ ਕੀਤੇ ਕਰਮ ਦਾ ਫਲ ਦੁਖ ਭੋਗਦਾ ਹੈਂ ਤਾਂ ਤੂੰ ਦੱਸ, ਕਿਸੇ ਹੋਰ ਨੂੰ ਦੋਸ਼ ਕਿਉਂ ਦੇਂਦਾ ਹੈ। ਦੋਸ਼ ਤਾਂ ਤੇਰੇ ਆਪਣੇ ਕਰਮਾਂ ਦਾ ਹੈ। ਇਉਂ ਜਾਣ ਕਿ ਜੋ ਮੈਂ ਕਰਮ ਕੀਤਾ ਸੀ, ਉਸ ਦਾ ਫਲ ਮੈਨੂੰ ਮਿਲ ਗਿਆ ਹੈ।

ਕਿਸੇ ਹੋਰ ਨੂੰ ਦੋਸ਼ ਦੇਣਾ ਇਹ ਕੂਕਰ ਬਿਰਤੀ ਹੈ। ਜਦੋਂ ਕਿਸੇ ਕੂਕਰ ਨੂੰ ਸੋਟੀ ਮਾਰੋ ਤਾਂ ਉਹ ਕੂਕਰ ਸੋਟੀ ਨੂੰ ਦੋਸ਼ੀ ਠਹਿਰਾਉਂਦਾ ਹੈ, ਪਰ ਸਿਆਣਾ ਉਸ ਸੋਟੀ ਨੂੰ ਜੜ੍ਹ ਜਾਣ ਕੇ ਉਸਦੇ ਮਾਰਨ ਵਾਲੇ ਨੂੰ ਹੀ ਦੋਸ਼ੀ ਸਮਝਦਾ ਹੈ।

***ਪ੍ਰਸ਼ਨ ੫੨੦ ਪ੍ਰੀਤ :*** ਜਿਨ੍ਹਾਂ ਦੀ ਪ੍ਰਮੇਸ਼ਰ ਦੇ ਨਾਮ ਨਾਲ ਸੱਚੀ ਪ੍ਰੀਤ ਹੈ, ਉਨ੍ਹਾਂ ਦੀ ਕਿਵੇਂ ਪਛਾਣ ਕਰੀਏ ?

***ਉੱਤਰ :*** **ਜਿਨ ਸਰਧਾ ਰਾਮ ਨਾਮਿ ਲਗੀ ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥**
**ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥**
**(ਪੰਨਾ ੪੪੪)**

***ਭਾਵਾਰਥ :*** ਜਿਨ੍ਹਾਂ ਵਾਹਿਗੁਰੂ ਦੇ ਪਿਆਰਿਆਂ ਦੇ ਮਨ ਅੰਦਰ ਉਸ ਮਾਲਕ ਦੀ ਸੱਚੀ ਲਗਨ ਹੈ, ਉਹ ਨਾਮ ਦਾ ਪਿਆਰ ਛਡ ਕੇ ਹੋਰ ਕਿਸੇ ਦੁਨੀਆਂ ਦੇ ਪਦਾਰਥਾਂ ਵਿਚ ਆਪਣਾ ਚਿਤ ਨਹੀਂ ਲਾਉਂਦੇ।

ਜੇ ਕਦੀ ਸਾਰੀ ਧਰਤੀ ਭੀ ਸੋਨੇ ਦੀ ਬਣਾ ਕੇ ਉਨ੍ਹਾਂ ਦੇ ਅਗੇ ਰਖ ਦਿਤੀ ਜਾਵੇ ਤਾਂ ਭੀ ਉਨ੍ਹਾਂ ਨੂੰ ਪ੍ਰਮੇਸ਼ਰ ਦੇ ਨਾਮ ਤੋਂ ਛੁਟ ਹੋਰ ਦੁਨੀਆਂ ਦਾ ਕੋਈ ਭੀ ਪਦਾਰਥ ਪਿਆਰਾ ਨਹੀਂ ਲਗਦਾ।

***ਪ੍ਰਸ਼ਨ ੫੨੧ ਜਗ :*** ਕਲਜੁਗ ਅੰਦਰ ਨਾਮ ਤੋਂ ਬਿਨਾਂ ਜੋ ਹੋਰ ਜਗ ਆਦਿਕ ਕਰਮ ਕਰਦੇ ਹਨ, ਕੀ ਉਨ੍ਹਾਂ ਨੂੰ ਕੋਈ ਫਲ ਮਿਲੇਗਾ ?

***ਉੱਤਰ :*** **ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ॥ (ਪੰਨਾ ੪੪੬)**

***ਭਾਵਾਰਥ :*** ਇਸ ਕਲਜੁਗ ਅੰਦਰ ਨਾਮ ਤੋਂ ਬਿਨਾਂ ਕੋਈ ਹੋਰ ਜੋ ਕਰਮ ਕਾਂਡ ਰੂਪ ਬੀਜ ਬੀਜਦੇ ਹਨ, ਉਨ੍ਹਾਂ ਨੇ ਆਪਣੇ ਸੁਆਸਾਂ ਦਾ ਮੂਲ ਅਤੇ ਨਾਮ ਦਾ ਲਾਭ ਸਭ ਕੁਝ ਹੀ ਗਵਾ ਲਿਆ ਹੈ।

ਕਿਉਂਕਿ ਪਿਛਲੇ ਜੁਗਾਂ ਦੇ ਕਰਮ ਕਾਂਡ ਇਸ ਜੁਗ ਵਿਚ ਕੀਤੇ ਫਲੀਭੂਤ ਨਹੀਂ ਹੁੰਦੇ, ਜਿਵੇਂ ਕਿਸੇ ਹੋਰ ਰੁਤ ਦਾ ਬੀਜ ਕਿਸੇ ਦੂਜੀ ਰੁਤ ਵਿਚ ਬੀਜਿਆ ਫਲਦਾ ਫੁਲਦਾ ਨਹੀਂ।

***ਪ੍ਰਸ਼ਨ ੫੨੨ ਮੌਤ :*** ਕੀ ਕਿਸੇ ਯਤਨ ਨਾਲ ਮੌਤ ਕੋਲੋਂ ਬਚਿਆ ਭੀ ਜਾ ਸਕਦਾ ਹੈ ?

***ਉੱਤਰ :*** **ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ,**
**ਮਤ ਜਮੁ ਪਕਰੈ ਲੈ ਜਾਇ ਜੀਉ॥ (ਪੰਨਾ ੪੪੭)**

***ਭਾਵਾਰਥ :*** ਜਗਤ ਵਿਚ ਕਿਸੇ ਮਨੁੱਖ ਨੂੰ ਭੀ ਮਰਨਾ ਚੰਗਾ ਨਹੀਂ ਲਗਦਾ। ਇਸ ਕਰਕੇ ਹਰ ਮਨੁੱਖ ਆਪਣੇ ਆਪ ਨੂੰ ਜਮਾਂ ਪਾਸੋਂ ਲੁਕਾ ਛੁਪਾ ਕੇ ਰਖਦਾ ਹੈ ਕਿ ਮਤਾਂ ਮੈਨੂੰ ਕਿਤੇ ਜਮ ਪਕੜ ਕੇ ਹੀ ਨਾ ਲੈ ਜਾਣ, ਪਰ ਅਨੇਕਾਂ ਜਤਨਾਂ ਕਰਕੇ ਭੀ ਮਨੁੱਖ ਜਮਾਂ ਪਾਸੋਂ ਲੁਕ ਨਹੀਂ ਸਕਦਾ।

***ਪ੍ਰਸ਼ਨ ੫੨੩ ਪ੍ਰੇਮ :*** ਸੇਵਕ ਨੂੰ ਆਪਣੇ ਮਾਲਕ ਪ੍ਰਮੇਸ਼ਰ ਨਾਲ ਕੈਸਾ ਪ੍ਰੇਮ ਕਰਨਾ ਚਾਹੀਦਾ ਹੈ ?

***ਉੱਤਰ :*** **ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥੧॥.....**
**ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ ॥੨॥.....**
**ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ ॥੩॥.....**
**ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ ॥੪॥.....**
**ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥੫॥.....**
**ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥੬॥.....**
**ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ ॥੭॥**
**ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥੮॥ (ਪੰਨਾ ੪੫੪)**

***ਭਾਵਾਰਥ :*** ਦੁਨਿਆਵੀ ਪਿਆਰ ਦੇ ਅੱਠ ਉਦਾਹਰਣ ਦੇ ਕੇ ਪ੍ਰਭੂ ਸੇਵਕਾਂ ਨੂੰ ਪ੍ਰਭੂ ਨਾਲ ਪਿਆਰ ਕਰਨ ਦੀ ਪ੍ਰੇਰਨਾ ਕਰਦੇ ਹਨ।

ਹੇ ਮਨੁੱਖ! ਤੂੰ ਪ੍ਰਭੂ ਨਾਲ ਇਸ ਤਰ੍ਹਾਂ ਦਾ ਪਿਆਰ ਕਰ, ਜਿਸ ਤਰ੍ਹਾਂ ਪਾਣੀ ਨਾਲ ਦੁਧ ਦਾ ਹੈ। ਜਦੋਂ ਪਾਣੀ ਨਾਲ ਦੁਧ ਇਕ ਰੂਪ ਹੋ ਜਾਂਦਾ ਹੈ ਤਦੋਂ ਪਾਣੀ ਦੁਧ ਨੂੰ ਸੇਕ ਨਹੀਂ ਲੱਗਣ ਦੇਂਦਾ, ਭਾਵ ਉਬਾਲਾ ਖਾ ਕੇ ਪਾਣੀ ਅੱਗ ਨੂੰ ਹੀ ਬੁਝਾ ਦੇਂਦਾ ਹੈ।

ਤਿਵੇਂ ਪ੍ਰਮਾਤਮਾ ਨਾਲ ਪਿਆਰ ਪਾਇਆਂ ਪ੍ਰਮੇਸ਼ਰ ਆਪਣੇ ਸੇਵਕਾਂ ਨੂੰ ਵਿਕਾਰਾਂ ਦਾ ਸੇਕ ਨਹੀਂ ਲਗਣ ਦੇਂਦਾ।(੧)

ਜਿਵੇਂ ਭੰਵਰਾ ਕਵਲ ਫੁਲ ਦੀ ਸੁਗੰਧੀ ਵਿਚ ਮਸਤ ਹੋ ਜਾਂਦਾ ਹੈ, ਉਹ ਇਕ ਖਿਨ ਮਾਤਰ ਭੀ ਦੂਰ ਨਹੀਂ ਹੁੰਦਾ। ਇਸੀ ਤਰ੍ਹਾਂ ਸੇਵਕ ਨੂੰ ਪ੍ਰਮਾਤਮਾ ਦੀ ਪ੍ਰੀਤ ਤੋਂ ਖਿਨ ਮਾਤਰ ਭੀ ਦੂਰ ਨਹੀਂ ਹੋਣਾ ਚਾਹੀਦਾ। (੨)

ਜਿਵੇਂ ਮੱਛੀ ਪਾਣੀ ਨਾਲ ਪ੍ਰੀਤ ਕਰਦੀ ਹੈ, ਉਹ ਪਾਣੀ ਤੋਂ ਬਿਨਾਂ ਇਕ ਛਿਨ ਮਾਤਰ ਭੀ ਧੀਰਜ ਨਹੀਂ ਕਰਦੀ। (੩)

ਪਪੀਹਾ ਪਿਆਸ ਲੱਗਣ ਤੋਂ ਇਕ ਛਿਨ ਛਿਨ ਕਾਲ ਸੁਆਂਤ ਬੂੰਦ ਵਾਸਤੇ ਬੋਲਦਾ ਰਹਿੰਦਾ ਹੈ। (੪)

ਚਕਵੀ ਦਾ ਸੂਰਜ ਨਾਲ ਪਿਆਰ ਹੈ, ਜਿਸ ਸੂਰਜ ਨੂੰ ਦੇਖਣ ਦੀ ਆਸ ਵਿਚ ਸਾਰੀ ਰਾਤ ਇਸੇ ਲਗਨ ਵਿਚ ਬਤੀਤ ਕਰ ਦੇਂਦੀ ਹੈ। (੫)

ਕੋਇਲ ਦਾ ਅੰਬ ਨਾਲ ਪਿਆਰ ਹੈ, ਉਹ ਅੰਬ ਦੇ ਰੁੱਖ ਉਤੇ ਬੈਠ ਕੇ ਪਿਆਰ ਨਾਲ ਮਿੱਠਾ ਬੋਲਦੀ ਹੈ। (੬)

ਜਿਵੇਂ ਰਾਤ ਵੇਲੇ ਹਰਨ ਘੰਡਾ ਹੇੜੇ ਦਾ ਸ਼ਬਦ ਸੁਣ ਕੇ ਉਸ ਅਵਾਜ਼ ਦੇ ਹਵਾਲੇ ਆਪਣਾ ਆਪ ਕਰ ਦੇਂਦਾ ਹੈ। (੭)

ਜਿਵੇਂ ਜੁਆਨ ਇਸਤਰੀ ਆਪਣੇ ਪਤੀ ਦੇ ਪਿਆਰ ਵਿਚ ਬੱਝੀ ਹੋਈ ਪਤੀ ਦੀ ਸੇਵਾ ਕਰਦੀ ਹੈ। (੮)

ਤਿਵੇਂ ਪ੍ਰਭੂ ਦੇ ਸੇਵਕ ਨੂੰ ਉਸ ਪ੍ਰਮੇਸ਼ਰ ਨਾਲ ਦੁਧ, ਭੰਵਰੇ, ਮੱਛੀ, ਪਪੀਹੇ, ਚਕਵੀ, ਕੋਇਲ, ਹਰਨ, ਇਸਤ੍ਰੀ ਆਦਿਕ ਵਾਂਗ ਪਿਆਰ ਕਰਨਾ ਚਾਹੀਦਾ ਹੈ।

***ਪ੍ਰਸ਼ਨ ੫੨੪ ਬੁਢੇਪਾ :*** ਜਦ ਕਿ ਰਾਤ ਦਿਨ ਜੀਵ ਦਾ ਬੁਢੇਪਾ ਨੇੜੇ ਆ ਰਿਹਾ ਹੈ ਅਤੇ ਸੁਆਸ ਭੀ ਮੁਕੀ ਜਾਂਦੇ ਹਨ ਤਾਂ ਫਿਰ ਇਹ ਜੀਵ ਇਸ ਬਾਰੇ ਕਿਉਂ ਨਹੀਂ ਵੀਚਾਰ ਕਰਦਾ ?

***ਉੱਤਰ :*** **ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ ॥**
**ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ ॥ (ਪੰਨਾ ੪੫੮)**

***ਭਾਵਾਰਥ :*** ਇਸ ਲਈ ਕਿ ਮਾਇਆ ਦੀ ਪ੍ਰਬਲਤਾ ਹੈ, ਵੇਖੋ ਇਹ ਮਨੁੱਖ ਇਹ ਨਹੀਂ ਜਾਣਦਾ ਕਿ ਮੇਰਾ ਇਹ ਜੋਬਨ ਦਿਨੋ ਰਾਤ ਖਿਸਕਦਾ ਜਾਂਦਾ ਹੈ, ਅਤੇ ਬੁਢੇਪਾ ਰਾਤ ਦਿਨ ਮੇਰੇ ਵਲ ਵਧਦਾ ਆ ਰਿਹਾ ਹੈ, ਅਤੇ ਮੌਤ ਮੇਰੀ ਜ਼ਿੰਦਗੀ ਦੇ ਸੁਆਸ ਗਿਣੀ ਜਾ ਰਹੀ ਹੈ ਕਿ ਇਸਦਾ ਆਖ਼ਰੀ ਸਮਾਂ ਕਦੋਂ ਆ ਰਿਹਾ ਹੈ।

ਪਰ ਇਹ ਮਨੁੱਖ ਅਗਿਆਨਤਾ ਵਿਚ ਆਪਣਾ ਅਮੋਲਕ ਸਮਾਂ ਅਜਾਈਂ ਗੁਆ ਰਿਹਾ ਹੈ।

**ਆਸਾ ਦੀ ਵਾਰ ॥**

***ਪ੍ਰਸ਼ਨ ੫੨੫ ਵਿਸ਼ੇਸ਼ਤਾ :*** ਗੁਰੂ ਵਿਚ, ਚੰਦਰਮਾ ਤੇ ਸੂਰਜ ਦੇ ਪ੍ਰਕਾਸ਼ ਨਾਲੋਂ ਕੀ ਵਿਸ਼ੇਸ਼ਤਾ ਹੈ ?

***ਉੱਤਰ :*** **ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ (ਪੰਨਾ ੪੬੩)**

***ਭਾਵਾਰਥ :*** ਜੇਕਰ ਅਕਾਸ਼ ਵਿਚ ਇਕੋ ਸਮੇਂ ਸੌ ਚੰਦਰਮਾਂ, ਹਜ਼ਾਰਾਂ ਹੀ ਸੂਰਜ ਚੜ੍ਹ ਪੈਣ ਤਾਂ ਉਹ ਬਹਿਰੂਨੀ ਅੰਧੇਰਾ ਤਾਂ ਮਿਟਾਅ ਸਕਦੇ ਹਨ, ਪਰ ਜੋ ਮਨੁੱਖ ਦੇ ਹਿਰਦੇ ਅੰਦਰ ਅਗਿਆਨਤਾ ਦਾ ਅੰਧੇਰਾ ਹੈ, ਉਸ ਨੂੰ ਦੂਰ ਨਹੀਂ ਕਰ ਸਕਦੇ। ਅਗਿਆਨਤਾ ਦਾ ਅੰਧੇਰਾ ਬਾਹਰਲੇ ਚਾਨਣ ਨਾਲ ਦੂਰ ਨਹੀਂ ਹੁੰਦਾ। ਉਸ ਘੁਪ ਅੰਧੇਰੇ ਨੂੰ ਇਕ ਗੁਰੂ ਦਾ ਗਿਆਨ ਹੀ ਦੂਰ ਕਰ ਸਕਦਾ ਹੈ।

***ਪ੍ਰਸ਼ਨ ੫੨੬ ਦੰਡ :*** ਜੋ ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਗੁਰੂ ਨੂੰ ਨਹੀਂ ਸਿਮਰਦੇ, ਉਨ੍ਹਾਂ ਨੂੰ ਕੀ ਦੰਡ ਮਿਲੇਗਾ ?

***ਉੱਤਰ :*** **ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥**
**ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥ (ਪੰਨਾ ੪੬੩)**

***ਭਾਵਾਰਥ :*** ਜੋ ਮਨ ਦੇ ਚਤੁਰ ਗੁਰੂ ਦੇ ਉਪਦੇਸ਼ ਨੂੰ ਨਹੀਂ ਧਾਰਨ ਕਰਦੇ, ਉਨ੍ਹਾਂ ਦੀ ਦਸ਼ਾ ਵੀ ਉਨ੍ਹਾਂ ਜ਼ਿਮੀਦਾਰ ਦੇ ਬੁਆੜ ਦੇ ਤਿਲਾਂ ਵਾਂਗ ਹੀ ਹੋਵੇਗੀ।

ਭਾਵ, ਜਿਵੇਂ ਇਕ ਜ਼ਿਮੀਦਾਰ, ਜਿਨ੍ਹਾਂ ਤਿਲਾਂ ਦੇ ਬੂਟਿਆਂ ਵਿਚ ਸੁਆਹ ਭਰੀ ਹੋਈ ਹੈ ਉਨ੍ਹਾਂ ਨੂੰ ਖੇਤ ਵਿਚ

ਹੀ ਛਡ ਦੇਂਦਾ ਹੈ, ਤਿਵੇਂ ਗੁਰੂ ਉਪਦੇਸ਼ ਤੋਂ ਹੀਣੇ ਇਸ ਸੰਸਾਰ ਖੇਤ ਦੇ ਅੰਦਰ ਹੀ ਛੱਡੇ ਜਾਣਗੇ। ਉਹ ਸੰਸਾਰ ਚੱਕਰ ਵਿਚ ਹੀ ਪਏ ਰਹਿਣਗੇ।

***ਪ੍ਰਸ਼ਨ ੫੨੭ ਰਹਿਣ ਦੀ :*** ਕੀ ਉਸ ਪ੍ਰਮੇਸ਼ਰ ਦੇ ਰਹਿਣ ਦੀ ਕੋਈ ਖ਼ਾਸ ਥਾਂ ਹੈ, ਜਿਥੋਂ ਉਸ ਨੂੰ ਲਭ ਸਕੀਏ ?

***ਉੱਤਰ :*** **ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥ (ਪੰਨਾ ੪੬੩)**

***ਭਾਵਾਰਥ :*** ਉਸ ਪ੍ਰਮੇਸ਼ਰ ਨੇ ਇਸ ਜਗਤ ਨੂੰ ਆਪਣੇ ਰਹਿਣ ਦੇ ਲਈ ਇਕ ਕੋਠੀ ਬਣਾਇਆ ਹੈ। ਇਸ ਜਗਤ ਰੂਪ ਕੋਠੀ ਵਿਚ ਉਹ ਸੱਚਾ ਹਰ ਸਮੇਂ ਹੀ ਨਿਵਾਸ ਕਰਦਾ ਹੈ।

ਜਗਤ ਰੂਪ ਕੋਠੀ ਦਾ ਕੋਈ ਵੀ ਐਸਾ ਹਿੱਸਾ ਨਹੀਂ ਜਿਥੇ ਉਸ ਦਾ ਨਿਵਾਸ ਨਾ ਹੋਵੇ। ਉਹ ਤਾਂ (ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ॥ ਪਾਤਾਲਾ ਆਕਾਸ ਪੂਰਨੁ ਹਭ ਘਟਾ॥) ਵਿਚ ਨਿਵਾਸ ਕਰਦਾ ਹੈ।

***ਪ੍ਰਸ਼ਨ ੫੨੮ ਸੰਕੇਤ :*** ਜੋ ਪੁੰਨ ਕਰਕੇ ਆਪਣਾ ਭਲਾ ਚਾਹੁੰਦਾ ਹੈ, ਉਸ ਲਈ ਕੀ ਸੰਕੇਤ ਹੈ ?

***ਉੱਤਰ :*** **ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥ (ਪੰਨਾ ੪੬੫)**

***ਭਾਵਾਰਥ :*** ਜੋ ਪੁੰਨੀ ਆਦਮੀ ਪੁੰਨ ਕਰਕੇ ਆਪਣਾ ਭਲਾ ਚਾਹੁੰਦਾ ਹੈ, ਉਹ ਆਪਣੇ ਆਪ ਨੂੰ ਨੀਵਾਂ ਸਦਵਾਣਾ ਕਰੇ, ਭਾਵ ਚੰਗੇ ਕਰਮ ਕਰਕੇ ਹੰਕਾਰ ਨਹੀਂ ਕਰਨਾ ਚਾਹੀਦਾ।

***ਪ੍ਰਸ਼ਨ ੫੨੯ ਦਾਨੀ :*** ਦਾਨੀ ਕਿਤਨੇ ਪ੍ਰਕਾਰ ਦੇ ਹਨ ?

***ਉੱਤਰ :*** **ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥ (ਪੰਨਾ ੪੬੬)**

***ਭਾਵਾਰਥ :*** ਇਕ ਉਹ ਦਾਨੀ ਹਨ, ਜੋ ਦਾਨ ਕਰਕੇ ਮਨ ਵਿਚ ਸੰਤੋਖ ਧਾਰਨ ਕਰਨ ਦੀ ਇੱਛਾ ਰਖਦੇ ਹਨ। ਦੂਜੇ ਓਹ ਹਨ, ਜੋ ਹਰ ਵਕਤ ਦਾਨ ਦਿਤੇ ਹੋਏ ਤੇ ਦਾਨ ਕਰਨ ਦੀ ਹੀ ਵੀਚਾਰ ਕਰਦੇ ਰਹਿੰਦੇ ਹਨ। ਤੀਜੇ ਉਹ ਦਾਨੀ ਹਨ, ਜੋ ਦਾਨ ਕਰਕੇ ਉਸਦਾ ਹਜ਼ਾਰਾਂ ਗੁਣਾ ਫਲ ਮੰਗਦੇ ਹਨ। ਚੌਥੇ ਉਹ ਹਨ, ਜੋ ਦਾਨ ਦਾ ਇਹੀ ਫਲ ਮੰਗਦੇ ਹਨ ਕਿ ਸਾਡੀ ਸਾਰੇ ਸੰਸਾਰ ਅੰਦਰ ਸੋਭਾ ਵਡਿਆਈ ਹੋਵੇ। ਸੋ ਇਸ ਲਈ ਨਿਸ਼ਕਾਮ ਦਾਨ ਕਰਨਾ ਹੀ ਗੁਰਮਤ ਅਨੁਸਾਰ ਸਕਾਰਥ ਮੰਨਿਆ ਗਿਆ ਹੈ।

***ਪ੍ਰਸ਼ਨ ੫੩੦ ਧਰਮ :*** ਸਾਰਿਆਂ ਲੋਕਾਂ ਦਾ ਸਾਂਝਾ ਧਰਮ ਕੀ ਹੈ ?

***ਉੱਤਰ :*** **ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥**
**ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥**
**ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥**
**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥ (ਪੰਨਾ ੪੬੯)**

***ਭਾਵਾਰਥ :*** ਜੋਗ ਦਾ ਧਰਮ ਕਿਆ ਹੈ, ਗਿਆਨ ਪ੍ਰਾਪਤ ਕਰਨਾ ਭਾਵ ਬ੍ਰਹਮ ਦੀ ਵੀਚਾਰ ਕਰਨਾ ਹੈ। ਬ੍ਰਾਹਮਣਾਂ ਦਾ ਧਰਮ ਵੇਦਾਂ ਦੀ ਵੀਚਾਰ ਕਰਨਾ, ਖੱਤਰੀਆਂ ਦਾ ਧਰਮ ਸੂਰਮਿਆਂ ਵਾਲੇ ਕੰਮ ਕਰਨਾ ਅਤੇ ਸ਼ੂਦਰਾਂ ਦਾ ਧਰਮ ਦੂਜਿਆਂ ਦੀ ਸੇਵਾ ਕਰਨਾ ਹੈ ਪਰ ਸਾਰੇ ਹੀ ਪ੍ਰਾਣੀਆਂ ਦਾ ਮੁਖ ਧਰਮ ਹੈ ਕਿ ਇਕ ਪ੍ਰਭੂ ਦਾ ਸਿਮਰਨ ਕਰਨਾ। ਜੋ ਮਨੁੱਖ ਇਸ ਭੇਦ ਨੂੰ ਜਾਣ ਲਵੇ, ਉਸਦਾ ਤਾਂ ਨਾਨਕ ਭੀ ਦਾਸ ਹੈ ਅਤੇ ਉਹ ਮਨੁੱਖ ਪ੍ਰਭੂ ਦਾ ਸਰੂਪ ਹੀ ਹੈ।

**ਪ੍ਰਸ਼ਨ ੫੩੧ ਪੜ੍ਹੇ ਹੋਏ :** ਕੀ ਵਾਹਿਗੁਰੂ ਦੀ ਦਰਗਾਹ ਵਿਚ ਪੜ੍ਹੇ ਹੋਏ ਦੀ ਰਿਆਇਤ ਕੀਤੀ ਜਾਵੇਗੀ ?

**ਉੱਤਰ:** **ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥**
**ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥ (ਪੰਨਾ ੪੬੯)**

**ਭਾਵਾਰਥ :** ਜੇ ਕੋਈ ਪੜ੍ਹਿਆ ਹੋਇਆ ਵਿਦਵਾਨ ਹੈ, ਪਰ ਹੈ ਉਹ ਗੁਨਾਹੀ ਤਾਂ ਉਸਦੀ ਥਾਂ ਵਾਹਿਗੁਰੂ ਦੀ ਦਰਗਾਹ ਵਿਚ ਨੇਕ ਮਨੁੱਖ ਪ੍ਰਭੂ ਦਾ ਪਿਆਰਾ ਸਾਧੂ ਅਨਪੜ੍ਹ ਨਹੀਂ ਮਾਰਿਆ ਜਾਂਦਾ। ਪ੍ਰਭੂ ਦੀ ਦਰਗਾਹ ਵਿਚ ਮਨੁੱਖ ਦੇ ਅਮਲ ਵੇਖੇ ਜਾਂਦੇ ਹਨ। ਪੜ੍ਹਨ ਜਾਂ ਨਾ ਪੜ੍ਹਨ ਦਾ ਕੋਈ ਮੁੱਲ ਨਹੀਂ ਹੈ।

**ਪ੍ਰਸ਼ਨ ੫੩੨ ਨਿਉਂਣ :** ਕੀ ਸਾਰਿਆਂ ਅੱਗੇ ਨਿਉਂਣ ਵਾਲੇ ਨੂੰ ਸਭਨਾਂ ਤੋਂ ਚੰਗਾ ਮੰਨਿਆ ਜਾਵੇ ?

**ਉੱਤਰ:** **ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ (ਪੰਨਾ ੪੭੦)**

**ਭਾਵਾਰਥ :** ਨਿਵਣ ਦਾ ਭਾਵ ਨਿਰਾ ਸਰੀਰ ਨੂੰ ਹੀ ਨਿਵਾਉਣਾ ਨਹੀਂ, ਜੇ ਸਰੀਰ ਨੂੰ ਨਿਵਾਉਣ ਦਾ ਨਾਮ ਹੀ ਨਿਉਂਣਾ ਸਮਝ ਲਿਆ ਜਾਵੇ ਤਾਂ ਮਿਰਗਾਂ ਨੂੰ ਮਾਰਨ ਵਾਲਾ ਸ਼ਿਕਾਰੀ ਲਿਫਕੇ ਦੋਹਰਾ ਹੋ ਜਾਂਦਾ ਹੈ। ਕੀ ਉਹ ਮ੍ਰਿਗ ਨੂੰ ਨਮਸ਼ਕਾਰ ਕਰਦਾ ਹੈ। ਭਾਵ ਜੇ ਕੋਈ ਸ਼ਿਕਾਰੀ ਦੀ ਤਰ੍ਹਾਂ ਕੇਵਲ ਸਰੀਰ ਕਰਕੇ ਹੀ ਨਿਵਣ ਵਾਲਾ ਹੈ ਅਤੇ ਅੰਦਰੋਂ ਖੋਟਾ ਹੈ ਤਾਂ ਉਸਦਾ ਨਿਉਂਣਾ ਬੇਅਰਥ ਹੈ।

**ਪ੍ਰਸ਼ਨ ੫੩੩ ਜਨੇਊ :** ਕੀ ਸਰੀਰ ਪਰ ਸੂਤ ਦਾ ਜਨੇਊ ਪਾਉਣ ਨਾਲ ਭੀ ਕੋਈ ਲਾਭ ਪ੍ਰਾਪਤ ਹੁੰਦਾ ਹੈ ?

**ਉੱਤਰ:** **ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ.....॥ (ਪੰਨਾ ੪੭੧)**

**ਭਾਵਾਰਥ :** ਦਇਆ ਜਿਸਦੀ ਕਪਾਹ ਹੈ, ੧। ਸੰਤੋਖ ਧਾਰਨ ਕਰਨਾ ਸੂਤ ਹੈ, ੨। ਜਤ ਰਖਣ ਰੂਪ ਗੰਢਾਂ ਹਨ, ੩। ਉੱਚਾ ਆਚਰਣ ਰੱਖਣ ਰੂਪ ਜਿਸਨੂੰ ਵੱਟ ਦਿਤਾ ਗਿਆ ਹੈ, ਇਹ ਜਨੇਊ ਲੋਕ ਪ੍ਰਲੋਕ ਵਿਚ ਮਨੁੱਖ ਦੇ ਨਾਲ ਹੀ ਰਹਿੰਦਾ ਹੈ।

ਕਿਸੇ ਭੀ ਫ਼ਿਰਕੇ ਦੇ ਬਾਹਰਲੇ ਚਿੰਨ੍ਹ ਧਾਰਨ ਕਰਨ ਨਾਲ ਉਸਨੂੰ ਕੋਈ ਲਾਭ ਪ੍ਰਾਪਤ ਨਹੀਂ ਹੁੰਦਾ, ਜਿੰਨਾ ਚਿਰ ਉਸਦੇ ਅੰਤ੍ਰੀਵ ਗੁਣਾਂ ਨੂੰ ਨਹੀਂ ਧਾਰਨ ਕਰ ਲੈਂਦਾ।

**ਪ੍ਰਸ਼ਨ ੫੩੪ ਪਿਤ੍ਰ ਲੋਕ :** ਪਿਤ੍ਰਾਂ ਨਮਿਤ ਸਰਾਧਾਂ ਰਾਹੀਂ ਭੇਜਿਆ ਭੋਜਨ, ਕੀ ਪਿਤ੍ਰਾਂ ਨੂੰ ਪਿਤ੍ਰ ਲੋਕ ਵਿਚ ਮਿਲ ਜਾਵੇਗਾ ?

**ਉੱਤਰ:** **ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ ॥**
**ਅਗੈ ਵਸਤੁ ਸਿਞਾਣੀਐ, ਪਿਤਰੀ ਚੋਰ ਕਰੇਇ ॥**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥**
**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥ (ਪੰਨਾ ੪੭੨)**

**ਭਾਵਾਰਥ :** ਜੇ ਕੋਈ ਠੱਗ ਪਰਾਇਆ ਘਰ ਠਗ ਕੇ ਆਪਣੇ ਪਿਤ੍ਰਾਂ ਨਮਿਤ ਪਦਾਰਥ ਅਰਪਨ ਕਰਦਾ ਹੈ, ਉਸ ਠੱਗ ਨੇ ਜਿਸ ਘਰੋਂ ਉਹ ਪਦਾਰਥ ਚੁਰਾਇਆ ਹੈ, ਉਸ ਘਰ ਦੇ ਪਿਤ੍ਰ ਵੀ ਅੱਗੇ ਉਸੇ ਪਿਤ੍ਰ ਲੋਕ ਵਿਚ ਗਏ ਹੋਏ ਹਨ, ਉਨ੍ਹਾਂ ਨੇ ਆਪਣੇ ਘਰੋਂ ਆਏ ਪਦਾਰਥ ਪਛਾਣ ਲੈਣੇ ਹਨ, ਜਿਸ ਕਰਕੇ ਭੇਜਣ ਵਾਲੇ ਦੇ ਪਿਤ੍ਰਾਂ ਨੂੰ ਚੋਰ ਸਮਝ ਲਿਆ ਜਾਵੇਗਾ।

ਜਿਸਦਾ ਭਾਵ ਇਹ ਹੋਇਆ ਕਿ ਠੱਗੀ ਦੇ ਪਦਾਰਥ ਸਰਾਧਾਂ ਰਾਹੀਂ ਪਿਤ੍ਰਾਂ ਨੂੰ ਭੇਜਣ ਵਾਲਾ ਆਪਣੇ ਪਿਤ੍ਰਾਂ

ਨੂੰ ਉਲਟਾ ਚੋਰ ਬਣਾ ਰਿਹਾ ਹੈ ਅਤੇ ਉਸ ਚੋਰੀ ਦਾ ਮਾਲ ਅਪੜ੍ਹਾਨ ਵਾਲੇ ਦਲਾਲ ਦੇ ਵੀ ਹੱਥ ਵੱਢੇ ਜਾਣਗੇ ਜੋ ਐਸੀ ਝੂਠੀ ਦਲਾਲਗੀ ਕਰਦਾ ਹੈ।

ਸੋ ਪ੍ਰਲੋਕ ਵਿਚ ਤਾਂ ਉਹੀ ਮਿਲਦਾ ਹੈ, ਜੋ ਮਨੁੱਖ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਕੇ ਆਪਣੇ ਹੱਥੀਂ ਦਾਨ ਦੇਂਦਾ ਹੈ।

***ਪ੍ਰਸ਼ਨ ੫੩੫ ਸੁੱਚੇ :*** ਸੰਸਾਰ ਵਿਚ ਅਸਲੀ ਸੁੱਚੇ ਪੁਰਸ਼ ਕੌਣ ਕਹੇ ਜਾਂਦੇ ਹਨ ?

*ਉੱਤਰ :* **ਸੁਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥ (ਪੰਨਾ ੪੭੨)**

***ਭਾਵਾਰਥ :*** ਅਸਲ ਵਿਚ ਸੁੱਚੇ ਮਨੁੱਖ ਓਹੀ ਕਹੇ ਜਾਂਦੇ ਹਨ, ਜਿਨ੍ਹਾਂ ਦੇ ਮਨ ਵਿਚ ਸੱਚਾ ਪ੍ਰਭੂ ਵਸਦਾ ਹੈ। ਜੋ ਆਦਮੀ ਆਪਣੇ ਸਰੀਰ ਨੂੰ ਬਾਹਰੋਂ ਧੋ ਕੇ ਹੀ ਆਪਣੇ ਵੱਲੋਂ ਪਵਿਤ੍ਰ ਬਣ ਬੈਠਦਾ ਹੈ, ਉਹ ਅਸਲ ਵਿਚ ਸੁੱਚਾ ਨਹੀਂ! ਅੰਦਰੋਂ ਬਾਹਰੋਂ ਪਵਿਤ੍ਰ ਰਹਿਣ ਵਾਲਾ ਹੀ ਅਸਲੀ ਸੁੱਚਾ ਹੈ।

***ਪ੍ਰਸ਼ਨ ੫੩੬ ਸੂਤਕ :*** ਕੀ ਗੁਰਮਤ ਅਨੁਸਾਰ ਸੂਤਕ ਮੰਨਣਾ ਯੋਗ ਹੈ ?

*ਉੱਤਰ :* **ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥.....**
**ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥ (ਪੰਨਾ ੪੭੨)**

***ਭਾਵਾਰਥ :*** ਜੋ ਲੋਕ ਸੂਤਕ ਦਾ ਭਰਮ ਰਖਦੇ ਹਨ, ਉਨ੍ਹਾਂ ਨੂੰ ਇਹ ਚੇਤਾ ਨਹੀਂ ਕਿ ਸੂਤਕ ਤਾਂ ਹਰ ਥਾਂ ਅੰਨ, ਪਾਣੀ, ਲੱਕੜੀ ਤੇ ਰਸੋਈ ਆਦਿ ਵਿਚ ਹਰ ਸਮੇਂ ਹੀ ਰਹਿੰਦਾ ਹੈ। ਇਸ ਤਰ੍ਹਾਂ ਦੇ ਭਰਮਾਂ ਵਿਚ ਪਿਆਂ ਸੂਤਕ ਮਨ ਤੋਂ ਨਹੀਂ ਉਤਰਦਾ, ਇਸਨੂੰ ਤਾਂ ਪ੍ਰਭੂ ਦਾ ਸਹੀ ਗਿਆਨ ਹੀ ਧੋ ਕੇ ਲਾਹ ਸਕਦਾ ਹੈ।

***ਪ੍ਰਸ਼ਨ ੫੩੭ ਸੂਤਕ :*** ਬਾਹਰੋਂ ਸੂਤਕ ਮੰਨਣ ਵਾਲੇ ਵੇਖਣ ਵਿਚ ਤਾਂ ਹੰਸਾਂ ਵਾਂਗ ਸੋਹਣੇ ਚਿੱਟੇ ਨਜ਼ਰ ਆਉਂਦੇ ਹਨ ?

*ਉੱਤਰ :* **ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥**
**ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥ (ਪੰਨਾ ੪੭੨)**

***ਭਾਵਾਰਥ :*** ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਲੋਭ ਰੂਪ ਸੂਤਕ ਚੰਬੜਿਆ ਹੋਇਆ ਹੈ, ਜ਼ਬਾਨ ਨੂੰ ਝੂਠ ਬੋਲਣ ਰੂਪ ਸੂਤਕ ਹੈ, ਅੱਖਾਂ ਨੂੰ ਪਰਾਇਆ ਧਨ ਤੇ ਪਰਾਈਆਂ ਇਸਤ੍ਰੀਆਂ ਨੂੰ ਵਿਕਾਰੀ ਦ੍ਰਿਸ਼ਟੀ ਨਾਲ ਤੱਕਣ ਦਾ ਸੂਤਕ ਹੈ, ਅਤੇ ਜਿਨ੍ਹਾਂ ਦੇ ਕੰਨਾਂ ਨੂੰ ਚੁਗਲੀ ਸੁਣਨ ਦਾ ਸੂਤਕ ਹੈ।

ਅਜਿਹੇ ਆਦਮੀ ਬਾਹਰੋਂ ਵੇਖਣ ਨੂੰ ਭਾਵੇਂ ਹੰਸਾਂ ਵਾਂਗ ਸੋਹਣੇ ਦਿਸਦੇ ਹਨ, ਤਾਂ ਵੀ ਉਹ ਅੰਤ ਨੂੰ ਬੱਧੇ ਹੋਏ ਨਰਕਾਂ ਨੂੰ ਹੀ ਜਾਣਗੇ।

***ਪ੍ਰਸ਼ਨ ੫੩੮ ਸਰੀਰ ਨੂੰ :*** ਇਸ ਸਰੀਰ ਨੂੰ ਪਵਿਤ੍ਰ ਵੀ ਕਿਹਾ ਹੈ ਅਤੇ ਅਪਵਿਤ੍ਰ ਵੀ ਆਖਿਆ ਜਾਂਦਾ ਹੈ, ਇਸ ਦਾ ਕੀ ਕਾਰਨ ਹੈ ?

***ਉੱਤਰ :*** **ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ**
**ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ ॥**
**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥**
**ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥**
**ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥ (ਪੰਨਾ ੪੭੩)**

***ਭਾਵਾਰਥ :*** ਅੰਨ, ਪਾਣੀ, ਅੱਗ, ਲੂਣ, ਘਿਉ ਇਹ ਪੰਜੇ ਹੀ ਪਵਿਤ੍ਰ ਵਸਤੂਆਂ ਹਨ। ਇਨ੍ਹਾਂ ਪੰਜਾਂ ਨੂੰ ਮਿਲਾਇਆਂ ਬੜਾ ਪਵਿਤ੍ਰ ਭੋਜਨ ਤਿਆਰ ਹੁੰਦਾ ਹੈ ਪਰ ਜਦੋਂ ਇਸ ਪਵਿਤ੍ਰ ਭੋਜਨ ਦਾ ਇਸ ਪਾਪੀ ਮਨੁੱਖ ਦੇ ਸਰੀਰ ਨਾਲ ਸਬੰਧ ਹੁੰਦਾ ਹੈ ਤਾਂ ਉਹ ਵਿਸ਼ਟਾ ਰੂਪ ਬਣ ਜਾਂਦਾ ਹੈ ਤਾਂ ਇਸ ਉਪਰ ਥੁੱਕਾਂ ਪੈਂਦੀਆਂ ਹਨ।

ਸੋ ਨਾਮ ਸਿਮਰਨ ਤੋਂ ਬਿਨਾਂ ਜਿਸ ਮੂੰਹ ਨਾਲ ਮਨੁੱਖ ਸੁਆਦਲੇ ਪਦਾਰਥ ਖਾਂਦਾ ਹੈ, ਉਸ ਮੂੰਹ ਉਤੇ ਭੀ ਫਿਟਕਾਰਾਂ ਹੀ ਪੈਂਦੀਆਂ ਹਨ।

***ਪ੍ਰਸ਼ਨ ੫੩੯ ਇਸਤ੍ਰੀ :*** ਸਿਖ ਧਰਮ ਵਿਚ ਇਸਤ੍ਰੀ ਦਾ ਕੀ ਦਰਜਾ ਹੈ ?

***ਉੱਤਰ :*** **ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ (ਪੰਨਾ ੪੭੩)**

***ਭਾਵਾਰਥ :*** ਜਿਸ ਇਸਤ੍ਰੀ ਤੋਂ ਜਨਮ ਲਈਦਾ ਹੈ, ਇਸਤ੍ਰੀ ਦੀ ਰਾਹੀਂ ਕੁੜਮਾਈ ਤੇ ਵਿਆਹ ਹੁੰਦਾ ਹੈ, ਇਸਤ੍ਰੀ ਦੀ ਰਾਹੀਂ ਹੀ ਲੋਕਾਂ ਨਾਲ ਸੰਬੰਧ ਬਣਦਾ ਹੈ, ਇਸਤ੍ਰੀ ਦੀ ਰਾਹੀਂ ਹੀ ਜਗਤ ਦੀ ਉਤਪਤੀ ਦਾ ਰਸਤਾ ਚਲਦਾ ਹੈ, ਇਕ ਇਸਤ੍ਰੀ ਮਰ ਜਾਏ ਤਾਂ ਦੂਜੀ ਇਸਤ੍ਰੀ ਦੀ ਭਾਲ ਕਰੀਦੀ ਹੈ। ਇਸੇ ਇਸਤ੍ਰੀ ਤੋਂ ਰਾਜੇ, ਭਗਤ, ਅਵਤਾਰ ਜੰਮਦੇ ਹਨ, ਉਸ ਇਸਤ੍ਰੀ ਨੂੰ ਗੁਰਮਤ ਅਨੁਸਾਰ ਮੰਦਾ ਆਖਣਾ ਅਯੋਗ ਹੈ।

***ਪ੍ਰਸ਼ਨ ੫੪੦ ਸਿਆਣਾ :*** ਕੀ ਅੱਖਰ ਪੜ੍ਹਨ ਵਾਲਾ ਹਰ ਮਨੁੱਖ ਹੀ ਸਿਆਣਾ ਹੈ ?

***ਉੱਤਰ :*** **ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥**
**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**
**ਮੂਰਖੈ ਨਾਲਿ ਨ ਲੁਝੀਐ ॥ (ਪੰਨਾ ੪੭੩)**

***ਭਾਵਾਰਥ :*** ਅੱਖਰ ਪੜ੍ਹ ਕੇ ਜਿਸ ਨੇ ਇਹ ਤਿੰਨ ਗੱਲਾਂ ਸਮਝ ਲਈਆਂ ਹਨ, ਓਹੀ ਸਿਆਣਾ ਮਨੁੱਖ ਹੈ :

(੧) ਜੇ ਇਸ ਸੰਸਾਰ ਵਿਚ ਸਦਾ ਰਹਿਣਾ ਹੀ ਨਹੀਂ ਤਾਂ ਫਿਰ ਹੰਕਾਰ ਕਿਸ ਲਈ ਕਰਨਾ ਹੈ।

(੨) ਜਦੋਂ ਹਰੇਕ ਅੰਦਰ ਉਸ ਪ੍ਰਭੂ ਦਾ ਹੀ ਨਿਵਾਸ ਹੈ ਤਾਂ ਫਿਰ ਮੰਦਾ ਕਿਸੇ ਨੂੰ ਕਿਉਂ ਆਖੀਏ।

(੩) ਜੇ ਕਦੇ ਮੂਰਖ ਨਾਲ ਸੰਗ ਹੋ ਵੀ ਜਾਵੇ ਤਾਂ ਉਸਦੇ ਨਾਲ ਕਦੀ ਝਗੜਾ ਨਾ ਕਰੇ।

ਜੇ ਪੜ੍ਹ ਕੇ ਕਿਸੇ ਨੇ ਇਹ ਤਿੰਨੇ ਗੱਲਾਂ ਧਾਰਨ ਨਹੀਂ ਕੀਤੀਆਂ ਤਾਂ ਉਸਦਾ ਪੜ੍ਹਨਾ ਪੂਰਨ ਲਾਭਦਾਇਕ ਨਹੀਂ।

***ਪ੍ਰਸ਼ਨ ੫੪੧ ਦਿਖਲਾਵਾ :*** ਜੋ ਲੋਕ ਅੰਦਰੋਂ ਝੂਠੇ ਹਨ ਅਤੇ ਬਾਹਰੋਂ ਸੱਚੇ ਬਣਨ ਲਈ ਭੇਖ, ਦਿਖਲਾਵਾ ਕਰਦੇ ਹਨ, ਕੀ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੇ ਅੰਦਰੋਂ ਮੈਲ ਦੂਰ ਹੋ ਜਾਵੇਗੀ ?

***ਉੱਤਰ :*** **ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥**
**ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥ (ਪੰਨਾ ੪੭੩)**

***ਭਾਵਾਰਥ :*** ਜਿਨ੍ਹਾਂ ਮਨੁੱਖਾਂ ਦਾ ਮਨ ਅੰਦਰੋਂ ਝੂਠਾ ਹੈ ਅਤੇ ਬਾਹਰੋਂ ਪਖੰਡ ਨਾਲ ਆਪਣੀ ਕੂੜੀ ਇੱਜ਼ਤ ਬਣਾਈ ਰੱਖਦੇ ਹਨ, ਉਹ ਭਾਵੇਂ ਅਠਾਹਠ ਤੀਰਥਾਂ ਪਰ ਜਾ ਕੇ ਇਸ਼ਨਾਨ ਕਰਨ, ਉਨ੍ਹਾਂ ਦੇ ਕਪਟ ਦੀ ਮੈਲ ਅੰਦਰੋਂ ਕਦੀ ਭੀ ਨਹੀਂ ਉਤਰਦੀ।

***ਪ੍ਰਸ਼ਨ ੫੪੨ ਨੇਕ ਬੰਦੇ :*** ਜਗਤ ਵਿਚ ਨੇਕ ਬੰਦੇ ਕਿਸ ਭੇਖ ਵਿਚ ਅਤੇ ਕਿਸ ਮਜ਼੍ਹਬ ਵਿਚ ਲਭ ਸਕਦੇ ਹਨ ?

***ਉੱਤਰ :*** **ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥**
**ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ ॥ (ਪੰਨਾ ੪੭੩)**

***ਭਾਵਾਰਥ :*** ਜਿਨ੍ਹਾਂ ਦੇ ਮਨ ਅੰਦਰ ਕੋਮਲਤਾ ਪਿਆਰ ਹੈ, ਵਿਕਾਰਾਂ ਵਲੋਂ ਪਵਿਤ੍ਰਤਾ ਹੈ, ਉਹ ਭਾਵੇਂ ਬਾਹਰੋਂ ਰੁਖਾ ਪਣ ਵਾਲੇ ਦਿਸਦੇ ਹਨ ਅਤੇ ਭਾਵੇਂ ਗੋਦੜੀਆਂ ਵਿਚ ਰਹਿੰਦੇ ਹਨ, ਅਸਲ ਜਗਤ ਵਿਚ ਨੇਕ ਬੰਦੇ ਉਹੀ ਹਨ ਕਿਉਂਕਿ ਉਨ੍ਹਾਂ ਦਾ ਪਿਆਰ ਅੰਦਰੋਂ ਰੱਬ ਨਾਲ ਲੱਗਾ ਹੋਇਆ ਹੈ।

***ਪ੍ਰਸ਼ਨ ੫੪੩ ਹੁਕਮ :*** ਜੋ ਲੋਕ ਆਪਣੇ ਮਾਲਕ ਰੱਬ ਅੱਗੇ ਨਮਸ਼ਕਾਰ ਭੀ ਕਰਦੇ ਹਨ ਅਤੇ ਮਾਲਕ ਵੱਲੋਂ ਹੋਇਆ ਹੁਕਮ ਨਹੀਂ ਮੰਨਦੇ, ਕੀ ਉਹ ਭੀ ਮਾਲਕ ਦੇ ਦਰ 'ਤੇ ਪ੍ਰਵਾਨ ਹੋਣਗੇ ?

***ਉੱਤਰ :*** **ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥ (ਪੰਨਾ ੪੭੪)**

***ਭਾਵਾਰਥ :*** ਜੋ ਮਨੁੱਖ ਆਪਣੇ ਮਾਲਕ ਪ੍ਰਭੂ ਅੱਗੇ ਜਾ ਕੇ ਪਹਿਲਾਂ ਤਾਂ ਨਮਸ਼ਕਾਰ ਕਰਦਾ ਹੈ ਪਰ ਮਾਲਕ ਵਲੋਂ ਜੋ ਹੁਕਮ ਹੁੰਦਾ ਹੈ, ਉਸਨੂੰ ਮੰਨਣ ਵੱਲੋਂ ਇਨਕਾਰ ਕਰਦਾ ਹੈ, ਉਹ ਮਾਲਕ ਦੀ ਪ੍ਰਾਪਤੀ ਦੇ ਰਸਤੇ ਤੋਂ ਉਂਜ ਹੀ ਖੁੰਜਿਆ ਜਾ ਰਿਹਾ ਹੈ। ਉਸ ਦੇ ਸਲਾਮ ਤੇ ਜਵਾਬ ਕਰਨੇ ਦੋਵੇਂ ਹੀ ਝੂਠੇ ਹਨ, ਉਹ ਮਨੁੱਖ ਉਸ ਪ੍ਰਭੂ ਦੇ ਦਰ 'ਤੇ ਪ੍ਰਵਾਨ ਨਹੀਂ ਹੈ।

***ਪ੍ਰਸ਼ਨ ੫੪੪ ਕੋਮਲਤਾਈ :*** ਕਈ ਲੋਕ ਆਪਣੇ ਅੰਦਰਲੇ ਮਾੜੇ ਸੁਭਾਅ ਨੂੰ ਛੁਪਾਣ ਲਈ ਬਾਹਰੋਂ ਕੋਮਲਤਾਈ ਜ਼ਾਹਰ ਕਰਦੇ ਰਹਿੰਦੇ ਹਨ, ਕੀ ਉਹ ਇਸ ਤਰ੍ਹਾਂ ਛੁਪਾ ਸਕਦੇ ਹਨ ?

***ਉੱਤਰ :*** **ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥ (ਪੰਨਾ ੪੭੪)**

***ਭਾਵਾਰਥ :*** ਜੋ ਕੁਝ ਮਨੁੱਖ ਦੇ ਦਿਲ ਵਿਚ ਚੰਗਾ ਜਾਂ ਮਾੜਾ ਖ਼ਿਆਲ ਹੁੰਦਾ ਹੈ, ਆਖ਼ਰ ਓਹੀ ਪ੍ਰਗਟ ਹੋਇਆ ਕਰਦਾ ਹੈ। ਜੇ ਅੰਦਰੋਂ ਨੀਅਤ ਕੁਝ ਹੋਵੇ ਤੇ ਮੂੰਹੋਂ ਕੁਝ ਹੋਰ ਬੋਲ ਰਿਹਾ ਹੋਵੇ, ਉਹ ਹਵਾ ਵਾਂਗ ਬੇਅਰਥ ਹੈ। ਆਪਣੇ ਅੰਦਰਲੇ ਖ਼ਿਆਲ ਨੂੰ ਦਬਾਣ ਲਈ ਜੇ ਮੂੰਹੋਂ ਕੁਝ ਹੋਰ ਕਹੀ ਜਾਂਦਾ ਹੈ ਤਾਂ ਜਾਣੋਂ ਉਹ ਹਵਾ ਸਮਾਨ ਬੇਅਰਥ ਹੈ।

***ਪ੍ਰਸ਼ਨ ੫੪੫ ਖਚਤ :*** ਕਈ ਲੋਕ ਵਿਕਾਰਾਂ ਵਿਚ ਖਚਤ ਹੋਏ ਵੀ ਉਸਦਾ ਫਲ ਸੁਖ ਹੀ ਚਾਹੁੰਦੇ ਹਨ ?

***ਉੱਤਰ :*** **ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥ (ਪੰਨਾ ੪੭੪)**

***ਭਾਵਾਰਥ :*** ਵੇਖੋ, ਇਹ ਕਿਤਨਾ ਬੇ-ਇਨਸਾਫ ਹੈ ਕਿ ਕੋਈ ਜ਼ਹਿਰ ਦਾ ਬੀਜ ਬੀਜ ਕੇ ਉਸਦਾ ਫਲ ਅੰਮ੍ਰਿਤ ਮੰਗਦਾ ਹੈ।

ਤਿਵੇਂ ਇਸ ਪੁਰਖ ਦੀ ਨੀਅਤ ਤਾਂ ਹਰ ਸਮੇਂ ਵਿਕਾਰਾਂ ਵਿਚ ਖਚਤ ਰਹਿੰਦੀ ਹੈ, ਉਸ ਦਾ ਫਲ ਚਾਹੁੰਦਾ ਹੈ ਕਿ ਮੈਨੂੰ ਸੁਖ ਮਿਲੇ। ਵਿਕਾਰਾਂ ਦਾ ਫਲ ਤਾਂ ਹਮੇਸ਼ਾਂ ਦੁਖ ਹੀ ਮਿਲੇਗਾ।

***ਪ੍ਰਸ਼ਨ ੫੪੬ ਉਪਦੇਸ਼ :*** ਸਾਰੇ ਲੋਕ ਗੁਰੂ ਦਾ ਉਪਦੇਸ਼ ਸੁਣ ਕੇ ਧਾਰਨ ਕਿਉਂ ਨਹੀਂ ਕਰਦੇ ?

***ਉੱਤਰ :*** **ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥ (ਪੰਨਾ ੪੭੪)**

***ਭਾਵਾਰਥ :*** ਕਿਸੇ ਭਾਂਡੇ ਵਿਚ ਦੂਸਰੀ ਚੀਜ਼ ਤਾਂ ਹੀ ਪੈ ਸਕਦੀ ਹੈ ਜੇ ਪਹਿਲੇ ਪਈ ਚੀਜ਼ ਨੂੰ ਬਾਹਰ ਕੱਢ ਦਿਤਾ ਜਾਵੇ। ਤਿਵੇਂ ਗੁਰੂ ਦਾ ਉਪਦੇਸ਼ ਹਿਰਦੇ ਅੰਦਰ ਵਸਾਉਣ ਲਈ ਜ਼ਰੂਰੀ ਹੈ ਕਿ ਮਨ ਦੇ ਵਿਸ਼ੇ ਵਿਕਾਰਾਂ ਵਾਲੇ ਪਹਿਲੇ ਸੁਭਾਅ ਨੂੰ ਬਦਲਿਆ ਜਾਵੇ।

***ਪ੍ਰਸ਼ਨ ੫੪੭ ਚਿੰਨ੍ਹ :*** ਜਿਨ੍ਹਾਂ ਨੇ ਗਲ ਵਿਚ ਮਾਲਾ ਆਦਿ ਪਾ ਕੇ ਸਰੀਰ ਪਰ ਸੰਤਾਂ ਦੇ ਚਿੰਨ੍ਹ ਧਾਰਨ ਕੀਤੇ ਹੋਏ ਹਨ, ਕੀ ਉਹ ਸਾਰੇ ਹੀ ਹਰੀ ਦੇ ਸੰਤ ਕਹੇ ਜਾਂਦੇ ਹਨ ?

***ਉੱਤਰ :*** **ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥**
**ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥ (ਪੰਨਾ ੪੭੬)**

***ਭਾਵਾਰਥ :*** ਜੇ ਸਾਢੇ ਤਿੰਨ ਤਿੰਨ ਗਜ਼ ਦੀਆਂ ਤੇੜ, ਉਹ ਧੋਤੀਆਂ ਵੀ ਪਹਿਨਦੇ ਹਨ, ਅਤੇ ਗਲੇ ਵਿਚ ਉਨ੍ਹਾਂ ਨੇ ਭਾਵੇਂ (ਤੀਹਰੇ) ਤਿੰਨ ਤਿੰਨ ਧਾਗੇ ਵਟਕੇ, ਜਨੇਊ ਵੀ ਪਾਏ ਹੋਏ ਹਨ, ਗਲ ਵਿਚ ਲੰਬੀਆਂ ਲੰਬੀਆਂ ਮਾਲਾ ਪਾਈਆਂ ਹੋਈਆਂ ਹਨ, ਅਤੇ ਹੱਥਾਂ ਵਿਚ ਚਿਲਕਣੇ ਗੰਗਾ ਸਾਗਰ ਭੀ ਪਕੜੇ ਹੋਏ ਹਨ, ਪਰ ਜੇ ਉਹ ਪ੍ਰਮੇਸ਼ਰ ਦੇ ਨਾਮ ਤੋਂ ਸੱਖਣੇ ਹਨ ਤੇ ਬਹਿਰੂਨੀ ਪਹਿਰਾਵਾ ਕੇਵਲ ਲੋਕਾਂ ਤੋਂ ਮਾਣ, ਪੂਜਾ, ਪ੍ਰਤਿਸ਼ਟਾ ਕਰਵਾਉਣ ਲਈ ਹੀ ਧਾਰਨ ਕੀਤਾ ਹੈ ਤਾਂ ਉਹ ਭੇਖੀ ਸੰਤ ਹਨ। ਉਨ੍ਹਾਂ ਨੂੰ ਹਰੀ ਦੇ ਸੰਤ ਨਹੀਂ ਆਖਿਆ ਜਾ ਸਕਦਾ। ਐਸੇ ਭੇਖੀ, ਲੋਕਾਂ ਨੂੰ ਤਾਂ ਭਾਵੇਂ ਧੋਖਾ ਦੇ ਸਕਣ ਪਰ ਉਸ ਪ੍ਰਮੇਸ਼ਰ ਨੂੰ ਨਹੀਂ ਭਾਉਂਦੇ।

ਉਨ੍ਹਾਂ ਆਪ ਤਾਂ ਸੰਸਾਰ ਸਮੁੰਦਰ ਵਿਚ ਡੁੱਬਣਾ ਹੀ ਸੀ। ਆਪਣੇ ਨਾਲ ਆਪਣੇ ਚੇਲਿਆਂ ਚਾਟੜਿਆਂ ਨੂੰ ਭੀ ਲੈ ਡੁੱਬੇ ਹਨ।

***ਪ੍ਰਸ਼ਨ ੫੪੮ ਦੇਵਤਾ :*** ਜੋ ਕਿਸੇ ਦੇਵੀ ਦੇਵਤੇ ਦੀ ਇਕ ਪੱਥਰ ਦੀ ਮੂਰਤੀ ਬਣਾ ਕੇ ਉਸਦੀ ਪੂਜਾ ਕਰਦੇ ਹਨ, ਕੀ ਉਸ ਵਿਚ ਉਹ ਸਚ ਮੁਚ ਦੇਵਤਾ ਹੈ ?

***ਉੱਤਰ :*** **ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥**
**ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥ (ਪੰਨਾ ੪੭੯)**

***ਭਾਵਾਰਥ :*** ਜੇ ਕਿਸੇ ਇਕ ਪੱਥਰ ਨੂੰ ਘੜ ਕੇ ਉਸਦੀ ਕਿਸੇ ਦੇਵਤੇ ਦੀ ਮੂਰਤ ਬਣਾਈ ਜਾਂਦੀ ਹੈ, ਅਤੇ ਘੜਨ ਵਾਲਾ ਉਸ ਮੂਰਤੀ ਦੇ ਛਾਤੀ ਪਰ ਪੈਰ ਰਖ ਕੇ ਉਸਨੂੰ ਬਣਾਉਂਦਾ ਹੈ, ਭਾਵ ਉਸਨੂੰ ਪੈਰਾਂ ਹੇਠ ਲਤਾੜ ਕੇ ਕਿਤਨੀ ਬੇਅਦਬੀ ਕਰਦਾ ਹੈ।

ਪਰ ਜੇ ਉਸ ਪੱਥਰ ਦੀ ਮੂਰਤੀ ਵਿਚ ਸਚ ਮੁਚ ਦੇਵਤਾ ਹੁੰਦਾ ਤਾਂ ਕਿਆ ਉਸ ਘੜਨ ਵਾਲੇ ਨੂੰ (ਜਿਸਨੇ ਇਤਨੀ ਬੇਅਦਬੀ ਕੀਤੀ ਹੈ) ਖਾਂਦਾ ਨਾ। ਉਸਨੂੰ ਜ਼ਰੂਰ ਸਜ਼ਾ ਦੇਂਦਾ। ਸੋ ਕਿਸੇ ਜੜ੍ਹ ਪੱਥਰ ਆਦਿ ਵਿਚ ਕਿਸੇ ਦੇਵਤੇ ਨੂੰ ਮੰਨਣਾ ਭੁੱਲ ਹੈ।

**ਪ੍ਰਸ਼ਨ ੫੪੯ ਬਿਰਧ ਅਵਸਥਾ :** ਇਹ ਕੀ ਕਾਰਨ ਹੈ ਕਿ ਲੋਕ ਆਖ਼ਰੀ ਬਿਰਧ ਅਵਸਥਾ ਵਿਚ ਜਾ ਕੇ ਪਛੋਤਾਪ ਹੀ ਕਰਦੇ ਵੇਖੇ ਜਾਂਦੇ ਹਨ ?

**ਉੱਤਰ :** **ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥**
**ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥ (ਪੰਨਾ ੪੭੯)**

**ਭਾਵਾਰਥ :** ਇਸ ਲਈ ਪਛਤਾਉਂਦਾ ਹੈ ਕਿ ਇਸਨੇ ਉਮਰ ਦੇ ਪਹਿਲੇ ਬਾਰਾਂ ਸਾਲ ਤਾਂ (ਬਾਲ ਅਵਸਥਾ) ਅੰਞਾਣ ਪੁਣੇ ਵਿਚ ਹੀ ਬਤੀਤ ਕਰ ਦਿੱਤੇ। ਵੀਹ ਬਰਸ ਦਾ ਹੋ ਕੇ ਵੀ ਗੁਰੂ ਦੀ ਸੇਵਾ ਕਰਨ ਰੂਪ ਕੁਝ ਤਪ ਨਾ ਕੀਤਾ। ਤੀਹ ਸਾਲ ਹੋਰ ਬੀਤ ਗਏ, ਉਮਰ ਸੱਠ ਸਾਲ ਤੋਂ ਟੱਪ ਗਈ ਤਾਂ ਵੀ ਕੋਈ ਇਸ ਨੇ ਭਜਨ ਬੰਦਗੀ ਨਾ ਕੀਤੀ। ਹੁਣ ਬਿਰਧ ਹੋ ਗਿਆ ਤਾਂ ਅਫ਼ਸੋਸ ਕਰਨ ਲੱਗਾ। ਸੋ ਉਸ ਵੇਲੇ ਕੇਵਲ ਪਛਤਾਵਾ ਕਰਨ ਨਾਲ ਮਨੁੱਖ ਨੂੰ ਕੁਝ ਪ੍ਰਾਪਤ ਨਹੀਂ ਹੁੰਦਾ, ਪੱਲੇ ਪਛਤਾਵਾ ਹੀ ਰਹਿ ਜਾਂਦਾ ਹੈ, ਕਿਉਂਕਿ ਹੁਣ ਹੋਰ ਕੁਝ ਕਰ ਭੀ ਨਹੀਂ ਸਕਦਾ।

**ਪ੍ਰਸ਼ਨ ੫੫੦ ਮੌਤ :** ਕਈ ਲੋਕ ਬੁਢੇਪਾ ਆਉਣ 'ਤੇ ਵੀ ਮੌਤ ਤੋਂ ਬਚਣ ਦਾ ਯਤਨ ਕਰਦੇ ਰਹਿੰਦੇ ਹਨ ?

**ਉੱਤਰ :** **ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥**
**ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ ॥ (ਪੰਨਾ ੪੭੯)**

**ਭਾਵਾਰਥ :** ਬੁਢਾਪਾ ਆਉਣ ਤੋਂ ਭੀ ਜੋ ਮੌਤ ਤੋਂ ਬਚਣ ਦਾ ਯਤਨ ਕਰਦੇ ਹਨ, ਉਨ੍ਹਾਂ ਦਾ ਉੱਦਮ ਇਉਂ ਹੀ ਹੈ ਜਿਵੇਂ ਕੋਈ ਸੁੱਕੇ ਹੋਏ ਤਲਾਅ ਵਿਚ ਵੱਟ ਬੰਨ੍ਹ ਰਿਹਾ ਹੈ ਕਿ ਪਾਣੀ ਤਲਾਅ ਵਿਚੋਂ ਬਾਹਰ ਨਾ ਜਾਵੇ।

ਜਾਂ ਜਿਵੇਂ ਕੋਈ ਕੱਟੇ ਹੋਏ ਖੇਤ ਦੇ ਦਵਾਲੇ ਵਾੜ ਦੇ ਰਿਹਾ ਹੋਵੇ, ਇਵੇਂ ਇਹ ਮੂਰਖ ਮਨੁੱਖ ਇਸ ਸਰੀਰ ਨੂੰ ਆਪਣਾ ਬਣਾਈ ਰੱਖਣ ਦੇ ਅਨੇਕਾਂ ਯਤਨ ਕਰਦਾ ਹੈ ਪਰ ਜਮ ਰੂਪ ਚੋਰ ਚੁਪ ਕੀਤੇ ਹੀ ਜਿੰਦ ਨੂੰ ਲੈ ਤੁਰਦਾ ਹੈ।

**ਪ੍ਰਸ਼ਨ ੫੫੧ ਉਮਰ :** ਕਈ ਆਦਮੀ ਇਹ ਖ਼ਿਆਲ ਕਰਦੇ ਹਨ ਕਿ ਉਮਰ ਦਾ ਪਹਿਲਾ ਹਿੱਸਾ ਬਾਲ ਅਵਸਥਾ ਖੇਡਣ ਲਈ ਹੈ ਤੇ ਜੁਵਾ ਅਵਸਥਾ ਪਦਾਰਥ ਭੋਗਣ ਲਈ ਹੈ, ਜੋ ਧਰਮ ਦੇ ਕਰਮ ਹਨ ਉਹ ਤਾਂ ਆਖ਼ਰੀ ਉਮਰ ਵਿਚ ਕਰ ਲਵਾਂਗੇ, ਕੀ ਉਨ੍ਹਾਂ ਦਾ ਖ਼ਿਆਲ ਠੀਕ ਹੈ ?

**ਉੱਤਰ :** **ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥**
**ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ ॥ (ਪੰਨਾ ੪੭੯)**

**ਭਾਵਾਰਥ :** ਹੇ ਮਨੁੱਖ ਵੇਖ, ਜਦੋਂ ਪੈਰ, ਸਿਰ, ਹੱਥ ਕੰਬਣ ਲੱਗ ਜਾਂਦੇ ਹਨ ਅਤੇ ਅੱਖਾਂ ਵਿਚ ਆਪ ਮੁਹਾਰੇ ਪਾਣੀ ਵਗਦਾ ਰਹਿੰਦਾ ਹੈ। ਜ਼ਬਾਨ ਵਿਚੋਂ ਕੋਈ ਲਫ਼ਜ਼ ਸਾਫ਼ ਨਹੀਂ ਨਿਕਲਦਾ।

ਹੇ ਮੂਰਖ ! ਕੀ ਤੂੰ ਉਸ ਵੇਲੇ ਧਰਮ ਦੇ ਕਰਮ ਕਰਨ ਦੀ ਆਸ ਕਰਦਾ ਹੈਂ, ਉਸ ਵੇਲੇ ਤਾਂ ਆਪਣੇ ਸਰੀਰ ਦਾ ਨਿਰਬਾਹ ਕਰਨਾ ਹੀ ਔਖਾ ਹੋ ਜਾਂਦਾ ਹੈ। ਉਸ ਵੇਲੇ ਧਰਮ ਦੇ ਕਰਮ ਕਰਨ ਦਾ ਉੱਦਮ ਕਿਵੇਂ ਹੋ ਸਕੇਗਾ। ਸੋ ਇਸ ਭਰੋਸੇ ਪਰ ਰਹਿਣਾ ਕਿ ਆਖ਼ਰੀ ਉਮਰ ਵਿਚ ਧਰਮ ਦੇ ਕਰਮ ਕਰ ਲਵਾਂਗੇ, ਬੜਾ ਵੱਡਾ ਭੁਲੇਖਾ ਹੈ।

**ਪ੍ਰਸ਼ਨ ੫੫੨ ਈਰਖਾ :** ਕਿਸੇ ਦੇ ਬਹੁਤੇ ਪਦਾਰਥਾਂ ਨੂੰ ਵੇਖ ਕੇ ਈਰਖਾ ਕਰਨ ਵਾਲੇ ਨੂੰ ਕੀ ਮਿਲਦਾ ਹੈ ?

**ਉੱਤਰ :** **ਅਹਿਰਖਵਾਦੁ ਨ ਕੀਜੈ ਰੇ ਮਨ ॥ ਸੁਕ੍ਰਿਤ ਕਰਿ ਕਰਿ ਲੀਜੈ ਰੇ ਮਨ ॥ (ਪੰਨਾ ੪੭੯)**

**ਭਾਵਾਰਥ :** ਹੇ ਮਨੁੱਖ ! ਜੇ ਤੂੰ ਕਿਸੇ ਨੂੰ ਪੁੰਨਾਂ ਦੇ ਪਰਤਾਪ ਕਰਕੇ ਬਹੁਤੇ ਪਦਾਰਥ ਮਿਲੇ ਹੋਏ ਵੇਖਦਾ ਹੈਂ ਤਾਂ ਤੂੰ ਈਰਖਾ ਨਾ ਕਰ। ਜੇ ਤੂੰ ਵੀ ਪਦਾਰਥਾਂ ਦੇ ਸੁਖ ਚਾਹੁੰਦਾ ਹੈਂ ਤਾਂ ਤੂੰ ਭੀ ਪੁੰਨ ਤੇ ਨੇਕ ਕਮਾਈ ਕਰ, ਇਹ ਸੁਖ ਤੂੰ ਭੀ ਲੈ ਸਕਦਾ ਹੈਂ।

ਕਿਸੇ ਪਾਸ ਵਧੇਰੇ ਪਦਾਰਥਾਂ ਨੂੰ ਵੇਖ ਕੇ ਈਰਖਾ ਕਰਨ ਵਾਲੇ ਨੂੰ ਤਾਂ ਕੇਵਲ ਸੜਨਾ ਹੀ ਮਿਲੇਗਾ।

***ਪ੍ਰਸ਼ਨ ੫੫੩ ਸ਼ੂੰਮ :*** ਸ਼ੂੰਮ ਕੋਲ ਇਤਨਾ ਧਨ ਜਮ੍ਹਾਂ ਪਿਆ ਹੈ, ਉਹ ਲੋੜਵੰਦਾਂ ਲਈ ਖ਼ਰਚ ਕਿਉਂ ਨਹੀਂ ਕਰਦਾ ?

*ਉੱਤਰ:* **ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥**
**ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥ (ਪੰਨਾ ੪੭੯)**

***ਭਾਵਾਰਥ :*** ਸ਼ੂੰਮ ਆਦਮੀ ਨੂੰ ਤਾਂ ਧਨ ਇਸ ਲਈ ਹੀ ਦਿਤਾ ਗਿਆ ਹੈ ਕਿ ਉਹ ਧਨ ਦੀ ਰਾਖੀ ਕਰਦਾ ਰਵ੍ਹੇ। ਉਹ ਖ਼ਰਚ ਨਹੀਂ ਕਰ ਸਕਦਾ ਪਰ ਉਹ ਮੂਰਖ ਜਾਣਦਾ ਹੈ ਕਿ ਇਹ ਧਨ ਮੇਰਾ ਹੀ ਹੈ। ਜਿਸ ਵੇਲੇ ਜਮਾਂ ਦਾ ਡੰਡਾ ਸਿਰ 'ਤੇ ਆ ਵੱਜਦਾ ਹੈ ਤਾਂ ਉਹ ਇਕ ਪਲ ਵਿਚ ਫ਼ੈਸਲਾ ਕਰ ਦੇਂਦਾ ਹੈ ਕਿ ਇਹ ਧਨ ਤਾਂ ਅਸਲ ਵਿਚ ਕਿਸੇ ਦਾ ਵੀ ਨਹੀਂ ਹੈ।

***ਪ੍ਰਸ਼ਨ ੫੫੪ ਜ਼ਿੰਦਗੀ :*** ਸਾਰੀ ਜ਼ਿੰਦਗੀ ਜਿਨ੍ਹਾਂ ਪਦਾਰਥਾਂ ਨੂੰ ਆਪਣੇ ਜਾਣ ਕੇ ਮਨੁੱਖ ਨੇ ਇਕੱਠੇ ਕੀਤਾ ਹੈ, ਕੀ ਉਹ ਅੰਤ ਨੂੰ ਸਾਥ ਜਾਣਗੇ ?

*ਉੱਤਰ:* **ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ ॥**
**ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ ॥ (ਪੰਨਾ ੪੮੦)**

***ਭਾਵਾਰਥ :*** ਇਸ ਮਨੁੱਖ ਨੇ ਜੋ ਦੁਨੀਆਂ ਦੇ ਪਦਾਰਥਾਂ ਵਿਚ ਮੇਰ ਪਾਈ ਹੈ, ਇਹ ਮੇਰ ਸਦਾ ਨਹੀਂ ਰਹਿਣੀ। ਜਿਵੇਂ ਕਿਸੇ ਪਿੰਜਰੇ ਨੂੰ ਪਾੜ ਕੇ ਕੋਈ ਬਿੱਲਾ ਚਿੜੇ ਨੂੰ ਫੜ ਲੈ ਜਾਵੇ ਤਾਂ ਉਸ ਪਿੰਜਰੇ ਵਿਚ ਕੁੱਜੀ ਤੇ ਠੂਠੀ ਉਥੇ ਹੀ ਧਰੀ ਰਹਿ ਜਾਂਦੀ ਹੈ।

ਤਿਵੇਂ ਮੌਤ ਦੇ ਆਇਆਂ ਬੰਦੇ ਦੇ ਖਾਣ ਪੀਣ ਵਾਲੇ ਪਦਾਰਥ ਏਥੇ ਹੀ ਧਰੇ ਰਹਿ ਜਾਂਦੇ ਹਨ। ਇਸ ਸਰੀਰ ਪਿੰਜਰੇ ਵਿਚੋਂ ਜੀਵ ਰੂਪ ਚਿੜੇ ਨੂੰ ਮੌਤ ਰੂਪ ਬਿੱਲਾ ਕੱਢ ਕੇ ਲੈ ਜਾਂਦਾ ਹੈ।

***ਪ੍ਰਸ਼ਨ ੫੫੫ ਸਾਕਤ :*** ਕੀ ਸਾਕਤ ਦੇ ਕੋਲ ਪ੍ਰਮਾਤਮਾ ਦੇ ਗੁਣ ਗਾਵਿਆਂ ਸਾਕਤ ਪਰ ਕੋਈ ਅਸਰ ਨਹੀਂ ਹੁੰਦਾ ?

*ਉੱਤਰ:* **ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥**
**ਕਹਾ ਸਾਕਤ ਪਹਿ ਹਰਿ ਗੁਨ ਗਾਏ ॥.....**
**ਕਊਆ ਕਹਾ ਕਪੂਰ ਚਰਾਏ ॥**
**ਕਹ ਬਿਸੀਅਰ ਕਉ ਦੂਧੁ ਪੀਆਏ ॥.....**
**ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥**
**ਕਹਤ ਕਬੀਰੁ ਉਆ ਕੋ ਸਹਜੁ ਨ ਜਾਈ ॥ (ਪੰਨਾ ੪੮੧)**

***ਭਾਵਾਰਥ :*** ਜਿਵੇਂ ਕੁੱਤੇ ਨੂੰ ਸਿਮਰਤੀਆਂ ਸੁਣਾਉਣ ਦਾ ਕੋਈ ਲਾਭ ਨਹੀਂ। ਕਾਂ ਨੂੰ ਮੁਸ਼ਕ-ਕਫ਼ੂਰ ਖੁਆਣ ਦਾ ਕੋਈ ਗੁਣ ਨਹੀਂ। ਸੱਪ ਨੂੰ ਦੁਧ ਪਿਲਾਉਣ ਨਾਲ ਭੀ ਕੋਈ ਫ਼ਾਇਦਾ ਨਹੀਂ ਹੋ ਸਕਦਾ। ਨਿੰਮ ਦੇ ਬੂਟੇ ਨੂੰ ਅੰਮ੍ਰਿਤ ਨਾਲ ਸਿੰਜਦੇ ਰਹੀਏ ਤਾਂ ਉਸ ਦਾ ਕੁੜੱਤਨ ਦਾ ਸੁਭਾਅ ਨਹੀਂ ਜਾਂਦਾ। ਤਿਵੇਂ ਸਾਕਤ ਉਤੇ ਵੀ ਪ੍ਰਮਾਤਮਾ ਦੇ ਗੁਣ ਸੁਣ ਕੇ ਕੋਈ ਅਸਰ ਨਹੀਂ ਹੁੰਦਾ।

**ਪ੍ਰਸ਼ਨ ੫੫੬ ਸਾਕਤ :** ਸਾਕਤ ਆਦਮੀ ਪਵਿਤ੍ਰ ਕਿਵੇਂ ਹੋ ਸਕਦਾ ਹੈ ?

**ਉੱਤਰ:** **ਸਤਸੰਗਤਿ ਮਿਲਿ ਬਿਬੇਕ ਬੁਧਿ ਹੋਈ॥**
**ਪਾਰਸੁ ਪਰਸਿ ਲੋਹਾ ਕੰਚਨੁ ਸੋਈ॥ (ਪੰਨਾ ੪੮੧)**

**ਭਾਵਾਰਥ :** ਜੇ ਉਹ ਸਾਕਤ ਸਤਿਸੰਗਤ ਵਿਚ ਆ ਮਿਲੇ ਅਤੇ ਸੰਗਤ ਵਿਚੋਂ ਮਿਲੇ ਉਪਦੇਸ਼ ਨੂੰ ਧਾਰਨ ਕਰਕੇ ਉਸਦੀ ਬੁੱਧੀ ਵਿਚ ਸ਼ੁਧ ਵਿਚਾਰ ਪ੍ਰਗਟ ਹੋ ਜਾਣ ਤਾਂ ਫਿਰ ਉਹ ਸਾਕਤ ਵੀ ਸ਼ੁਧ ਹੋ ਜਾਂਦਾ ਹੈ। ਜਿਵੇਂ ਲੋਹਾ ਪਾਰਸ ਨੂੰ ਪਰਸ ਕੇ ਬਾਰਾਂ ਵੰਨੀ ਦਾ ਸੁਧ ਸੋਨਾ ਬਣ ਜਾਂਦਾ ਹੈ।

**ਪ੍ਰਸ਼ਨ ੫੫੭ ਮੌਤ :** ਇਹ ਮੂਰਖ ਮਨੁੱਖ ਮੌਤ ਦੀ ਫਾਹੀ ਨੂੰ ਚੇਤੇ ਕਿਉਂ ਨਹੀਂ ਰਖਦਾ ?

**ਉੱਤਰ:** **ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ॥**
**ਕਾਲ ਫਾਸ ਨ ਮੁਗਧੁ ਚੇਤੈ, ਕਨਿਕ ਕਾਮਿਨਿ ਲਾਗਿ॥ (ਪੰਨਾ ੪੮੨)**

**ਭਾਵਾਰਥ :** ਜਿਵੇਂ ਇਕ ਪਤੰਗਾ ਨੇਤਰਾਂ ਨਾਲ ਦੀਵੇ ਦੀ ਬਲਦੀ ਲਾਟ ਨੂੰ ਵੇਖ ਕੇ ਉਲਝ ਜਾਂਦਾ ਹੈ, ਉਹ ਪਸ਼ੂ ਇਹ ਨਹੀਂ ਵੇਖਦਾ ਕਿ ਇਹ ਅੱਗ ਮਚਦੀ ਹੈ, ਆਖ਼ਰ ਉਸ ਵਿਚ ਹੀ ਸੜ ਮਰਦਾ ਹੈ। ਤਿਵੇਂ ਇਹ ਮੂਰਖ ਵਾਹਿਗੁਰੂ ਤੋਂ ਬੇਮੁਖ ਹੋ ਕੇ ਸੋਨੇ ਇਸਤ੍ਰੀ ਵਿਚ ਲੱਗਾ ਹੋਇਆ ਹੋਣ ਕਰਕੇ ਇਸਨੂੰ ਮੌਤ ਦੀ ਫਾਹੀ ਚੇਤੇ ਨਹੀਂ। ਆਖ਼ਰ ਇਕ ਦਿਨ ਕਾਲ ਦੀ ਫਾਹੀ ਆ ਪੈਂਦੀ ਹੈ।

**ਪ੍ਰਸ਼ਨ ੫੫੮ ਬੈਕੁੰਠ :** ਹਿੰਦੂ ਮਤ ਨੇ ਬੈਕੁੰਠ ਨੂੰ ਜਾਣ ਦਾ ਸਾਧਨ ਕੇਵਲ ਤੀਰਥ ਇਸ਼ਨਾਨ ਨੂੰ ਹੀ ਮੰਨਿਆ ਹੈ, ਕੀ ਗੁਰਮਤ ਭੀ ਇਸ ਖ਼ਿਆਲ ਨਾਲ ਸਹਿਮਤ ਹੈ ?

**ਉੱਤਰ:** **ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨਾ ਜਾਨਾਂ॥**
**ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥ (ਪੰਨਾ ੪੮੪)**

**ਭਾਵਾਰਥ :** ਜੇ ਕਿਸੇ ਮਨੁੱਖ ਦੇ ਮਨ ਅੰਦਰ ਵਿਸ਼ੇ ਵਿਕਾਰਾਂ ਦੀ ਮੈਲ ਹੈ ਤਾਂ ਉਹ ਭਾਵੇਂ ਕਿਤਨੇ ਹੀ ਤੀਰਥਾਂ ਪਰ ਇਸ਼ਨਾਨ ਕਰਦਾ ਫਿਰੇ, ਇਸ ਤਰ੍ਹਾਂ ਉਸ ਨੇ ਕੋਈ ਸੁਰਗ ਵਿਚ ਨਹੀਂ ਜਾ ਅਪੜਨਾ। ਲੋਕ ਭਾਵੇਂ ਉਸਨੂੰ ਭਗਤ ਕਹਿਣ ਲੱਗ ਪੈਣ। ਉਹ ਲੋਕਾਂ ਨੂੰ ਤਾਂ ਭਾਵੇਂ ਖ਼ੁਸ਼ ਕਰ ਲਵੇਗਾ, ਪਰ ਲੋਕਾਂ ਦੇ ਪਤੀਜਿਆਂ ਕੋਈ ਲਾਭ ਨਹੀਂ ਹੁੰਦਾ ਕਿਉਂਕਿ ਪ੍ਰਮਾਤਮਾ ਜੋ ਹਰੇਕ ਦੇ ਦਿਲ ਦੀ ਜਾਣਦਾ ਹੈ ਉਹ ਕੋਈ ਅੰਞਾਣਾ ਨਹੀਂ।

**ਪ੍ਰਸ਼ਨ ੫੫੯ ਦੇਵਤੇ :** ਗੁਰਮਤ ਅਨੁਸਾਰ ਕਿਸ ਦੇਵਤੇ ਦੀ ਪੂਜਾ ਕਰਨੀ ਚਾਹੀਦੀ ਹੈ ਅਤੇ ਅਸਲੀ ਤੀਰਥ ਕਿਹੜਾ ਹੈ ਜਿਸ ਵਿਚ ਇਸ਼ਨਾਨ ਕੀਤਾ ਜਾਵੇ ?

**ਉੱਤਰ:** **ਪੂਜਹੁ ਰਾਮੁ ਏਕੁ ਹੀ ਦੇਵਾ॥ ਸਾਚਾ ਨਾਵਣੁ ਗੁਰ ਕੀ ਸੇਵਾ॥ (ਪੰਨਾ ੪੮੪)**

**ਭਾਵਾਰਥ :** ਗੁਰਮਤ ਵਿਚ ਤਾਂ ਸਭਨਾਂ ਦੇਵਤਿਆਂ ਦਾ ਸ਼ਿਰੋਮਣੀ ਦੇਵਤਾ ਇਕ ਪ੍ਰਮੇਸ਼ਰ ਹੀ ਹੈ, ਉਸੇ ਦੀ ਪੂਜਾ ਕਰੋ ਅਤੇ ਗੁਰੂ ਦੀ ਮਨ, ਬਾਣੀ, ਸਰੀਰ ਕਰਕੇ ਸੇਵਾ ਕਰਨੀ ਇਹੀ ਤੀਰਥਾਂ ਦਾ ਅਸਲੀ ਸੱਚਾ ਇਸ਼ਨਾਨ ਹੈ।

**ਪ੍ਰਸ਼ਨ ੫੬੦ ਮੁਕਤ :** ਕਈ ਪਾਣੀ ਵਿਚ ਖਲੋਤੇ ਰਹਿਣ ਨੂੰ ਹੀ ਮੁਕਤ ਮੰਨੀ ਬੈਠੇ ਹਨ ?

**ਉੱਤਰ:** **ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥ (ਪੰਨਾ ੪੮੪)**

**ਭਾਵਾਰਥ :** ਪਾਣੀ ਵਿਚ ਖਲੋਣ ਨਾਲ ਹੀ ਜੇ ਮੁਕਤ ਮਿਲ ਸਕਦੀ ਹੋਵੇ ਤਾਂ ਡੱਡੂ ਸਦਾ ਹੀ ਪਾਣੀ ਵਿਚ ਰਹਿੰਦਾ ਹੈ। ਜਿਵੇਂ ਡੱਡੂ ਹਨ, ਤਿਵੇਂ ਹੀ ਉਹ ਮਨੁੱਖ ਸਮਝੋ, ਸੋ ਨਾਮ ਤੋਂ ਬਿਨਾਂ ਮਨੁੱਖ ਸਦਾ ਹੀ ਜੂਨਾਂ ਵਿਚ ਪਿਆ ਰਹਿੰਦਾ ਹੈ।

***ਪ੍ਰਸ਼ਨ ੫੬੧ ਕਾਂਸ਼ੀ :*** ਕੀ ਕਾਂਸ਼ੀ ਵਿਚ ਮਰਨ ਨਾਲ ਹੀ ਮੁਕਤੀ ਹੋ ਸਕਦੀ ਹੈ ?

***ਉੱਤਰ :*** **ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥ (ਪੰਨਾ ੪੮੪)**

***ਭਾਵਾਰਥ :*** ਮਨ ਦਾ ਕਠੋਰ, ਰੱਬੀ ਪਿਆਰ ਤੋਂ ਖ਼ਾਲੀ ਜੇ ਕਦੀ ਉਹ ਕਾਂਸ਼ੀ ਵਿਚ ਭੀ ਸਰੀਰ ਤਿਆਗ ਦੇਵੇ ਤਾਂ ਇਸ ਤਰ੍ਹਾਂ ਉਹ ਨਰਕ ਵਿਚ ਪੈਣੋਂ ਨਹੀਂ ਬਚ ਸਕਦਾ।

***ਪ੍ਰਸ਼ਨ ੫੬੨ ਭਗਤ :*** ਰੱਬ ਦਾ ਭਗਤ ਜੇ ਮਗਹਰਾਂ ਦੀ ਸਰਾਪੀ ਹੋਈ ਧਰਤੀ ਵਿਚ ਮਰ ਜਾਵੇ, ਕੀ ਉਹ ਨਰਕਾਂ ਵਿਚ ਜਾਵੇਗਾ ?

***ਉੱਤਰ :*** **ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥ (ਪੰਨਾ ੪੮੪)**

***ਭਾਵਾਰਥ :*** ਪ੍ਰਮਾਤਮਾ ਦਾ ਭਗਤ ਰੱਬੀ ਪਿਆਰ ਵਿਚ ਰਤਾ ਹੋਇਆ ਜੇ ਉਹ ਮਗਹਰਾਂ ਦੀ ਸਰਾਪੀ ਹੋਈ ਧਰਤੀ ਵਿਚ ਭੀ ਮਰ ਜਾਵੇ ਤਾਂ ਉਸਦੇ ਉੱਧਾਰ ਹੋਣ ਵਿਚ ਤਾਂ ਕੋਈ ਸੰਸਾ ਹੀ ਨਹੀਂ। ਉਹ ਤਾਂ ਸਗੋਂ ਹੋਰ ਸਾਰੇ ਲੋਕਾਂ ਨੂੰ ਵੀ ਤਾਰ ਦੇਂਦਾ ਹੈ।

***ਪ੍ਰਸ਼ਨ ੫੬੩ ਐਬ :*** ਵਿਕਾਰ ਤਾਂ ਇਕ ਹੀ ਮਾਣ ਨਹੀਂ ਪਰ ਮਨੁੱਖ ਨੂੰ ਤਾਂ ਪੰਜੇ ਹੀ ਐਬ ਚਿੰਬੜੇ ਹੋਏ ਹਨ, ਇਨ੍ਹਾਂ ਤੋਂ ਕਿਵੇਂ ਬਚੇ ?

***ਉੱਤਰ :*** **ਮ੍ਰਿਗ, ਮੀਨ, ਭ੍ਰਿੰਗ, ਪਤੰਗ, ਕੁੰਚਰ, ਏਕ ਦੋਖ ਬਿਨਾਸ ॥**
**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥ (ਪੰਨਾ ੪੮੬)**

***ਭਾਵਾਰਥ :*** (੧) ਹਰਣ ਨੂੰ ਘੰਡੇਹੇੜੇ ਦਾ ਸ਼ਬਦ ਸੁਣਨ ਦਾ ਕੰਨ ਰਸ।
(੨) ਮੱਛੀ ਨੂੰ ਜੀਭ ਦਾ ਚਸਕਾ।
(੩) ਭੌਰੇ ਨੂੰ ਫੁਲ ਸੁੰਘਣ ਦੀ ਬਾਣ।
(੪) ਪਤੰਗੇ ਦਾ ਦੀਵੇ ਉਤੇ ਸੜ ਮਰਨਾ। ਅੱਖਾਂ ਨਾਲ ਵੇਖਣ ਦਾ ਚਸਕਾ।
(੫) ਹਾਥੀ ਨੂੰ ਕਾਮ ਵਾਸ਼ਨਾਂ ਕਰਕੇ ਛੁਟਣ ਦਾ ਝਸ।

ਇਹ ਪੰਜੇ ਹੀ ਇਕ ਇਕ ਦੋਸ਼ ਕਰਕੇ ਨਾਸ ਹੋ ਜਾਂਦੇ ਹਨ, ਪਰ ਇਸ ਜੀਵ ਵਿਚ ਪੰਜੇ ਹੀ ਕਾਮਾਦਿਕ ਅਸਹਿ ਦੋਸ਼ ਹਨ, ਉਸਦੀ ਕਿੰਨੀ ਕੁ ਦੇਰ ਜੀਊਣ ਦੀ ਆਸ ਕੀਤੀ ਜਾ ਸਕਦੀ ਹੈ। ਇਸ ਜੀਵ ਦਾ ਬਚਣਾ ਕਠਨ ਹੈ। ਇਹ ਕਿਵੇਂ ਬਚ ਸਕਦਾ ਹੈ ?

ਇਨ੍ਹਾਂ ਪੰਜਾਂ ਹੀ ਅਸਾਧ ਰੋਗਾਂ ਤੋਂ ਬਚਣ ਲਈ ਮਨੁੱਖ ਪਾਸ ਹੋਰ ਕੋਈ ਤਾਕਤ ਨਹੀਂ, ਕੇਵਲ ਇਕੋ ਯਤਨ ਹੈ ਕਿ ਨਿਰਹੰਕਾਰ ਹੋ ਕੇ ਪ੍ਰਭੂ ਦੇ ਚਰਨਾਂ ਵਿਚ ਹਮੇਸ਼ਾਂ ਅਰਦਾਸ ਕਰਦਾ ਰਹੇ।

***ਪ੍ਰਸ਼ਨ ੫੬੪ ਮਾਇਆ :*** ਇਹ ਮਨੁੱਖ ਮਾਇਆ ਪ੍ਰਾਪਤ ਹੋਣ ਨਾਲ ਸੁਖੀ ਹੁੰਦਾ ਹੈ ਕਿ ਇਸ ਪਾਸੋਂ ਚਲੀ ਜਾਣ ਨਾਲ ?

***ਉੱਤਰ :*** **ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ ॥ (ਪੰਨਾ ੪੮੭)**

***ਭਾਵਾਰਥ :*** ਮਨੁੱਖ ਜਦੋਂ ਮਾਇਆ ਪ੍ਰਾਪਤ ਕਰ ਲੈਂਦਾ ਹੈ ਤਾਂ ਹੰਕਾਰ ਵਿਚ ਆ ਕੇ ਕਈ ਤਰ੍ਹਾਂ ਦੇ ਭੈੜੇ ਕੰਮ ਕਰਦਾ ਹੈ, ਜਿਸਦਾ ਫਲ ਇਸਨੂੰ ਦੁਖ ਹੁੰਦਾ ਹੈ।

ਜਿਸ ਵੇਲੇ ਮਾਇਆ ਚਲੀ ਜਾਂਦੀ ਹੈ, ਤਾਂ ਰੋਂਦਾ ਹੈ, ਦੁਖੀ ਹੁੰਦਾ ਹੈ। ਮਾਇਆ ਜੀਵ ਨੂੰ ਦੋਹਾਂ ਹੀ ਸਮਿਆਂ ਵਿਚ ਦੁਖ ਰੂਪ ਹੈ।

ਸੁਖ ਰੂਪ ਓਸ ਲਈ ਹੈ ਜੋ ਮਾਇਆ ਦੇ ਰਚਨਹਾਰ ਪ੍ਰਮਾਤਮਾ ਨਾਲ ਪਿਆਰ ਪਾਉਂਦਾ ਹੈ।

***ਪ੍ਰਸ਼ਨ ੫੬੫ ਚਿੰਤਾ :*** ਇਹ ਮਨੁੱਖ ਹਰ ਸਮੇਂ ਸਰੀਰ ਦੇ ਪਾਲਣਾ ਕਰਨ ਦੀ ਚਿੰਤਾ ਕਿਉਂ ਕਰਦਾ ਰਹਿੰਦਾ ਹੈ ?

***ਉੱਤਰ :*** **ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥**
**ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥ (ਪੰਨਾ ੪੮੮)**

***ਭਾਵਾਰਥ :*** ਇਸ ਲਈ ਕਿ ਇਸ ਨੇ ਕਦੀ ਇਹ ਵੀਚਾਰ ਨਹੀਂ ਕੀਤੀ ਕਿ ਜਿਸ ਵਾਹਿਗੁਰੂ ਨੇ ਦਸ ਦਰਵਾਜ਼ਿਆਂ ਵਾਲਾ ਸਰੀਰ ਮਾਤਾ ਦੇ ਪੇਟ ਦੇ ਜਲ ਅੰਦਰ ਬਣਾਇਆ ਹੈ ਅਤੇ ਮਾਤਾ ਦੇ ਪੇਟ ਦੀ ਜ਼ਠਰਾਅਗਨ ਦੇ ਅੰਦਰ ਰਖ ਕੇ ਖਾਣਾ ਪੁਚਾ ਕੇ ਰਖਿਆ ਕੀਤੀ ਹੈ, ਉਹ ਪ੍ਰਭੂ ਇਥੇ ਵੀ ਰਖਿਆ ਕਰੇਗਾ।

***ਪ੍ਰਸ਼ਨ ੫੬੬ ਪ੍ਰਮਾਣ :*** ਇਸ ਪਰ ਕੋਈ ਹੋਰ ਪ੍ਰਮਾਣ ਹੈ ?

***ਉੱਤਰ :*** **ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥**
**ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥ (ਪੰਨਾ ੪੮੮)**

***ਭਾਵਾਰਥ :*** ਹੇ ਮਨੁੱਖ! ਤੂੰ ਵੀਚਾਰ ਕੇ ਵੇਖ ਕਿ ਕਛੂਕੁੰਮੀ ਪਾਣੀ ਵਿਚ ਰਹਿੰਦੀ ਹੈ ਅਤੇ ਉਸਦੇ ਬੱਚੇ ਬਾਹਰ ਰੇਤੇ ਵਿਚ ਰਹਿੰਦੇ ਹਨ। ਨਾ ਬੱਚਿਆਂ ਨੂੰ ਖੰਭ ਹਨ ਜੋ ਉਡ ਕੇ ਕੁਝ ਖਾ ਸਕਣ ਅਤੇ ਨਾ ਹੀ ਕੁੰਮੀ ਦੇ ਥਣ ਹਨ ਕਿ ਬੱਚਿਆਂ ਨੂੰ ਦੁੱਧ ਪਿਲਾਵੇ, ਪੂਰਨ ਪ੍ਰਭੂ ਉਨ੍ਹਾਂ ਦੀ ਭੀ ਪਾਲਣਾ ਕਰਦਾ ਹੈ।

***ਪ੍ਰਸ਼ਨ ੫੬੭ ਦ੍ਰਿਸ਼ਟਾਂਤ :*** ਕੀ ਕੋਈ ਹੋਰ ਵੀ ਦ੍ਰਿਸ਼ਟਾਂਤ ਹੈ ?

***ਉੱਤਰ :*** **ਪਾਖਣਿ ਕੀਟੁ ਗੁਪਤੁ ਹੋਇ ਰਹਤਾ, ਤਾ ਚੋ ਮਾਰਗੁ ਨਾਹੀ॥**
**ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥ (ਪੰਨਾ ੪੮੮)**

***ਭਾਵਾਰਥ :*** ਹੇ ਮਨ ਦੇਖ, ਪੱਥਰ ਵਿਚ ਕੀੜਾ ਲੁਕਿਆ ਰਹਿੰਦਾ ਹੈ, ਪੱਥਰ ਵਿਚੋਂ ਬਾਹਰ ਜਾਣ ਲਈ ਉਸਨੂੰ ਕੋਈ ਵੀ ਰਾਹ ਨਹੀਂ ਹੁੰਦਾ।

ਪਰ ਪੂਰਨ ਪ੍ਰਮੇਸ਼ਰ ਉਸਦੀ ਉਥੇ ਭੀ ਪਾਲਣਾ ਕਰਦਾ ਹੈ, ਇਸ ਲਈ ਹੇ ਮਨੁੱਖ, ਤੂੰ ਰੋਜ਼ੀ ਦਾ ਫ਼ਿਕਰ ਕਿਉਂ ਕਰਦਾ ਰਹਿੰਦਾ ਹੈਂ ?

***ਪ੍ਰਸ਼ਨ ੫੬੮ ਆਸ਼ਕ :*** ਰੱਬ ਦੇ ਸੱਚੇ ਆਸ਼ਕ ਕੌਣ ਹਨ ?

***ਉੱਤਰ :*** **ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥**
**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥ (ਪੰਨਾ ੪੮੮)**

***ਭਾਵਾਰਥ :*** ਜਿਨ੍ਹਾਂ ਮਨੁੱਖਾਂ ਦਾ ਰੱਬ ਨਾਲ ਦਿਲੀ ਪਿਆਰ ਹੈ, ਓਹੀ ਰੱਬ ਦੇ ਸੱਚੇ ਆਸ਼ਕ ਹਨ ਪਰ ਜਿਨ੍ਹਾਂ ਦੇ ਮਨ ਵਿਚ ਕਪਟ ਹੈ ਅਤੇ ਬਾਹਰੋਂ ਵੈਰਾਗ ਦੀਆਂ ਗੱਲਾਂ ਕਰਦੇ ਹਨ, ਉਹ ਇੱਥੇ ਵੀ ਤੇ ਦਰਗਾਹ ਵਿਚ ਭੀ ਕੱਚੇ ਸਮਝੇ ਜਾਂਦੇ ਹਨ।

***ਪ੍ਰਸ਼ਨ ੫੬੯ ਆਖ਼ਰ :*** ਇਹ ਬੰਦਾ ਇਹ ਕਿਉਂ ਨਹੀਂ ਸਮਝਦਾ ਕਿ ਇਸ ਨਾਸਵੰਤ ਦੁਨੀਆਂ ਨੂੰ ਆਖ਼ਰ ਛੱਡ ਕੇ ਚਲੇ ਜਾਣਾ ਹੈ ?

*ਉੱਤਰ :* **ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥**
**ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥ (ਪੰਨਾ ੪੮੮)**

***ਭਾਵਾਰਥ :*** ਜੇ ਬੰਦਾ ਇਹ ਨਿਸ਼ਚਾ ਕਰ ਲਵੇ ਕਿ ਇਸ ਦੁਨੀਆਂ ਵਿਚੋਂ ਆਖ਼ਰ ਮਰ ਕੇ ਚਲੇ ਜਾਣਾ ਹੈ ਤੇ ਮੁੜ ਏਥੇ ਨਹੀਂ ਆਉਣਾ ਤਾਂ ਫਿਰ ਇਸ ਨਾਸਵੰਤ ਦੁਨੀਆਂ ਨਾਲ ਝੂਠਾ ਪਿਆਰ ਪਾ ਕੇ ਆਪਣਾ ਆਪ ਕਿਉਂ ਗਵਾਵੇ। ਇਸ ਦੇ ਨਾ ਸਮਝਣ ਦਾ ਕਾਰਨ ਕੇਵਲ ਮਾਇਆ ਦਾ ਪ੍ਰਭਾਵ ਹੈ।

***ਪ੍ਰਸ਼ਨ ੫੭੦ ਬੰਦਾ :*** ਇਹ ਬੰਦਾ ਆਪਣੇ ਤੋਂ ਪਹਿਲੇ ਚਲੇ ਜਾਣ ਵਾਲਿਆਂ ਵੱਲ ਤੱਕ ਕੇ ਆਪ ਨੂੰ ਅਮਰ ਕਿਉਂ ਮੰਨੀ ਬੈਠਾ ਹੈ ?

*ਉੱਤਰ :* **ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ (ਪੰਨਾ ੪੮੮)**

***ਭਾਵਾਰਥ :*** ਇਸ ਜੀਵ ਨੂੰ ਅਗਿਆਨ ਹੋਣ ਕਰਕੇ ਇਹ ਆਪ ਨੂੰ ਅਮਰ ਮੰਨੀ ਬੈਠਾ ਹੈ।

ਜੇ ਕਦੀ ਇਹ ਬੰਦਾ ਸਮਝ ਲਵੇ ਕਿ ਇਸ ਦੁਨੀਆਂ ਵਿਚ ਕੋਈ ਵੀ ਅੱਜ ਤਕ ਕਾਇਮ ਨਹੀਂ ਰਿਹਾ, ਜਿਸ ਧਰਤੀ ਪਰ ਅਸੀਂ ਪੱਕੇ ਮਜ਼ਬੂਤ ਆਸਣ ਲਾਈ ਬੈਠੇ ਹਾਂ, ਸਾਥੋਂ ਪਹਿਲਾਂ ਕਈ ਏਥੇ ਬੈਠ ਬੈਠ ਕੇ ਚਲੇ ਗਏ ਹਨ ਤੇ ਆਖ਼ਰ ਕਿਸੇ ਦਿਨ ਅਸੀਂ ਵੀ ਇੱਥੋਂ ਚਲੇ ਜਾਣਾ ਹੈ।

***ਪ੍ਰਸ਼ਨ ੫੭੧ ਮਰਨਾ :*** ਮਨੁੱਖ ਮਰਨਾ ਕਿਉਂ ਨਹੀਂ ਯਾਦ ਰਖਦਾ ?

*ਉੱਤਰ :* **ਗੰਢੇਦਿਆਂ ਛਿਅ ਮਾਹ, ਤੁੜੰਦਿਆ ਹਿਕੁ ਖਿਨੋ ॥ (ਪੰਨਾ ੪੮੮)**

***ਭਾਵਾਰਥ :*** ਜੇ ਮਨੁੱਖ ਕਦੀ ਇਹ ਵਿਚਾਰ ਕਰਕੇ ਵੇਖੇ ਕਿ ਜਿਸ ਮੇਰੇ ਸਰੀਰ ਨੂੰ ਮਾਤਾ ਦੇ ਪੇਟ ਅੰਦਰ ਗੰਢਣ ਲਈ ਭਾਵ ਬਣਾਉਣ ਲਈ ਛੇ ਮਹੀਨੇ ਲੱਗੇ ਹਨ, ਪਰ ਜਦੋਂ ਟੁੱਟਣ ਲੱਗਦਾ ਹੈ, ਭਾਵ ਮਰਨ ਸਮੇਂ ਇਕ ਛਿਨ ਵਿਚ ਨਾਸ ਹੋ ਜਾਂਦਾ ਹੈ। ਇਸਦਾ ਕੀ ਭਰੋਸਾ ਕੀਤਾ ਜਾ ਸਕਦਾ ਹੈ, ਇਉਂ ਵਿਚਾਰਨ ਵਾਲਾ ਹੀ ਮਰਨ ਨੂੰ ਸਦਾ ਯਾਦ ਰੱਖ ਸਕਦਾ ਹੈ।

***ਪ੍ਰਸ਼ਨ ੫੭੨ ਧਰਤ ਅਕਾਸ਼ :*** ਧਰਤੀ ਨੇ ਅਕਾਸ਼ ਉਪਰ ਕੀ ਪ੍ਰਸ਼ਨ ਕੀਤਾ ਅਤੇ ਅਕਾਸ਼ ਨੇ ਅੱਗੋਂ ਕੀ ਉੱਤਰ ਦਿੱਤਾ ?

*ਉੱਤਰ :* **ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥**
**ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ (ਪੰਨਾ ੪੮੮)**

***ਭਾਵਾਰਥ :*** ਨੀਵੀਂ ਧਰਤੀ, ਜੀਵ ਨੇ, ਖੁਲ੍ਹੇ ਅਕਾਸ਼ ਗੁਰੂ ਨੂੰ ਪੁੱਛਿਆ ਕਿ ਸੰਸਾਰ ਵਿਚ ਜੋ ਮਲਾਹ ਬਣ ਕੇ ਮਹਾਂ ਪੁਰਖ ਆਏ ਸਨ, ਕਿੱਥੇ ਗਏ ਹਨ। ਅਕਾਸ਼ ਨੇ ਕਿਹਾ ਕਿ ਸਰੀਰ ਤਾਂ ਸਭ ਦੇ ਏਥੇ ਰਹਿ ਜਾਂਦੇ ਹਨ, ਆਪੋ ਆਪਣੀਆਂ ਰਸਮਾਂ ਅਨੁਸਾਰ ਕੋਈ ਸਾੜ ਦੇਂਦਾ ਹੈ। ਪਰ ਮਾੜੇ ਕੀਤੇ ਕੰਮਾਂ ਕਰਕੇ ਇਤਿਹਾਸਕਾਰ ਉਨ੍ਹਾਂ ਦੀ ਪੜਚੋਲ ਕਰਕੇ ਉਨ੍ਹਾਂ ਉੱਪਰ ਫਤਵੇ ਲਾਉਂਦੇ ਹਨ ਤੇ ਪਰਲੋਕ ਵਿਚ ਜਾ ਕੇ ਭੀ ਕਸ਼ਟ ਭੋਗਦੇ ਹਨ।

# ਰਾਗੁ ਗੂਜਰੀ

***ਪ੍ਰਸ਼ਨ ੫੭੩ ਭੈੜਾ :*** ਜੋ ਮਨੁੱਖ ਸੰਸਾਰ ਦੇ ਹਰ ਕੰਮ ਕਰਨ ਵਿਚ ਸਿਆਣਾ ਹੈ, ਉਸਨੂੰ ਪਸ਼ੂਆਂ ਤੋਂ ਭੀ ਭੈੜਾ ਕਿਉਂ ਮੰਨਿਆ ਜਾਂਦਾ ਹੈ ?

***ਉੱਤਰ :*** **ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥**
**ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥ (ਪੰਨਾ ੪੮੯)**

***ਭਾਵਾਰਥ :*** ਨਾਮ ਤੋਂ ਬਿਨਾਂ ਮਨੁੱਖ ਪਸ਼ੂਆਂ ਤੋਂ ਭੀ ਭੈੜਾ ਹੈ ਕਿਉਂਕਿ ਪਸ਼ੂ ਘਾਹ ਫੂਸ ਖਾ ਕੇ ਅੰਮ੍ਰਿਤ ਸਮਾਨ ਦੁਧ ਦੇਂਦੇ ਹਨ। ਨਾਮ ਤੋਂ ਬੇਮੁਖ ਬੰਦਿਆਂ ਨੂੰ ਲਾਹਨਤਾਂ ਹਨ ਜੋ ਚੰਗੇ ਚੰਗੇ ਖਾਣੇ ਖਾ ਕੇ ਵਿਸ਼ਟਾ ਕਰ ਦੇਂਦੇ ਹਨ। ਇਸ ਲਈ ਨਾਮ ਹੀਣੇ ਆਦਮੀ ਦੇ ਜੀਵਨ ਨੂੰ ਤੇ ਕੀਤੇ ਕਰਮਾਂ ਨੂੰ ਧਿਰਕਾਰ ਹੈ।

***ਪ੍ਰਸ਼ਨ ੫੭੪ ਕੌਣ ਹੈ :*** ਉਹ ਕੌਣ ਹੈ, ਜੋ ਦੋਹਾਂ ਨੇਤਰਾਂ ਵਿਚ ਬੈਠ ਕੇ ਵੇਖ ਰਿਹਾ ਹੈ ?

***ਉੱਤਰ :*** **ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥**
**ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥ (ਪੰਨਾ ੪੮੯)**

***ਭਾਵਾਰਥ :*** ਚੁਰਾਸੀ ਸਿੱਧ ਭੀ ਸਮਾਧੀਆਂ ਲਾ ਕੇ ਇਸੇ ਹੀ ਝਗੜੇ ਵਿਚ ਪਏ ਰਹਿੰਦੇ ਹਨ ਕਿ ਉਹ ਕੀ ਵਸਤੂ ਹੈ ਜੋ ਦੋਹਾਂ ਨੇਤਰਾਂ ਵਿਚ ਬੈਠ ਕੇ ਵੇਖ ਰਹੀ ਹੈ ਪਰ ਇਹ ਸਮਝ ਗੁਰੂ ਦੀ ਸ਼ਬਦ ਦੀ ਕਮਾਈ ਕੀਤੇ ਬਿਨਾਂ ਉਨ੍ਹਾਂ ਨੂੰ ਭੀ ਨਹੀਂ ਲੱਗ ਸਕੀ।

***ਪ੍ਰਸ਼ਨ ੫੭੫ ਸੁਖ :*** ਇਸ ਮਨੁੱਖ ਨੂੰ ਹਮੇਸ਼ਾਂ ਹੀ ਸੁਖ ਕਿਵੇਂ ਮਿਲ ਸਕਦਾ ਹੈ ?

***ਉੱਤਰ :*** **ਕੂੜੇ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ ॥ (ਪੰਨਾ ੪੯੦)**

***ਭਾਵਾਰਥ :*** ਇਸ ਮਨੁੱਖ ਦੇ ਮਨ ਵਿਚ ਝੂਠ, ਅਗਿਆਨ ਦਾ ਪਰਦਾ ਹੈ, ਜਿਸ ਕਰਕੇ ਇਹ ਹਮੇਸ਼ਾਂ ਹੀ ਦੁਖੀ ਰਹਿੰਦਾ ਹੈ।

ਪਰ ਜੇ ਕਦੀ ਇਹ ਪੂਰਨ ਗੁਰੂ ਅੱਗੇ ਆਪਣਾ ਜੀਵਨ ਅਰਪਨ ਕਰਕੇ ਸੇਵਕ ਬਣ ਕੇ ਸੇਵਾ ਕਰਦਾ ਰਹੇ ਤਾਂ ਸਤਿਗੁਰੂ ਇਸ ਪਰ ਕ੍ਰਿਪਾ ਕਰਦੇ ਹਨ। ਜਿਸ ਕਿਰਪਾ ਦਾ ਸਦਕਾ ਇਸ ਮਨੁੱਖ ਦੇ ਅੰਦਰੋਂ ਝੂਠ ਦਾ ਪੜਦਾ ਦੂਰ ਹੋ ਜਾਂਦਾ ਹੈ ਤੇ ਸੁਖ ਪ੍ਰਾਪਤ ਹੋ ਜਾਂਦਾ ਹੈ।

***ਪ੍ਰਸ਼ਨ ੫੭੬ ਰਾਮ ਰਾਮ :*** ਬਹੁਤੇ ਲੋਕ ਮੁੱਖੋਂ ਰਾਮ ਰਾਮ ਜਪਦੇ ਵੇਖੀਦੇ ਹਨ, ਕੀ ਇਨ੍ਹਾਂ ਸਭਨਾਂ ਨੂੰ ਫਲ ਪ੍ਰਾਪਤ ਹੁੰਦਾ ਹੈ ?

***ਉੱਤਰ :*** **ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥**
**ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥ (੪੯੧)**

***ਭਾਵਾਰਥ :*** ਜੇ ਮਨੁੱਖ ਨਿਰਾ ਜ਼ੁਬਾਨ ਨਾਲ ਹੀ ਪ੍ਰਮਾਤਮਾ ਦਾ ਨਾਮ ਆਖਦਾ ਰਹੇ ਤਾਂ ਇਸ ਤਰ੍ਹਾਂ ਰਾਮ ਦੀ ਪ੍ਰਾਪਤੀ ਨਹੀਂ ਹੁੰਦੀ।

ਜਦੋਂ ਕਿਸੇ ਮਨੁੱਖ ਦੇ ਮਨ ਅੰਦਰ ਗੁਰੂ ਦੀ ਕ੍ਰਿਪਾ ਨਾਲ ਨਾਮ ਆ ਵੱਸੇ ਤਦੋਂ ਹੀ ਉਸਨੂੰ ਸਿਮਰਨ ਕੀਤੇ ਦਾ ਫਲ ਮਿਲਦਾ ਹੈ।

***ਪ੍ਰਸ਼ਨ ੫੭੭ ਤ੍ਰਿਸ਼ਨਾ :*** ਕੀ ਜੋ ਸੰਤ ਲਿਬਾਸ ਵਿਚ ਨਜ਼ਰ ਆਉਂਦੇ ਹਨ, ਉਨ੍ਹਾਂ ਸਭਨਾਂ ਦੇ ਮਨ ਵਿਚੋਂ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ ?

***ਉੱਤਰ :*** **ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥**
**ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ ॥ (ਪੰਨਾ ੪੯੧)**

***ਭਾਵਾਰਥ :*** ਜਿਨ੍ਹਾਂ ਲੋਕਾਂ ਦੇ ਮਨ ਅੰਦਰ ਤਾਂ ਲੋਕਾਂ ਨੂੰ ਠੱਗਣ ਲਈ ਕਪਟ ਹੈ ਅਤੇ ਬਾਹਰੋਂ ਪਖੰਡ ਕਰਕੇ ਸੰਤ ਅਖਵਾਂਦੇ ਹਨ।

ਇਸ ਤਰ੍ਹਾਂ ਨਾਲ ਉਨ੍ਹਾਂ ਦੀ ਤ੍ਰਿਸ਼ਨਾ ਦੂਰ ਨਹੀਂ ਹੁੰਦੀ। ਆਖ਼ਰ ਉਹ ਜਦੋਂ ਇਸ ਜਗਤ ਵਿਚੋਂ ਤੁਰ ਪੈਂਦੇ ਹਨ, ਤਦੋਂ ਹੱਥ ਮਲਦੇ ਹਨ।

***ਪ੍ਰਸ਼ਨ ੫੭੮ ਹਉਮੈ :*** ਕੀ ਤੀਰਥ ਇਸ਼ਨਾਨ ਹਉਮੈ ਦੀ ਮੈਲ ਦੂਰ ਕਰਦਾ ਹੈ ?

***ਉੱਤਰ :*** **ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥**
**ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ ॥ (ਪੰਨਾ ੪੯੧)**

***ਭਾਵਾਰਥ :*** ਜੋ ਮਨੁੱਖ ਅਨੇਕਾਂ ਕਠਨ ਤੀਰਥਾਂ 'ਤੇ ਪੁਜ ਕੇ ਇਸ਼ਨਾਨ ਕਰਦਾ ਹੈ ਤਾਂ ਭੀ ਉਸਦੇ ਅੰਦਰੋਂ ਹਉਮੈ ਦੀ ਮੈਲ ਨਹੀਂ ਲਹਿੰਦੀ। ਜਿਸਦੇ ਅੰਦਰੋਂ ਹਉਮੈ ਦੀ ਮੈਲ ਦੂਰ ਨਹੀਂ ਹੁੰਦੀ, ਉਸਨੂੰ ਧਰਮ ਰਾਜਾ ਹਉਮੈ ਦੀ ਮੈਲ ਕਰਕੇ ਸਜ਼ਾ ਜ਼ਰੂਰ ਦੇਵੇਗਾ, ਉਹ ਭਾਵੇਂ ਕਿੱਡਾ ਵੱਡਾ ਭੀ ਤੀਰਥ ਇਸ਼ਨਾਨੀ ਕਿਉਂ ਨਾ ਹੋਵੇ।

***ਪ੍ਰਸ਼ਨ ੫੭੯ ਅਗਿਆਨੀ :*** ਜੋ ਲੋਕ ਆਪ ਤਾਂ ਅਗਿਆਨੀ ਹਨ ਅਤੇ ਗੁਰੂ ਬਣ ਕੇ ਹੋਰਨਾਂ ਨੂੰ ਮੁਕਤੀ ਦਾ ਮਾਰਗ ਦਸਦੇ ਹਨ, ਕੀ ਉਨ੍ਹਾਂ ਪਾਸੋਂ ਮੁਕਤੀ ਮਿਲ ਸਕਦੀ ਹੈ ?

***ਉੱਤਰ :*** **ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥ (ਪੰਨਾ ੪੯੧)**

***ਭਾਵਾਰਥ :*** ਜੋ ਆਦਮੀ ਆਪ ਤਾਂ ਗਿਆਨ ਤੋਂ ਸੱਖਣਾ ਹੈ ਅਤੇ ਮਾਇਆ ਦੇ ਮੋਹ ਵਿਚ ਅੰਧਾ ਹੋ ਰਿਹਾ ਹੈ ਪਰ ਆਪਣੇ ਆਪ ਨੂੰ ਗੁਰੂ ਅਖਵਾਂਦਾ ਹੈ, ਉਹ ਕਿਸੇ ਦੂਸਰੇ ਨੂੰ ਜੀਵਨ ਦੇ ਸਹੀ ਰਸਤੇ ਕਿਵੇਂ ਪਾ ਸਕਦਾ ਹੈ। ਭਾਵ ਜੋ ਆਪ ਜੀਵਨ ਦੇ ਸਹੀ ਰਸਤੇ ਟੁਰਨ ਵਾਲਾ ਹੈ, ਓਹੀ ਕਿਸੇ ਦੂਸਰੇ ਨੂੰ ਸਹੀ ਮੁਕਤੀ ਦਾ ਮਾਰਗ ਦਰਸਾ ਸਕਦਾ ਹੈ।

**ਗੂਜਰੀ ਮਃ ੫ ॥**

***ਪ੍ਰਸ਼ਨ ੫੮੦ ਸਿਆਣਪ :*** ਕੀ ਮਨੁੱਖ ਦੀ ਸਿਆਣਪ ਕਿਸੇ ਕੰਮ ਨਹੀਂ ਆਉਂਦੀ ?

***ਉੱਤਰ :*** **ਸਿਆਨਪ ਕਾਹੂ ਕਾਮਿ ਨ ਆਤ ॥**
**ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥ (ਪੰਨਾ ੪੯੬)**

***ਭਾਵਾਰਥ :*** ਮਨੁੱਖ ਦੀ ਚਤੁਰਾਈ ਕਿਸੇ ਭੀ ਕੰਮ ਨਹੀਂ ਆਉਂਦੀ, ਜੋ ਗੱਲ ਉਸ ਪ੍ਰਭੂ ਨੇ ਮਿੱਥੀ ਹੋਈ ਹੈ, ਓਹੀ ਹੋ ਕੇ ਰਹੇਗੀ।

ਕਈ ਵਾਰ ਮਨੁੱਖ ਲਹਿੰਦੇ ਵੱਲ ਨੂੰ ਜਾਣ ਦੀ ਵੀਚਾਰ ਕਰਦਾ ਹੈ, ਪਰ ਕੁਦਰਤ ਉਸਨੂੰ ਚੜ੍ਹਦੇ ਵੱਲ ਲੈ ਜਾਂਦੀ ਹੈ।

***ਪ੍ਰਸ਼ਨ ੫੮੧ ਇੱਛਾ :*** ਬਹੁਤਾ ਧਨ ਇਕੱਠਾ ਕਰਨ ਦੀ ਇੱਛਾ ਵਾਲਾ ਜੋ ਦੇਸ਼ ਨੂੰ ਛੱਡ ਪ੍ਰਦੇਸ ਚਲਾ ਜਾਂਦਾ ਹੈ, ਉਸਦੀ ਅਧੂਰੀ ਇੱਛਾ ਰਹਿਣ ਨਾਲ ਉਸਨੂੰ ਕੀ ਫਲ ਮਿਲੇਗਾ ?

*ਉੱਤਰ:* **ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥**
**ਲਸਕਰ ਨੇਬ ਖਵਾਸ ਸਭ ਤਿਆਗੇ ਜਮਪੁਰਿ ਊਠਿ ਸਿਧਾਸ॥ (ਪੰਨਾ ੪੯੬)**

***ਭਾਵਾਰਥ :*** ਜੋ ਚਤੁਰ ਮਨੁੱਖ ਆਪਣੇ ਦੇਸ਼ ਨੂੰ ਛੱਡ ਕੇ ਦੂਸਰੇ ਪ੍ਰਦੇਸ ਵਿਚ ਬਹੁਤਾ ਧਨ ਇਕੱਠਾ ਕਰਨ ਲਈ ਚਲੇ ਜਾਂਦੇ ਹਨ, ਜੇ ਉਨ੍ਹਾਂ ਦੀ ਧਨ ਇਕੱਠਾ ਕਰਨ ਦੀ ਇੱਛਾ ਪੂਰੀ ਨਹੀਂ ਹੁੰਦੀ, ਉਨ੍ਹਾਂ ਦੇ ਸਵਾਸ ਵਿਚਕਾਰ ਹੀ ਪੂਰੇ ਹੋ ਜਾਂਦੇ ਹਨ ਤਾਂ ਅਧੂਰੀ ਵਾਸ਼ਨਾ ਵਾਲਾ ਸਭ ਕੁਝ ਛਡ ਕੇ ਜਮਪੁਰੀ ਨੂੰ ਚਲਿਆ ਜਾਂਦਾ ਹੈ।

***ਪ੍ਰਸ਼ਨ ੫੮੨ ਮਿੱਤਰ :*** ਕੀ ਕਿਸੇ ਆਦਮੀ ਦੇ ਦੁਖ ਦੀ ਨਵਿਰਤੀ ਕੋਈ ਮਿੱਤਰ ਕਰ ਸਕਦਾ ਹੈ ?

*ਉੱਤਰ:* **ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ॥ (ਪੰਨਾ ੪੯੭)**

***ਭਾਵਾਰਥ :*** ਜੇ ਕਦੀ ਆਪਣੇ ਪਿਆਰੇ ਮਿੱਤਰ ਪਾਸ ਜਾ ਕੇ ਇਹ ਬੇਨਤੀ ਕਰੀਏ ਕਿ ਮੈਨੂੰ ਇਹ ਇਕ ਦੁੱਖ ਹੈ ਤਾਂ ਅੱਗੋਂ ਉਹ ਸਾਨੂੰ ਦੁੱਖਾਂ ਨਾਲ ਭਰਿਆ ਨਜ਼ਰ ਆਉਂਦਾ ਹੈ ਭਾਵ ਅਸੀਂ ਉਸਨੂੰ ਆਪਣਾ ਇਕ ਦੁਖ ਦਸਦੇ ਹਾਂ, ਅੱਗੋਂ ਉਹ ਸਾਨੂੰ ਆਪਣੇ ਸੈਂਕੜੇ ਦੁਖ ਦੱਸਣੇ ਅਰੰਭ ਦੇਂਦਾ ਹੈ। ਸਾਡੇ ਦੁਖ ਸੁਣਨ ਵੱਲ ਉਸਦਾ ਧਿਆਨ ਹੀ ਕੋਈ ਨਹੀਂ ਹੁੰਦਾ।

***ਪ੍ਰਸ਼ਨ ੫੮੩ ਉਮਰ :*** ਇਹ ਮਨੁੱਖ ਜਿਨ੍ਹਾਂ ਪੁੱਤਰ ਆਦਿ ਸੰਬੰਧੀਆਂ ਦੇ ਪਿਆਰ ਵਿਚ ਸਾਰੀ ਉਮਰ ਗੁਜ਼ਾਰ ਦੇਂਦਾ ਹੈ, ਕੀ ਉਹ ਅੰਤ ਸਮੇਂ ਸਹਾਇਕ ਨਾ ਹੋਣਗੇ ?

*ਉੱਤਰ:* **ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ ਹਸਿਆ॥**
**ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨ੍ਹ ਪੇਖਤ ਹੀ ਕਾਲਿ ਗ੍ਰਸਿਆ॥**
**(ਪੰਨਾ ੪੯੭)**

***ਭਾਵਾਰਥ :*** ਇਹ ਆਦਮੀ ਜਿਨ੍ਹਾਂ ਪਿਆਰੇ ਮਿੱਤਰ, ਪੁੱਤਰ, ਸੰਬੰਧੀ, ਭਰਾ, ਇਸਤ੍ਰੀ ਆਦਿ ਦੇ ਪਿਆਰ ਵਿਚ ਆਪਣੀ ਸਾਰੀ ਉਮਰ ਗੁਜ਼ਾਰ ਦੇਂਦਾ ਹੈ ਅਤੇ ਮਸਤ ਹੋ ਕੇ ਖ਼ੁਸ਼ੀਆਂ ਮਾਣਦਾ ਹੈ, ਓੜਕ ਜਦੋਂ ਮਰਨ ਦਾ ਵੇਲਾ ਆ ਜਾਂਦਾ ਹੈ, ਉਨ੍ਹਾਂ ਸਭਨਾਂ ਦੇ ਵੇਖਦਿਆਂ ਹੀ ਮੌਤ ਆ ਪਕੜਦੀ ਹੈ, ਕੋਈ ਵੀ ਸਹਾਇਤਾ ਨਹੀਂ ਕਰ ਸਕਦਾ।

***ਪ੍ਰਸ਼ਨ ੫੮੪ ਸਹਾਇਤਾ :*** ਜਿਸ ਦੌਲਤ ਵਾਸਤੇ ਮਨੁੱਖ ਅਨੇਕਾਂ ਪਾਪ ਕਰਮ ਕਰਦਾ ਹੈ, ਕੀ ਇਹ ਆਖ਼ਰ ਨੂੰ ਸਹਾਇਤਾ ਨਾ ਕਰੇਗੀ ?

*ਉੱਤਰ:* **ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ॥**
**ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ॥ (ਪੰਨਾ ੪੯੭)**

***ਭਾਵਾਰਥ :*** ਸਾਰੀ ਉਮਰ ਧੱਕੇਸ਼ਾਹੀ, ਜ਼ੁਲਮ ਕਰਕੇ ਇਹ ਮਨੁੱਖ ਦੌਲਤ, ਸੋਨਾ, ਚਾਂਦੀ, ਰੁਪਏ ਇਕੱਠੇ ਕਰਦਾ ਰਹਿੰਦਾ ਹੈ, ਉਸ ਵਿਚੋਂ ਇਸ ਜੀਵ ਨੂੰ ਮਜ਼ਦੂਰ ਦੀ ਮਜ਼ਦੂਰੀ ਵਾਂਗ, ਜੋ ਉਸਨੇ ਖਾ ਲਿਆ, ਓਹੀ ਉਸਦਾ ਹੋਇਆ, ਬਾਕੀ ਸਾਰਾ ਧਨ ਅੰਤ ਸਮੇਂ ਬਿਗਾਨਾ ਹੋ ਗਿਆ। ਭਾਵ ਪਾਪਾਂ ਨਾਲ ਇਕੱਠੀ ਕੀਤੀ ਮਾਇਆ ਹਕੀਆਂ ਨੇ ਸਾਂਭ ਲਈ। ਜਾਣ ਸਮੇਂ ਇਹ ਪਾਪ ਕਰਮ ਨਾਲ ਲੈ ਗਿਆ।

**ਪ੍ਰਸ਼ਨ ੫੮੫ ਘੋੜੇ :** ਕੀ ਹਾਥੀ, ਘੋੜੇ ਸਾਥ ਨਾ ਚਲਣਗੇ ?

**ਉੱਤਰ:** **ਹੈਵਰ ਗੈਵਰ ਰਥ ਸੰਬਾਹੇ, ਗਹੁ ਕਰਿ ਕੀਨੇ ਮੇਰੇ ॥**
**ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥ (ਪੰਨਾ ੪੯੭)**

**ਭਾਵਾਰਥ :** ਮਨੁੱਖ ਆਪਣੇ ਪੰਧ ਨੂੰ ਦੂਰ ਕਰਨ ਲਈ ਹਾਥੀ, ਘੋੜੇ ਆਦਿ ਕਈ ਸਵਾਰੀਆਂ ਇਕੱਠੀਆਂ ਕਰਦਾ ਹੈ ਪਰ ਜਦੋਂ ਮੌਤ ਦਾ ਲੰਮਾ ਸਫ਼ਰ ਸ਼ੁਰੂ ਹੁੰਦਾ ਹੈ ਤਾਂ ਸਾਰੀਆਂ ਸਵਾਰੀਆਂ ਛੱਡ ਕੇ ਨੰਗੇ ਪੈਰੀਂ ਤੁਰਨਾ ਪੈਂਦਾ ਹੈ।

**ਪ੍ਰਸ਼ਨ ੫੮੬ ਸ਼ਕਤੀ :** ਪ੍ਰਮੇਸ਼ਰ ਦੇ ਨਾਮ ਵਿਚ ਕੀ ਸ਼ਕਤੀ ਹੈ ?

**ਉੱਤਰ:** **ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ ॥**
**ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ ॥ (ਪੰਨਾ ੪੯੮)**

**ਭਾਵਾਰਥ :** ਪ੍ਰਭੂ ਦਾ ਐਸਾ ਪਵਿਤ੍ਰ ਨਾਮ ਹੈ, ਜੋ ਵਿਕਾਰਾਂ ਵਿਚ ਗਿਰੇ ਹੋਏ ਵੱਡੇ ਵੱਡੇ ਪਾਪੀ ਸਨ, ਉਸ ਮਾਲਕ ਦਾ ਨਾਮ ਜਪ ਕੇ ਪਵਿਤ੍ਰ ਹੋ ਗਏ। ਰਵਿਦਾਸ ਆਦਿ ਭਗਤਾਂ ਦਾ ਅੱਜ ਕੋਈ ਭੀ ਵਰਨ ਤੇ ਜਾਤ ਨਹੀਂ ਪੁਛਦਾ, ਸਾਰੇ ਹੀ ਉਨ੍ਹਾਂ ਦੇ ਚਰਨਾਂ ਦੀ ਧੂੜ ਮੰਗਦੇ ਹਨ। ਇਹ ਸਭ ਪ੍ਰਮੇਸ਼ਰ ਦੇ ਨਾਮ ਦੀ ਸ਼ਕਤੀ ਹੈ।

**ਪ੍ਰਸ਼ਨ ੫੮੭ ਚੋਰਾਂ :** ਇਹ ਮਨੁੱਖ ਕਾਮਾਦਿਕ ਚੋਰਾਂ ਪਾਸੋਂ ਕਿਵੇਂ ਬਚ ਸਕਦਾ ਹੈ ?

**ਉੱਤਰ:** **ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ॥**
**ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ ॥ (ਪੰਨਾ ੫੦੩)**

**ਭਾਵਾਰਥ :** ਇਹ ਠੀਕ ਹੈ ਕਿ ਇਸ ਸਰੀਰ ਨਗਰੀ ਵਿਚ ਕਾਮਾਦਿਕ ਚੋਰ ਹਮੇਸ਼ਾਂ ਹੀ ਵਸਦੇ ਹਨ। ਇਹੀ ਰੋਕਿਆਂ ਰੁਕਦੇ ਨਹੀਂ, ਵਰਜਦਿਆਂ ਵਰਜਦਿਆਂ ਸ਼ੁਭ ਗੁਣਾਂ ਨੂੰ ਲੁੱਟਣ ਲਈ ਦੌੜ ਆਉਂਦੇ ਹਨ।

ਪਰ ਜੋ ਪ੍ਰਮੇਸ਼ਰ ਨੂੰ ਆਪਣੇ ਹਿਰਦੇ ਅੰਦਰ ਵਸਾ ਕੇ ਇਨ੍ਹਾਂ ਚੋਰਾਂ ਪਾਸੋਂ ਆਪਣੇ ਆਤਮਕ ਗੁਣਾਂ ਨੂੰ ਬਚਾਅ ਲੈਂਦੇ ਹਨ, ਉਹ ਇਨ੍ਹਾਂ ਚੋਰਾਂ ਤੋਂ ਆਪਣੀ ਸਦਾ ਲਈ ਖਲਾਸੀ ਕਰ ਲੈਂਦੇ ਹਨ।

**ਪ੍ਰਸ਼ਨ ੫੮੮ ਅੰਮ੍ਰਿਤ :** ਨਾਮ ਅੰਮ੍ਰਿਤ ਕਿਸ ਹਿਰਦੇ ਅੰਦਰ ਟਿਕ ਸਕਦਾ ਹੈ ?

**ਉੱਤਰ:** **ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥ (ਪੰਨਾ ੫੦੪)**

**ਭਾਵਾਰਥ :** ਜਿਵੇਂ ਮੂਧੇ ਪਏ ਭਾਂਡੇ ਵਿਚ ਕੁਝ ਭੀ ਨਹੀਂ ਪਾਇਆ ਜਾ ਸਕਦਾ, ਸਿੱਧੇ ਪਏ ਭਾਂਡੇ ਵਿਚ ਹੀ ਪਾ ਸਕੀਦਾ ਹੈ।

ਜਿਨ੍ਹਾਂ ਦਾ ਹਿਰਦਾ ਸ਼ਰਧਾਹੀਨ ਅਗਿਆਨ ਸਹਿਤ ਮੂਧਾ ਪਿਆ ਹੈ, ਉਸ ਵਿਚ ਨਾਮ ਅੰਮ੍ਰਿਤ ਨਹੀਂ ਪੈ ਸਕਦਾ।

**ਪ੍ਰਸ਼ਨ ੫੮੯ ਬਰਕਤ :** ਨਾਮ ਪ੍ਰਾਪਤੀ ਵਾਲੇ ਦੀ ਕੀ ਨਿਸ਼ਾਨੀ ਹੈ ਤੇ ਨਾਮ ਦੀ ਕੀ ਬਰਕਤ ਹੈ ?

**ਉੱਤਰ:** **ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ ॥**
**ਖਲ ਮੁਗਧ ਮੂੜ ਕਟਾਖੵ ਸ੍ਰੀਧਰ ਭਏ ਗੁਣ ਮਤਿ ਧੀਰ ॥ (ਪੰਨਾ ੫੦੮)**

**ਭਾਵਾਰਥ :** ਜਿਨ੍ਹਾਂ ਦੇ ਸਰੀਰ ਉੱਤੇ ਕਦੀ ਪਹਿਲੇ ਕੱਪੜਾ ਭੀ ਨਹੀਂ ਹੁੰਦਾ ਸੀ, ਉਹ ਮਾਲਕ ਦਾ ਨਾਮ ਰੂਪ ਖ਼ਜ਼ਾਨਾ ਮਿਲਣ ਨਾਲ ਦੁਨੀਆਂ ਵਿਚ ਸਭ ਤੋਂ ਵੱਡੇ ਧਨੀ ਬਣ ਗਏ।

ਜੋ ਕਦੀ ਮੂਰਖਾਂ ਤੋਂ ਭੀ ਮੂਰਖ ਸਨ ਉਹ ਨਾਮ ਦੀ ਬਰਕਤ ਨਾਲ ਅਕਲਵੰਤ ਤੇ ਗੁਣੀ ਅਤੇ ਧੀਰਜ ਵਾਲੇ ਬਣ ਗਏ। ਇਹ ਨਾਮ ਦੀ ਹੀ ਬਰਕਤ ਹੈ, ਜਿਸਨੇ ਚੋਰਾਂ ਨੂੰ ਸਾਧ, ਠੱਗਾਂ ਨੂੰ ਸੰਤ ਤੇ ਰਾਖਸ਼ਾਂ ਨੂੰ ਦੇਵਤੇ ਬਣਾ ਵਿਖਾਇਆ ਹੈ।

**ਗੂਜਰੀ ਕੀ ਵਾਰ ਮ: ੩ ॥**

***ਪ੍ਰਸ਼ਨ ੫੯੦ ਕਰਤਬ :*** ਮਨਮੁਖ ਦਾ ਕੀ ਕਰਤਬ ਹੈ ਅਤੇ ਉਸ ਕਰਤਬ ਦਾ ਉਸਨੂੰ ਫਲ ਕੀ ਮਿਲਦਾ ਹੈ ?

***ਉੱਤਰ :*** **ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ ॥**
**ਹਰਿ ਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ ॥**
**(ਪੰਨਾ ੫੦੯)**

***ਭਾਵਾਰਥ :*** ਮਨਮੁਖਾਂ ਦਾ ਭੈੜਾ ਖਮੀਰ ਹੈ ਕਿ ਉਹ ਨਾ ਕਦੀ ਨਾਮ ਦਾ ਸਿਮਰਨ ਕਰਦੇ ਹਨ ਅਤੇ ਨਾ ਹੀ ਕਦੀ ਉਹ ਸ਼ਬਦ ਦੀ ਵੀਚਾਰ ਕਰਦੇ ਹਨ।

ਨਾਮ ਸਿਮਰਨ ਤੋਂ ਬਿਨਾਂ ਉਨ੍ਹਾਂ ਨੇ ਇਸ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਬਿਰਥਾ ਹੀ ਗਵਾ ਲਿਆ, ਜਿਸਦਾ ਫਲ ਉਨ੍ਹਾਂ ਨੂੰ ਅੰਤ ਸਮੇਂ ਜਮ ਖੁਆਰ ਕਰੇਗਾ ?

***ਪ੍ਰਸ਼ਨ ੫੯੧ ਜੀਊਣਾ :*** ਕਲਜੁਗ ਅੰਦਰ ਕਿਸ ਆਦਮੀ ਦਾ ਜੀਊਣਾ ਧ੍ਰਿਕਾਰ ਯੋਗ ਹੈ ?

***ਉੱਤਰ :*** **ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ॥**
**ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ ॥ (ਪੰਨਾ ੫੧੦)**

***ਭਾਵਾਰਥ :*** ਜਿਸਨੇ ਚਿਤ ਲਾ ਕੇ ਕਦੀ ਗੁਰੂ ਦੇ ਉਪਦੇਸ਼ ਨੂੰ ਨਹੀਂ ਸੁਣਿਆ ਅਤੇ ਨਾ ਹੀ ਕਦੀ ਉਸਦੇ ਮਨ ਵਿਚ ਪ੍ਰਮੇਸ਼ਰ ਦਾ ਨਾਮ ਹੀ ਵਸਿਆ ਹੈ।

ਜਿਸ ਵਿਚ ਇਹ ਵੱਡੇ ਦੋ ਦੋਸ਼ ਹਨ, ਉਨ੍ਹਾਂ ਨੇ ਕਲਜੁਗ ਵਿਚ ਆ ਕੇ ਕੀ ਪ੍ਰਾਪਤ ਕੀਤਾ ਹੈ। ਉਨ੍ਹਾਂ ਦੇ ਤਾਂ ਜਗਤ ਵਿਚ ਜੀਊਣ ਨੂੰ ਹੀ ਧ੍ਰਿਕਾਰ ਹੈ।

***ਪ੍ਰਸ਼ਨ ੫੯੨ ਕਾਇਆਂ :*** ਕੀ ਇਸ ਜੀਵ ਦਾ ਕਾਇਆਂ ਨਾਲ ਸੱਚਾ ਪਿਆਰ ਹੈ ?

***ਉੱਤਰ :*** **ਕਾਇਆ ਹੰਸ ਕਿਆ ਪ੍ਰੀਤ ਹੈ ਜਿ ਪਇਆ ਹੀ ਛਡਿ ਜਾਇ ॥**
**ਏਸ ਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ ॥ (ਪੰਨਾ ੫੧੧)**

***ਭਾਵਾਰਥ :*** ਵੇਖੋ, ਇਸ ਜੀਵ ਦਾ ਕਾਇਆਂ ਨਾਲ ਕੈਸਾ ਪਿਆਰ ਹੈ, ਜਦੋਂ ਇਹ ਜੀਵ ਇਸ ਵਿਚੋਂ ਨਿਕਲ ਜਾਂਦਾ ਹੈ, ਤਾਂ ਇਸ ਕਾਇਆਂ ਨੂੰ ਸੁੰਞੀ ਪਇਆਂ ਹੀ ਛੱਡ ਕੇ ਚਲਾ ਜਾਂਦਾ ਹੈ। ਸੋ ਜਿਸ ਕਾਇਆਂ ਨੇ ਇਸ ਸੰਸਾਰ ਤੋਂ ਟੁਰਨ ਸਮੇਂ ਨਾਲ ਹੀ ਨਹੀਂ ਜਾਣਾ, ਉਸਨੂੰ ਝੂਠ ਬੋਲ ਬੋਲ ਕੇ ਕਮਾਈ ਕਰਕੇ ਕਿਉਂ ਖਵਾਈਏ।

***ਪ੍ਰਸ਼ਨ ੫੯੩ ਚੰਚਲ :*** ਇਹ ਚੰਚਲ ਮਨ ਕਿਵੇਂ ਕਾਬੂ ਆ ਸਕਦਾ ਹੈ ?

***ਉੱਤਰ :*** **ਮਨੁ ਕੁੰਚਰੁ, ਪੀਲਕੁ ਗੁਰੂ, ਗਿਆਨੁ ਕੁੰਡਾ, ਜਹ ਖਿੰਚੇ ਤਹ ਜਾਇ ॥**
**ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥ (ਪੰਨਾ ੫੧੬)**

***ਭਾਵਾਰਥ :*** ਮਨ ਇਕ ਹਾਥੀ ਦੀ ਤਰ੍ਹਾਂ ਹੈ। ਜੇ ਗੁਰੂ ਇਸਦਾ ਮੁਹਾਵਤ ਬਣ ਜਾਵੇ ਤੇ ਗੁਰੂ ਦੀ ਮਤ ਦਾ ਇਸ ਦੇ ਸਿਰ 'ਤੇ ਕੁੰਡਾ ਹੋਵੇ ਤਾਂ ਫਿਰ ਮਨ ਕਾਬੂ ਹੋਇਆ ਗੁਰੂ ਦੇ ਹੁਕਮ ਵਿਚ ਚਲਦਾ ਹੈ।

ਪਰ ਜੋ ਮਨ ਹਾਥੀ, ਗੁਰੂ ਦੀ ਮਤ ਧਾਰਨੋਂ ਹੀਣਾ, ਕੁੰਡੇ ਤੋਂ ਬਿਨਾਂ ਹੈ, ਉਹ ਬਾਰ ਬਾਰ ਸੰਸਾਰ ਉਜਾੜ ਵਿਚ ਹੀ ਪਿਆ ਰਹਿੰਦਾ ਹੈ।

***ਪ੍ਰਸ਼ਨ ੫੯੪ ਆਸਾਂ :*** ਮਨੁੱਖ ਦੇ ਮਨ ਦੀਆਂ ਆਸਾਂ ਕਿਵੇਂ ਪੂਰੀਆਂ ਹੋ ਸਕਦੀਆਂ ਹਨ ?

*ਉੱਤਰ:* **ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ॥**
**ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ॥ (ਪੰਨਾ ੫੧੭)**

***ਭਾਵਾਰਥ :*** ਦੁਨੀਆਂ ਵਿਚ ਹਰ ਮਨੁੱਖ ਦੇ ਮਨ ਅੰਦਰ ਕੋਈ ਨਾ ਕੋਈ ਸੰਸਾਰਕ ਪਦਾਰਥਾਂ ਦੀ ਆਸਾ ਲੱਗ ਰਹੀ ਹੈ। ਇਸ ਆਸਾਂ ਵਿਚ ਸਾਰਾ ਸੰਸਾਰ ਮਰ ਮਰ ਕੇ ਟੁਰਿਆ ਜਾ ਰਿਹਾ ਹੈ, ਪਰ ਇਕ ਆਸਾ ਹੈ ਜੋ ਮਰਦੀ ਨਹੀਂ। ਸੋ ਜਗਤ ਵਿਚ ਆਸਾਂ ਉਸ ਦੀਆਂ ਪੂਰੀਆਂ ਹੁੰਦੀਆਂ ਹਨ ਜਿਸਨੇ ਪ੍ਰਭੂ ਦੇ ਨਾਮ ਨਾਲ ਚਿਤ ਲਾਇਆ ਹੈ।

***ਪ੍ਰਸ਼ਨ ੫੯੫ ਫਾਹੀ :*** ਜਦ ਹਰ ਆਦਮੀ ਦੇ ਪੈਰ ਵਿਚ ਕਾਲ ਦੀ ਫਾਹੀ ਅੱਜ ਜਾਂ ਕਲ੍ਹ ਜ਼ਰੂਰ ਪੈਣੀ ਹੀ ਹੈ ਤਾਂ ਫਿਰ ਇਹ ਜੀਵ ਸਮਝਦਾ ਕਿਉਂ ਨਹੀਂ ?

*ਉੱਤਰ:* **ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ॥**
**ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ॥ (ਪੰਨਾ ੫੧੮)**

***ਭਾਵਾਰਥ :*** ਇਸ ਮਨੁੱਖ ਨੂੰ ਜਦੋਂ ਚੰਗੇ ਕਰਮ ਕਰਨ ਦਾ ਮੌਕਾ ਮਿਲਦਾ ਹੈ ਤਾਂ ਆਲਸ ਕਰਦਾ ਹੈ ਅਤੇ ਜਦੋਂ ਕੋਈ ਬੁਰਿਆਈ ਕਰਨੀ ਹੋਵੇ ਤਾਂ ਸ਼ੇਰ ਵਾਂਗ ਗਰਜ ਕੇ ਉੱਠ ਖਲੋਂਦਾ ਹੈ।

ਬੁਰਿਆਈਆਂ ਕਰਨ ਦੀ ਗਾਫਲਤਾਈ ਵਿਚ ਗਾਫਲ ਹੋਏ ਨੂੰ ਇਹ ਨਹੀਂ ਸਮਝ ਪੈਂਦੀ ਕਿ ਕਾਲ ਦੀ ਫਾਹੀ ਮੇਰੇ ਪੈਰ ਵਿਚ ਅੱਜ ਜਾਂ ਕਲ੍ਹ ਨੂੰ ਆ ਕੇ ਪੈ ਜਾਵੇਗੀ।

***ਪ੍ਰਸ਼ਨ ੫੯੬ ਪ੍ਰੀਤ :*** ਸੰਸਾਰ ਵਿਚ ਸੱਚੀ ਪ੍ਰੀਤ ਕਿਸ ਨਾਲ ਕਰਨੀ ਚਾਹੀਦੀ ਹੈ ?

*ਉੱਤਰ:* **ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ॥**
**ਤਿਨ੍ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ॥ (ਪੰਨਾ ੫੨੦)**

***ਭਾਵਾਰਥ :*** ਉਨ੍ਹਾਂ ਹੀ ਸੱਜਣਾਂ ਨਾਲ ਅਖ਼ੀਰ ਤਕ ਨਿਭਣ ਵਾਲੀ ਪ੍ਰੀਤ ਕਰਨੀ ਚਾਹੀਦੀ ਹੈ, ਜਿਨ੍ਹਾਂ ਦੇ ਪਾਸ ਬੈਠਿਆਂ ਪ੍ਰਭੂ ਦਾ ਨਾਮ ਸਿਮਰਿਆ ਜਾਵੇ, ਪਰ ਜਿਨ੍ਹਾਂ ਨੂੰ ਹਰ ਸਮੇਂ ਆਪਣੀ ਹੀ ਗ਼ਰਜ਼ ਹੋਵੇ, ਉਨ੍ਹਾਂ ਨਾਲ ਕਦੀ ਭੀ ਸਾਥ ਨਹੀਂ ਕਰਨਾ ਚਾਹੀਦਾ।

***ਪ੍ਰਸ਼ਨ ੫੯੭ ਗੱਲਾਂ :*** ਜੋ ਮੁੱਖੋਂ ਗਿਆਨ ਦੀਆਂ ਗੱਲਾਂ ਕਰਨ ਵਾਲੇ ਹਨ, ਕੀ ਉਹ ਸਾਰੇ ਹੀ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੇ ਹੁੰਦੇ ਹਨ ?

*ਉੱਤਰ:* **ਕੜਛੀਆ ਫਿਰੰਨਿ੍ ਸੁਆਉ ਨ ਜਾਣਨਿ੍ ਸੁਞੀਆ॥**
**ਸੇਈ ਮੁਖ ਦਿਸੰਨਿ੍ ਨਾਨਕ ਰਤੇ ਪ੍ਰੇਮ ਰਸਿ॥ (ਪੰਨਾ ੫੨੧)**

***ਭਾਵਾਰਥ :*** ਜਿਵੇਂ ਕੜਛੀਆਂ ਦਾਲ ਭਾਜੀ ਦੇ ਭਾਂਡੇ ਵਿਚ ਫਿਰਦੀਆਂ ਹਨ, ਪਰ ਉਹ ਸੁਆਦ ਨਹੀਂ ਜਾਣਦੀਆਂ, ਉਹ ਖ਼ਾਲੀ ਹੀ ਰਹਿ ਜਾਂਦੀਆਂ ਹਨ।

ਇਸੀ ਤਰ੍ਹਾਂ ਨਿਰੀਆਂ ਗਿਆਨ ਦੀਆਂ ਗੱਲਾਂ ਕਰਨ ਵਾਲਿਆਂ ਦੇ ਮੂੰਹ ਤਾਂ ਕੜਛੀਆਂ ਵਾਂਗ ਹੀ ਜਾਣੋਂ, ਪਰ ਜੋ ਪ੍ਰੇਮ ਰੰਗ ਵਿਚ ਰੰਗੇ ਹੋਏ ਹਨ ਉਹੀ ਮੁੱਖ ਸੁਹਾਵਣੇ ਹਨ।

***ਪ੍ਰਸ਼ਨ ੫੯੮ ਬਿਘਨ :*** ਕਈ ਆਦਮੀ ਹਰ ਸਮੇਂ ਕਿਸੇ ਨਾ ਕਿਸੇ ਬਿਘਨ ਨਾਲ ਘਿਰੇ ਰਹਿੰਦੇ ਹਨ, ਇਹ ਕੀ ਕਾਰਨ ਹੈ ?

*ਉੱਤਰ:* **ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥**
**ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥ (ਪੰਨਾ ੫੨੨)**

***ਭਾਵਾਰਥ :*** ਜਿਸਨੂੰ ਪ੍ਰਮੇਸ਼ਰ ਦਾ ਨਾਮ ਵਿਸਰ ਜਾਂਦਾ ਹੈ ਉਸਨੂੰ ਇਕ ਬਿਘਨ ਤਾਂ ਕੀ, ਉਸ ਮਨੁੱਖ ਨੂੰ ਤਾਂ ਕ੍ਰੋੜਾਂ ਹੀ ਬਿਘਨ ਆ ਘੇਰਦੇ ਹਨ। ਐਸੇ ਬੰਦੇ ਹਰ ਰੋਜ਼ ਇਉਂ ਹੀ ਵਿਲਕਦੇ ਰਹਿੰਦੇ ਹਨ ਜਿਵੇਂ ਸੁੰਞੇ ਘਰ ਵਿਚ ਕਾਂ ਆਉਂਦਾ ਹੈ, ਪਰ ਉਸ ਕਾਂ ਨੂੰ ਉਥੋਂ ਕੁਝ ਨਹੀਂ ਮਿਲਦਾ।

***ਪ੍ਰਸ਼ਨ ੫੯੯ ਸੰਸਾਰ :*** ਇਹ ਮਨੁੱਖ ਸੰਸਾਰ ਦੇ ਬੰਧਨਾਂ ਤੋਂ ਮੁਕਤ ਕਿਵੇਂ ਹੋ ਸਕਦਾ ਹੈ ?

*ਉੱਤਰ:* **ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ (ਪੰਨਾ ੫੨੨)**

***ਭਾਵਾਰਥ :*** ਜੋ ਮਨੁੱਖ ਪੂਰੇ ਸਤਿਗੁਰਾਂ ਨੂੰ ਮਿਲ ਕੇ ਜੀਵਨ ਦੀ ਸਹੀ ਜਾਚ (ਨਾਮ ਜਪਣਾ, ਕਿਰਤ ਕਰਨੀ, ਵੰਡ ਛਕਣਾ) ਸਿਖ ਲਵੇ, ਤਾਂ ਇਹ ਹੱਸਦਿਆਂ, ਖੇਡਦਿਆਂ, ਖਾਂਦਿਆਂ, ਪਹਿਨਦਿਆਂ ਭਾਵ ਦੁਨੀਆਂ ਦੇ ਹਰ ਕੰਮ ਕਾਰ ਕਰਦਿਆਂ ਹੀ ਮਾਇਆ ਦੇ ਬੰਧਨਾਂ ਤੋਂ ਰਹਿਤ ਹੋ ਸਕਦਾ ਹੈ।

***ਪ੍ਰਸ਼ਨ ੬੦੦ ਲਾਲਸਾ :*** ਖਾਣ ਪੀਣ ਦੀ ਲਾਲਸਾ ਵਿਚ ਹੀ ਜਿਨ੍ਹਾਂ ਦਾ ਸਾਰਾ ਜੀਵਨ ਗੁਜ਼ਰ ਗਿਆ, ਉਹ ਕਿਸ ਗਿਣਤੀ ਵਿਚ ਹਨ ?

*ਉੱਤਰ:* **ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥**
**ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ ॥ (ਪੰਨਾ ੫੨੩)**

***ਭਾਵਾਰਥ :*** ਜਿਨ੍ਹਾਂ ਮਨੁੱਖਾਂ ਦਾ ਪਦਾਰਥਾਂ ਨੂੰ ਖਾਂਦਿਆਂ ਖਾਂਦਿਆਂ ਮੂੰਹ ਘਸ ਗਿਆ ਹੈ ਅਤੇ ਸੋਹਣੇ ਕੱਪੜੇ ਪਹਿਨ ਪਹਿਨ ਕੇ ਸਰੀਰ ਦੇ ਅੰਗ ਵੀ ਲਿੱਸੇ ਹੋ ਗਏ ਭਾਵ ਖਾਣ ਤੇ ਪਹਿਨਣ ਵਿਚ ਜੁਆਨੀ ਲੰਘ ਗਈ ਅਤੇ ਬੁਢੇਪਾ ਆ ਗਿਆ, ਫਿਰ ਵੀ ਜਿਨ੍ਹਾਂ ਦਾ ਪਿਆਰ ਪ੍ਰਮੇਸ਼ਰ ਨਾਲ ਨਾ ਬਣਿਆ, ਉਨ੍ਹਾਂ ਦਾ ਜੀਵਨ ਧ੍ਰਿਕਾਰ ਯੋਗ ਹੈ।

## ਤਰੰਗ ਸਤਵਾਂ

***ਪ੍ਰਸ਼ਨ ੬੦੧ ਝੂਠੇ :*** ਜਿਸ ਮਨੁੱਖ ਨੇ ਦੁਨੀਆਂ ਦੇ ਝੂਠੇ ਪਿਆਰ ਵਿਚ ਹੀ ਆਪਣਾ ਅਮੋਲਕ ਜੀਵਨ ਗੁਜ਼ਾਰ ਦਿੱਤਾ ਹੈ, ਉਸਨੂੰ ਕਿਸ ਨਾਮ ਨਾਲ ਪੁਕਾਰਿਆ ਜਾਵੇ ?

*ਉੱਤਰ:* **ਜੀਵਦਿਆ ਨ ਚੇਤਿਓ ਮੁਆ ਰਲੰਦੜੋ ਖਾਕ ॥**
**ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ ॥ (ਪੰਨਾ ੫੨੩)**

***ਭਾਵਾਰਥ :*** ਜਿਸ ਮਨੁੱਖ ਨੇ ਜਿਉਂਦਿਆਂ ਕਦੀ ਵੀ ਪ੍ਰਮੇਸ਼ਰ ਦਾ ਨਾਮ ਨਹੀਂ ਸਿਮਰਿਆ ਤੇ ਉਹ ਮਰ ਕੇ ਖ਼ਾਕ ਵਿਚ ਮਿਲ ਗਿਆ। ਉਸ ਦੁਨੀਆਂ ਦੇ ਝੂਠੇ ਪਿਆਰ ਵਿਚ ਜੀਵਨ ਗੁਜ਼ਾਰਨ ਵਾਲੇ ਬੰਦੇ ਨੂੰ ਮੂਰਖ, ਗੰਦਾ ਤੇ ਸਾਕਤ ਹੀ ਕਿਹਾ ਜਾ ਸਕਦਾ ਹੈ।

**ਪ੍ਰਸ਼ਨ ੬੦੨ ਨਿੰਦਾ :** ਗੁਰਮੁਖਾਂ ਦੀ ਨਿੰਦਾ ਕਰਨ ਵਾਲੇ ਨਿੰਦਕਾਂ ਨੂੰ ਕੀ ਫਲ ਮਿਲਦਾ ਹੈ ?

**ਉੱਤਰ :** **ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨਾ ਦਿਤੇ ॥**
**ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥ (ਪੰਨਾ ੫੨੩)**

**ਭਾਵਾਰਥ :** ਜੋ ਮਨੁੱਖ ਗੁਰਮੁਖਾਂ ਦੀ ਨਿੰਦਾ ਕਰਦੇ ਹਨ, ਉਹ ਤਾਂ ਸਮਝੋ ਪ੍ਰਭੂ ਨੇ ਰੂਹਾਨੀਅਤ ਦੀ ਦੁਨੀਆਂ ਵਿਚ ਉਸੇ ਵੇਲੇ ਮਾਰ ਦਿੱਤੇ ਕਿਉਂਕਿ ਨਿੰਦਾ ਕਰਨ ਨਾਲ ਪ੍ਰਭੂ ਨੇ ਉਨ੍ਹਾਂ ਦੇ ਮਨ ਨੂੰ ਇਕ ਪਲ ਮਾਤਰ ਵੀ ਸ਼ਾਂਤ ਨਹੀਂ ਰਹਿਣ ਦਿੱਤਾ। ਪ੍ਰਮੇਸ਼ਰ ਆਪਣੇ ਪਿਆਰਿਆਂ ਦਾ ਦੁੱਖ ਨਹੀਂ ਸਹਾਰ ਸਕਦਾ। ਉਨ੍ਹਾਂ ਨਿੰਦਕਾਂ ਨੂੰ ਪਿਆਰਿਆਂ ਦੀ ਕੀਤੀ ਨਿੰਦਾ ਦਾ ਫਲ ਭੋਗਣ ਲਈ ਪਕੜ ਕੇ ਜੂਨਾਂ ਦੇ ਚੱਕਰ ਵਿਚ ਪਾ ਦੇਂਦਾ ਹੈ।

**ਗੂਜਰੀ ਭਗਤ ਬਾਣੀ ॥**

**ਪ੍ਰਸ਼ਨ ੬੦੩ ਜੂਨ :** ਕੀ ਪ੍ਰਮੇਸ਼ਰ ਦੇ ਗੁਣ ਕਿਸੇ ਹੋਰ ਜੂਨ ਵਿਚ ਨਹੀਂ ਗਾਏ ਜਾ ਸਕਦੇ ?

**ਉੱਤਰ :** **ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ ॥**
**ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈ ਹੈ ॥**
**ਹਰਿ ਬਿਨੁ ਬੈਲ ਬਿਰਾਨੇ ਹੁਈ ਹੈ ॥ (ਪੰਨਾ ੫੨੪)**

**ਭਾਵਾਰਥ :** ਹਰੀ ਸਿਮਰਨ ਤੋਂ ਸੱਖਣੇ ਮਨੁੱਖ ਨੂੰ ਜਦੋਂ ਮਰ ਕੇ ਆਪਣੇ ਕੀਤੇ ਕਰਮਾਂ ਦਾ ਫਲ ਭੋਗਣ ਲਈ (ਬੈਲ) ਬਲਦ ਦੀ ਜੂਨ ਵਿਚ ਜਾਣਾ ਪਿਆ, ਜਿੱਥੇ ਇਸ ਨੂੰ ਚਾਰ ਪੈਰ ਦੋ ਸਿੰਗ ਲਾਏ ਗਏ ਅਤੇ ਮੁਖ ਤੋਂ ਵੀ ਗੁੰਗਾ ਬਣਨਾ ਪਿਆ ਤੇ ਮਾਲਕ ਵੱਲੋਂ ਉੱਠਣ ਤੇ ਬੈਠਣ ਸਮੇਂ ਠੁੱਡੇ ਪੈਣ ਦੀ ਸਜ਼ਾ ਮਿਲਦੀ ਹੈ। ਉਸ ਦੁੱਖ ਤੋਂ ਬਚਣ ਲਈ ਕੋਈ ਭੀ ਇਸ ਦਾ ਚਾਰਾ ਨਹੀਂ ਚੱਲ ਸਕੇਗਾ। ਇਸ ਦੁੱਖ ਰੂਪ ਜੂਨ ਵਿਚ ਪ੍ਰਮੇਸ਼ਰ ਦੇ ਗੁਣ ਕਿਵੇਂ ਗਾਏ ਜਾ ਸਕਦੇ ਹਨ ਪ੍ਰਮੇਸ਼ਰ ਨੇ ਇਸ ਮਨੁੱਖ ਨੂੰ ਪ੍ਰਭੂ ਦੇ ਗੁਣ ਗਾਉਣ ਦਾ ਅਮੋਲਕ ਸਮਾਂ ਇਹ ਇਕ ਮਨੁੱਖਾ ਜਨਮ ਹੀ ਬਖ਼ਸ਼ਿਆ ਹੈ, ਹੋਰ ਕਿਸੇ ਵੀ ਜਨਮ ਅੰਦਰ ਪ੍ਰਮੇਸ਼ਰ ਦੇ ਗੁਣ ਨਹੀਂ ਗਾਏ ਜਾ ਸਕਦੇ।

**ਪ੍ਰਸ਼ਨ ੬੦੪ ਪਛਤਾਵਾ :** ਮਨਮੁਖ ਨੂੰ ਅੰਤ ਸਮੇਂ ਕਿਉਂ ਪਛੋਤਾਪ ਕਰਨਾ ਪੈਂਦਾ ਹੈ ?

**ਉੱਤਰ :** **ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ ॥**
**ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈਹੈ ॥ (ਪੰਨਾ ੫੨੪)**

**ਭਾਵਾਰਥ :** ਜਿਵੇਂ ਇਕ ਬਾਂਦਰ ਤਰੇਲ ਦੇ ਤੁਪਕਿਆਂ ਨੂੰ ਭਰਮ ਵਿਚ ਮੋਤੀ ਸਮਝ ਕੇ ਅਤੇ ਇਕ ਤੇਲੀ ਦਾ ਬੈਲ ਕੋਹਲੂ ਦੁਆਲੇ, ਇਹ ਦੋਵੇਂ ਭਰਮਦਿਆਂ ਭਰਮਦਿਆਂ ਸਾਰੀ ਰਾਤ ਬੇਅਰਥ ਬਤੀਤ ਕਰ ਦੇਂਦੇ ਹਨ।

ਤਿਵੇਂ ਮਨਮੁਖ ਦੀ ਭੀ ਵਿਸ਼ਿਆਂ ਵਿਚ ਲੱਗਿਆਂ ਸਾਰੀ ਉਮਰ ਬੇਅਰਥ ਹੀ ਬੀਤ ਜਾਂਦੀ ਹੈ। ਇਸ ਲਈ ਨਾਮ ਤੋਂ ਬਿਨਾਂ ਮਨਮੁਖ ਅੰਤ ਨੂੰ ਸਿਰ ਹਿਲਾ ਹਿਲਾ ਕੇ ਪਛੋਤਾਪ ਕਰਦਾ ਹੈ।

**ਪ੍ਰਸ਼ਨ ੬੦੫ ਨਿਸ਼ਾਨੀ :** ਪ੍ਰਮੇਸ਼ਰ ਦੇ ਸੱਚੇ ਸੇਵਕਾਂ ਦੀ ਕੀ ਨਿਸ਼ਾਨੀ ਹੈ ?

**ਉੱਤਰ :** **ਜੌ ਰਾਜੁ ਦੇਹਿ ਤ ਕਵਨ ਬਡਾਈ ॥**
**ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥ (ਪੰਨਾ ੫੨੫)**

**ਭਾਵਾਰਥ :** ਸੇਵਕ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿਚ ਰਤੇ ਹੋਏ ਸੰਤੋਖੀ ਜੀਵਨ ਪ੍ਰਭੂ ਦੀ ਰਜ਼ਾ ਵਿਚ ਪ੍ਰਸੰਨ ਰਹਿ ਕੇ ਬਤੀਤ ਕਰਦੇ ਹਨ, ਉਨ੍ਹਾਂ ਦੇ ਅੰਦਰੋਂ ਹਮੇਸ਼ਾਂ ਇਹੀ ਅਵਾਜ਼ ਹੀ ਨਿਕਲਦੀ ਹੈ ਕਿ ਹੇ ਪ੍ਰਭੂ ! ਜੇ ਤੂੰ ਸਾਨੂੰ ਰਾਜ ਦੇਵੇਂਗਾ ਤਾਂ ਭੀ ਕੀ ਵਡਿਆਈ ਹੈ, ਜੇ ਭੀਖ ਮੰਗਵਾਵੇਂ ਭਾਵ ਕੰਗਾਲ ਬਣਾ ਦੇਵੇਂ ਤਾਂ ਸਾਡਾ ਕੀ ਘਟ ਜਾਵੇਗਾ ਭਾਵ ਉਹ ਹਰ ਹਾਲਤ ਵਿਚ ਪ੍ਰਸੰਨ ਹੋ ਕੇ ਪ੍ਰਭੂ ਨੂੰ ਹੀ ਸਿਮਰਦੇ ਹਨ।

***ਪ੍ਰਸ਼ਨ ੬੦੬ ਮੂਰਤੀ :*** ਪੱਥਰ ਦੀ ਮੂਰਤੀ ਨੂੰ ਰੱਬ ਬਣਾ ਕੇ ਪੂਜਣ ਬਾਰੇ ਗੁਰਮਤ ਦੀ ਕੀ ਵੀਚਾਰ ਹੈ ?

***ਉੱਤਰ :*** **ਏਕੈ ਪਾਥਰ ਕੀਜੈ ਭਾਉ ॥**
**ਦੂਜੈ ਪਾਥਰ ਧਰੀਐ ਪਾਉ ॥**
**ਜੇ ਓਹੁ ਦੇਉ ਤ ਓਹੁ ਭੀ ਦੇਵਾ ॥**
**ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥ (ਪੰਨਾ ੫੨੫)**

***ਭਾਵਾਰਥ :*** ਜੋ ਲੋਕ ਪੱਥਰ ਨੂੰ ਰੱਬ ਜਾਣ ਕੇ ਇਕ ਪੱਥਰ ਨਾਲ ਤਾਂ ਉਹ ਪ੍ਰੇਮ ਕਰਦੇ ਹਨ ਅਤੇ ਦੂਜੇ ਪੱਥਰ ਉੱਤੇ ਪੈਰ ਧਰ ਕੇ ਉਸਦੀ ਬੇਅਦਬੀ ਕਰਦੇ ਹਨ। ਜੇ ਪੱਥਰ ਹੀ ਰੱਬ ਹੈ ਤਾਂ ਕਿਸੇ ਪੱਥਰ ਦੀ ਬੇਅਦਬੀ ਦਾ ਦੰਡ ਉਨ੍ਹਾਂ ਨੂੰ ਕਿਉਂ ਨਾ ਮਿਲੇਗਾ।

ਇਸ ਲਈ ਪੱਥਰ ਰੱਬ ਨਹੀਂ। ਸੋ ਗੁਰਮਤ ਅਨੁਸਾਰ ਪੱਥਰ ਪੂਜਾ ਛੱਡ ਕੇ ਕੇਵਲ ਉਸ ਪ੍ਰਮੇਸ਼ਰ ਦੀ ਹੀ ਸੇਵਾ ਕਰਨੀ ਚਾਹੀਦੀ ਹੈ।

***ਪ੍ਰਸ਼ਨ ੬੦੭ ਮਨੁੱਖ :*** ਮਨੁੱਖ ਮਰਨ ਤੋਂ ਬਾਅਦ ਕਿੱਥੇ ਚਲਾ ਜਾਂਦਾ ਹੈ ?

***ਉੱਤਰ :*** **ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥.....**
**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਵੇਸਵਾ ਜੋਨਿ ਵਲਿ ਵਲਿ ਅਉਤਰੈ ॥**
**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥**
**ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ (ਪੰਨਾ ੫੨੬)**

***ਭਾਵਾਰਥ :*** ਜੋ ਮਨੁੱਖ ਮਰਨ ਸਮੇਂ ਧਨ ਪਦਾਰਥ ਚੇਤੇ ਕਰਦਾ ਹੀ ਮਰ ਜਾਂਦਾ ਹੈ, ਉਹ ਮੁੜ ਮੁੜ ਸਰਪ ਦੀ ਜੂਨ ਵਿਚ ਪੈਂਦਾ ਹੈ।

ਇਸਤਰੀ ਦੀ ਯਾਦ ਵਿਚ ਮਰਨ ਵਾਲਾ ਵਾਰ ਵਾਰ ਵੇਸਵਾ ਦੀ ਜੂਨ ਵਿਚ ਹੀ ਆਉਂਦਾ ਹੈ।

ਜੋ ਪੁੱਤਰਾਂ ਨੂੰ ਯਾਦ ਕਰਦਾ ਕਰਦਾ ਹੀ ਮਰ ਜਾਂਦਾ ਹੈ, ਉਹ ਮੁੜ ਮੁੜ ਸੂਰ ਦੀ ਜੂਨ ਵਿਚ ਹੀ ਆਉਂਦਾ ਹੈ।

ਜੋ ਆਪਣੇ ਘਰ ਬਾਰ, ਮਹਿਲ ਮਾੜੀਆਂ ਦੇ ਹਉਕਿਆਂ ਵਿਚ ਹੀ ਮਰ ਜਾਂਦਾ ਹੈ, ਉਹ ਮੁੜ ਮੁੜ ਪਰੇਤ ਹੀ ਬਣਦਾ ਹੈ।

***ਪ੍ਰਸ਼ਨ ੬੦੮ ਮਰ ਜਾਏ :*** ਪ੍ਰਮੇਸ਼ਰ ਦਾ ਸਿਮਰਨ ਕਰਨ ਵਾਲਾ ਪ੍ਰਮੇਸ਼ਰ ਦੀ ਯਾਦ ਵਿਚ ਹੀ ਜੇ ਮਰ ਜਾਏ ਤਾਂ ਉਹ ਫਿਰ ਕਿੱਥੇ ਜਾਏਗਾ ?

***ਉੱਤਰ :*** **ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ (ਪੰਨਾ ੫੨੬)**

***ਭਾਵਾਰਥ :*** ਜੋ ਮਨੁੱਖ ਪ੍ਰਮੇਸ਼ਰ ਦੀ ਯਾਦ ਵਿਚ ਟਿਕਿਆ ਹੋਇਆ ਸਰੀਰ ਤਿਆਗ ਜਾਂਦਾ ਹੈ, ਉਹ ਮਨੁੱਖ ਧਨ, ਇਸਤਰੀ, ਪੁੱਤਰ ਤੇ ਘਰ ਆਦਿਕ ਦੇ ਮੋਹ ਤੋਂ ਅਜ਼ਾਦ ਹੋ ਜਾਂਦਾ ਹੈ ਕਿਉਂਕਿ ਪ੍ਰਮਾਤਮਾ ਉਸਦੇ ਹਿਰਦੇ ਅੰਦਰ ਵੱਸਦਾ ਹੈ ਭਾਵ ਉਹ ਅੰਤ ਨੂੰ ਪ੍ਰਮੇਸ਼ਰ ਵਿਚ ਹੀ ਲੀਨ ਹੋ ਜਾਏਗਾ।

# ਰਾਗੁ ਦੇਵਗੰਧਾਰੀ

***ਪ੍ਰਸ਼ਨ ੬੦੯ ਅਵਸਥਾ :*** ਜੋ ਸੰਸਾਰਕ ਆਸਰੇ ਤਿਆਗ ਕੇ ਕੇਵਲ ਪ੍ਰਭੂ ਦੀ ਸ਼ਰਨ ਵਿਚ ਆ ਪਏ ਹਨ, ਉਨ੍ਹਾਂ ਦੇ ਮਨ ਦੀ ਕੀ ਅਵਸਥਾ ਹੋ ਜਾਂਦੀ ਹੈ ?

***ਉੱਤਰ :*** **ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥**
**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥ (ਪੰਨਾ ੫੨੮)**

***ਭਾਵਾਰਥ :*** ਪ੍ਰਭੂ ਦੇ ਪਰਾਇਣ ਹੋਏ ਮਨੁੱਖ ਦੀ ਪਹਿਲੀ ਨਿਸ਼ਾਨੀ ਇਹ ਹੈ ਕਿ ਉਹ ਆਪਣੇ ਸਰੀਰ ਦਾ ਹੰਕਾਰ ਤਿਆਗ ਦੇਂਦਾ ਹੈ। ਦੂਜਾ ਉਹਨੂੰ ਭਾਵੇਂ ਕੋਈ ਚੰਗਾ ਆਖੇ ਭਾਵੇਂ ਕੋਈ ਬੁਰਾ, ਕਿਉਂਕਿ ਉਸ ਨੇ ਤਾਂ ਦੁਨੀਆਂ ਦੇ ਲੋਕਾਂ ਦੀ ਨਿੰਦਾ ਉਸਤਤੀ ਚਤੁਰਾਈ ਆਦਿ ਸਭ ਨੂੰ ਅੱਗ ਵਿਚ ਪਾ ਕੇ ਸਾੜ ਦਿੱਤਾ ਹੈ। ਉਹ ਸਦਾ ਹੀ ਪ੍ਰਭੂ ਦੇ ਪਰੇਮ ਰੰਗ ਵਿਚ ਮਸਤ ਰਹਿੰਦੇ ਹਨ।

***ਪ੍ਰਸ਼ਨ ੬੧੦ ਸੁੰਦਰਤਾ :*** ਨਾਮ ਸਿਮਰਨ ਤੋਂ ਬਿਨਾਂ ਕੀ ਮਨੁੱਖ ਦੀ ਸਰੀਰਕ ਸੁੰਦਰਤਾ ਵੀ ਕਿਸੇ ਲੇਖੇ ਵਿਚ ਹੈ ?

***ਉੱਤਰ :*** **ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥**
**ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥ (ਪੰਨਾ ੫੨੮)**

***ਭਾਵਾਰਥ :*** ਜੋ ਮਨੁੱਖ ਨਾਮ ਨਹੀਂ ਸਿਮਰਦਾ, ਉਹ ਭਾਵੇਂ ਕਿਤਨਾ ਵੀ ਸੁੰਦਰ ਹੈ ਤਾਂ ਵੀ ਉਸਨੂੰ ਨਕਟਾ ਬਦਸ਼ਕਲ ਹੀ ਜਾਣੋਂ। ਜਿਵੇਂ ਜੇ ਕਿਸੇ ਵੇਸਵਾ ਦੇ ਘਰ ਪੁੱਤਰ ਪੈਦਾ ਹੋ ਜਾਵੇ, ਉਹ ਭਾਵੇਂ ਸ਼ਕਲੋਂ ਕਿੰਨਾ ਵੀ ਸੋਹਣਾ ਕਿਉਂ ਨਾ ਹੋਵੇ ਪਰ ਤਾਂ ਵੀ ਉਸ ਦਾ ਨਾਮ ਬੇ-ਬਾਪਾ ਪੈ ਜਾਂਦਾ ਹੈ ਭਾਵ ਨਾਮ ਤੋਂ ਸੱਖਣੇ ਮਨੁੱਖ ਦੀ ਸਰੀਰਕ ਸੁੰਦਰਤਾ ਕਿਸੇ ਵੀ ਕੰਮ ਦੀ ਨਹੀਂ।

***ਪ੍ਰਸ਼ਨ ੬੧੧ ਜੰਗਲਾਂ :*** ਜੋ ਭੇਖ ਧਾਰ ਕੇ ਜੰਗਲਾਂ ਵਿਚ ਫਿਰਦੇ ਹਨ ਅਤੇ ਪੰਡਤ ਲੋਕ ਵੇਦਾਂ ਦੀ ਕਥਾ ਕਰਨ ਵਾਲੇ, ਸੁੰਦਰ, ਚਤੁਰ, ਸਿਆਣੇ, ਲੋਕ ਵੇਖੀਦੇ ਹਨ, ਕੀ ਇਹ ਸਭ ਪ੍ਰਮੇਸ਼ਰ ਨੂੰ ਪ੍ਰਾਪਤ ਕਰ ਲੈਣਗੇ ?

***ਉੱਤਰ :*** **ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ ॥**
**ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ ॥**
**ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ ॥ (ਪੰਨਾ ੫੩੪)**

***ਭਾਵਾਰਥ :*** ਜੋ ਭੇਖਾਧਾਰੀ ਲੋਕ ਜੰਗਲਾਂ ਵਿਚ ਫਿਰਦੇ ਹਨ ਅਤੇ ਕਥਾ ਸੁਨਾਣ ਵਾਲੇ ਸੁੰਦਰ ਗੀਤਾਂ ਦੇ ਗਵਈਏ, ਬਹੁਤੇ ਚਤੁਰ ਵਿਦਵਾਨ ਜੋ ਚਾਰੇ ਵੇਦਾਂ ਨੂੰ ਜ਼ਬਾਨੀ ਹੀ ਉਚਾਰਨ ਕਰਨ ਵਾਲੇ ਹਨ।

ਇਹ ਸਾਰੇ ਪ੍ਰਮੇਸ਼ਰ ਤੋਂ ਇਸ ਲਈ ਦੂਰ ਰਹਿ ਜਾਂਦੇ ਹਨ ਕਿਉਂਕਿ ਇਹ ਸਾਰੇ ਪ੍ਰਭੂ ਪਰੇਮ ਤੋਂ ਸੱਖਣੇ ਮਨ ਵਿਚ ਹੰਕਾਰ ਧਾਰਨ ਕਰ ਲੈਂਦੇ ਹਨ, ਹੰਕਾਰੀ ਹਰੀ ਪ੍ਰਮੇਸ਼ਰ ਨੂੰ ਪ੍ਰਾਪਤ ਨਹੀਂ ਕਰ ਸਕਦਾ।

***ਪ੍ਰਸ਼ਨ ੬੧੨ ਮੋਹ :*** ਲੋਕ ਹੰਕਾਰ ਤੇ ਮੋਹ ਆਦਿ ਤੋਂ ਕਿਉਂ ਨਹੀਂ ਬਚਦੇ ?

***ਉੱਤਰ :*** **ਮਾਨ ਮੋਹ ਮੇਰ ਤੇਰ ਬਿਬਰਜਤ ਏਹੁ ਮਾਰਗੁ ਖੰਡੇ ਧਾਰ ॥ (ਪੰਨਾ ੫੩੪)**

***ਭਾਵਾਰਥ :*** ਮਾਨ ਮੋਹ ਮੇਰ ਤੇਰ ਤੋਂ ਬਚੇ ਰਹਿਣ ਦਾ ਭਾਵੇਂ ਜਤਨ ਤਾਂ ਬਹੁਤ ਲੋਕ ਕਰਦੇ ਹਨ ਪਰ ਇਨ੍ਹਾਂ ਤੋਂ ਬਚ ਇਸ ਲਈ ਨਹੀਂ ਸਕਦੇ ਕਿਉਂਕਿ ਇਨ੍ਹਾਂ ਤੋਂ ਬਚਣ ਦਾ ਖੰਡੇ ਧਾਰ ਮਾਰਗ ਹੈ ਭਾਵ ਜਿਵੇਂ ਖੰਡੇ ਦੀ ਤੇਜ਼ ਧਾਰ ਪਰ ਟੁਰਨਾ ਔਖਾ ਹੈ, ਤਿਵੇਂ ਹੀ ਹੰਕਾਰ ਆਦਿ ਤੋਂ ਬਚੇ ਰਹਿਣਾ ਅਤੀ ਮੁਸ਼ਕਲ ਹੈ ਪਰ ਇਨ੍ਹਾਂ ਤੋਂ ਬਚ ਉਹ ਸਕਦਾ ਹੈ, ਜਿਨ੍ਹਾਂ ਪਰ ਸਾਧ ਸੰਗਤ ਦੀ ਕ੍ਰਿਪਾ ਹੋਵੇ।

***ਪ੍ਰਸ਼ਨ ੬੧੩ ਪ੍ਰਮਾਤਮਾ :*** ਜੇ ਪ੍ਰਮਾਤਮਾ ਹਰ ਥਾਂ ਵੱਸਦਾ ਹੈ ਤਾਂ ਫਿਰ ਉਹ ਨਜ਼ਰ ਕਿਉਂ ਨਹੀਂ ਆਉਂਦਾ ?

***ਉੱਤਰ :*** **ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ ॥**
**ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥ (ਪੰਨਾ ੫੩੫)**

***ਭਾਵਾਰਥ :*** ਜਿਵੇਂ ਹਰ ਲੱਕੜ ਵਿਚ ਅੱਗ ਤਾਂ ਹੈ ਪਰ ਯਤਨ ਕੀਤੇ ਬਿਨਾਂ ਉਹ ਅੱਗ ਪ੍ਰਗਟ ਨਹੀਂ ਹੁੰਦੀ ਅਤੇ ਨਾ ਹੀ ਗੁਪਤ ਅੱਗ ਤੋਂ ਕੋਈ ਕਾਰਜ ਹੀ ਸੌਰ ਸਕਦਾ ਹੈ।

ਤਿਵੇਂ ਪ੍ਰਮੇਸ਼ਰ ਭਾਵੇਂ ਸਾਰਿਆਂ ਵਿਚ ਹੀ ਵੱਸ ਰਿਹਾ ਹੈ ਪਰ ਗੁਰੂ ਤੋਂ ਬਿਨਾਂ ਉਸਦਾ ਗਿਆਨ ਨਹੀਂ ਹੁੰਦਾ ਅਤੇ ਗਿਆਨ ਤੋਂ ਬਿਨਾਂ ਉਸ ਪ੍ਰਭੂ ਨੂੰ ਨਹੀਂ ਪ੍ਰਾਪਤ ਕਰ ਸਕੀਦਾ। ਪ੍ਰਭੂ ਪ੍ਰਾਪਤੀ ਤੋਂ ਬਿਨਾਂ ਮਨੁੱਖ ਸਦਾ ਹੀ ਸੰਸਾਰ ਦੇ ਚੱਕਰ ਵਿਚ ਪਿਆ ਰਹਿੰਦਾ ਹੈ।

***ਪ੍ਰਸ਼ਨ ੬੧੪ ਨੁਕਸਾਨ :*** ਸਾਕਤ ਪੁਰਸ਼ਾਂ ਦੇ ਕੋਲ ਬੈਠਣ ਨਾਲ ਕੀ ਨੁਕਸਾਨ ਹੈ ?

***ਉੱਤਰ :*** **ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ ॥ (ਪੰਨਾ ੫੩੫)**

***ਭਾਵਾਰਥ :*** ਜਿਵੇਂ ਇਕ ਮਕਾਨ ਕਾਲਖ ਨਾਲ ਭਰ ਲਿਆ ਜਾਵੇ, ਜੋ ਵੀ ਉਸ ਵਿਚ ਜਾਵੇਗਾ ਸੋ ਕਾਲਾ ਹੋ ਜਾਂਦਾ ਹੈ। ਤਿਵੇਂ ਕੁਸੰਗੀਆਂ ਦੇ ਸੰਗ ਵਿਚ ਜਾਣ ਵਾਲਾ ਆਦਮੀ ਦੋਸ਼ੀ 'ਦਾਗੀ' ਹੋ ਜਾਂਦਾ ਹੈ। ਇਸ ਲਈ ਹਮੇਸ਼ਾਂ ਸਾਕਤਾਂ ਦੇ ਸੰਗ ਤੋਂ ਬਚਣਾ ਚਾਹੀਦਾ ਹੈ।

***ਪ੍ਰਸ਼ਨ ੬੧੫ ਸਿਖਿਆ :*** ਇਹ ਮਨ ਕਿਸੇ ਦੀ ਭੀ ਸ਼ੁਭ ਸਿਖਿਆ ਨੂੰ ਧਿਆਨ ਨਾਲ ਕਿਉਂ ਨਹੀਂ ਸੁਣਦਾ। ਜੇ ਸੁਣਦਾ ਭੀ ਹੈ ਤਾਂ ਸੁਧਰਦਾ ਕਿਉਂ ਨਹੀਂ ?

***ਉੱਤਰ :*** **ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥ (ਪੰਨਾ ੫੩੬)**

***ਭਾਵਾਰਥ :*** ਇਸ ਮਨੁੱਖ ਦਾ ਮਨ ਹਮੇਸ਼ਾਂ ਪ੍ਰਮੇਸ਼ਰ ਵਲੋਂ ਟੇਢਾ ਹੀ ਰਹਿੰਦਾ ਹੈ, ਕਦੀ ਭੀ ਉਸ ਪ੍ਰਭੂ ਵੱਲ ਨੂੰ ਸਿੱਧਾ ਨਹੀਂ ਟੁਰਦਾ, ਜਿਵੇਂ ਕੁੱਤੇ ਦੀ ਪੂਛ ਨੂੰ ਬਾਰਾਂ ਵਰ੍ਹੇ ਬਾਂਸ ਦੀ ਨਾਲੀ ਵਿਚ ਪਾ ਕੇ ਰੱਖੋ ਜਦ ਬਾਹਰ ਕੱਢੋਗੇ ਉਹ ਫਿਰ ਭੀ ਟੇਢੀ ਹੋ ਰਹੇਗੀ।

ਸੋ ਜਿੰਨਾ ਚਿਰ ਇਹ ਮਨ ਖੋਟੀ ਮਤ ਨੂੰ ਤਿਆਗ ਕੇ ਗੁਰੂ ਮੱਤ ਨਹੀਂ ਧਾਰਨ ਕਰਦਾ, ਉਤਨਾ ਚਿਰ ਇਸਦੇ ਮਨ ਦਾ ਸੁਧਾਰ ਨਹੀਂ ਹੋ ਸਕਦਾ।

## ਰਾਗੁ ਬਿਹਾਗੜਾ

***ਪ੍ਰਸ਼ਨ ੬੧੬ ਜ਼ੁਬਾਨ :*** ਜ਼ੁਬਾਨ ਕਿਹੜੀ ਚੰਗੀ ਹੈ ?

***ਉੱਤਰ :*** **ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥**
**(ਪੰਨਾ ੫੪੦)**

***ਭਾਵਾਰਥ :*** ਉਹ ਜੀਭ ਭਾਗਾਂ ਵਾਲੀ ਧੰਨਤਾ ਯੋਗ ਹੈ ਜੋ ਦੁਨੀਆਂ ਦੀ ਸਿਫ਼ਤ ਕਰਨੀ ਛੱਡ ਕੇ ਇਕ ਪ੍ਰਮਾਤਮਾ ਦੇ ਗੁਣ ਗਾਉਂਦੀ ਰਹਿੰਦੀ ਹੈ।

***ਪ੍ਰਸ਼ਨ ੬੧੭ ਕੰਨ :*** ਕੰਨ ਸੁਹਾਵਣੇ ਕਿਹੜੇ ਹਨ ?

***ਉੱਤਰ :*** **ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥ (ਪੰਨਾ ੫੪੦)**

***ਭਾਵਾਰਥ :*** ਉਹ ਕੰਨ ਚੰਗੇ ਹਨ ਜੋ ਕਿਸੇ ਦੀ ਨਿੰਦਾ ਚੁਗਲੀ ਸੁਣਨੀ ਛੱਡ ਕੇ ਪਵਿਤ੍ਰ ਬਾਣੀ ਦਾ ਕੀਰਤਨ ਸੁਣਦੇ ਰਹਿੰਦੇ ਹਨ।

***ਪ੍ਰਸ਼ਨ ੬੧੮ ਸਿਰ :*** ਸਿਰ ਕਿਸਦਾ ਭਾਗਾਂ ਵਾਲਾ ਹੈ ?

***ਉੱਤਰ :*** **ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ,**
**ਜੋ ਜਾਇ ਲਗੈ ਗੁਰ ਪੈਰੇ ਰਾਮ ॥ (ਪੰਨਾ ੫੪੦)**

***ਭਾਵਾਰਥ :*** ਉਹ ਸਿਰ ਭਾਗਾਂ ਵਾਲਾ ਪਵਿਤ੍ਰ ਹੈ ਜੋ ਕਿਸੇ ਬੰਦੇ ਦੀ ਸ਼ਰਨ ਪੈਣਾ ਛੱਡ ਕੇ ਕੇਵਲ ਇਕ ਗੁਰੂ ਦੇ ਚਰਨੀਂ ਜਾ ਲਗਦਾ ਹੈ।

***ਪ੍ਰਸ਼ਨ ੬੧੯ ਨੇਤਰ :*** ਨੇਤਰ ਕਿਸਦੇ ਪ੍ਰਵਾਣ ਹਨ ?

***ਉੱਤਰ :*** **ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ,**
**ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥ (ਪੰਨਾ ੫੪੦)**

***ਭਾਵਾਰਥ :*** ਓਹੀ ਅੱਖਾਂ ਭਲੀਆਂ ਹਨ ਜੋ ਸੰਸਾਰ ਅੰਦਰ ਵਿਕਾਰ ਦ੍ਰਿਸ਼ਟੀ ਛੱਡ ਕੇ ਗੁਰੂ ਦਾ ਦਰਸ਼ਨ ਕਰਦੀਆਂ ਰਹਿੰਦੀਆਂ ਹਨ।

***ਪ੍ਰਸ਼ਨ ੬੨੦ ਹੱਥ :*** ਹੱਥ ਕਿਹੜੇ ਪਵਿਤ੍ਰ ਹਨ ?

***ਉੱਤਰ :*** **ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ,**
**ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥ (ਪੰਨਾ ੫੪੦)**

***ਭਾਵਾਰਥ :*** ਉਹ ਹੱਥ ਪਵਿਤ੍ਰ ਹਨ ਜੋ ਦੁਨੀਆਂ ਅੰਦਰ ਕਿਸੇ ਮਾਇਕੀ ਮਨੁੱਖ ਦੀ ਸਿਫ਼ਤ-ਸਾਲਾਹ ਲਿਖਣੀ ਛੱਡ ਕੇ ਕੇਵਲ ਇਕ ਪ੍ਰਮੇਸ਼ਰ ਦੀ ਸਿਫ਼ਤ ਹੀ ਲਿਖਦੇ ਰਹਿੰਦੇ ਹਨ।

***ਪ੍ਰਸ਼ਨ ੬੨੧ ਪੈਰ :*** ਪੈਰ ਕਿਸਦੇ ਪੂਜਣ ਯੋਗ ਹਨ ?

***ਉੱਤਰ :*** **ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ,**
**ਜੋ ਮਾਰਗਿ ਧਰਮ ਚਲੇਸਹਿ ਰਾਮ ॥ (ਪੰਨਾ ੫੪੦)**

***ਭਾਵਾਰਥ :*** ਉਸ ਮਨੁੱਖ ਦੇ ਪੈਰ ਸਦਾ ਹੀ ਪੂਜਣ ਯੋਗ ਹਨ ਜਿਹੜੇ ਪੈਰ ਸਦਾ ਹੀ ਧਰਮ ਦੇ ਰਾਹ ਉਤੇ ਤੁਰਦੇ ਰਹਿੰਦੇ ਹਨ।

***ਪ੍ਰਸ਼ਨ ੬੨੨ ਕੀ ਭੇਦ ਹੈ :*** ਇਕ ਥਾਂ ਬਾਣੀ ਵਿਚ ਜ਼ਿਕਰ ਹੈ ਕਿ ਪ੍ਰਮੇਸ਼ਰ ਦਾ ਨਾਮ ਕੇਵਲ ਇਕ ਮਨੁੱਖਾ ਦੇਹੀ ਅੰਦਰ ਹੀ ਜਪਿਆ ਜਾ ਸਕਦਾ ਹੈ, ਦੂਜੇ ਥਾਂ ਧਰਤੀ, ਪਾਤਾਲ, ਅਕਾਸ਼, ਪਉਣ, ਪਾਣੀ ਆਦਿ ਸਭ ਨੂੰ ਨਾਮ ਜਪਦੇ ਦੱਸਿਆ ਗਿਆ ਹੈ, ਇਸ ਵਿਚ ਕੀ ਭੇਦ ਹੈ ?

***ਉੱਤਰ :*** **ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥**
**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥**
**ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥**
**(ਪੰਨਾ ੫੪੦)**

***ਭਾਵਾਰਥ :*** ਜੋ ਉਸ ਮਾਲਕ ਦਾ ਨਾਮ ਸਿਮਰਦੇ ਹਨ, ਸਿਮਰਨ ਕਰਦਿਆਂ ਕਰਦਿਆਂ ਉਨ੍ਹਾਂ ਨੂੰ ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਉਹ ਪ੍ਰਭੂ ਦੇ ਨਾਮ ਸਿਮਰਨ ਵਿਚ ਇਤਨੇ ਲੀਨ ਹੋ ਜਾਂਦੇ ਹਨ, ਉਨ੍ਹਾਂ ਨੂੰ ਧਰਤੀ, ਅਕਾਸ਼, ਪਾਤਾਲ, ਪਵਣ, ਪਾਣੀ, ਅਗਨੀ ਆਦਿ ਵਿਚ ਵੱਸਣ ਵਾਲੇ ਸੂਖਮ ਤੇ ਅਸਥੂਲ ਅਵਾਜ਼ਾਂ ਜੋ ਵੀ ਸੁਣਾਈ ਦੇਂਦੀਆਂ ਹਨ, ਉਹ ਸਭ ਉਨ੍ਹਾਂ ਨੂੰ ਨਾਮ ਸਿਮਰਨ ਦੀ ਧੁਨ ਹੀ ਸੁਣਾਈ ਦੇਂਦੀ ਹੈ। ਪਰ ਇਹ ਅਵਸਥਾ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦੀ ਹੈ (ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ) ਜੋ ਗੁਰਮੁਖ ਉਸ ਮਾਲਕ ਦੀ ਨਿਸ਼ਕਾਮ ਭਗਤੀ ਵਿਚ ਮਨ ਨੂੰ ਜੋੜ ਲੈਂਦੇ ਹਨ।

ਇਹ ਨਾਮ ਸਿਮਰਨ ਦੀ ਪ੍ਰਪੱਕ ਅਵਸਥਾ ਲਿਖਣ, ਪੜ੍ਹਨ ਜਾਂ ਕਹਿਣ ਸੁਣਨ ਵਿਚ ਇਤਨੀ ਵਧੇਰੇ ਨਹੀਂ ਆ ਸਕਦੀ, ਇਹ ਤਾਂ ਕੇਵਲ (ਦੇਖਾ ਹੀ ਪ੍ਰਵਾਣ) ਅਵਸਥਾ ਹੈ।

**ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥**
**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥**

ਇਕ ਮਿਸ਼ਰੀ ਦੇ ਸ਼ਰਬਤ ਨੂੰ ਪੀਣ ਵਾਲਾ ਹੀ ਉਸਦੇ ਰਸ ਨੂੰ ਜਾਣ ਸਕਦਾ ਹੈ, ਦੂਜਾ ਨਹੀਂ।

ਜਾਂ ਗੂੰਗੇ ਨੂੰ ਗੁੜ ਖਾਣ ਦਾ ਅਨੰਦ ਆਇਆ ਹੈ ਉਹ ਉਸ ਨੂੰ ਦੱਸ ਨਹੀਂ ਸਕਦਾ ਕਿਉਂਕਿ ਉਸ ਪਾਸ ਜ਼ਬਾਨ ਨਹੀਂ। ਇਸੇ ਤਰ੍ਹਾਂ ਤ੍ਰੈ-ਗੁਣਾਂ ਅਤੀਤ ਨਾਮ ਰਸ ਭੀ ਅਕੱਥਨੀ ਹੈ।

***ਪ੍ਰਸ਼ਨ ੬੨੩ ਆਲਸ :*** ਮਨੁੱਖ 'ਬੰਦਗੀ ਕਰ ਲਵਾਂਗੇ' ਕਹਿ ਕੇ ਕਰਦਾ ਨਹੀਂ, ਕਿਵੇਂ ਸਮਝਾਈਏ ?

***ਉੱਤਰ :*** **ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ,**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥ (ਪੰਨਾ ੫੪੦)**

***ਭਾਵਾਰਥ :*** ਇਸ ਭੋਲੇ ਮਨ ਨੂੰ ਹਰ ਸਮੇਂ ਇਉਂ ਸਮਝਾਉਣਾ ਚਾਹੀਦਾ ਹੈ ਕਿ ਹੇ ਮਨ! ਪ੍ਰਮਾਤਮਾ ਦਾ ਨਾਮ ਜਪਦਿਆਂ ਰਤਾ ਮਾਤਰ ਵੀ ਦੇਰੀ ਨਹੀਂ ਕਰਨੀ ਚਾਹੀਦੀ, ਕਿਉਂਕਿ ਇਹ ਕੀ ਪਤਾ ਹੈ, ਮਤਾਂ ਅਗਲਾ ਸਾਹ ਲਿਆ ਜਾਵੇ ਜਾਂ ਨਾ ਲਿਆ ਜਾਵੇ।

ਇਸ ਲਈ ਉਹੀ ਘੜੀ, ਅੱਧੀ ਘੜੀ, ਦਾ ਵੇਲਾ ਸਫਲ ਹੈ ਜਿਸ ਵਿਚ ਉਸ ਪ੍ਰਭੂ ਨੂੰ ਚੇਤੇ ਕੀਤਾ ਜਾਵੇ।

***ਪ੍ਰਸ਼ਨ ੬੨੪ ਕਰਮ :*** ਉਹ ਐਸਾ ਕਿਹੜਾ ਕਰਮ ਹੈ ਜਿਸਨੂੰ ਕਰਨ ਨਾਲ ਆਦਮੀ ਹਰ ਸਮੇਂ ਹੀ ਡਰਦਾ ਰਹਿੰਦਾ ਹੈ ?

***ਉੱਤਰ :*** **ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ,**
**ਸੋ ਡਰੈ ਜਿਨਿ ਪਾਪ ਕਮਤੇ ਰਾਮ ॥ (ਪੰਨਾ ੫੪੦)**

***ਭਾਵਾਰਥ :*** ਦੁਨੀਆਂ ਵਿਚ ਹਰ ਬੰਦਾ ਚੰਗੇ ਮਾੜੇ ਕਰਮ ਕਰਦਾ ਹੈ, ਪਰ ਜੋ ਚੰਗੇਰੇ ਕਰਮ ਕਰਨ ਵਾਲੇ ਬੰਦੇ

ਹਨ, ਉਹ ਸਦਾ ਹੀ ਨਿਡਰ ਰਹਿੰਦੇ ਹਨ। ਪਾਪ ਕਰਮ ਕਰਨ ਵਾਲਾ ਮਨੁੱਖ ਰਾਤ ਦਿਨ ਸਦਾ ਹੀ ਡਰਦਾ ਅਤੇ ਵਿਲਕਦਾ ਰਹਿੰਦਾ ਹੈ।

***ਪ੍ਰਸ਼ਨ ੬੨੫ ਡਰ:*** ਜਗਤ ਅੰਦਰ ਬਿਨਾਂ ਡਰ ਤੋਂ ਕੌਣ ਹੈ?

***ਉੱਤਰ:*** **ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ,**
**ਤਿਨਿ ਜਨਿ ਸਭਿ ਡਰ ਸਟਿ ਘਤੇ ਰਾਮ॥ (ਪੰਨਾ ੫੪੦)**

***ਭਾਵਾਰਥ:*** ਜਿਸ ਮਨੁੱਖ ਦਾ ਮਨ ਪ੍ਰਮੇਸ਼ਰ ਦੇ ਨਾਮ ਸਿਮਰਨ ਵਿਚ ਗਿੱਝ ਜਾਂਦਾ ਹੈ, ਉਸਦਾ ਹਿਰਦਾ ਅੰਦਰੋਂ ਪਵਿਤ੍ਰ ਹੈ, ਉਸਨੇ ਸਾਰੇ ਡਰ ਲਾਹ ਸੁਟੇ ਹਨ, ਉਸਦਾ ਜੀਵਨ ਨਿਡਰ ਹੈ।

ਉਸ ਨਾਲ ਵੈਰ ਭਾਵ ਰੱਖਣ ਵਾਲੇ ਸਾਰੇ ਹੀ ਕੁਪੱਤੇ ਵੈਰੀ ਬੇਸ਼ਕ ਪਏ ਝਖਾਂ ਮਾਰਨ, ਉਸ ਮਨੁੱਖ ਦਾ ਉਹ ਕੁਝ ਭੀ ਨਹੀਂ ਵਿਗਾੜ ਸਕਦੇ।

***ਪ੍ਰਸ਼ਨ ੬੨੬ ਫਲ:*** ਪ੍ਰਮੇਸ਼ਰ ਦੀ ਸਿਫ਼ਤ ਕਰਨ, ਜਾਂ ਸੁਣਨ ਵਾਲੇ ਨੂੰ ਕੀ ਫਲ ਮਿਲਦਾ ਹੈ?

***ਉੱਤਰ:*** **ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥**
**ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ॥ (ਪੰਨਾ ੫੪੬)**

***ਭਾਵਾਰਥ:*** ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਕਰਨ ਵਾਲੇ ਤੇ ਸੁਣਨ ਵਾਲੇ ਨੂੰ ਕਈ ਕ੍ਰੋੜਾਂ ਫਲ ਪ੍ਰਾਪਤ ਹੁੰਦੇ ਹਨ, ਭਾਵ ਕ੍ਰੋੜਾਂ ਜਗ ਕੀਤੇ ਭੀ ਨਾਮ ਦੇ ਬਰਾਬਰ ਨਹੀਂ ਹਨ, ਅਤੇ ਨਾਮ ਜਪਣ ਵਾਲੇ ਦੇ ਸੰਸਾਰ ਤੋਂ ਪਾਰ ਹੋਣ ਵਿਚ ਤਾਂ ਕੋਈ ਸੰਸਾ ਹੀ ਨਹੀਂ, ਉਹ ਤਾਂ ਸਗੋਂ ਆਪਣੀਆਂ ਸਾਰੀਆਂ ਕੁਲਾਂ ਦਾ ਭੀ ਉੱਧਾਰ ਕਰ ਲੈਂਦਾ ਹੈ।

***ਪ੍ਰਸ਼ਨ ੬੨੭ ਦਲਿਦ੍ਰ:*** ਜੇ ਮਨ ਪ੍ਰਮੇਸ਼ਰ ਦੇ ਨਾਮ ਜਪਣ ਵਲੋਂ ਦਲਿਦ੍ਰ ਕਰੇ ਤਾਂ ਇਸਨੂੰ ਕਿਵੇਂ ਸਮਝਾਉਣਾ ਚਾਹੀਦਾ ਹੈ?

***ਉੱਤਰ:*** **ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ॥**
**ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ॥ (ਪੰਨਾ ੫੪੬)**

***ਭਾਵਾਰਥ:*** ਹੇ ਮਨਾਂ! ਤੂੰ ਉਸ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲੇ ਪ੍ਰਭੂ ਦੇ ਰਸਨਾ ਨਾਲ ਗੁਣ ਕਿਉਂ ਨਹੀਂ ਗਾਉਂਦਾ, ਕੀ ਤੈਨੂੰ ਯਾਦ ਨਹੀਂ ਕਿ ਇਹ ਜਿੰਦਗੀ ਦੇ ਗੁਜ਼ਰਦੇ ਜਾ ਰਹੇ ਦਿਨ ਮੁੜ ਵਾਪਸ ਨਹੀਂ ਆਉਣੇ, ਜਿਵੇਂ ਰੁੱਖਾਂ ਨਾਲੋਂ ਟੁਟੇ ਪੱਤਰ ਮੁੜ ਰੁੱਖਾਂ ਨਾਲ ਨਹੀਂ ਲਗਦੇ।

***ਪ੍ਰਸ਼ਨ ੬੨੮ ਪਾਪ:*** ਕੀ ਲੋਕਾਂ ਤੋਂ ਛੁਪਾਏ ਕਰਮ ਦੀ ਭੀ ਰੱਬ ਸਜ਼ਾ ਦੇਵੇਗਾ?

***ਉੱਤਰ:*** **ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ॥**
**ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ॥ (ਪੰਨਾ ੫੪੬)**

***ਭਾਵਾਰਥ:*** ਜੋ ਆਦਮੀ ਲੁਕ ਛਿੱਪ ਕੇ, ਵਲ ਛਲ ਕਰਕੇ ਪਾਪ ਕਰਮ ਕਰਦਾ ਰਹਿੰਦਾ ਹੈ ਪਰ ਅੰਤਰਜਾਮੀ ਤਾਂ ਉਸਦੀ ਸਾਰੀ ਕਰਤੂਤ ਜਾਣਦਾ ਹੈ।

ਸੋ ਦਰਗਾਹ ਵਿਚ ਹਿਸਾਬ ਹੋਣ ਵੇਲੇ ਮੰਦ ਕਰਮੀ ਨੂੰ ਘਾਣੀ ਦੇ ਤਿਲਾਂ ਵਾਂਗ ਪੀੜਿਆ ਜਾਵੇਗਾ।

***ਪ੍ਰਸ਼ਨ ੬੨੯ ਸੁਖ :*** ਮਨੁੱਖ ਨੂੰ ਅਸਲ ਸੁਖ ਕਿਥੋਂ ਮਿਲ ਸਕਦਾ ਹੈ ?

***ਉੱਤਰ :*** **ਗੁਰ ਸੇਵਾ ਤੇ ਸੁਖੁ ਪਾਈਐ, ਹੋਰਥੈ ਸੁਖੁ ਨ ਭਾਲਿ ॥ (ਪੰਨਾ ੫੪੮)**

***ਭਾਵਾਰਥ :*** ਸਦਾ ਅਟੱਲ ਸੁਖ ਮਨੁੱਖ ਨੂੰ ਗੁਰੂ ਦੀ ਸੇਵਾ ਨਾਲ ਹੀ ਮਿਲ ਸਕਦਾ ਹੈ, ਹੋਰ ਕਿਸੇ ਥਾਂ ਸੁਖ ਦੀ ਭਾਲ ਕਰਨ ਵਾਲਾ ਸਹੀ ਸੁਖ ਤੋਂ ਖ਼ਾਲੀ ਹੀ ਰਹਿ ਜਾਂਦਾ ਹੈ।

***ਪ੍ਰਸ਼ਨ ੬੩੦ ਜਗਤ :*** ਇਸ ਜਗਤ ਨੂੰ ਕਿਸਨੇ ਜਿਤਿਆ ਹੈ ?

***ਉੱਤਰ :*** **ਨਾਨਕ ਗਿਆਨੀ ਜਗੁ ਜੀਤਾ, ਜਗਿ ਜੀਤਾ ਸਭੁ ਕੋਇ ॥.....**
**ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥ (ਪੰਨਾ ੫੪੮)**

***ਭਾਵਾਰਥ :*** ਸੰਸਾਰ ਨੂੰ ਸਿਰਫ਼ ਇਕ ਗਿਆਨਵਾਨ ਪੁਰਖ ਨੇ ਹੀ ਜਿਤਿਆ ਹੈ, ਭਾਵ ਮਾਇਆ ਦੇ ਮੋਹ 'ਤੇ ਫ਼ਤਹਿ ਪਾਈ ਹੈ।

ਗਿਆਨੀ ਤੋਂ ਬਿਨਾਂ ਹਰ ਮਨੁੱਖ ਨੂੰ ਸੰਸਾਰ ਨੇ ਜਿੱਤ ਲਿਆ ਹੈ ਭਾਵ ਸਾਰੇ ਮਨੁੱਖ ਮੋਹ ਦੇ ਅਧੀਨ ਹਨ।

ਪਰ ਗਿਆਨੀ ਵੀ ਉਹੀ ਹੈ ਜਿਸਨੇ ਗੁਰਮਤ ਰਾਹੀਂ ਨਾਮ ਸਿਮਰ ਕੇ ਅਚੱਲ ਮਤ ਧਾਰਨ ਕਰ ਲਈ ਹੈ, ਜਿਸਨੂੰ ਦੁਨੀਆਂ ਦਾ ਕੋਈ ਵੀ ਪਦਾਰਥ ਚਲਾਏਮਾਨ ਨਹੀਂ ਕਰ ਸਕਦਾ।

***ਪ੍ਰਸ਼ਨ ੬੩੧ ਪਿਆਰ :*** ਮਨਮੁਖ ਦਾ ਨਾਮ ਨਾਲ ਪਿਆਰ ਕਿਉਂ ਨਹੀਂ ਪੈਂਦਾ ?

***ਉੱਤਰ :*** **ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ॥**
**ਕੂੜੁ ਕਮਾਵੈ ਕੂੜੁ ਸੰਗ੍ਰਹੈ, ਕੂੜੁ ਕਰੇ ਆਹਾਰੁ ॥**
**ਬਿਖੁ ਮਾਇਆ ਧਨੁ ਸੰਚਿ ਮਰਹਿ, ਅੰਤੇ ਹੋਇ ਸਭੁ ਛਾਰੁ ॥**
**ਕਰਮ ਧਰਮ ਸੁਚ ਸੰਜਮ ਕਰਹਿ, ਅੰਤਰਿ ਲੋਭੁ ਵਿਕਾਰੁ ॥**
**ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ, ਦਰਗਹਿ ਹੋਇ ਖੁਆਰੁ ॥**
**(ਪੰਨਾ ੫੫੨)**

***ਭਾਵਾਰਥ :*** ਮਨਮੁਖ ਦੇ ਹਿਰਦੇ ਅੰਦਰ ਮਾਇਆ ਦਾ ਮੋਹ ਹੈ, ਜਿਸ ਕਰਕੇ ਉਸਦੇ ਮਨ ਅੰਦਰ ਨਾਮ ਦਾ ਪਿਆਰ ਨਹੀਂ ਲਗਦਾ। ਨਾਮ ਤੋਂ ਸੱਖਣੇ ਮਨੁੱਖ ਦੀ ਕਮਾਈ ਤੇ ਖਾਣਾ, ਪੀਣਾ ਸਭ ਕੂੜ ਰਾਹੀਂ ਹੀ ਹੁੰਦਾ ਹੈ। ਉਹ ਵਿਹੁ ਰੂਪ ਮਾਇਆ ਧਨ ਨੂੰ ਹੀ ਇਕੱਠਾ ਕਰਦਾ ਕਰਦਾ ਮਰ ਜਾਂਦਾ ਹੈ। ਅਖ਼ੀਰ ਉਹ ਧਨ ਸੁਆਹ ਹੋ ਜਾਂਦਾ ਹੈ।

ਉਨ੍ਹਾਂ ਦੇ ਹਿਰਦੇ ਅੰਦਰ ਲੋਭ ਤੇ ਵਿਕਾਰ ਹੋਣ ਕਰਕੇ ਉਸਦੇ ਵਿਖਾਵੇ ਦੇ ਕਰਮ ਧਰਮ ਕੀਤੇ ਵੀ ਨਿਸਫਲ ਹੋ ਜਾਂਦੇ ਹਨ। ਸਮਝੋ, ਉਸ ਦਾ ਸਭ ਕੁਝ ਕੀਤਾ ਹੀ ਉਸਨੂੰ ਦਰਗਾਹ ਵਿਚ ਖ਼ੁਆਰ ਕਰਦਾ ਹੈ।

***ਪ੍ਰਸ਼ਨ ੬੩੨ ਸੇਵਾ :*** ਕਈ ਲੋਕ ਸਤਿਗੁਰੂ ਦੀ ਸੇਵਾ ਕਰਦੇ ਭੀ ਖ਼ਾਲੀ ਕਿਉਂ ਰਹਿ ਜਾਂਦੇ ਹਨ ?

***ਉੱਤਰ :*** **ਸਤਿਗੁਰ ਕੀ ਸੇਵਾ ਸਫਲ ਹੈ, ਜੇ ਕੋ ਕਰੇ ਚਿਤੁ ਲਾਇ ॥ (ਪੰਨਾ ੫੫੨)**

***ਭਾਵਾਰਥ :*** ਸਤਿਗੁਰੂ ਦੀ ਸੇਵਾ ਕੀਤੀ ਹੋਈ ਤਾਂ ਜ਼ਰੂਰ ਫਲ ਦੇਂਦੀ ਹੈ, ਪਰ ਜੇ ਕੋਈ ਗੁਰੂ ਦੇ ਹੁਕਮ ਅਨੁਸਾਰ ਚਿਤ ਲਾ ਕੇ ਨਿਸ਼ਕਾਮ ਤੇ ਹਉਮੈ ਰਹਿਤ ਹੋ ਕੇ ਸੇਵਾ ਕਰੇ।

***ਪ੍ਰਸ਼ਨ ੬੩੩ ਸੇਵਾ :*** ਨਿਸ਼ਕਾਮ ਤੇ ਹਉਮੈ ਰਹਿਤ ਸੇਵਾ ਕਰਨ ਵਾਲੇ ਨੂੰ ਕੀ ਕੁਝ ਪ੍ਰਾਪਤ ਹੋ ਸਕਦਾ ਹੈ ?

***ਉੱਤਰ :*** **ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥**
**ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ ॥**
**ਉਤਮ ਪਦਵੀ ਪਾਈਐ ਸਚੇ ਰਹੈ ਸਮਾਇ ॥ (ਪੰਨਾ ੫੫੨)**

***ਭਾਵਾਰਥ :*** ਨਿਸ਼ਕਾਮ ਸੇਵਕ ਨੂੰ ਹੇਠ ਲਿਖੇ ਛੇ ਫਲ ਪ੍ਰਾਪਤ ਹੁੰਦੇ ਹਨ :

(੧) ਉਸਨੂੰ ਨਾਮ ਫਲ ਦੀ ਪ੍ਰਾਪਤੀ ਹੁੰਦੀ ਹੈ।
(੨) ਜਿੱਥੇ ਕੋਈ ਵੀ ਚਿੰਤਾ ਨਹੀਂ, ਉਹ ਅਚਿੰਤ ਪਦਵੀ ਮਿਲਦੀ ਹੈ।
(੩) ਜੰਮਣ ਤੇ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ।
(੪) ਉਸਦੇ ਹਿਰਦੇ ਵਿਚੋਂ ਹੰਗਤਾ ਮਮਤਾ ਚਲੀ ਜਾਂਦੀ ਹੈ।
(੫) ਗੁਰੂ ਦੀ ਹਜ਼ੂਰੀ ਵਿਚ ਉਸਨੂੰ ਉੱਚਾ ਰੁਤਬਾ ਮਿਲਦਾ ਹੈ।
(੬) ਅੰਤ ਨੂੰ ਉਹ ਸੇਵਕ ਸੱਚੇ ਹਰੀ ਵਿਚ ਹੀ ਸਮਾ ਜਾਂਦਾ ਹੈ।

***ਪ੍ਰਸ਼ਨ ੬੩੪ ਸ਼ਰਾਬ :*** ਕੀ ਸ਼ਰਾਬ ਪੀਣਾ ਮਨ੍ਹਾ ਹੈ ?

***ਉੱਤਰ :*** **ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥**
**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ ਜੇਕਾ ਪਾਰਿ ਵਸਾਇ ॥ (ਪੰਨਾ ੫੫੪)**

***ਭਾਵਾਰਥ :*** ਜਿਸ ਸ਼ਰਾਬ ਦੇ ਪੀਣ ਨਾਲ ਆਦਮੀ ਅੰਦਰ ਛੇ ਦੋਸ਼ ਆ ਜਾਂਦੇ ਹਨ, ਉਸਦਾ ਤਿਆਗ ਕਰਨਾ ਹੀ ਮਨੁੱਖ ਨੂੰ ਲਾਭਦਾਇਕ ਹੈ।

ਉਹ ਛੇ ਦੋਸ਼ ਹੇਠ ਲਿਖੇ ਹਨ :

(੧) ਜਿਸਦੇ ਪੀਣ ਨਾਲ ਮਨੁੱਖ ਦੀ ਅਕਲ ਦੂਰ ਹੋ ਜਾਂਦੀ ਹੈ।
(੨) ਬਕਵਾਸ ਕਰਨ ਦਾ ਜੋਸ਼ ਆ ਚੜ੍ਹਦਾ ਹੈ।
(੩) ਆਪਣੇ ਪਰਾਏ ਦੀ ਪਛਾਣ ਨਹੀਂ ਰਹਿ ਜਾਂਦੀ।
(੪) ਮਾਲਕ ਪ੍ਰਮੇਸ਼ਰ ਵੱਲੋਂ ਧੱਕੇ ਪੈਂਦੇ ਹਨ।
(੫) ਜਿਸਦੇ ਪੀਣ ਨਾਲ ਮਾਲਕ ਵਿਸਰ ਜਾਂਦਾ ਹੈ।
(੬) ਦਰਗਾਹ ਵਿਚ ਸਜ਼ਾ ਮਿਲਦੀ ਹੈ।

ਸੋ ਐਸੀ ਝੂਠੀ ਚੰਦਰੀ ਸ਼ਰਾਬ ਜਿਥੋਂ ਤਕ ਵਸ ਚਲੇ, ਕਦੀ ਵੀ ਨਹੀਂ ਪੀਣੀ ਚਾਹੀਦੀ।

***ਪ੍ਰਸ਼ਨ ੬੩੫ ਪੱਥਰਾਂ :*** ਜੋ ਲੋਕ ਪੱਥਰਾਂ ਨੂੰ ਸੰਸਾਰ ਤੋਂ ਤਰਣ ਲਈ ਪੂਜਦੇ ਹਨ, ਕੀ ਉਹ ਤਰ ਸਕਣਗੇ ?

***ਉੱਤਰ :*** **ਪਾਥਰੁ ਲੇ ਪੂਜਹਿ ਮੁਗਧ ਗਵਾਰ ॥**
**ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥ (ਪੰਨਾ ੫੫੬)**

***ਭਾਵਾਰਥ :*** ਪੱਥਰਾਂ ਨੂੰ ਪੂਜਣ ਵਾਲੇ ਮੂਰਖ ਗਵਾਰ ਹਨ, ਜੋ ਇਹ ਨਹੀਂ ਜਾਣਦੇ ਕਿ ਜੋ ਪੱਥਰ ਆਪ ਹੀ ਪਾਣੀ ਵਿਚ ਡੁੱਬ ਜਾਂਦੇ ਹਨ, ਉਨ੍ਹਾਂ ਨੂੰ ਪੂਜ ਕੇ ਅਸੀਂ ਸੰਸਾਰ ਸੁਮੰਦਰ ਤੋਂ ਕਿਵੇਂ ਤਰ ਸਕਦੇ ਹਾਂ।

## ਰਾਗੁ ਵਡਹੰਸੁ

***ਪ੍ਰਸ਼ਨ ੬੩੬ ਨਿਸ਼ਾਨੀ :*** ਪ੍ਰਭੂ ਪਿਆਰ ਵਿਚ ਰਤਿਆਂ ਦੀ ਕੀ ਨਿਸ਼ਾਨੀ ਹੈ ?

***ਉੱਤਰ :*** **ਅਮਲੀ ਅਮਲੁ ਨ ਅੰਬੜੈ, ਮਛੀ ਨੀਰੁ ਨ ਹੋਇ ॥**
**ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ (ਪੰਨਾ ੫੫੭)**

***ਭਾਵਾਰਥ :*** ਅਮਲੀ ਨੂੰ ਜੇ ਕਦੀ ਅਫ਼ੀਮ ਆਦਿ ਨਸ਼ਾ ਨਾ ਮਿਲੇ ਤਾਂ ਉਹ ਮਰਦਾ ਜਾਂਦਾ ਹੈ।

ਜੇ ਮੱਛੀ ਨੂੰ ਪਾਣੀ ਨਾ ਮਿਲੇ ਤਾਂ ਉਹ ਤੜਫਦੀ ਹੈ, ਤਿਵੇਂ ਪ੍ਰਮੇਸ਼ਰ ਦਾ ਨਾਮ ਜਿਨ੍ਹਾਂ ਦੀ ਜ਼ਿੰਦਗੀ ਦਾ ਸਹਾਰਾ ਬਣ ਗਿਆ ਹੈ, ਉਹ ਉਸ ਪ੍ਰਭੂ ਦੀ ਯਾਦ ਤੋਂ ਬਿਨਾਂ ਰਹਿ ਨਹੀਂ ਸਕਦੇ। ਉਨ੍ਹਾਂ ਨੂੰ ਨਾਮ ਤੋਂ ਬਿਨਾਂ ਹੋਰ ਭਾਵੇਂ ਸਭ ਕੁਝ ਭੀ ਕਿਉਂ ਨਾ ਪ੍ਰਾਪਤ ਹੋ ਜਾਵੇ, ਉਨ੍ਹਾਂ ਨੂੰ ਚੰਗਾ ਹੀ ਨਹੀਂ ਲੱਗਦਾ। ਇਹ ਪਿਆਰਿਆਂ ਦੀ ਨਿਸ਼ਾਨੀ ਹੈ।

***ਪ੍ਰਸ਼ਨ ੬੩੭ ਨਾਮ :*** ਮਨੁੱਖ ਦੇ ਹਿਰਦੇ ਅੰਦਰ ਨਾਮ ਕਿਉਂ ਨਹੀਂ ਵਸਦਾ ?

***ਉੱਤਰ :*** **ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**
**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥ (ਪੰਨਾ ੫੬੦)**

***ਭਾਵਾਰਥ :*** ਮਨੁੱਖ ਦੇ ਹਿਰਦੇ ਅੰਦਰ ਨਾਮ ਇਸ ਲਈ ਨਹੀਂ ਵਸਦਾ ਕਿਉਂਕਿ ਇਸ ਦੇ ਹਿਰਦੇ ਅੰਦਰ ਹਉਮੈ ਵਸਦੀ ਹੈ। ਹਉਮੈ ਤੇ ਨਾਮ ਦਾ ਵੈਰ ਹੈ, ਜਿਸਦੇ ਹਿਰਦੇ ਅੰਦਰ ਹਉਮੈ ਹੈ ਉਸ ਪਾਸੋਂ ਸੇਵਾ ਤੇ ਭਗਤੀ ਨਹੀਂ ਹੋ ਸਕਦੀ। ਬਾਰ ਬਾਰ ਸਰੀਰ ਧਾਰਨ ਦਾ ਕਾਰਨ ਵੀ ਹਉਮੈ ਹੀ ਹੈ। ਮਨੁੱਖ ਦੇ ਆਤਮਕ ਜੀਵਨ ਦੇ ਰਸਤੇ ਵਿਚ ਹਉਮੈ ਇਕ ਬੜਾ ਘੁਪ ਅੰਧੇਰਾ ਹੈ ਅਤੇ ਹਉਮੈ ਸਹਿਤ ਬੰਦਾ ਨਾ ਹੀ ਪ੍ਰਮਾਤਮਾ ਦੀ ਰਜ਼ਾ ਨੂੰ ਹੀ ਸਮਝ ਸਕਦਾ ਹੈ। ਆਤਮਕ ਜੀਵਨ ਦੇ ਰਸਤੇ ਵਿਚ ਸਭ ਤੋਂ ਵੱਡੀ ਰੁਕਾਵਟ ਹਉਮੈ ਹੀ ਹੈ ਜਿਸ ਕਰਕੇ ਮਨੁੱਖ ਦੇ ਹਿਰਦੇ ਅੰਦਰ ਨਾਮ ਨਹੀਂ ਵਸਦਾ।

***ਪ੍ਰਸ਼ਨ ੬੩੮ ਸਾਧਨ :*** ਹਉਮੈ ਦੂਰ ਕਰਨ ਲਈ ਮਨੁੱਖ ਨੂੰ ਕਿਹੜਾ ਸਾਧਨ ਕਰਨਾ ਚਾਹੀਦਾ ਹੈ ?

***ਉੱਤਰ :*** **ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥**
**(ਪੰਨਾ ੫੬੦)**

***ਭਾਵਾਰਥ :*** ਦੁਨੀਆਂ ਦਾ ਕੋਈ ਵੀ ਸਾਧਨ ਮਨੁੱਖ ਦੇ ਹਿਰਦੇ ਵਿਚੋਂ ਹਉਮੈ ਦਾ ਰੋਗ ਦੂਰ ਨਹੀਂ ਕਰ ਸਕਦਾ, ਪਰ ਹਉਮੈ ਦਾ ਰੋਗ ਮਨੁੱਖ ਦੇ ਮਨ ਵਿਚੋਂ ਤਦ ਹੀ ਦੂਰ ਹੁੰਦਾ ਹੈ ਜੇ ਇਸ ਨੂੰ ਗੁਰੂ ਦਾ ਮਿਲਾਪ ਹੋ ਜਾਵੇ। ਗੁਰੂ ਦੇ ਮਿਲਾਪ ਦਾ ਸਦਕਾ ਹੀ ਮਨ ਵਿਚ ਸੱਚ ਦਾ ਨਿਵਾਸ ਹੁੰਦਾ ਹੈ।

***ਪ੍ਰਸ਼ਨ ੬੩੯ ਮੁਕਤ :*** ਪ੍ਰਮੇਸ਼ਰ ਦਾ ਨਾਮ ਮੁੱਖੋਂ ਤਾਂ ਲੈਣ ਵਾਲੇ ਬਹੁਤ ਵੇਖੇ ਹਨ, ਕੀ ਉਹ ਸਾਰੇ ਹੀ ਮੁਕਤ ਹੋ ਜਾਣਗੇ ?

***ਉੱਤਰ :*** **ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ ਹਿਰਦੈ ਵਸਾਇਆ ॥**
**ਨਾਨਕ ਜਿਨਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ ਪਾਇਆ ॥ (ਪੰਨਾ ੫੬੫)**

***ਭਾਵਾਰਥ :*** ਸੰਸਾਰ ਅੰਦਰ ਕੇਵਲ ਮੁੱਖੋਂ ਤਾਂ ਰਾਮ ਰਾਮ ਕਰਨ ਵਾਲੇ ਬਹੁਤ ਵੇਖੇ ਜਾਂਦੇ ਹਨ, ਪਰ ਉਨ੍ਹਾਂ ਵਿਚੋਂ ਕੋਈ ਵਿਰਲਾ ਹੀ ਹੈ ਜਿਸ ਨੇ ਪ੍ਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਵਸਾਇਆ ਹੈ। ਸੋ ਸੰਸਾਰ ਤੋਂ ਖ਼ਲਾਸੀ ਭੀ ਓਹੀ ਪਾ ਸਕਦਾ ਹੈ ਜਿਸ ਨੇ ਨਾਮ ਨੂੰ ਆਪਣੇ ਹਿਰਦੇ ਅੰਦਰ ਵਸਾਇਆ ਹੈ।

***ਪ੍ਰਸ਼ਨ ੬੪੦ ਚੰਗੇ ਤੇ ਮਾੜੇ :*** ਸੰਸਾਰ ਅੰਦਰ ਮਨੁੱਖਾਂ ਨੂੰ ਚੰਗੇ ਅਤੇ ਮਾੜੇ ਬਣਾਉਣ ਵਾਲਾ ਕੌਣ ਹੈ ?

***ਉੱਤਰ :*** **ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ?**
**ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥ (ਪੰਨਾ ੫੬੬)**

***ਭਾਵਾਰਥ :*** ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪ੍ਰਮਾਤਮਾ ਹਰੇਕ ਜੀਵ ਨੂੰ ਮਨੁੱਖਾ ਜਨਮ ਦੀ ਵਾਰੀ ਦੇਂਦਾ ਹੈ। ਪਿਛਲੇ ਜਨਮਾਂ ਦੇ ਸੰਸਕਾਰਾਂ ਅਨੁਸਾਰ ਕਿਸੇ ਨੂੰ ਚੰਗਾ ਕਿਸੇ ਨੂੰ ਮੰਦਾ ਬਣਾਂਦਾ ਹੈ, ਪਰ ਕਿਸੇ ਮਨੁੱਖ ਨੂੰ ਭੈੜਾ ਆਖ ਕੇ ਉਸ ਨਾਲ ਕੋਈ ਝਗੜਾ ਨਹੀਂ ਖੜਾ ਕਰਨਾ ਚਾਹੀਦਾ, ਕਿਉਂਕਿ ਉਹ ਭੈੜਾ ਭੀ ਪ੍ਰਭੂ ਦੀ ਰਜ਼ਾ ਵਿਚ ਹੀ ਹੈ, ਭੈੜੇ ਨੂੰ ਭੈੜਾ ਜਾਣ ਕੇ ਉਸ ਨਾਲ ਝਗੜਾ ਕਰਨਾ ਇਹ ਇਕ ਪ੍ਰਭੂ ਨਾਲ ਹੀ ਝਗੜਾ ਕਰਨਾ ਹੈ।

***ਪ੍ਰਸ਼ਨ ੬੪੧ ਦੋਸਤੀ :*** ਕੀ ਕਰਤਾਰ ਤੋਂ ਭੁੱਲੇ ਮਨਮੁਖਾਂ ਨਾਲ ਦੋਸਤੀ ਪਾਉਣ ਦਾ ਭੀ ਕੋਈ ਲਾਭ ਹੈ ?

***ਉੱਤਰ :*** **ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ॥**
**ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ॥**
**ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ॥**
**ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ॥ (ਪੰਨਾ ੫੮੭)**

***ਭਾਵਾਰਥ :*** ਮਨਮੁਖ ਦੀ ਦੋਸਤੀ ਆਪਣੀ ਗ਼ਰਜ਼ ਲਈ ਚਾਰ ਕੁ ਦਿਨਾਂ ਵਾਸਤੇ ਹੁੰਦੀ ਹੈ, ਉਸ ਕੱਚੀ ਮਿੱਤਰਤਾ ਟੁਟਦੀ ਨੂੰ ਬਹੁਤਾ ਚਿਰ ਨਹੀਂ ਲੱਗਦਾ ਅਤੇ ਲਾਭ ਭੀ ਕੋਈ ਨਹੀਂ, ਸਗੋਂ ਅਨੇਕਾਂ ਬੁਰਿਆਈਆਂ ਹੀ ਨਿਕਲਦੀਆਂ ਹਨ।

ਇਸ ਲਈ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਅੰਦਰ ਪ੍ਰਮੇਸ਼ਰ ਦਾ ਡਰ ਨਹੀਂ ਅਤੇ ਪ੍ਰਭੂ ਦੇ ਨਾਮ ਨਾਲ ਪਿਆਰ ਭੀ ਨਹੀਂ, ਉਨ੍ਹਾਂ ਨਾਲ ਕੋਈ ਵੀ ਸਾਂਝ ਨਹੀਂ ਪਾਉਣੀ ਚਾਹੀਦੀ, ਜਿਨ੍ਹਾਂ ਨੂੰ ਕਰਤਾਰ ਨੇ ਆਪਣੇ ਵਲੋਂ ਭੁਲਾ ਹੀ ਦਿੱਤਾ ਹੋਇਆ ਹੈ।

***ਪ੍ਰਸ਼ਨ ੬੪੨ ਭੇਖ :*** ਕੀ ਭੇਖ ਧਾਰਨ ਨਾਲ ਲਾਭ ਪ੍ਰਾਪਤ ਹੁੰਦਾ ਹੈ ?

***ਉੱਤਰ :*** **ਭੇਖੀ ਅਗਨਿ ਨ ਬੁਝਈ, ਚਿੰਤਾ ਹੈ ਮਨ ਮਾਹਿ॥**
**ਵਰਮੀ ਮਾਰੀ ਸਾਪੁ ਨਾ ਮਰੈ, ਤਿਉ ਨਿਗੁਰੇ ਕਰਮ ਕਮਾਹਿ॥**

***ਭਾਵਾਰਥ :*** ਭੇਖੀ ਨੂੰ ਕੇਵਲ ਸਾਧਾਰਨ ਲੋਕਾਂ ਪਾਸੋਂ ਪੂਜਾ ਕਰਾਉਣ ਤੋਂ ਬਗ਼ੈਰ ਹੋਰ ਕੋਈ ਭੀ ਲਾਭ ਨਹੀਂ ਹੈ।

ਕਿਉਂਕਿ ਉਨ੍ਹਾਂ ਦੇ ਹਿਰਦੇ ਅੰਦਰੋਂ ਨਾ ਤ੍ਰਿਸ਼ਨਾ ਦੀ ਅੱਗ ਬੁਝਦੀ ਹੈ ਅਤੇ ਨਾ ਹੀ ਮਨ ਵਿਚੋਂ ਚਿੰਤਾ ਦੂਰ ਹੁੰਦੀ ਹੈ।

ਜਿਵੇਂ ਸੱਪ ਦੀ ਖੁੱਡ ਨੂੰ ਬੰਦ ਕਰਨ ਨਾਲ ਖੁੱਡ ਅੰਦਰੋਂ ਸੱਪ ਨਹੀਂ ਮਰਦਾ, ਤਿਵੇਂ ਉਨ੍ਹਾਂ ਨਿਗੁਰੇ ਮਨਮੁਖ ਭੇਖੀਆਂ ਦੇ ਬਾਹਰੋਂ ਭੇਖ ਧਾਰਨ ਕੀਤੇ ਅਤੇ ਹੋਰ ਅਨੇਕਾਂ ਹੀ ਦਿਖਲਾਵੇ ਦੇ ਕਰਮ ਕੀਤੇ, ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਨਹੀਂ ਬੁਝਾਉਂਦੇ।

***ਪ੍ਰਸ਼ਨ ੬੪੩ ਜੀਉਂਦਿਆਂ :*** ਕੌਣ ਜੀਵ ਮਰੇ ਹੋਏ ਹਨ ?

***ਉੱਤਰ :*** **ਸਤਿਗੁਰ ਕੀ ਸੇਵ ਨ ਕੀਨੀਆ, ਹਰਿ ਨਾਮਿ ਨ ਲਗੋ ਪਿਆਰੁ॥**
**ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ॥ (ਪੰਨਾ ੫੮੯)**

***ਭਾਵਾਰਥ :*** ਜਿਨ੍ਹਾਂ ਨੇ ਸਾਰੀ ਜ਼ਿੰਦਗੀ ਵਿਚ ਕਦੇ ਵੀ ਸਤਿਗੁਰੂ ਦੀ ਸੇਵਾ ਨਹੀਂ ਕੀਤੀ ਅਤੇ ਨਾ ਹੀ ਪ੍ਰਮੇਸ਼ਰ ਦੇ ਨਾਮ ਵਿਚ ਉਨ੍ਹਾਂ ਦੀ ਲਗਨ ਹੀ ਲੱਗੀ ਹੈ, ਐਸੇ ਬੰਦਿਆਂ ਨੂੰ ਤੁਸੀਂ ਇਹ ਨਾ ਜਾਣੋਂ ਕਿ ਉਹ ਜੀਉਂਦੇ ਹਨ, ਉਨ੍ਹਾਂ ਨੂੰ ਤਾਂ ਕਰਤਾਰ ਨੇ ਆਤਮਕ ਮੌਤੇ ਮਾਰ ਦਿੱਤਾ ਹੋਇਆ ਹੈ। ਸੋ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ, ਭਾਵੇਂ ਉਹ ਜੀਉਂਦੇ ਵੇਖੀਦੇ ਹਨ, ਤਾਂ ਵੀ ਉਹ ਮਰੇ ਹੋਏ ਜਾਣੋਂ।

***ਪ੍ਰਸ਼ਨ ੬੪੪ ਸਾਰੇ ਲੋਕ :*** ਕੀ ਸਤਿਗੁਰੂ ਪਾਸ ਆਉਣ ਵਾਲੇ ਸਾਰੇ ਲੋਕ ਹੀ ਸੁੱਖ ਪ੍ਰਾਪਤ ਕਰ ਲੈਂਦੇ ਹਨ ?

***ਉੱਤਰ :*** **ਸਤਿਗੁਰ ਕੀ ਪਰਤੀਤਿ ਨ ਆਈਆ, ਸਬਦਿ ਨ ਲਾਗੋ ਭਾਉ ॥**
**ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ॥ (ਪੰਨਾ ੫੯੧)**

***ਭਾਵਾਰਥ :*** ਜਿਨ੍ਹਾਂ ਮਨੁੱਖਾਂ ਨੂੰ ਗੁਰੂ ਦੀ ਸੰਗਤ ਵਿਚ ਆ ਕੇ ਗੁਰੂ ਪਰ ਪੂਰਨ ਭਰੋਸਾ ਨਹੀਂ ਬਣਿਆ ਅਤੇ ਸਤਿਗੁਰੂ ਦੇ ਦੱਸੇ ਉਪਦੇਸ਼ ਨਾਲ ਜਿਨ੍ਹਾਂ ਦਾ ਪਿਆਰ ਨਹੀਂ ਲੱਗਾ, ਉਹ ਗੁਰਾਂ ਪਾਸ ਭਾਵੇਂ ਸੌ ਵਾਰੀ ਆਵੇ ਜਾਵੇ, ਪਰ ਉਸਨੂੰ ਸੁੱਖ ਨਹੀਂ ਪ੍ਰਾਪਤ ਹੁੰਦਾ, ਭਾਵ ਸ਼ਰਧਾਵਾਨ ਹੀ ਗੁਰੂ ਸੰਗਤ ਵਿਚੋਂ ਸੁੱਖ ਪ੍ਰਾਪਤ ਕਰ ਸਕਦਾ ਹੈ।

***ਪ੍ਰਸ਼ਨ ੬੪੫ ਭੱਜ ਕੇ :*** ਕੀ ਇਹ ਮਨੁੱਖ ਰੱਬ ਦੀ ਦਰਗਾਹ ਵਿਚ ਪਾਪ ਕਰਮ ਕੀਤਿਆਂ ਦਾ ਫਲ ਭੋਗਣ ਸਮੇਂ ਨੱਸ ਭੱਜ ਕੇ ਨਹੀਂ ਬਚ ਸਕੇਗਾ ?

***ਉੱਤਰ :*** **ਮਾਣਸਾ ਕਿਅਹੁ ਦੀਬਾਣਹੁ, ਕੋਈ ਨਸਿ ਭਜਿ ਨਿਕਲੈ,**
**ਹਰਿ ਦੀਬਾਣਹੁ ਕੋਈ ਕਿਥੈ ਜਾਇਆ ॥ (ਪੰਨਾ ੫੯੧)**

***ਭਾਵਾਰਥ :*** ਇਹ ਮਨੁੱਖ ਦੁਨੀਆਂ ਦੇ ਮਨੁੱਖਾਂ ਦੀ ਕਚਹਿਰੀ ਵਿਚੋਂ ਤਾਂ ਕਿਤੇ ਨੱਸ ਭੱਜ ਕੇ ਖਿਸਕ ਵੀ ਸਕਦਾ ਹੈ ਪਰ ਰੱਬ ਦੀ ਸੱਚੀ ਕਚਹਿਰੀ ਵਿਚੋਂ ਨੱਸ ਭੱਜ ਕੇ ਕੋਈ ਕਿੱਥੇ ਜਾ ਸਕਦਾ ਹੈ, ਭਾਵ ਪਾਪ ਕਰਮ ਕੀਤੇ ਦਾ ਫਲ ਉਸ ਨੂੰ ਜ਼ਰੂਰ ਭੋਗਣਾ ਹੀ ਪਵੇਗਾ।

***ਪ੍ਰਸ਼ਨ ੬੪੬ ਹੱਠ :*** ਕੀ ਕੋਈ ਮਨ ਦੇ ਹੱਠ ਨਾਲ ਕਰਮ ਕਰਨ ਵਾਲਾ ਭੀ ਰੱਬ ਨੂੰ ਪਾ ਸਕੇਗਾ ?

***ਉੱਤਰ :*** **ਮਨਹਠਿ ਕਿਨੈ ਨ ਪਾਇਓ, ਸਭ ਥਕੇ ਕਰਮ ਕਮਾਇ ॥**
**ਮਨਹਠਿ ਭੇਖ ਕਰਿ ਭਰਮਦੇ, ਦੁਖੁ ਪਾਇਆ ਦੂਜੈ ਭਾਇ ॥ (ਪੰਨਾ ੫੯੩)**

***ਭਾਵਾਰਥ :*** ਕਿਸੇ ਮਨੁੱਖ ਨੇ ਵੀ ਅੱਜ ਤਕ ਮਨ ਦੇ ਹੱਠ ਨਾਲ ਰੱਬ ਨੂੰ ਨਹੀਂ ਲੱਭਾ, ਮਨ ਦੇ ਹੱਠ ਨਾਲ ਕਈ ਤਰ੍ਹਾਂ ਦੇ ਭੇਖ ਧਾਰ ਕੇ ਭਟਕਦੇ ਰਹੇ, ਉਹ ਆਖ਼ਰ ਥੱਕ ਕੇ ਮਾਇਆ ਦੇ ਮੋਹ ਵਿਚ ਹੀ ਮਰ ਦੁਖ ਹੀ ਸਹਾਰਦੇ ਰਹੇ, ਉਹ ਦੁਖ ਵਿਚ ਹੀ ਮਰ ਗਏ, ਉਨ੍ਹਾਂ ਨੂੰ ਸੁਖ ਨਾ ਪ੍ਰਾਪਤ ਹੋ ਸਕਿਆ।

***ਪ੍ਰਸ਼ਨ ੬੪੭ ਸਿਧੀਆਂ :*** ਕੀ ਰਿਧੀਆਂ ਸਿਧੀਆਂ ਪ੍ਰਾਪਤ ਕਰਨ ਵਾਲਿਆਂ ਦੇ ਹਿਰਦੇ ਅੰਦਰ ਨਾਮ ਵੀ ਵੱਸ ਜਾਂਦਾ ਹੈ ?

***ਉੱਤਰ :*** **ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥**
**ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ॥ (ਪੰਨਾ ੫੯੩)**

***ਭਾਵਾਰਥ :*** ਰਿਧੀਆਂ ਸਿਧੀਆਂ ਭੀ ਸਭ ਮੋਹ ਰੂਪ ਹੀ ਹਨ। ਸਿਧੀਆਂ ਪ੍ਰਾਪਤ ਕਰਨ ਨਾਲ ਪ੍ਰਭੂ ਦਾ ਨਾਮ ਹਿਰਦੇ ਅੰਦਰ ਨਹੀਂ ਵੱਸ ਸਕਦਾ।

ਨਾਮ ਤਾਂ ਉਨ੍ਹਾਂ ਦੇ ਹਿਰਦੇ ਅੰਦਰ ਹੀ ਵੱਸ ਸਕਦਾ ਹੈ ਜਿਨ੍ਹਾਂ ਨੇ ਗੁਰੂ ਦੀ ਸੇਵਾ ਰਾਹੀਂ ਆਪਣੇ ਮਨ ਨੂੰ ਨਿਰਮਲ ਕਰ ਲਿਆ ਹੈ ਤੇ ਉਨ੍ਹਾਂ ਦੇ ਅੰਦਰੋਂ ਹੀ ਅਗਿਆਨਤਾ ਦਾ ਅੰਧੇਰਾ ਦੂਰ ਹੁੰਦਾ ਹੈ।

***ਪ੍ਰਸ਼ਨ ੬੪੮ ਮਿਲਾਪ :*** ਜੇ ਪ੍ਰਮੇਸ਼ਰ ਹਿਰਦੇ ਅੰਦਰ ਹੀ ਵਸਦਾ ਹੈ ਤਾਂ ਉਸ ਨਾਲ ਮਿਲਾਪ ਕਿਉਂ ਨਹੀਂ ਹੁੰਦਾ ?

***ਉੱਤਰ :*** **ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਾਲੇ ॥**
**ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥ (ਪੰਨਾ ੫੯੪)**

***ਭਾਵਾਰਥ :*** ਜਿਵੇਂ ਇਕ ਇਸਤ੍ਰੀ ਆਪਣੇ ਘਰ ਵਿਚ ਵੱਸ ਰਹੇ ਪਤੀ ਨੂੰ ਕਿਸੇ ਵਿਦੇਸ਼ ਵਿਚ ਵਸਦਾ ਹੀ ਸਮਝ

ਰਹੀ ਹੋਵੇ, ਉਹ ਭਾਵੇਂ ਹਮੇਸ਼ਾਂ ਯਾਦ ਭੀ ਕਰਦੀ ਹੈ ਅਤੇ ਮਿਲਣ ਲਈ ਝੂਰਦੀ ਵੀ ਹੈ ਪਰ ਜੇ ਉਸਦੀ ਨੀਅਤ ਸਾਫ਼ ਨਹੀਂ ਤਾਂ ਉਹ ਇਸਤ੍ਰੀ ਪਤੀ ਦੇ ਮਿਲਾਪ ਦਾ ਸੁਖ ਨਹੀਂ ਮਾਣ ਸਕਦੀ।

ਪਰ ਹਾਂ, ਜੇ ਉਹ ਇਸਤ੍ਰੀ ਕਦੀ ਆਪਣੀ ਨੀਅਤ ਨੂੰ ਸਾਫ਼ ਕਰ ਲਵੇ ਤਾਂ ਉਹ ਪਤੀ ਜਿਸਨੂੰ ਉਹ ਵਿਦੇਸ਼ ਵਾਸੀ ਜਾਣਦੀ ਹੈ, ਉਹ ਤਾਂ ਪਹਿਲੇ ਹੀ ਘਰ ਵਿਚ ਹੈ, ਉਸਨੂੰ ਮਿਲਣ ਵਿਚ ਕੋਈ ਦੇਰ ਨਹੀਂ ਲਗਦੀ।

ਤਿਵੇਂ ਉਹ ਪਤੀ ਪ੍ਰਮੇਸ਼ਰ ਤਾਂ ਹਿਰਦੇ ਘਰ ਵਿਚ ਹੀ ਹੈ, ਪਰ ਇਹ ਜੀਵ ਇਸਤ੍ਰੀ ਉਸਨੂੰ ਪ੍ਰਦੇਸ (ਆਸਾਖਿਆਤ) ਵਿਚ ਸਮਝਦੀ ਹੋਈ ਹਮੇਸ਼ਾਂ ਹੀ ਝੂਰਦੀ ਰਹਿੰਦੀ ਹੈ ਅਤੇ ਉਸਨੂੰ ਯਾਦ ਵੀ ਕਰਦੀ ਹੈ, ਪਰ ਜੇ ਇਹ ਜੀਵ ਇਸਤ੍ਰੀ ਕਦੀ ਆਪਣੀ ਨੀਅਤ ਸਾਫ਼ ਕਰ ਲਵੇ ਤਾਂ ਉਸ ਪਤੀ ਨੂੰ ਪ੍ਰਗਟ ਹੁੰਦਿਆਂ ਦੇਰੀ ਨਹੀਂ ਲਗਦੀ ਭਾਵ ਛੇਤੀ ਹੀ ਮਿਲਾਪ ਦਾ ਸੁੱਖ ਪ੍ਰਾਪਤ ਹੋ ਜਾਂਦਾ ਹੈ।

***ਪ੍ਰਸ਼ਨ ੬੪੯ ਮੁਕਤ :*** ਕੀ ਕੇਵਲ ਸਤਿਗੁਰਾਂ ਨੂੰ ਵੇਖਣ ਨਾਲ ਹੀ ਮੁਕਤ ਹੋ ਜਾਈਦਾ ਹੈ?

***ਉੱਤਰ :*** **ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ ॥ (ਪੰਨਾ ੫੯੪)**

***ਭਾਵਾਰਥ :*** ਭਾਵੇਂ ਸੰਸਾਰ ਦੇ ਸਾਰੇ ਜੀਵ ਹੀ ਸਤਿਗੁਰੂ ਦੇ ਦਰਸ਼ਨ ਕਰਦੇ ਹਨ ਪਰ ਸ਼ਰਧਾਹੀਨ ਦਰਸ਼ਨ ਕਰਨ ਨਾਲ ਮੁਕਤ ਨਹੀਂ ਹੁੰਦਾ, ਜਿੰਨਾ ਚਿਰ ਇਹ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਵੀਚਾਰ ਨਹੀਂ ਕਰਦਾ।

ਕਿਉਂਕਿ ਗੁਰੂ ਦੇ ਸ਼ਬਦ ਦੀ ਵੀਚਾਰ ਤੋਂ ਸੱਖਣੇ ਮਨ ਵਿਚੋਂ ਹੰਕਾਰ ਦੀ ਮੈਲ ਦੂਰ ਨਹੀਂ ਹੁੰਦੀ ਅਤੇ ਨਾਮ ਨਾਲ ਪਿਆਰ ਨਹੀਂ ਪੈਂਦਾ ਅਤੇ ਨਾਮ ਤੋਂ ਬਿਨਾਂ ਮੁਕਤ ਨਹੀਂ ਪ੍ਰਾਪਤ ਹੁੰਦੀ।

***ਪ੍ਰਸ਼ਨ ੬੫੦ ਡਰਦਾ :*** ਇਹ ਮਨੁੱਖ ਹਰ ਸਮੇਂ ਮਰਨ ਤੋਂ ਕਿਉਂ ਡਰਦਾ ਰਹਿੰਦਾ ਹੈ?

***ਉੱਤਰ :*** **ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ,**
**ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥ (ਪੰਨਾ ੫੯੪)**

***ਭਾਵਾਰਥ :*** ਮਰਨ ਤੋਂ ਮਨੁੱਖ ਹਰ ਸਮੇਂ ਇਸ ਲਈ ਡਰਦਾ ਹੈ ਕਿ ਇਸਨੂੰ ਇਹ ਵਿਸ਼ਵਾਸ ਨਹੀਂ ਕਿ ਹਰੀ ਤੋਂ ਬਿਨਾਂ ਨਾ ਕੋਈ ਕਿਸੇ ਨੂੰ ਮਾਰ ਸਕਦਾ ਹੈ ਅਤੇ ਨਾ ਹੀ ਕਿਸੇ ਨੂੰ ਜੀਵਾਲ ਸਕਦਾ ਹੈ। ਇਸ ਲਈ ਮਰਨ ਵਲੋਂ ਜੀਵ ਨੂੰ ਨਿਸਚਿੰਤ ਰਹਿਣਾ ਚਾਹੀਦਾ ਹੈ। ਇਹ ਵਿਸ਼ਵਾਸ ਰੱਖਣਾ ਚਾਹੀਦਾ ਹੈ ਕਿ ਜਿੰਨਾ ਚਿਰ ਦੇਸ਼, ਕਾਲ, ਵਸਤੂ ਇਕੱਠੇ ਨਹੀਂ ਹੋ ਜਾਂਦੇ, ਓਨਾ ਸਮਾਂ ਮਨੁੱਖ ਦਾ ਰਾਖਾ ਕਾਲ ਆਪ ਹੀ ਬਣਿਆ ਰਹਿੰਦਾ ਹੈ।

***ਪ੍ਰਸ਼ਨ ੬੫੧ ਮਿਲਾਪ :*** ਪ੍ਰਮੇਸ਼ਰ ਨਾਲ ਮਿਲਾਪ ਹੋਣ ਦਾ ਸੁਖੈਨ ਸਾਧਨ ਕਿਹੜਾ ਹੈ?

***ਉੱਤਰ :*** **ਉਠਦਿਆ ਬਹਦਿਆ ਸੁਤਿਆ, ਸਦਾ ਸਦਾ ਹਰਿ ਨਾਮੁ ਧਿਆਈਐ,**
**ਜਨ ਨਾਨਕ ਗੁਰਮੁਖਿ ਹਰਿ ਲਹੀਐ ॥ (ਪੰਨਾ ੫੯੪)**

***ਭਾਵਾਰਥ :*** ਉਠਦਿਆਂ ਬਹਿੰਦਿਆਂ, ਸੁਤਿਆਂ ਹਰ ਸਮੇਂ ਉਸ ਪ੍ਰਮੇਸ਼ਰ ਦਾ ਨਾਮ ਧਿਆਉਂਦੇ ਰਹੀਏ, ਇਸ ਤਰ੍ਹਾਂ ਸੁਖੈਨ ਹੀ ਪ੍ਰਭੂ ਮਾਲਕ ਨਾਲ ਮਿਲਾਪ ਹੋ ਜਾਂਦਾ ਹੈ। ਫਿਰ ਹੋਰ ਕੋਈ ਭੀ ਸਾਧਨ ਕਰਨ ਦੀ ਲੋੜ ਨਹੀਂ ਰਹਿ ਜਾਂਦੀ।

# ਰਾਗੁ ਸੋਰਠਿ

***ਪ੍ਰਸ਼ਨ ੬੫੨ ਸ਼ੁਭ ਗੁਣਾਂ:*** ਇਹ ਮਨੁੱਖ ਆਪਣੇ ਹਿਰਦੇ ਵਿਚੋਂ ਲੁੱਟੇ ਜਾ ਰਹੇ ਸ਼ੁਭ ਗੁਣਾਂ ਨੂੰ ਕਿਵੇਂ ਬਚਾਅ ਸਕਦਾ ਹੈ?

***ਉੱਤਰ:*** **ਅਪਨਾ ਘਰੁ ਮੂਸਤ ਰਾਖਿ ਨ ਸਾਕਹਿ, ਕੀ ਪਰ ਘਰੁ ਜੋਹਨ ਲਾਗਾ॥**
**ਘਰੁ ਦਰੁ ਰਾਖਹਿ ਜੇ ਰਸੁ ਚਾਖਹਿ, ਜੋ ਗੁਰਮੁਖਿ ਸੇਵਕੁ ਲਾਗਾ॥ (ਪੰਨਾ ੫੯੮)**

***ਭਾਵਾਰਥ:*** ਇਸ ਮਨੁੱਖ ਦਾ ਆਪਣਾ ਆਤਮ ਜੀਵਨ ਤਾਂ ਵਿਕਾਰਾਂ ਕਰਕੇ ਲੁੱਟਿਆ ਜਾ ਰਿਹਾ ਹੈ, ਉਸਨੂੰ ਤਾਂ ਇਹ ਬਚਾਅ ਨਹੀਂ ਸਕਦਾ, ਅਤੇ ਪਰਾਏ ਐਬਾਂ ਨੂੰ ਫੋਲਣ ਵਿਚ ਲੱਗਾ ਹੋਇਆ ਹੈ।

ਜੇ ਕਦੀ ਇਹ ਪਰਾਏ ਦੋਸ਼ਾਂ ਨੂੰ ਤੱਕਣ ਵਲੋਂ ਰੁਕ ਜਾਵੇ ਤਾਂ ਇਹ ਨਾਮ ਸਿਮਰਨ ਰਾਹੀਂ ਆਪਣੇ ਹਿਰਦੇ ਵਿਚੋਂ ਸ਼ੁਭ ਗੁਣਾਂ ਨੂੰ ਲੁੱਟੇ ਜਾਣ ਵਲੋਂ ਬਚਾਅ ਸਕਦਾ ਹੈ।

***ਪ੍ਰਸ਼ਨ ੬੫੩ ਸਮਾਨ:*** ਇਹ ਆਦਮੀ ਕਦੀ ਦੁਖੀ ਤੇ ਕਦੀ ਸੁਖੀ ਹੋ ਰਿਹਾ ਹੈ, ਇਨ੍ਹਾਂ ਦੋਹਾਂ ਹਾਲਤਾਂ ਵਿਚ ਇਕ ਸਮਾਨ ਕਿਵੇਂ ਰਹਿ ਸਕਦਾ ਹੈ?

***ਉੱਤਰ:*** **ਆਵਤ ਕਉ ਹਰਖ ਜਾਤ ਕਉ ਰੋਵਹਿ,**
**ਇਹੁ ਦੁਖੁ ਸੁਖੁ ਨਾਲੇ ਲਾਗਾ॥ (ਪੰਨਾ ੫੯੮)**

***ਭਾਵਾਰਥ:*** ਧਨ ਆਉਂਦੇ ਨੂੰ ਦੇਖ ਕੇ ਖ਼ੁਸ਼ ਹੁੰਦਾ ਹੈ ਅਤੇ ਜਦੋਂ ਪਾਸੋਂ ਜਾਂਦਾ ਨਜ਼ਰ ਆਵੇ, ਤਾਂ ਫਿਰ ਰੋਂਦਾ ਹੈ, ਇਹ ਦੁਖ ਸੁਖ ਹਮੇਸ਼ਾਂ ਜੀਵ ਦੇ ਨਾਲ ਹੀ ਚੰਬੜਿਆ ਚਲਿਆ ਆ ਰਿਹਾ ਹੈ।

ਪਰ ਜੇ ਇਹ ਜੀਵ ਦੋਹਾਂ ਹਾਲਤਾਂ ਵਿਚ ਇਕ ਸਮਾਨ ਰਹੇ ਤਾਂ ਹੀ ਜੀਵਨ ਸੁਖੀ ਰਹਿ ਸਕਦਾ ਹੈ। ਸੋ ਦੋਹਾਂ, ਦੁਖ ਤੇ ਸੁਖ ਵਿਚ ਇਕ ਸਮਾਨ ਰਹਿਣ ਦੀ ਦਾਤ ਪ੍ਰਭੂ ਦੀ ਬਖ਼ਸ਼ਸ਼ ਹੈ, ਉਸਦੇ ਚਰਨਾਂ ਵਿਚ ਅਰਦਾਸ ਕਰਦਾ ਰਵ੍ਹੇ।

***ਪ੍ਰਸ਼ਨ ੬੫੪ ਚੋਰ:*** ਸੰਸਾਰ ਅੰਦਰ ਅਸਲ ਚੋਰ ਕੌਣ ਹਨ?

***ਉੱਤਰ:*** **ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ॥ (ਪੰਨਾ ੬੦੦)**

***ਭਾਵਾਰਥ:*** ਜਿਵੇਂ ਪ੍ਰਤੱਖ ਚੋਰ ਕਿਸੇ ਦੇ ਘਰ ਵਿਚ ਕਦੀ ਕਦਾਈਂ ਆ ਕੇ ਉਸ ਘਰ ਦਾ ਧਨ, ਮਾਲ ਅਤੇ ਦੌਲਤ ਸਭ ਕੁਝ ਲੁੱਟ ਕੇ ਲੈ ਜਾਂਦੇ ਹਨ, ਅਤੇ ਘਰ ਦਾ ਮਾਲਕ ਬੇ-ਸੰਭਾਲ ਹੋ ਕੇ ਸੁੱਤਾ ਪਿਆ ਰਵ੍ਹੇ ਤਾਂ ਓਸਨੂੰ ਕਿਵੇਂ ਖ਼ੁਸ਼ੀ ਪ੍ਰਾਪਤ ਹੋ ਸਕਦੀ ਹੈ।

ਤਿਵੇਂ ਸੰਸਾਰ ਅੰਦਰ ਅਸਲੀ ਚੋਰ ਹਨ ਪੰਜ ਕਾਮਾਦਿਕ ਜੋ ਮਨੁੱਖ ਦੇ ਸਰੀਰ ਅੰਦਰ ਹਰ ਸਮੇਂ ਹੀ ਵਸਦੇ ਹਨ, ਮਨੁੱਖ ਦੇ ਅੰਦਰੋਂ ਨਾਮ ਰੂਪੀ ਧਨ ਨੂੰ ਦਿਨੇ ਰਾਤ ਲੁੱਟੀ ਜਾ ਰਹੇ ਹਨ ਪਰ ਇਹ ਮਨਮੁਖ ਜੀਵ ਅਗਿਆਨਤਾ ਦੀ ਨੀਂਦ ਵਿਚ ਸੁੱਤਾ ਪਿਆ ਸਮਝਦਾ ਨਹੀਂ।

ਜਦੋਂ ਸਭ ਕੁਝ ਲੁਟਾ ਕੇ ਦੁਖੀ ਹੁੰਦਾ ਹੈ ਫਿਰ ਪਿਆ ਪੁਕਾਰਾਂ ਕਰਦਾ ਹੈ ਤਦ ਕੋਈ ਭੀ ਇਸਦੀ ਪੁਕਾਰ ਨਹੀਂ ਸੁਣਦਾ।

***ਪ੍ਰਸ਼ਨ ੬੫੫ ਰਸਤੇ :*** ਹਰ ਮਨੁੱਖ ਪ੍ਰਮੇਸ਼ਰ ਪ੍ਰਾਪਤੀ ਦੇ ਰਸਤੇ ਕਿਉਂ ਨਹੀਂ ਟੁਰਦਾ ?

***ਉੱਤਰ:*** **ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ॥**
**ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ॥ (ਪੰਨਾ ੬੦੦)**

***ਭਾਵਾਰਥ :*** ਪ੍ਰਭੂ ਦੇ ਮਿਲਾਪ ਦੇ ਰਸਤੇ ਪਰ ਟੁਰਨਾ ਬੜਾ ਕਠਨ ਹੈ ਕੋਈ ਵਿਰਲਾ ਹੀ ਇਸ ਰਸਤੇ ਪਰ ਟੁਰ ਸਕਦਾ ਹੈ।

ਜੋ ਮਨੁੱਖ ਗੁਰੂ ਦੇ ਸ਼ਬਦ ਦੀ ਵੀਚਾਰ ਕਰ ਕੇ ਆਪਣੇ ਅੰਦਰੋਂ ਹਉਮੈ ਆਦਿਕ ਵਿਕਾਰਾਂ ਨੂੰ ਦੂਰ ਕਰ ਦੇਂਦਾ ਹੈ, ਉਹ ਮਨੁੱਖ ਪ੍ਰਭੂ ਦੇ ਪ੍ਰੇਮ ਰੰਗ ਵਿਚ ਮਸਤ ਹੋਇਆ ਪ੍ਰਮਾਤਮਾ ਦੇ ਮਿਲਾਪ ਦੇ ਰਸਤੇ ਪਰ ਟੁਰਿਆ ਰਹਿੰਦਾ ਹੈ। ਪ੍ਰੇਮ ਰੰਗ ਤੋਂ ਸੱਖਣਾ ਇਸ ਰਸਤੇ ਪਰ ਨਹੀਂ ਟੁਰ ਸਕਦਾ।

***ਪ੍ਰਸ਼ਨ ੬੫੬ ਰਸ :*** ਨਾਮ ਜਪਣ ਵਾਲਿਆਂ ਨੂੰ ਜੋ ਰਸ ਪ੍ਰਾਪਤ ਹੁੰਦਾ ਹੈ, ਉਹ ਕਿਹੋ ਜਿਹਾ ਰਸ ਹੈ ?

***ਉੱਤਰ:*** **ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ॥**
**ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ॥ (ਪੰਨਾ ੬੦੮)**

***ਭਾਵਾਰਥ :*** ਜਿਸਨੇ ਵੀ ਰਸ ਨੂੰ ਪੀਤਾ ਹੈ ਇਸਦਾ ਸੁਆਦ ਓਹੀ ਜਾਣਦਾ ਹੈ। ਉਹ ਉਸਦਾ ਬਿਆਨ ਨਹੀਂ ਕਰ ਸਕਦਾ।

ਜਿਵੇਂ ਗੂੰਗੇ ਦੀ ਖਾਧੀ ਮਠਿਆਈ ਦਾ ਸੁਆਦ ਗੂੰਗਾ ਨਹੀਂ ਦੱਸ ਸਕਦਾ।

ਪਰ ਜੇ ਇਹ ਨਾਮ ਰਤਨ ਕਿਸੇ ਨੂੰ ਪ੍ਰਾਪਤ ਹੋ ਜਾਵੇ ਤਾਂ ਉਹ ਇਸ ਨਾਮ ਰਤਨ ਨੂੰ ਆਪਣੇ ਅੰਦਰ ਲੁਕਾ ਕੇ ਵੀ ਨਹੀਂ ਰੱਖ ਸਕਦਾ ਕਿਉਂਕਿ ਉਸਦੇ ਜੀਵਨ ਤੋਂ ਨਾਮ ਰਤਨ ਦੀ ਪ੍ਰਾਪਤੀ ਦੇ ਲੱਛਣ ਪ੍ਰਗਟ ਹੋ ਜਾਂਦੇ ਹਨ।

ਜਿਵੇਂ ਕਿਸੇ ਪਾਸ ਇਕ ਬੈਹੁਨੀ ਰਤਨ ਹੈ ਉਸਨੂੰ ਉਹ ਅਨੇਕਾਂ ਜਤਨ ਕਰੇ ਤਾਂ ਵੀ ਆਪਣੇ ਪਾਸ ਛੁਪਾ ਨਹੀਂ ਸਕਦਾ।

***ਪ੍ਰਸ਼ਨ ੬੫੭ ਮਿਲਾਪ :*** ਮਨੁੱਖ ਦਾ ਅਨੇਕਾਂ ਯਤਨ ਕਰਨ ਨਾਲ ਵੀ ਪ੍ਰਮਾਤਮਾ ਨਾਲ ਮਿਲਾਪ ਕਿਉਂ ਨਹੀਂ ਹੁੰਦਾ ?

***ਉੱਤਰ:*** **ਜਉ ਲਉ ਭਾਉ ਅਭਾਉ ਇਹੁ ਮਾਨੈ, ਤਉ ਲਉ ਮਿਲਣੁ ਦੂਰਾਈ॥**
**ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚ ਬਿਖਾਈ॥ (ਪੰਨਾ ੬੦੯)**

***ਭਾਵਾਰਥ :*** ਜਿਤਨਾ ਚਿਰ ਇਸ ਮਨੁੱਖ ਦਾ ਮਨ ਕਿਸੇ ਨਾਲ ਮੋਹ ਤੇ ਕਿਸੇ ਨਾਲ ਵੈਰ ਰਖਦਾ ਹੈ, ਉੱਨਾ ਚਿਰ ਇਸਦਾ ਪ੍ਰਮੇਸ਼ਰ ਨਾਲ ਮਿਲਾਪ ਨਹੀਂ ਹੋ ਸਕਦਾ।

ਕਿਉਂਕਿ ਜਦ ਤਕ ਇਹ ਮਨੁੱਖ ਆਪਣਾ ਤੇ ਬਿਗਾਨਾ ਮੰਨਣ ਦੀਆਂ ਵੀਚਾਰਾਂ ਕਰਦਾ ਹੈ, ਤਦ ਤਕ ਇਸ ਮਨੁੱਖ ਦੇ ਅੰਦਰ ਮਾਇਆ ਦੇ ਮੋਹ ਦਾ ਪੜਦਾ ਹੈ, ਜੋ ਇਸ ਜੀਵ ਨੂੰ ਪ੍ਰਮਾਤਮਾ ਵਲੋਂ ਸਦਾ ਹੀ ਵਿਛੋੜੀ ਰੱਖਦਾ ਹੈ।

***ਪ੍ਰਸ਼ਨ ੬੫੮ ਪਿਆਰ :*** ਮਨੁੱਖ ਪ੍ਰਮੇਸ਼ਰ ਨਾਲ ਪਿਆਰ ਕਿਉਂ ਨਹੀਂ ਕਰਦਾ ?

***ਉੱਤਰ:*** **ਰੇ ਨਰ ਕਾਹੇ ਪਪੋਰਹੁ ਦੇਹੀ॥**
**ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ॥**
**ਤੀਨਿ ਸੰਙਿਆ ਕਰਿ ਦੇਹੀ ਕੀਨੀ, ਜਲ ਕੂਕਰ ਭਸਮੇਹੀ॥**
**ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ॥ (ਪੰਨਾ ੬੦੯)**

***ਭਾਵਾਰਥ :*** ਇਸ ਮਨੁੱਖ ਦਾ ਪਿਆਰ ਪ੍ਰਮੇਸ਼ਰ ਨਾਲ ਕਿਵੇਂ ਹੋ ਸਕਦਾ ਹੈ ਜਦ ਕਿ ਇਹ ਮਨੁੱਖ ਹਰ ਸਮੇਂ ਇਸ

ਸਰੀਰ ਨੂੰ ਹੀ ਲਾਡਾਂ ਨਾਲ ਪਾਲਣ ਪੋਸਣ ਵਿਚ ਲੱਗਾ ਰਹਿੰਦਾ ਹੈ। ਜੋ ਸਰੀਰ ਧੂੰਏਂ ਅਤੇ ਬੱਦਲਾਂ ਵਾਂਗ ਨਾਸ ਹੋ ਜਾਣ ਵਾਲਾ ਹੈ ਅਤੇ ਅੰਤ ਨੂੰ ਜਿਸ ਸਰੀਰ ਨੇ ਪਾਣੀ ਤੇ ਕੁੱਤਿਆਂ ਦੇ ਜਾਂ ਮਿੱਟੀ ਦੇ ਹਵਾਲੇ ਹੋ ਜਾਣਾ ਹੈ, ਐਸੇ ਝੂਠੇ ਸਰੀਰ ਵਿਚ ਇਹ ਜੀਵ ਆਪਣੇ ਆਪ ਨੂੰ ਅਮਰ ਸਮਝ ਕੇ ਬੈਠ ਰਿਹਾ ਹੈ, ਜਿਸ ਕਰਕੇ ਇਸਦਾ ਜਗਤ ਦੇ ਆਸਰਾ ਰੂਪ ਪ੍ਰਮੇਸ਼ਰ ਨਾਲ ਪਿਆਰ ਨਹੀਂ ਪੈ ਸਕਦਾ।

***ਪ੍ਰਸ਼ਨ ੬੫੯ ਪਛੋਤਾਪ :*** ਇਸ ਜੀਵ ਨੂੰ ਅੰਤ ਸਮੇਂ ਪਛੋਤਾਪ ਕਿਉਂ ਕਰਨਾ ਪੈਂਦਾ ਹੈ ?

***ਉੱਤਰ :*** **ਅਨਿਕ ਭਾਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਹੀ ॥**
**ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ ॥ (ਪੰਨਾ ੬੦੯)**

***ਭਾਵਾਰਥ :*** ਇਸ ਲਈ ਕਿ ਜਿਸ ਪ੍ਰਮਾਤਮਾ ਨੇ ਇਸ ਸਰੀਰ ਦੇ ਸਾਰੇ ਅੰਗਾਂ ਨੂੰ ਮਣਕਿਆਂ ਵਾਂਗ ਬਣਾ ਕੇ ਇਨ੍ਹਾਂ ਨੂੰ ਸਵਾਸਾਂ ਰੂਪ ਇਕ ਕੱਚੇ ਧਾਗੇ ਵਿਚ ਪਰੋਇਆ ਹੋਇਆ ਹੈ।

ਪਰ ਇਹ ਸਵਾਸਾਂ ਰੂਪ ਕੱਚਾ ਧਾਗਾ ਆਖ਼ਰ ਟੁੱਟ ਹੀ ਜਾਣਾ ਹੈ। ਜੀਵ ਨੇ ਇਸ ਸਰੀਰ ਦੇ ਮੋਹ ਵਿਚ ਲੱਗ ਕੇ ਪ੍ਰਭੂ ਨੂੰ ਵਿਸਾਰ ਦਿੱਤਾ ਹੈ। ਇਸ ਮਨੁੱਖਾ ਸਰੀਰ ਦਾ ਅਮੋਲਕ ਸਮਾਂ ਬੀਤ ਜਾਣ ਤੋਂ ਆਖ਼ਰ ਇਸਨੂੰ ਫਿਰ ਪਛੋਤਾਪ ਹੀ ਕਰਨਾ ਪੈਂਦਾ ਹੈ, ਜਿਸ ਪਛੋਤਾਪ ਕਰਨ ਦਾ ਕੋਈ ਭੀ ਲਾਭ ਪ੍ਰਾਪਤ ਨਹੀਂ ਹੁੰਦਾ।

***ਪ੍ਰਸ਼ਨ ੬੬੦ ਪ੍ਰਸੰਨਤਾ :*** ਪ੍ਰਮੇਸ਼ਰ ਦੀ ਭਗਤੀ ਕਰਨ ਵਾਲੇ ਭਗਤਾਂ ਨੂੰ ਕਿਤਨੀ ਕੁ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ ?

***ਉੱਤਰ :*** **ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ ॥**
**ਲੋਭਨ ਮਹਿ ਲੋਭੀ ਲੋਭਾਇਓ.....॥**
**ਅਮਲਨ ਸਿਉ ਅਮਲੀ ਲਪਟਾਇਓ, ਭੂਮਨ ਭੂਮਿ ਪਿਆਰੀ ॥**
**ਖੀਰ ਸੰਗਿ ਬਾਰਿਕੁ ਹੈ ਲੀਨਾ.....॥**
**ਬਿਦਿਆ ਮਹਿ ਬਿਦੁਅੰਸੀ ਰਚਿਆ ਨੈਨ ਦੇਖਿ ਸੁਖੁ ਪਾਵਹਿ ॥**
**ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿ ਜਨ ਹਰਿ ਗੁਣ ਗਾਵਹਿ ॥**
**(ਪੰਨਾ ੬੧੩)**

***ਭਾਵਾਰਥ :*** ਜਿਵੇਂ ਰਾਜਾ ਰਾਜ ਦੇ ਕੰਮਾਂ ਵਿਚ ਮਗਨ ਰਹਿੰਦਾ ਪ੍ਰਸੰਨ ਹੈ।
ਜਿਵੇਂ ਮਾਣ ਦਾ ਭੁੱਖਾ ਮਾਣ ਵਧਾਉਣ ਦੇ ਕੰਮਾਂ ਵਿਚ ਮਗਨ ਰਹਿੰਦਾ ਪ੍ਰਸੰਨ ਹੈ।
ਜਿਵੇਂ ਲੋਭੀ ਪਦਾਰਥ ਵਧਣ ਦੇ ਆਹਰ ਵਿਚ ਮਗਨ ਰਹਿੰਦਾ ਪ੍ਰਸੰਨ ਹੈ।
ਜਿਵੇਂ ਅਮਲੀ ਆਦਮੀ ਨਸ਼ਿਆਂ ਦੀ ਮਸਤੀ ਵਿਚ ਮਗਨ ਰਹਿੰਦਾ ਪ੍ਰਸੰਨ ਹੈ।
ਜਿਵੇਂ ਜ਼ਮੀਨ ਦੇ ਮਾਲਕਾਂ ਦੀ ਜ਼ਮੀਨ ਨਾਲ ਪ੍ਰਸੰਨਤਾ ਹੈ।
ਜਿਵੇਂ ਬੱਚਾ ਦੁੱਧ ਨਾਲ ਪ੍ਰਚਿਆ ਹੀ ਪ੍ਰਸੰਨ ਰਹਿੰਦਾ ਹੈ।
ਜਿਵੇਂ ਵਿਦਵਾਨ ਪੁਸਤਕਾਂ ਪੜ੍ਹਨ ਪੜ੍ਹਾਨ ਵਿਚ ਹੀ ਪ੍ਰਸੰਨ ਰਹਿੰਦੇ ਹਨ।
ਜਿਵੇਂ ਨੇਤਰ ਪਦਾਰਥਾਂ ਨੂੰ ਵੇਖ ਕੇ ਹੀ ਸੁਖੀ ਤੇ ਪ੍ਰਸੰਨ ਰਹਿੰਦੇ ਹਨ।
ਜਿਵੇਂ ਜੀਭ ਪਦਾਰਥਾਂ ਦੇ ਸੁਆਦ ਵਿਚ ਹੀ ਪ੍ਰਸੰਨ ਰਹਿੰਦੀ ਹੈ।

ਤਿਵੇਂ ਪ੍ਰਮੇਸ਼ਰ ਦੇ ਭਗਤ ਪ੍ਰਮੇਸ਼ਰ ਦੀ ਸਿਫ਼ਤ-ਸਾਲਾਹ ਕਰਦੇ ਅਤੇ ਉਸ ਪ੍ਰਭੂ ਦੇ ਗੁਣ ਗਾਉਣ ਵਿਚ ਪ੍ਰਸੰਨਤਾ ਪ੍ਰਾਪਤ ਕਰਦੇ ਹਨ।

***ਪ੍ਰਸ਼ਨ ੬੬੧ ਵਿਆਪਕ :*** ਪ੍ਰਮੇਸ਼ਰ ਨੂੰ ਵਿਆਪਕ ਕਿਵੇਂ ਸਮਝਿਆ ਜਾਵੇ ?

***ਉੱਤਰ :*** **ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥ (ਪੰਨਾ ੬੧੭)**

***ਭਾਵਾਰਥ :*** ਜਿਵੇਂ ਸਾਰਿਆਂ ਦਰਖ਼ਤਾਂ ਵਿਚ ਸਮਾਨ ਅਗਨੀ ਗੁਪਤ ਮੌਜੂਦ ਹੈ, ਜਿਵੇਂ ਹਰ ਤਰ੍ਹਾਂ ਦੇ ਦੁਧ ਵਿਚ ਘਿਉ ਮੌਜੂਦ ਹੈ, ਪਰ ਇਹ ਯਤਨ ਨਾਲ ਪ੍ਰਗਟ ਹੁੰਦੇ ਹਨ।

ਤਿਵੇਂ ਚੰਗੇ ਮੰਦੇ ਹਰ ਥਾਂ ਵਿਚ ਪ੍ਰਭੂ ਵਿਆਪਕ ਹੈ, ਪਰ ਉਸਨੂੰ ਵੀ ਸਿਮਰਨ ਰਾਹੀਂ ਪ੍ਰਗਟ ਕਰਕੇ ਵੇਖਿਆ ਜਾ ਸਕਦਾ ਹੈ।

***ਪ੍ਰਸ਼ਨ ੬੬੨ ਧਰਮੁ :*** **ਕਉਨੁ ਕਰਮ ਬਿਦਿਆ ਕਹੁ ਕੈਸੀ, ਧਰਮੁ ਕਉਨੁ ਫੁਨਿ ਕਰਈ॥**
**ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ॥** (ਪੰਨਾ ੬੩੨)

ਕਲਜੁਗ ਅੰਦਰ ਉਹ ਕਿਹੜਾ ਕਰਮ ਅਤੇ ਧਰਮ ਹੈ ਜੋ ਮਨੁੱਖ ਨੂੰ ਕਰਨਾ ਚਾਹੀਦਾ ਹੈ। ਉਹ ਵਿਦਿਆ ਕਿਹੜੀ ਹੈ ਜੋ ਮਨੁੱਖ ਦੇ ਪੜ੍ਹਨ ਯੋਗ ਹੈ। ਗੁਰੂ ਦਾ ਉਹ ਕਿਹੜਾ ਨਾਮ ਸਿਮਰਨ ਯੋਗ ਹੈ ਜਿਸਨੂੰ ਸਿਮਰਨ ਨਾਲ ਇਹ ਮਨੁੱਖ ਸੰਸਾਰ ਤੋਂ ਤਰ ਸਕਦਾ ਹੈ।

***ਉੱਤਰ :*** **ਕਲ ਮੈ ਏਕੁ ਨਾਮੁ ਕਿਰਪਾ ਨਿਧਿ, ਜਾਹਿ ਜਪੈ ਗਤਿ ਪਾਵੈ॥**
**ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ॥ (ਪੰਨਾ ੬੩੨)**

***ਭਾਵਾਰਥ :*** ਕਲਜੁਗ ਅੰਦਰ ਇਕ ਪ੍ਰਮੇਸ਼ਰ ਦਾ ਨਾਮ ਹੀ ਹੈ, ਜਿਸਦੇ ਜਪਨ ਨਾਲ ਮਨੁੱਖ ਦੀ ਮੁਕਤੀ ਹੋ ਸਕਦੀ ਹੈ। ਇਸਦੇ ਬਰਾਬਰ ਦੁਨੀਆਂ ਦਾ ਹੋਰ ਕੋਈ ਵੀ ਕਰਮ ਧਰਮ ਵਿਦਿਆ ਆਦਿਕ ਨਹੀਂ। ਬੇਦ ਵੀ ਇਹੀ ਸਿਧਾਂਤ ਦਸਦਾ ਹੈ ਭਾਵ ਪ੍ਰਮੇਸ਼ਰ ਦਾ ਸਿਮਰਨ ਕਰਨ ਵਾਲੇ ਨੂੰ ਹੋਰ ਕੋਈ ਵੀ ਸੰਸਾਰਕ ਮਿਥੇ ਹੋਏ ਕਰਮ ਕਰਨ ਦੀ ਲੋੜ ਨਹੀਂ।

***ਪ੍ਰਸ਼ਨ ੬੬੩ ਸੁਣ ਕੇ :*** ਮਨੁੱਖ ਦਾ ਮਨ ਬੇਦਾਂ ਪੁਰਾਣਾਂ ਨੂੰ ਸੁਣ ਕੇ ਵੀ ਕਿਉਂ ਦਿਨੇ ਰਾਤ ਪਦਾਰਥਾਂ ਵੱਲ ਦੌੜਦਾ ਹੈ ?

***ਉੱਤਰ :*** **ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ॥**
**ਪਰਧਨ ਪਰਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ॥ (ਪੰਨਾ ੬੩੨)**

***ਭਾਵਾਰਥ :*** ਇਹ ਮਨੁੱਖ ਬੇਦ ਪੁਰਾਣ ਅਤੇ ਸ਼ਾਸਤਰਾਂ ਦਾ ਉਪਦੇਸ਼ ਸੁਣਦਾ ਤਾਂ ਹੈ ਪਰ ਥੋੜੇ ਸਮੇਂ ਲਈ ਵੀ ਇਹ ਆਪਣੇ ਮਨ ਅੰਦਰ ਧਾਰਨ ਨਹੀਂ ਕਰਦਾ, ਸਗੋਂ ਪਰਾਏ ਧਨ ਤੇ ਪਰਾਈ ਇਸਤਰੀ ਦੇ ਮੋਹ ਵਿਚ ਮਸਤ ਰਹਿੰਦਾ ਹੈ, ਮਾਇਆ ਦੇ ਨਸ਼ੇ ਵਿਚ ਝੱਲਾ ਹੋਇਆ ਰਹਿੰਦਾ ਹੈ ਜਿਸ ਕਰਕੇ ਇਸ ਦਾ ਮਨ ਕਾਬੂ ਨਹੀਂ ਆਉਂਦਾ। ਸੋ ਇਸ ਮਨ ਦੀ ਕੋਝੀ ਮਤ ਤਾਂ ਕੇਵਲ ਗੁਰੂ ਦੀ ਸ਼ਰਨ ਵਿਚ ਆਇਆਂ ਹੀ ਦੂਰ ਹੁੰਦੀ ਹੈ।

***ਪ੍ਰਸ਼ਨ ੬੬੪ ਮਿੱਤਰ :*** ਜਗਤ ਵਿਚ ਮਨੁੱਖ ਦਾ ਸੱਚਾ ਮਿੱਤਰ ਕੌਣ ਹੈ ਜੋ ਸਦਾ ਹੀ ਇਸ ਦਾ ਸਾਥ ਨਿਭਾ ਸਕੇ ?

***ਉੱਤਰ :*** **ਇਹ ਜਗਿ ਮੀਤੁ ਨ ਦੇਖਿਓ ਕੋਈ॥**
**ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥**
**ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥**
**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥ (ਪੰਨਾ ੬੩੩)**

***ਭਾਵਾਰਥ :*** ਜਗਤ ਵਿਚ ਮਨੁੱਖ ਦਾ ਅਖ਼ੀਰ ਤਕ ਸਾਥ ਨਿਭਾਉਣ ਵਾਲਾ ਮਿੱਤਰ ਕੋਈ ਵੀ ਨਹੀਂ ਵੇਖਿਆ। ਸਾਰਾ ਹੀ ਸੰਸਾਰ ਆਪਣੇ ਆਪਣੇ ਸੁਖ ਵਿਚ ਜੁਟਾ ਪਿਆ ਹੈ। ਇਸਤ੍ਰੀ, ਪੁੱਤਰ, ਭਰਾ, ਰਿਸ਼ਤੇਦਾਰ ਇਹ ਸਭ ਧਨ

ਪਾਸ ਹੋਣ ਨਾਲ ਹੀ ਪਿਆਰ ਕਰਦੇ ਹਨ। ਜਦੋਂ ਇਹ ਮਨੁੱਖ ਨੂੰ ਕੰਗਾਲ ਵੇਖਦੇ ਹਨ ਤਾਂ ਇਹ ਸਾਰੇ ਹੀ ਸਾਥ ਛੱਡ ਕੇ ਨੱਸ ਜਾਂਦੇ ਹਨ।

***ਪ੍ਰਸ਼ਨ ੬੬੫ ਲਛਣ :*** ਜੀਵਨ ਮੁਕਤ ਦੇ ਕੀ ਲੱਛਣ ਹਨ ?

***ਉੱਤਰ :*** **ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ਰਹਾਉ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥ (ਪੰਨਾ ੬੩੩)**

***ਭਾਵਾਰਥ :*** ਜਿਸ ਵਿਚ ਹੇਠ ਲਿਖੇ ਪੰਦਰਾਂ ਗੁਣ ਪਾਏ ਜਾਣ, ਉਸ ਨੂੰ ਸਮਝੋ ਕਿ ਇਹ ਜੀਵਨ ਮੁਕਤ ਹੈ। ਉਹ ਪਾਣੀ ਵਿਚ ਪਾਣੀ ਮਿਲਣ ਵਾਂਗ ਪ੍ਰਭੂ ਵਿਚ ਹੀ ਲੀਨ ਹੋ ਗਿਆ ਹੈ।

(੧) ਜਿਹੜਾ ਮਨੁੱਖ ਦੁੱਖਾਂ ਵਿਚ ਕਦੇ ਘਬਰਾਉਂਦਾ ਨਹੀਂ।

(੨) ਜਿਸਦੇ ਹਿਰਦੇ ਅੰਦਰ ਸੁੱਖਾਂ ਨਾਲ ਕੋਈ ਮੋਹ ਨਹੀਂ।

(੩) ਨਾ ਹੀ ਉਸਨੂੰ ਕਿਸੇ ਪ੍ਰਕਾਰ ਦਾ ਡਰ ਹੀ ਹੈ।

(੪) ਜੋ ਸੋਨੇ ਨੂੰ ਵੀ ਮਿੱਟੀ ਸਮਾਨ ਜਾਣਦਾ ਹੈ।

(੫) ਜਿਸਦੇ ਹਿਰਦੇ ਅੰਦਰ ਕਦੇ ਵੀ ਕਿਸੇ ਦੀ ਬੁਰਾਈ ਨਹੀਂ।

(੬) ਨਾ ਹੀ ਕਦੇ ਕਿਸੀ ਦੀ ਨਾਜਾਇਜ਼ ਖ਼ੁਸ਼ਾਮਦ ਹੀ ਕਰਦਾ ਹੈ।

(੭) ਜਿਸਦੇ ਅੰਦਰ ਰੰਚਕ ਮਾਤਰ ਕਦੀ ਵੀ ਲੋਭ ਦੀ ਅੰਸ਼ ਨਹੀਂ।

(੮) ਨਾ ਹੀ ਕਦੇ ਮੋਹ ਅਸਰ ਕਰ ਸਕਦਾ ਹੈ।

(੯) ਨਾ ਹੀ ਕਦੇ ਕਿਸੇ ਕੀਤੇ ਕਰਮ ਦਾ ਹੰਕਾਰ ਹੀ ਹੈ।

(੧੦) ਜੋ ਖ਼ੁਸ਼ੀ ਤੇ ਗ਼ਮੀ ਵਿਚ ਸਦਾ ਹੀ ਨਿਰਲੇਪ ਰਹਿੰਦਾ ਹੈ।

(੧੧) ਜਿਸਨੂੰ ਕਦੇ ਆਦਰ ਤੇ ਨਿਰਾਦਰੀ ਵੀ ਪੋਹ ਨਹੀਂ ਸਕਦੀ।

(੧੨) ਜਿਹੜਾ ਸੰਸਾਰ ਦੀਆਂ ਆਸਾਂ ਤੇ ਉਮੈਦਾਂ ਤਿਆਗ ਦੇਂਦਾ ਹੈ।

(੧੩) ਜੋ ਜਗਤ ਤੋਂ ਸਦਾ ਹੀ ਨਿਰਮੋਹ ਰਹਿੰਦਾ ਹੈ।

(੧੪) ਜਿਸਨੂੰ ਨਾ ਕਦੇ ਕਾਮ ਵਾਸ਼ਨਾ ਛੋਹ ਸਕਦੀ ਹੈ।

(੧੫) ਨਾ ਹੀ ਕਦੇ ਉਸਨੂੰ ਕ੍ਰੋਧ ਹੀ ਪੋਹ ਸਕਦਾ ਹੈ।

ਪਰ ਇਹ ਉਪਰੋਕਤ ਗੁਣਾਂ ਦੀ ਦਾਤ ਉਸ ਮਨੁੱਖ ਨੂੰ ਹੀ ਮਿਲ ਸਕਦੀ ਹੈ ਜਿਸ ਪਰ ਗੁਰੂ ਦੀ ਕ੍ਰਿਪਾ ਹੋਵੇ।

***ਪ੍ਰਸ਼ਨ ੬੬੬ ਪਾਪ :*** ਜੇ ਮਨੁੱਖ ਨੇ ਬਹੁਤੇ ਪਾਪ ਕਰਮ ਕੀਤੇ ਹੋਣ ਤਾਂ ਕਿਤਨਾ ਕੁ ਬਹੁਤਾ ਸਮਾਂ ਨਾਮ ਜਪਣਾ ਪੈਂਦਾ ਹੈ ?

***ਉੱਤਰ :*** **ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥**
**ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥ (ਪੰਨਾ ੬੩੭)**

***ਭਾਵਾਰਥ :*** ਜਿਵੇਂ ਬਹੁਤ ਸਾਰਾ ਬਾਲਣ ਇਕੱਠਾ ਕਰਕੇ ਉਸ ਵਿਚ ਰਤਾ ਕੁ ਅੱਗ ਪਾ ਦੇਈਏ ਤਾਂ ਉਹ ਸਾਰਾ ਹੀ ਬਾਲਣ ਦਾ ਅੰਬਾਰ ਥੋੜੇ ਸਮੇਂ ਵਿਚ ਹੀ ਸੜ ਕੇ ਸੁਆਹ ਹੋ ਜਾਂਦਾ ਹੈ।

ਤਿਵੇਂ ਪ੍ਰਮੇਸ਼ਰ ਦਾ ਨਾਮ ਜੇ ਮਨੁੱਖ ਦੇ ਮਨ ਅੰਦਰ ਇਕ ਘੜੀ ਪਲ ਮਾਤਰ ਵੀ ਵਸ ਜਾਵੇ ਤਾਂ ਉਸਦੇ ਕੋਟਾਨ ਕੋਟ ਪਾਪ ਕੀਤੇ ਦਗਧ ਹੋ ਜਾਂਦੇ ਹਨ।

***ਪ੍ਰਸ਼ਨ ੬੬੭ ਸੰਗ :*** ਮਨਮੁਖ ਦਾ ਸੰਗ ਕਰਨਾ ਕਿਉਂ ਮਾੜਾ ਹੈ ?

***ਉੱਤਰ :*** **ਸਾਕਤ ਸੰਗੁ ਨ ਕੀਜਈ ਪਿਆਰੇ, ਜੇ ਕਾ ਪਾਰਿ ਵਸਾਇ ॥**
**ਜਿਸੁ ਮਿਲਿਐ ਹਰਿ ਵਿਸਰੈ ਪਿਆਰੇ, ਸੁੋ ਮੁਹਿ ਕਾਲੈ ਉਠਿ ਜਾਇ ॥ (ਪੰਨਾ ੬੪੧)**

***ਭਾਵਾਰਥ :*** ਜੋ ਮਨਮੁਖ ਪ੍ਰਮਾਤਮਾ ਵੱਲੋਂ ਟੁੱਟੇ ਹੋਏ ਹਨ, ਜਿਥੋਂ ਤਕ ਵਸ ਚਲੇ ਉਨ੍ਹਾਂ ਦਾ ਸੰਗ ਨਹੀਂ ਕਰਨਾ ਚਾਹੀਦਾ, ਕਿਉਂਕਿ ਉਨ੍ਹਾਂ ਦਾ ਸੰਗ ਕਰਨ ਨਾਲ ਪ੍ਰਮਾਤਮਾ ਵਿਸਰ ਜਾਂਦਾ ਹੈ। ਸਾਕਤ ਦਾ ਸੰਗ ਕਰਨ ਵਾਲਾ ਇਸ ਦੁਨੀਆਂ ਤੋਂ ਬਦਨਾਮੀ ਖਟ ਕੇ ਜਾਂਦਾ ਹੈ ਤੇ ਉਸ ਨੂੰ ਦਰਗਾਹ ਵਿਚ ਵੀ ਥਾਂ ਨਹੀਂ ਮਿਲਦੀ, ਇਸ ਲਈ ਸਾਕਤ ਦੇ ਸੰਗ ਤੋਂ ਦੂਰ ਰਹਿਣਾ ਹੀ ਲਾਭਦਾਇਕ ਹੈ।

***ਪ੍ਰਸ਼ਨ ੬੬੮ ਡਾਵਾਂ ਡੋਲ :*** ਮਿਥੇ ਹੋਏ ਧਾਰਮਕ ਕਰਮ ਕਰਨ ਨਾਲ ਕੀ ਮਨ ਦੀ ਡਾਵਾਂ ਡੋਲ ਹਾਲਤ ਰੁਕ ਜਾਂਦੀ ਹੈ ?

***ਉੱਤਰ :*** **ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥**
**ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥**
**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥ (ਪੰਨਾ ੬੪੧)**

***ਭਾਵਾਰਥ :*** ਭਾਵੇਂ ਕੋਈ ਚੁਪ ਸਾਧ ਕੇ ਬੈਠਾ ਹੈ, ਕੋਈ ਭਾਂਡਿਆਂ ਦੀ ਥਾਂ ਹੱਥ ਹੀ ਵਰਤਦਾ ਹੈ, ਕੋਈ ਜੰਗਲਾਂ ਵਿਚ ਨੰਗਾ ਟੁਰਿਆ ਫਿਰਦਾ ਹੈ, ਕੋਈ ਤੀਰਥਾਂ ਦਾ ਹੀ ਰਟਨ ਕਰ ਰਿਹਾ ਹੈ, ਕੋਈ ਸਾਰੀ ਧਰਤੀ ਦਾ ਹੀ ਰਟਨ ਕਰਦਾ ਹੈ, ਕੋਈ ਤੀਰਥਾਂ ਪਰ ਹੀ ਸਦਾ ਨਿਵਾਸ ਕਰ ਰਿਹਾ ਹੈ, ਕੋਈ ਕਾਂਸੀ ਕਲਵਤ੍ਰ ਲੈ ਕੇ ਸਰੀਰ ਨੂੰ ਦੁਫਾੜ ਕਰਾ ਰਿਹਾ ਹੈ, ਇਸ ਤੋਂ ਹੋਰ ਵੀ ਭਾਵੇਂ ਕੋਈ ਲੱਖਾਂ ਹੀ ਯਤਨ ਕਰਦਾ ਰਹੇ,ਉਸਦੇ ਮਨ ਦੀ ਮੈਲ ਇਨ੍ਹਾਂ ਯਤਨਾਂ ਨਾਲ ਦੂਰ ਨਹੀਂ ਹੁੰਦੀ ਸਗੋਂ ਮਨ ਦੀ ਭਟਕਣਾ ਵਧਦੀ ਹੈ, ਭਾਵ ਮਨ ਟਿਕਦਾ ਨਹੀਂ, ਡਾਵਾਂ ਡੋਲ ਹੀ ਰਹਿੰਦਾ ਹੈ।

***ਪ੍ਰਸ਼ਨ ੬੬੯ ਨਾਮ :*** ਨਾਮ ਅੰਮ੍ਰਿਤ ਨੂੰ ਕਿੱਥੋਂ ਪ੍ਰਾਪਤ ਕੀਤਾ ਜਾ ਸਕਦਾ ਹੈ ?

***ਉੱਤਰ :*** **ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥**
**ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥ (ਪੰਨਾ ੬੪੪)**

***ਭਾਵਾਰਥ :*** ਨਾਮ ਅੰਮ੍ਰਿਤ ਤਾਂ ਹਰ ਮਨੁੱਖ ਦੇ ਅੰਦਰ ਹੀ ਭਰਿਆ ਹੈ ਪਰ ਮਨਮੁਖਾਂ ਨੂੰ ਉਸਦਾ ਸੁਆਦ ਨਹੀਂ ਆਉਂਦਾ।

ਜਿਵੇਂ ਹਰਨ ਆਪਣੀ ਨਾਭੀ ਵਿਚ ਪਈ ਕਸਤੂਰੀ ਨੂੰ ਨਹੀਂ ਜਾਣਦਾ, ਉਹ ਭਰਮ ਵਿਚ ਭੁਲਿਆ ਹੋਇਆ ਜੰਗਲ ਵਿਚ ਭਟਕਦਾ ਫਿਰਦਾ ਹੈ।

ਤਿਵੇਂ ਮਨਮੁਖ ਆਪਣੇ ਅੰਦਰ ਪਏ ਨਾਮ ਦੇ ਖ਼ਜ਼ਾਨੇ ਨੂੰ ਛੱਡ ਕੇ ਸੰਸਾਰ ਜੰਗਲ ਵਿਚ ਵਿਸ਼ੇ ਵਿਕਾਰਾਂ ਲਈ ਭਟਕਦਾ ਫਿਰਦਾ ਹੈ, ਜਿਨ੍ਹਾਂ ਵਿਕਾਰਾਂ ਵਿਚ ਇਸਨੂੰ ਕਦੇ ਸ਼ਾਂਤੀ ਨਹੀਂ ਪ੍ਰਾਪਤ ਹੁੰਦੀ।

***ਪ੍ਰਸ਼ਨ ੬੭੦ ਪ੍ਰੇਮ ਰੰਗ :*** ਪ੍ਰਮੇਸ਼ਰ ਆਪਣੇ ਪ੍ਰੇਮ ਰੰਗ ਵਿਚ ਕਿਸਨੂੰ ਰੰਗਦਾ ਹੈ ?

***ਉੱਤਰ :*** **ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ ॥**
**ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ ॥**
**ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ ॥ (ਪੰਨਾ ੬੪੪)**

***ਭਾਵਾਰਥ :*** ਉਹ ਰੰਗੀਲਾ ਪ੍ਰਮੇਸ਼ਰ ਉਸਨੂੰ ਆਪਣੇ ਪਰੇਮ ਰੰਗ ਵਿਚ ਰੰਗਦਾ ਹੈ ਜੋ ਪਹਿਲੇ ਉਸਨੂੰ ਆਪਣਾ ਮਨ ਅਰਪਨ ਕਰ ਦੇਵੇ, ਜਿਵੇਂ ਕਪੜੇ ਪਾਹ ਦੇ ਕੇ ਮਜੀਠ ਵਿਚ ਰੰਗੇ ਜਾਂਦੇ ਹਨ।

ਤਿਵੇਂ ਆਪਾ ਭਾਵ ਦੇ ਕੇ ਹੀ ਪਰੇਮ ਰੰਗ ਮਿਲਦਾ ਹੈ। ਇਹ ਪਰੇਮ ਰੰਗ ਚੜ੍ਹਿਆ ਫਿਰ ਨਹੀਂ ਲਹਿੰਦਾ ਅਤੇ ਨਾ ਹੀ ਉਸਨੂੰ ਕੋਈ ਹੋਰ ਰੰਗ ਚੜ੍ਹ ਸਕਦਾ ਹੈ, ਭਾਵ ਉਸ ਪ੍ਰਭੂ ਦੇ ਪਰੇਮ ਰੰਗ ਵਿਚ ਰੰਗੇ ਹੋਏ ਨੂੰ ਦੁਨੀਆਂ ਦੀ ਹੋਰ ਕੋਈ ਵੀ ਚੀਜ਼ ਪਿਆਰੀ ਨਹੀਂ ਲਗਦੀ।

***ਪ੍ਰਸ਼ਨ ੬੭੧ ਸੇਵਾ :*** ਕਈ ਗੁਰੂ ਦੀ ਸੇਵਾ ਕਰਕੇ ਵੀ ਕਿਉਂ ਖ਼ਾਲੀ ਰਹਿ ਜਾਂਦੇ ਹਨ ?

***ਉੱਤਰ :*** **ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥**
**ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥**
**ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥ (ਪੰਨਾ ੬੪੪)**

***ਭਾਵਾਰਥ :*** ਸਤਿਗੁਰੂ ਦੀ ਕੀਤੀ ਸੇਵਾ ਤਾਂ ਜ਼ਰੂਰ ਫਲ ਦੇਂਦੀ ਹੈ ਪਰ ਜੇ ਕੋਈ ਸੇਵਾ ਚਿਤ ਲਾ ਕੇ ਕਰੇ, ਜਿਸ ਸੇਵਕ ਦੇ ਮਨ ਵਿਚੋਂ ਸੇਵਾ ਕਰਦਿਆਂ ਹੰਕਾਰ ਦੂਰ ਹੋ ਜਾਵੇ ਉਹ ਜ਼ਰੂਰ ਹੀ ਮਨ ਇਛਤ ਫਲ ਪ੍ਰਾਪਤ ਕਰ ਲੈਂਦਾ ਹੈ। ਗੁਰੂ ਦੀ ਸੇਵਾ ਤਾਂ ਸੇਵਕ ਨੂੰ ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਕਰਾ ਕੇ ਅਖ਼ੀਰ ਨੂੰ ਹਰੀ ਵਿਚ ਹੀ ਅਭੇਦ ਕਰ ਦੇਂਦੀ ਹੈ, ਪਰ ਉਹ ਸੇਵਾ ਜੋ ਨਿਰਮਾਨ ਹੋ ਕੇ ਕੀਤੀ ਜਾਵੇ।

***ਪ੍ਰਸ਼ਨ ੬੭੨ ਮਨ :*** ਮਨਮੁਖ ਦਾ ਮਨ ਅਨੇਕਾਂ ਤਰ੍ਹਾਂ ਦੇ ਕਰਮ ਕਰਨ ਤੋਂ ਵੀ ਕਿਉਂ ਨਹੀਂ ਜਿਤਿਆ ਜਾਂਦਾ ?

***ਉੱਤਰ :*** **ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥**
**ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ ॥**
**ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥**
**ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ ॥**
**ਭੇਖਧਾਰੀ ਭੇਖ ਕਰਿ ਥਕੇ ਅਠਸਠਿ ਤੀਰਥ ਨਾਇ ॥**
**ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥ (ਪੰਨਾ ੬੪੪)**

***ਭਾਵਾਰਥ :*** ਇਸ ਕਰਕੇ ਕਿ ਉਸਦਾ ਮਨ ਮਾਇਆ ਵਿਚ ਲੱਗਾ ਹੋਇਆ ਹੈ ਜਿਸਦਾ ਫਲ ਉਸਨੂੰ ਕਦੇ ਸੁਪਨੇ ਵਿਚ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ।

ਪੰਡਤ ਲੋਕ ਵੇਦ ਪੜ੍ਹ ਪੜ੍ਹ ਥੱਕ ਗਏ। ਸਿਧ ਲੋਕ ਸਮਾਧੀਆਂ ਲਾ ਲਾ ਕੇ ਕਈ ਤਰ੍ਹਾਂ ਦੇ ਕਰਮ ਕਰਕੇ ਥੱਕ

ਗਏ ਹਨ। ਕਈ ਭੇਖੀ ਸਾਧੂ ਭੇਖ ਕਰਕੇ ਅਠਾਹਠ ਤੀਰਥਾਂ ਪਰ ਨਹਾ ਕੇ ਥੱਕ ਗਏ ਹਨ। ਹਉਮੈ ਤੇ ਭਰਮ ਵਿਚ ਭੁੱਲਿਆਂ ਨੂੰ ਮਨ ਨੂੰ ਕਾਬੂ ਕਰਨ ਦੀ ਸਾਰ ਨਹੀਂ ਆਈ।

***ਪ੍ਰਸ਼ਨ ੬੭੩ ਕਾਬੂ :*** ਮਨਮੁਖ ਦਾ ਮਨ ਕਿਵੇਂ ਕਾਬੂ ਆ ਸਕਦਾ ਹੈ ?

***ਉੱਤਰ:*** **ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥**
**ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥ (ਪੰਨਾ ੬੪੫)**

***ਭਾਵਾਰਥ :*** ਸਤਿਗੁਰਾਂ ਦੀ ਕ੍ਰਿਪਾ ਰਾਹੀਂ ਜੇ ਉਸਦੇ ਮਨ ਅੰਦਰ ਪ੍ਰਮੇਸ਼ਰ ਦਾ ਭਉ ਪੈਦਾ ਹੋ ਜਾਵੇ ਤੇ ਗੁਰੂ ਦੇ ਸ਼ਬਦ ਨੂੰ ਕਮਾ ਕੇ ਅੰਦਰੋਂ ਹਉਮੈ ਸਾੜ ਦੇਵੇ ਤਾਂ ਫਿਰ ਮਨਮੁਖ ਦਾ ਮਨ ਵਸ ਵਿਚ ਆ ਸਕਦਾ ਹੈ।

***ਪ੍ਰਸ਼ਨ ੬੭੪ ਦਰਗਾਹ :*** ਪ੍ਰਮੇਸ਼ਰ ਦੀ ਦਰਗਾਹ ਵਿਚ ਤਾਂ ਸੱਚ ਬੋਲਣ ਵਾਲਾ ਹੀ ਮਾਣ ਪ੍ਰਾਪਤ ਕਰਦਾ ਹੈ, ਪਰ ਕਈਆਂ ਆਦਮੀਆਂ ਨੂੰ ਸੱਚ ਚੰਗਾ ਕਿਉਂ ਨਹੀਂ ਲੱਗਦਾ ?

***ਉੱਤਰ:*** **ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ॥**
**ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ॥**
**ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ॥ (ਪੰਨਾ ੬੪੬)**

***ਭਾਵਾਰਥ :*** ਜਿਨ੍ਹਾਂ ਦੇ ਅੰਦਰ ਅੱਠੇ ਪਹਿਰ ਕੂੜ ਹੀ ਵਰਤਦਾ ਹੈ, ਉਨ੍ਹਾਂ ਨੂੰ ਸੱਚ ਚੰਗਾ ਨਹੀਂ ਲੱਗਦਾ। ਜੇ ਕੋਈ ਉਨ੍ਹਾਂ ਪਾਸ ਸੱਚ ਬੋਲੇ ਤਾਂ ਉਹ ਝੂਠੇ ਸੁਣ ਕੇ ਸੜ ਬਲ ਜਾਂਦੇ ਹਨ। ਝੂਠੇ ਆਦਮੀ ਝੂਠ ਵਿਚ ਇਉਂ ਪ੍ਰਸੰਨ ਰਹਿੰਦੇ ਹਨ ਜਿਵੇਂ ਕਾਂ ਵਿਸ਼ਟਾ ਖਾ ਕੇ।

***ਪ੍ਰਸ਼ਨ ੬੭੫ ਲਾਭ :*** ਕਈ ਲੋਕ ਗਿਆਨ ਬਹੁਤ ਕਥਨ ਕਰਦੇ ਹਨ, ਕੀ ਉਹਨਾਂ ਨੂੰ ਭੀ ਕੋਈ ਲਾਭ ਪ੍ਰਾਪਤ ਹੋਵੇਗਾ ?

***ਉੱਤਰ:*** **ਜਿਨ ਕਉ ਮਨ ਕੀ ਪਰਤੀਤਿ ਨਾਹੀ,**
**ਨਾਨਕ ਸੇ ਕਿਆ ਕਥਹਿ ਗਿਆਨੈ॥ (ਪੰਨਾ ੬੪੭)**

***ਭਾਵਾਰਥ :*** ਜੋ ਲੋਕਾਂ ਨੂੰ ਗਿਆਨ ਦੀਆਂ ਗੱਲਾਂ ਦਸਦਾ ਹੈ, ਜੇ ਉਹ ਆਪ ਵੀ ਉਨ੍ਹਾਂ ਪਰ ਅਮਲ ਕਰਦਾ ਹੈ ਤਾਂ ਉਸਨੂੰ ਪੂਰਨ ਲਾਭ ਪ੍ਰਾਪਤ ਹੁੰਦਾ ਹੈ। ਪਰ ਜਿਸਨੂੰ ਅਜੇ ਆਪਣੇ ਮਨ 'ਤੇ ਹੀ ਪੂਰਨ ਭਰੋਸਾ ਨਹੀਂ ਕਿ ਉਸਦੇ ਆਪਣੇ ਮਨ ਨੇ ਕਦੋਂ ਕਿਸੇ ਪਦਾਰਥ ਦੀ ਲਾਲਸਾ ਵਿਚ ਥਿੜਕ ਜਾਣਾ ਹੈ, ਉਨ੍ਹਾਂ ਨੂੰ ਗਿਆਨ ਦੀਆਂ ਗੱਲਾਂ ਕਥਨ ਕਰਨ ਦਾ ਕੋਈ ਲਾਭ ਨਹੀਂ ਹੁੰਦਾ।

***ਪ੍ਰਸ਼ਨ ੬੭੬ ਭੁਖ :*** ਕੀ ਹਮੇਸ਼ਾਂ ਵੇਦਾਂ ਦਾ ਪਾਠ ਕਰਨ ਵਾਲੇ ਪੰਡਤ ਦੀ ਅੰਦਰੋਂ ਮਾਇਆ ਦੀ ਭੁਖ ਲਹਿ ਜਾਂਦੀ ਹੈ ?

***ਉੱਤਰ:*** **ਪੰਡਿਤ ਮੈਲੁ ਨ ਚੁਕਈ, ਜੇ ਵੇਦ ਪੜੈ ਜੁਗ ਚਾਰਿ॥**
**ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ॥**
**ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ॥**
**ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ॥ (ਪੰਨਾ ੬੪੭)**

***ਭਾਵਾਰਥ :*** ਪੰਡਤ ਦੇ ਹਿਰਦੇ ਵਿਚੋਂ ਕੇਵਲ ਵੇਦਾਂ ਦੇ ਪੜ੍ਹਨ ਨਾਲ ਵਿਕਾਰਾਂ ਦੀ ਮੈਲ ਦੂਰ ਨਹੀਂ ਹੁੰਦੀ; ਉਹ ਭਾਵੇਂ ਚਾਰ ਜੁਗ ਵੇਦ ਕਿਉਂ ਨਾ ਪੜ੍ਹਦਾ ਰਵ੍ਹੇ। ਜੇ ਉਸਦੇ ਅੰਦਰ ਮਾਇਆ ਦੀ ਤ੍ਰਿਸ਼ਨਾ ਦੀ ਭੁਖ ਹੈ ਅਤੇ ਵੇਦਾਂ ਨੂੰ

ਕੇਵਲ ਉਹ ਮਾਇਆ ਦਾ ਵਪਾਰ ਸਮਝ ਕੇ ਹੀ ਪੜ੍ਹਦਾ ਹੈ। ਉਹ ਹਉਮੈ ਵਿਚ ਭੁੱਲਾ ਹੋਇਆ ਨਾਮ ਨੂੰ ਵਿਸਾਰ ਕੇ ਮਨ ਦਾ ਮੈਲਾ ਹੀ ਰਹਿੰਦਾ ਹੈ।

***ਪ੍ਰਸ਼ਨ ੬੭੭ ਦੁਖੀ :*** ਮਨੁੱਖ ਹਮੇਸ਼ਾਂ ਬਹੁਤਾ ਦੁਖੀ ਕਿਉਂ ਰਹਿੰਦਾ ਹੈ ?

***ਉੱਤਰ :*** **ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ ॥**
**ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ ॥**
**ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ ॥ (ਪੰਨਾ ੬੪੭)**

***ਭਾਵਾਰਥ :*** ਮਨਮੁਖ ਪ੍ਰਮੇਸ਼ਰ ਦਾ ਨਾਮ ਨਹੀਂ ਸਿਮਰਦਾ ਜਿਸ ਕਰਕੇ ਉਸਦੇ ਹਿਰਦੇ ਅੰਦਰ ਅਗਿਆਨ ਦਾ ਅੰਧੇਰਾ ਹੈ, ਉਸਨੂੰ ਕੋਈ ਵੀ ਸੋਝੀ ਨਹੀਂ, ਉਹ ਮਨ ਦਾ ਹਠੀਆ ਹਮੇਸ਼ਾਂ ਆਤਮਕ ਖ਼ੁਰਾਕ ਤੋਂ ਸੱਖਣਾ ਰਹਿੰਦਾ ਹੈ ਜਿਸ ਕਰਕੇ ਉਹ ਹਮੇਸ਼ਾਂ ਹੀ ਝੂਰਦਾ ਹੈ।

***ਪ੍ਰਸ਼ਨ ੬੭੮ ਸੇਵਾ :*** ਸੇਵਕ ਨੂੰ ਸੇਵਾ ਕਿਵੇਂ ਕਰਨੀ ਚਾਹੀਦੀ ਹੈ ?

***ਉੱਤਰ :*** **ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥ (ਪੰਨਾ ੬੪੭)**

***ਭਾਵਾਰਥ :*** ਜਿਵੇਂ ਹਾਥੀ ਦੇ ਸਿਰ 'ਤੇ ਕੁੰਡਾ ਹੈ ਉਹ ਉਸ ਕੁੰਡੇ ਦੇ ਅਧੀਨ ਹੋ ਕੇ ਚਲਦਾ ਹੈ, ਤਿਵੇਂ ਸੇਵਕ ਗੁਰੂ ਦੇ ਹੁਕਮ ਰੂਪ ਕੁੰਡੇ ਅਨੁਸਾਰ ਚਲੇ ਅਤੇ ਜਿਵੇਂ ਵਦਾਣ ਹੇਠ ਅਹਰਣ ਸਿਰ ਦੇਂਦੀ ਹੈ ਤਿਵੇਂ ਸਰੀਰ ਤੇ ਮਨ ਸਤਿਗੁਰਾਂ ਨੂੰ ਅਰਪਨ ਕਰਕੇ ਸਾਵਧਾਨ ਹੋ ਕੇ ਸੇਵਕ ਨੂੰ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ. ਭਾਵ ਨਿਰਮਾਨ ਤੇ ਹੰਗਤਾ ਰਹਿਤ ਕੀਤੀ ਸੇਵਾ ਸੇਵਕ ਦੀ ਗੁਰੂ ਦਰ 'ਤੇ ਪ੍ਰਵਾਨ ਹੁੰਦੀ ਹੈ।

***ਪ੍ਰਸ਼ਨ ੬੭੯ ਪਦਾਰਥ :*** ਮਨੁੱਖ ਨੂੰ ਅੰਤ ਸਮੇਂ ਸੁਖ ਦੇਣ ਵਾਲਾ ਪਦਾਰਥ ਕਿਹੜਾ ਹੈ ?

***ਉੱਤਰ :*** **ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ ॥**
**ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ ॥**
**ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ ॥**
**ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ ॥ (ਪੰਨਾ ੬੪੮)**

***ਭਾਵਾਰਥ :*** ਜੇ ਧਨ ਦੌਲਤ ਮਾਇਆ ਇਕੱਠੀ ਕਰ ਲਈਏ ਤਾਂ ਅਖ਼ੀਰ ਨੂੰ ਇਹ ਦੁਖਦਾਈ ਹੁੰਦੀ ਹੈ। ਜੇ ਘਰ-ਬਾਰ, ਮਹਲ, ਮਾੜੀਆਂ ਬਣਾ ਲਈਏ ਤਾਂ ਵੀ ਕੋਈ ਚੀਜ਼ ਨਾਲ ਨਹੀਂ ਜਾਂਦੀ, ਜੇ ਕਈ ਰੰਗਾਂ ਦੇ ਘੋੜੇ ਪਾਲਦੇ ਰਹੀਏ ਅਸਵਾਰੀ ਕਰਨ ਲਈ, ਤਾਂ ਇਹ ਵੀ ਕਿਸੇ ਕੰਮ ਨਹੀਂ ਆਉਂਦੇ।

ਮਨੁੱਖ ਦਾ ਅਖ਼ੀਰ ਵਿਚ ਸਾਥ ਦੇਣ ਵਾਲਾ ਇਕ ਨਾਮ ਹੀ ਹੈ, ਸੋ ਨਾਮ ਦਾ ਸਿਮਰਨ ਹੀ ਮਨੁੱਖ ਨੂੰ ਸਦਾ ਸੁਖ ਦੇਣ ਵਾਲਾ ਹੈ।

***ਪ੍ਰਸ਼ਨ ੬੮੦ ਦਬੌਣਾ :*** ਮਰਨ ਤੋਂ ਬਾਅਦ ਮਨੁੱਖ ਦੇ ਸਰੀਰ ਨੂੰ ਧਰਤੀ ਵਿਚ ਦਬੌਣਾ ਚੰਗਾ ਹੈ ਕਿ ਅੱਗ ਵਿਚ ਸਾੜਨਾ ?

***ਉੱਤਰ :*** **ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥**
**ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥**
**ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥ (ਪੰਨਾ ੬੪੮)**

***ਭਾਵਾਰਥ :*** ਮਰਨ ਤੋਂ ਬਾਅਦ ਕਈ ਸਰੀਰਾਂ ਨੂੰ ਸਾੜਿਆ ਜਾਂਦਾ ਹੈ, ਕਈਆਂ ਨੂੰ ਦੱਬਿਆ ਜਾਂਦਾ ਹੈ ਅਤੇ

ਕਈਆਂ ਨੂੰ ਕੁੱਤੇ ਹੀ ਖਾਂਦੇ ਹਨ, ਕਈ ਜਲ ਪ੍ਰਵਾਹ ਕੀਤੇ ਜਾਂਦੇ ਹਨ, ਕਈ ਸੁੱਕੇ ਖੂਹ ਵਿਚ ਰੱਖੇ ਜਾਂਦੇ ਹਨ।

ਪਰ ਇਸ ਤਰ੍ਹਾਂ ਦੀ ਸਰੀਰਕ ਕ੍ਰਿਆ ਕਰਨ ਨਾਲ ਮਨੁੱਖ ਦੇ ਅਮਲ ਕੀਤੇ ਹੋਇਆਂ ਵਿਚ ਕੋਈ ਵੀ ਫ਼ਰਕ ਨਹੀਂ ਪੈਂਦਾ ਅਤੇ ਨਾ ਹੀ ਇਹ ਪਤਾ ਲੱਗ ਸਕਦਾ ਹੈ ਕਿ ਰੂਹ ਕਿੱਥੇ ਜਾ ਵੱਸੀ ਹੈ। ਸਾਰੀ ਉਮਰ ਭਰ ਦੇ ਕਰਮਾਂ ਦੇ ਸੰਸਕਾਰਾਂ ਕਰਕੇ ਰੂਹ ਸਦਾ ਹੀ ਜੂਨਾਂ ਵਿਚ ਭਟਕਦੀ ਰਹੇਗੀ। ਯਥਾ; ਅਸਥਾਵਰ, ਜੰਗਮ, ਕੀਟ, ਪਤੰਗਾ॥ ਅਨਿਕ ਜਨਮ ਕੀਏ ਬਹੁ ਰੰਗਾ॥

***ਪ੍ਰਸ਼ਨ ੬੮੧ ਖਾਣਾ ਪੀਣਾ :*** ਮਾਇਆ ਤੇ ਖਾਣਾ ਪੀਣਾ ਕਿਨ੍ਹਾਂ ਦਾ ਸਫਲ ਹੈ?

***ਉੱਤਰ :*** **ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ॥**
**ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ,**
**ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ॥**
**ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ,**
**ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥**
**ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ,**
**ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ॥ (ਪੰਨਾ ੬੪੮)**

***ਭਾਵਾਰਥ :*** ਜੋ ਮਨੁੱਖ ਹਰੀ ਦੇ ਨਾਮ ਰੰਗ ਵਿਚ ਰਤੇ ਹੋਏ ਹਨ, ਉਨ੍ਹਾਂ ਦੀ ਮਾਇਆ, ਖਾਣਾ, ਪੀਣਾ, ਪਹਿਨਣਾ, ਘਰ, ਮੰਦਰ, ਮਹਲ, ਸਰਾਵਾਂ, ਘੋੜੇ, ਕਾਠੀਆਂ ਸਭ ਕੁਝ ਪਵਿੱਤਰ ਹੀ ਹੈ, ਜਿੱਥੋਂ ਲੋੜਵੰਦ ਅਭਿਆਗਤ ਜਾ ਕੇ ਆਪਣੀਆਂ ਲੋੜਾਂ ਪੂਰੀਆਂ ਕਰਦੇ ਤੇ ਸੁੱਖ ਲੈਂਦੇ ਹਨ ਅਤੇ ਉਨ੍ਹਾਂ ਦੇ ਕੀਤੇ ਧਰਮ ਦੇ ਕਰਮ ਤੇ ਪ੍ਰਤੱਖ ਵਿਵਹਾਰ ਵੀ ਸਭ ਪਵਿੱਤਰ ਹਨ ਜੋ ਹਰ ਵਕਤ ਉਸ ਪ੍ਰਮੇਸ਼ਰ ਦਾ ਨਾਮ ਉਚਾਰਨ ਕਰਦੇ ਰਹਿੰਦੇ ਹਨ।

***ਪ੍ਰਸ਼ਨ ੬੮੨ ਗੁਰੂ :*** ਸਭਨਾਂ ਦਾ ਭਲਾ ਮਨਾਣ ਵਾਲੇ ਗੁਰੂ ਦੀ ਸ਼ਰਨ ਵਿਚ ਸਾਰੇ ਹੀ ਪ੍ਰਾਣੀ ਕਿਉਂ ਨਹੀਂ ਆਉਂਦੇ?

***ਉੱਤਰ :*** **ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ॥ (ਪੰਨਾ ੬੪੮)**

***ਭਾਵਾਰਥ :*** ਗੁਰੂ ਦੀ ਸ਼ਰਨ ਵਿਚ ਆਉਣਾ ਤਾਂ ਭਾਵੇਂ ਸਾਰੇ ਹੀ ਚਾਹੁੰਦੇ ਹਨ ਪਰ ਪਿਛਲੇ ਕੀਤੇ ਕਰਮਾਂ ਅਨੁਸਾਰ ਜਿਨ੍ਹਾਂ ਦੇ ਪੱਲੇ ਚੰਗੇ ਸੰਸਕਾਰ ਹਨ, ਓਹੀ ਸਿਖ ਗੁਰੂ ਦੀ ਸ਼ਰਨ ਵਿਚ ਆਉਂਦੇ ਹਨ। ਗੁਰੂ ਤੋਂ ਬੇਮੁਖ ਪ੍ਰਾਣੀ ਸੰਸਾਰ ਦੇ ਜੰਮਣ ਮਰਨ ਦੇ ਚੱਕਰ ਵਿਚ ਸਦਾ ਹੀ ਭਟਕਦੇ ਰਹਿੰਦੇ ਹਨ।

***ਪ੍ਰਸ਼ਨ ੬੮੩ ਨਿੰਦਾ :*** ਰੱਬ ਦੇ ਪਿਆਰੇ ਸੰਤਾਂ ਦੀ ਨਿੰਦਾ ਕਰਨ ਵਾਲੇ ਨੂੰ ਕੀ ਦੰਡ ਮਿਲੇਗਾ?

***ਉੱਤਰ :*** **ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ॥**
**ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ॥ (ਪੰਨਾ ੬੪੯)**

***ਭਾਵਾਰਥ :*** ਜੋ ਨਿੰਦਕ ਲੋਕ ਸੰਤਾਂ ਨਾਲ ਵੈਰ ਭਾਵ ਰਖਦੇ ਹਨ, ਅਤੇ ਰੱਬ ਨਾਲੋਂ ਟੁੱਟੇ ਹੋਏ ਖੋਟੇ ਪੁਰਸ਼ਾਂ ਨਾਲ ਪਿਆਰ ਕਰਦੇ ਹਨ, ਉਨ੍ਹਾਂ ਨੂੰ ਲੋਕ ਪ੍ਰਲੋਕ ਵਿਚ ਕਿਤੇ ਭੀ ਸੁੱਖ ਨਹੀਂ ਮਿਲਦਾ, ਉਹ ਤਾਂ ਵਾਰ ਵਾਰ ਜੰਮਦੇ ਮਰਦੇ ਰਹਿੰਦੇ ਹਨ।

**ਪ੍ਰਸ਼ਨ ੬੮੪ ਕਬੂਲ :** ਗੁਰੂ ਦੇ ਸੇਵਕ ਬਣ ਕੇ ਸੇਵਾ ਤਾਂ ਅਨੇਕਾਂ ਹੀ ਕਰਦੇ ਹਨ, ਪਰ ਸੇਵਾ ਕੀਤੀ ਗੁਰੂ ਦਰ 'ਤੇ ਕਬੂਲ ਕਿਸਦੀ ਹੋਵੇਗੀ ?

**ਉੱਤਰ :** **ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥**
**ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥ (ਪੰਨਾ ੬੪੯)**

**ਭਾਵਾਰਥ :** ਸਤਿਗੁਰੂ ਦੇ ਹੁਕਮ ਵਿਚ ਚਲਣ ਦੀ ਸੇਵਾ ਕਰਨੀ, ਇਹ ਇਕ ਬੜੀ ਹੀ ਔਖੀ ਕਾਰ ਹੈ ਕਿਉਂਕਿ ਪਹਿਲੇ ਸੇਵਾ ਦੀ ਕਾਰ ਕਰਨ ਵਾਲੇ ਨੂੰ ਸਿਰ ਦੇਣਾ ਪੈਂਦਾ ਹੈ ਅਤੇ ਇਹ ਸੇਵਾ ਆਪਣਾ ਆਪ ਗਵਾ ਕੇ ਕੀਤੀ ਜਾ ਸਕਦੀ ਹੈ।

ਜੋ ਸੇਵਕ ਗੁਰੂ ਦੀ ਸਿੱਖਿਆ ਦੁਆਰਾ ਸ਼ਬਦ ਦੀ ਕਮਾਈ ਕਰਕੇ ਸੰਸਾਰ ਵਲੋਂ ਮਰਦੇ ਹਨ, ਉਨ੍ਹਾਂ ਦੀ ਸਾਰੀ ਕੀਤੀ ਸੇਵਾ ਗੁਰੂ ਦਰ ਕਬੂਲ ਹੁੰਦੀ ਹੈ।

**ਪ੍ਰਸ਼ਨ ੬੮੫ ਵੱਡੇ ਭਾਗ :** ਜਗਤ ਵਿਚ ਸਭ ਤੋਂ ਵੱਡੇ ਭਾਗ ਕਿਸਦੇ ਹਨ ?

**ਉੱਤਰ :** **ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥**
**ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥**
**ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥**
**ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰ ਸਿਖ ਲੈ ਮਨੁ ਜਿਣਤਿਆ॥**
**ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥**
**(ਪੰਨਾ ੬੪੯)**

**ਭਾਵਾਰਥ :** ਉਨ੍ਹਾਂ ਭਗਤਾਂ ਦੇ ਵੀ ਵੱਡੇ ਭਾਗ ਹਨ ਜੋ ਮੁੱਖੋਂ ਹਰੀ ਦਾ ਨਾਮ ਉਚਾਰਨ ਕਰਦੇ ਹਨ।

ਉਨ੍ਹਾਂ ਸੰਤਾਂ ਦੇ ਵੀ ਵੱਡੇ ਭਾਗ ਹਨ ਜੋ ਆਪਣੇ ਕੰਨਾਂ ਰਾਹੀਂ ਹਰੀ ਦਾ ਜਸ ਸੁਣਦੇ ਰਹਿੰਦੇ ਹਨ। ਉਹ ਸਾਧੂ ਜਨ ਵੀ ਵਡਭਾਗੀ ਹਨ ਜੋ ਹਰੀ ਦਾ ਕੀਰਤਨ ਕਰਕੇ ਗੁਣੀ ਜਨ ਬਣ ਜਾਂਦੇ ਹਨ। ਉਨ੍ਹਾਂ ਗੁਰਮੁਖਾਂ ਦੇ ਵੀ ਵੱਡੇ ਭਾਗ ਹਨ ਜੋ ਗੁਰੂ ਦੀ ਸਿਖਿਆ ਲੈ ਕੇ ਆਪਣੇ ਮਨ ਨੂੰ ਜਿੱਤ ਲੈਂਦੇ ਹਨ।

ਪਰ ਇਨ੍ਹਾਂ ਸਭਨਾਂ ਨਾਲੋਂ ਵੱਡੇ ਭਾਗ ਉਨ੍ਹਾਂ ਗੁਰਸਿੱਖਾਂ ਦੇ ਹਨ ਜੋ ਸਤਿਗੁਰਾਂ ਦੀ ਚਰਨੀਂ ਜਾ ਪੈਂਦੇ ਹਨ ਭਾਵ ਜੋ ਗੁਰਮੁਖ ਆਪਣੀ ਸਿਆਣਪ ਚਤੁਰਾਈ ਛੱਡ ਕੇ ਗੁਰੂ ਦੇ ਦੱਸੇ ਰਾਹ 'ਤੇ ਟੁਰਦੇ ਹਨ ਅਤੇ ਆਪਾ ਮਿਟਾਅ ਕੇ ਗੁਰੂ ਦੀ ਓਟ ਲੈਂਦੇ ਹਨ।

**ਪ੍ਰਸ਼ਨ ੬੮੬ ਭੁੱਖ :** ਜੇਕਰ ਜੁਆਨੀ ਵਿਚ ਨਹੀਂ ਤਾਂ ਬਿਰਧ ਹੋ ਕੇ ਤਾਂ ਆਦਮੀ ਦੀ ਤ੍ਰਿਸ਼ਨਾ ਦੀ ਭੁੱਖ ਮਿਟ ਜਾਂਦੀ ਹੋਵੇਗੀ ?

**ਉੱਤਰ :** **ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ॥ (ਪੰਨਾ ੬੪੯)**

**ਭਾਵਾਰਥ :** ਭਾਵੇਂ ਜੁਆਨ ਹੋਵੇ ਭਾਵੇਂ ਬੁੱਢਾ, ਮਨਮੁੱਖ ਦੀ ਤ੍ਰਿਸ਼ਨਾ ਦੀ ਭੁੱਖ ਦੂਰ ਨਹੀਂ ਹੁੰਦੀ, ਜੁਆਨੀ ਨਾਲੋਂ ਤਾਂ ਬਿਰਧ ਅਵਸਥਾ ਵਿਚ ਮਨੁੱਖ ਦੇ ਅੰਦਰ ਸਗੋਂ ਵਧੇਰੇ ਮਾਇਆ 'ਕੱਠੀ ਕਰਨ ਦੀ ਤ੍ਰਿਸ਼ਨਾ ਅਤੇ ਬਹੁਤਾ ਚਿਰ ਜੀਊਣ ਦੀ ਆਸਾ ਵਧਦੀ ਰਹਿੰਦੀ ਹੈ, ਭਾਵ ਮਨੁੱਖ ਦਾ ਸਰੀਰ ਬੁੱਢਾ ਹੋ ਜਾਣ ਨਾਲ ਤ੍ਰਿਸ਼ਨਾ ਬੁੱਢੀ ਨਹੀਂ ਹੋ ਜਾਂਦੀ। ਤ੍ਰਿਸ਼ਨਾ ਨੂੰ ਕਮਜ਼ੋਰ ਕਰਨ ਦਾ ਤਾਂ ਕੇਵਲ ਇੱਕੋ ਸਾਧਨ ਪ੍ਰਮੇਸ਼ਰ ਦਾ ਨਾਮ ਸਿਮਰਨ ਹੀ ਹੈ।

***ਪ੍ਰਸ਼ਨ ੬੮੭ ਯਤਨ :*** ਉਹ ਕਿਹੜਾ ਯਤਨ ਹੈ ਜਿਸ ਨਾਲ ਮਨੁੱਖ ਤ੍ਰਿਸ਼ਨਾ ਦਾ ਤਿਆਗ ਕਰਕੇ ਸੰਤੋਖੀ ਜੀਵਨ ਬਤੀਤ ਕਰ ਸਕਦਾ ਹੈ ?

***ਉੱਤਰ :*** **ਗੁਰਮੁਖਿ ਸਬਦੇ ਰਤਿਆ ਸੀਤਲੁ ਹੋਇ ਆਪੁ ਗਵਾਇ ॥**
**ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ ॥ (ਪੰਨਾ ੬੪੯)**

***ਭਾਵਾਰਥ :*** ਜੋ ਗੁਰਮੁਖ ਗੁਰੂ ਦੇ ਹੁਕਮ ਵਿਚ ਟੁਰਨ ਵਾਲੇ, ਗੁਰੂ ਦੇ ਸ਼ਬਦ ਦੀ ਕਮਾਈ ਕਰਨ ਵਿਚ ਰਤੇ ਹੋਏ ਹਨ। ਉਹ ਆਪਾ ਗਵਾ ਕੇ ਅੰਦਰੋਂ ਤ੍ਰਿਸ਼ਨਾ ਨੂੰ ਤਿਆਗ ਕੇ ਸਦਾ ਸੰਤੋਖੀ ਜੀਵਨ ਬਤੀਤ ਕਰਦੇ ਹਨ ਉਨ੍ਹਾਂ ਨੂੰ ਫਿਰ ਕਦੇ ਭੀ ਤ੍ਰਿਸ਼ਨਾ ਦੀ ਭੁੱਖ ਨਹੀਂ ਵਿਆਪਦੀ।

***ਪ੍ਰਸ਼ਨ ੬੮੮ ਮੋਹ :*** ਜੇ ਪੰਡਤ ਲੋਕ ਧਾਰਮਿਕ ਪੁਸਤਕਾਂ ਨੂੰ ਪੜ੍ਹਦੇ ਵੀਚਾਰਦੇ ਰਹਿੰਦੇ ਹਨ, ਕੀ ਉਹ ਮਾਇਆ ਦੇ ਮੋਹ ਤੋਂ ਬਚ ਜਾਂਦੇ ਹਨ ?

***ਉੱਤਰ :*** **ਪੜਨਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥**
**ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥ (ਪੰਨਾ ੬੫੦)**

***ਭਾਵਾਰਥ :*** ਜਿਨ੍ਹਾਂ ਪੰਡਤ ਲੋਕਾਂ ਨੇ ਧਾਰਮਕ ਪੁਸਤਕਾਂ ਨੂੰ ਪੜ੍ਹਨਾ ਤੇ ਵੀਚਾਰਨਾ ਹੋਰ ਸੰਸਾਰ ਦੇ ਵਿਵਹਾਰਾਂ ਵਾਂਗ ਇਕ ਵਿਹਾਰ ਹੀ ਸਮਝ ਲਿਆ ਹੈ, ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਤੇ ਵਿਕਾਰ ਦੂਰ ਨਹੀਂ ਹੁੰਦੇ, ਉਹ ਕੇਵਲ ਪੜ੍ਹਾਈ ਦੇ ਹੰਕਾਰ ਵਿਚ ਪੰਡਤ ਲੋਕ ਪੜ੍ਹ ਪੜ੍ਹ ਥੱਕ ਗਏ ਹਨ ਪਰ ਉਨ੍ਹਾਂ ਨੂੰ ਮਾਇਆ ਦੇ ਮੋਹ ਵਿਚ ਖੁਆਰ ਹੁੰਦੇ ਹੀ ਵੇਖੀਦਾ ਹੈ।

***ਪ੍ਰਸ਼ਨ ੬੮੯ ਸਿਆਣਾ :*** ਧਾਰਮਿਕ ਪੁਸਤਕਾਂ ਪੜ੍ਹਨ ਵਾਲੇ ਪੰਡਤਾਂ ਵਿਚੋਂ ਕਿਸਨੂੰ ਸਿਆਣਾ ਤੇ ਚਤੁਰ ਮੰਨਿਆ ਜਾਵੇ ?

***ਉੱਤਰ :*** **ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥**
**ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥ (ਪੰਨਾ ੬੫੦)**

***ਭਾਵਾਰਥ :*** ਪੰਡਤਾਂ ਵਿਚੋਂ ਤਾਂ ਸਿਆਣਾ ਚਤੁਰ ਉਸੇ ਨੂੰ ਜਾਣਿਆ ਜਾ ਸਕਦਾ ਹੈ ਜੋ ਗੁਰੂ ਦੇ ਸ਼ਬਦ ਦੀ ਵੀਚਾਰ ਕਰਦਾ ਹੈ ਅਤੇ ਆਪਣੇ ਅੰਦਰੋਂ ਹੀ ਖੋਜ ਕਰਕੇ ਆਪਣੇ ਤੱਤ ਸਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ। ਸੋ ਐਸਾ ਪੰਡਤ ਹੀ ਸੰਸਾਰ ਤੋਂ ਮੁਕਤ ਹੋ ਸਕਦਾ ਹੈ।

***ਪ੍ਰਸ਼ਨ ੬੯੦ ਮੈਲਾ :*** ਵਿਕਾਰਾਂ ਨਾਲ ਮੈਲਾ ਹੋਇਆ ਮਨ ਨਿਰਮਲ ਕਿਵੇਂ ਹੋ ਸਕਦਾ ਹੈ ?

***ਉੱਤਰ :*** **ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**
**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥ (ਪੰਨਾ ੬੫੧)**

***ਭਾਵਾਰਥ :*** ਇਸ ਮਨ ਨੂੰ ਕਈ ਜਨਮਾਂ ਦੇ ਵਿਕਾਰਾਂ ਦੀ ਮੈਲ ਲੱਗੀ ਹੋਈ ਹੈ, ਜਿਸ ਨਾਲ ਇਹ ਬਹੁਤ ਹੀ ਕਾਲਾ ਹੋ ਰਿਹਾ ਹੈ। ਜਿਵੇਂ ਤੇਲੀ ਦੇ ਕੋਹਲੂ ਨੂੰ ਸਾਫ਼ ਕਰਨ ਵਾਲੀ ਲੀਰ ਚਿੱਟੀ ਨਹੀਂ ਹੋ ਸਕਦੀ। ਇਸ ਤਰ੍ਹਾਂ ਇਹ ਮਨ ਵੀ ਚਿੱਟਾ ਨਹੀਂ ਹੁੰਦਾ।

ਕੋਹਲੂ ਨੂੰ ਸਾਫ਼ ਕਰਨ ਵਾਲੀ ਲੀਰ ਨੂੰ ਜੇ ਠੰਡੇ ਪਾਣੀ ਵਿਚ ਸੌ ਵਾਰ ਵੀ ਧੋਈਏ, ਤਾਂ ਵੀ ਉਹ ਚਿੱਟੀ ਨਹੀਂ ਹੁੰਦੀ। ਇਸੀ ਤਰ੍ਹਾਂ ਮਨ ਦੀ ਮੈਲ ਜਪ ਤਪ ਸਾਧਨਾਂ ਨਾਲ ਦੂਰ ਨਹੀਂ ਹੁੰਦੀ, ਜਿੰਨਾ ਚਿਰ ਇਹ ਮਨੁੱਖ ਗੁਰੂ ਦੀ ਕ੍ਰਿਪਾ ਰਾਹੀਂ ਹਉਮੈ ਦਾ ਤਿਆਗ ਕਰਕੇ ਨਾਮ ਦਾ ਸਿਮਰਨ ਨਹੀਂ ਕਰਦਾ।

***ਪ੍ਰਸ਼ਨ ੬੮੧ ਹੰਕਾਰ :*** ਮਨੁੱਖ ਇਸ ਸਰੀਰ ਦਾ ਇਤਨਾ ਹੰਕਾਰ ਕਿਉਂ ਕਰਦਾ ਹੈ ?

***ਉੱਤਰ :*** **ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥**
**ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥ (ਪੰਨਾ ੬੫੪)**

***ਭਾਵਾਰਥ :*** ਮਨੁੱਖ ਇਸ ਸਰੀਰ ਦਾ ਹੰਕਾਰ ਇਸ ਲਈ ਕਰਦਾ ਹੈ ਕਿ ਇਸ ਨੂੰ ਅਗਿਆਨ ਹੈ, ਜੇ ਕਦੀ ਇਹ ਵਿਚਾਰ ਕਰਕੇ ਵੇਖੇ ਤਾਂ ਇਸਨੂੰ ਇਹ ਸੁੱਝ ਪਵੇ ਕਿ ਇਸ ਸਰੀਰ ਨੂੰ ਮਰਨ ਤੋਂ ਪਿਛੋਂ ਜੇ ਚਿਖਾ 'ਤੇ ਸਾੜਿਆ ਜਾਵੇ ਤਾਂ ਇਹ ਸੁਆਹ ਹੋ ਜਾਂਦਾ ਹੈ।

ਅਤੇ ਜੇ ਇਸਨੂੰ ਕਬਰ ਵਿਚ ਰੱਖ ਦਿੱਤਾ ਜਾਵੇ ਤਾਂ ਕੀੜਿਆਂ ਦਾ ਦਲ ਖਾ ਜਾਂਦਾ ਹੈ, ਜਿਵੇਂ ਕੱਚੇ ਘੜੇ ਵਿਚ ਪਾਣੀ ਪਾ ਦੇਈਏ ਤਾਂ ਘੜਾ ਗਲ ਕੇ ਪਾਣੀ ਬਾਹਰ ਨਿਕਲ ਜਾਂਦਾ ਹੈ।

ਤਿਵੇਂ ਸੁਆਸ ਮੁਕ ਜਾਣ 'ਤੇ ਸਰੀਰ ਵਿਚੋਂ ਜਿੰਦ ਨਿਕਲ ਜਾਂਦੀ ਹੈ, ਇਸ ਲਈ ਹੇ ਮਨੁੱਖ ! ਤੂੰ ਇਸ ਸਰੀਰ ਦਾ ਹੰਕਾਰ ਨਾ ਕਰ। ਇਹ ਤਾਂ ਇਕ ਕੱਚੇ ਘੜੇ ਵਾਂਗ ਛੇਤੀ ਹੀ ਗਲ ਜਾਣ ਵਾਲਾ ਹੈ।

***ਪ੍ਰਸ਼ਨ ੬੮੨ ਪੜ੍ਹਨ :*** ਕੀ ਵੇਦ ਪੜ੍ਹਨ ਨਾਲ ਵੀ ਕੋਈ ਲਾਭ ਹੈ ?

***ਉੱਤਰ :*** **ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥**
**ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥ (ਪੰਨਾ ੬੫੫)**

***ਭਾਵਾਰਥ :*** ਮਨੁੱਖ ਨੂੰ ਵੇਦ ਪੁਰਾਣ, ਧਾਰਮਿਕ ਪੁਸਤਕਾਂ ਕੇਵਲ ਪੜ੍ਹਨ ਸੁਣਨ ਨਾਲ ਕੋਈ ਲਾਭ ਨਹੀਂ, ਜੇ ਇਹਨਾਂ ਧਾਰਮਿਕ ਪੁਸਤਕਾਂ ਪੜ੍ਹਨ ਸੁਣਨ ਦਾ ਅਸਲ ਫਲ ਉਸ ਪ੍ਰਭੂ ਦਾ ਮਿਲਾਪ ਨਾ ਹੋਵੇ।

***ਪ੍ਰਸ਼ਨ ੬੮੩ ਕਪਟੀ :*** ਜੋ ਅੰਦਰੋਂ ਕਪਟੀ, ਗਿਆਨ ਦਾ ਕਥਨ ਕਰਦੇ ਹਨ, ਕੀ ਉਨ੍ਹਾਂ ਨੂੰ ਵੀ ਕੋਈ ਲਾਭ ਮਿਲੇਗਾ ?

***ਉੱਤਰ :*** **ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥ (ਪੰਨਾ ੬੫੬)**

***ਭਾਵਾਰਥ :*** ਜੇ ਕਿਸੇ ਪਖੰਡੀ ਦੇ ਮਨ ਵਿਚ ਤਾਂ ਕਪਟ ਹੈ ਅਤੇ ਮੂੰਹੋਂ ਬ੍ਰਹਮ ਗਿਆਨ ਦੀਆਂ ਗੱਲਾਂ ਕਥਨ ਕਰ ਰਿਹਾ ਹੈ ਤਾਂ ਉਸਨੂੰ ਪਾਣੀ ਦੇ ਰਿੜਕਨ ਵਾਲੇ ਵਾਂਗ ਕੋਈ ਵੀ ਲਾਭ ਨਹੀਂ ਮਿਲੇਗਾ।

***ਪ੍ਰਸ਼ਨ ੬੮੪ ਸਾਧਨ :*** ਕਈ ਲੋਕ ਬਾਹਰੋਂ ਸਰੀਰ ਦੀ ਪਵਿੱਤਰਤਾ ਰੱਖਣ ਨੂੰ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ ਮੰਨਦੇ ਹਨ, ਕੀ ਇਉਂ ਉਨ੍ਹਾਂ ਨੂੰ ਪ੍ਰਭੂ ਮਿਲਾਪ ਹੋ ਜਾਵੇਗਾ ?

***ਉੱਤਰ :*** **ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥ (ਪੰਨਾ ੬੫੬)**

***ਭਾਵਾਰਥ :*** ਜੇ ਮਨੁੱਖ ਦੇ ਹਿਰਦੇ ਅੰਦਰ ਕਪਟ ਦੀ ਮੈਲ ਹੈ ਤਾਂ ਉਸ ਦਾ ਬਾਹਰੋਂ ਸਰੀਰ ਨੂੰ ਸੁੱਚਾ ਤੇ ਪਵਿੱਤਰ ਰੱਖਣ ਦਾ ਕੋਈ ਲਾਭ ਨਹੀਂ, ਭਾਵ ਉਸਦੀ ਸਰੀਰਕ ਪਵਿੱਤਰਤਾ ਤੋਂ ਸਿਵਾਏ ਹੋਰ ਉਸਦੀ ਆਤਮਕ ਉੱਨਤੀ ਦਾ ਕੋਈ ਲਾਭ ਨਹੀਂ।

***ਪ੍ਰਸ਼ਨ ੬੮੫ ਪ੍ਰਗਟ :*** ਜੇ ਪ੍ਰਮੇਸ਼ਰ ਸਾਡੇ ਅੰਦਰ ਹੀ ਹੈ ਤਾਂ ਫਿਰ ਪ੍ਰਗਟ ਕਿਉਂ ਨਹੀਂ ਹੁੰਦਾ ?

***ਉੱਤਰ :*** **ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥ (ਪੰਨਾ ੬੫੭)**

***ਭਾਵਾਰਥ :*** ਜਿੰਨਾ ਚਿਰ ਜੀਵ ਦੇ ਅੰਦਰ ਹਉਮੈ ਰਹਿੰਦੀ ਹੈ ਉਨਾ ਚਿਰ ਉਹ ਪ੍ਰਭੂ ਸਾਡੇ ਅੰਦਰੋਂ ਪ੍ਰਗਟ ਨਹੀਂ

ਹੁੰਦਾ ਪਰ ਜਦੋਂ ਉਹ ਪ੍ਰਮੇਸ਼ਰ ਪ੍ਰਗਟ ਹੋ ਆਉਂਦਾ ਹੈ ਤਦੋਂ ਮਨੁੱਖ ਦੇ ਅੰਦਰੋਂ (ਮੈਂ) ਦੂਰ ਹੋ ਜਾਂਦੀ ਹੈ। ਇਸ ਮੈਂ ਦੇ ਦੂਰ ਹੋ ਜਾਣ ਨਾਲ ਸੰਸਾਰ ਦੇ ਜੀਵ ਜੰਤ ਮਨੁੱਖ ਨੂੰ ਉਸ ਪ੍ਰਭੂ ਦਾ ਹੀ ਰੂਪ ਇਸ ਤਰ੍ਹਾਂ ਨਜ਼ਰ ਆਉਣ ਲੱਗ ਜਾਂਦੇ ਹਨ ਜਿਵੇਂ ਸਮੁੰਦਰ ਦੇ ਪਾਣੀ ਵਿਚੋਂ ਉਠਦੀਆਂ ਲਹਿਰਾਂ ਸਮੁੰਦਰ ਦੇ ਪਾਣੀ ਦਾ ਹੀ ਰੂਪ ਹੁੰਦੀਆਂ ਹਨ।

***ਪ੍ਰਸ਼ਨ ੬੮੬ ਬੰਦਗੀ :*** ਕੀ ਬਿਰਧ ਅਵਸਥਾ ਵਿਚ ਬੰਦਗੀ ਨਹੀਂ ਕੀਤੀ ਜਾ ਸਕਦੀ?

***ਉੱਤਰ :*** **ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥.....**
**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥**
**ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥ (ਪੰਨਾ ੬੫੯)**

***ਭਾਵਾਰਥ :*** ਭਾਵੇਂ ਇਹ ਨਿਯਮ ਨਹੀਂ ਕਿ ਬੁਢੇਪੇ ਵਿਚ ਭਜਨ ਬੰਦਗੀ ਨਹੀਂ ਕੀਤੀ ਜਾ ਸਕਦੀ।

ਪਰ ਜਦੋਂ ਮਨੁੱਖ ਦੀ ਇਹ ਦਸ਼ਾ ਹੋਵੇ ਕਿ ਨੇਤਰਾਂ ਤੋਂ ਪਾਣੀ ਡਲ੍ਹਕਦਾ ਹੈ, ਸਰੀਰ ਕਮਜ਼ੋਰ ਹੋ ਗਿਆ, ਸਿਰ ਦੇ ਕੇਸ ਦੁਧ ਵਾਂਗ ਚਿੱਟੇ ਹੋ ਗਏ, ਬਲਗਮ ਨਾਲ ਗਲਾ ਰੁਕਿਆ ਰਹਿਣ ਨਾਲ ਕੋਈ ਵੀ ਗੱਲ ਸਾਫ਼ ਨਹੀਂ ਕੀਤੀ ਜਾ ਸਕਦੀ, ਮੱਥੇ ਵਿਚ ਪੀੜ ਅਤੇ ਸਰੀਰ ਵਿਚ ਅਨੇਕਾਂ ਹੀ ਰੋਗਾਂ ਦੀ ਜਲਨ, ਕਲੇਜੇ ਵਿਚ ਐਸੀ ਗੁਪਤ ਦਰਦ ਹੈ ਜਿਸਦਾ ਕੋਈ ਇਲਾਜ ਹੀ ਨਹੀਂ।

ਇਸ ਸਰੀਰਕ ਕਸ਼ਟ ਤੋਂ ਬਿਨਾਂ ਸਾਰੀ ਉਮਰ ਦੇ ਕੀਤੇ ਕਰਮਾਂ ਦੇ ਸੰਸਕਾਰ ਮਨੁੱਖ ਦੇ ਮਨ ਨੂੰ ਟਿਕਾ ਵਿਚ ਨਹੀਂ ਆਉਣ ਦੇਂਦੇ। ਇਸ ਲਈ ਅੰਤ ਦੇ ਸਮੇਂ ਮਨੁੱਖ ਨੂੰ ਬੰਦਗੀ ਵਿਚ ਜੁੜਨਾ ਮੁਸ਼ਕਲ ਹੋ ਜਾਂਦਾ ਹੈ। ਸੋ ਬੁਢਾਪਾ ਆਉਣ ਤੋਂ ਪਹਿਲੇ ਪਹਿਲੇ ਹੀ ਬੰਦਗੀ ਲਈ ਉੱਦਮ ਕਰਨਾ ਯੋਗ ਹੈ।

## ਰਾਗੁ ਧਨਾਸਰੀ

***ਪ੍ਰਸ਼ਨ ੬੮੭ ਅਵੇਸਲਾ :*** ਇਹ ਆਦਮੀ ਨਾਮ ਸਿਮਰਨ ਵਲੋਂ ਹਮੇਸ਼ਾਂ ਅਵੇਸਲਾ ਕਿਉਂ ਰਹਿੰਦਾ ਹੈ?

***ਉੱਤਰ :*** **ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥**
**ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ॥**
**ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ॥ (ਪੰਨਾ ੬੬੦)**

***ਭਾਵਾਰਥ :*** ਇਹ ਆਦਮੀ ਮਾਇਆ ਦੇ ਮੋਹ ਵਿਚ ਅੰਧਾ ਹੋਇਆ ਇਹ ਨਹੀਂ ਵੀਚਾਰਦਾ ਕਿ ਇਸ ਜਗਤ ਵਿਚ ਥੋੜ੍ਹੇ ਹੀ ਦਿਨਾਂ ਦੀ ਜ਼ਿੰਦਗੀ ਹੈ। ਇਹ ਸਾਰੇ ਹੀ ਆਦਮੀ ਇਕ ਦਮ ਦੇ ਮਾਲਕ ਹਨ। ਇਹ ਕੀ ਪਤਾ ਕਿ ਦਮ ਕਦੋਂ ਮੁੱਕ ਜਾਣ ਪਰ ਇਹ ਮਨੁੱਖ ਜੀਊਣ ਦੀ ਲੰਬੀ ਆਸ ਰੱਖੀ ਬੈਠਾ ਹੈ, ਜਿਸ ਕਰਕੇ ਇਹ ਮਨੁੱਖ ਪ੍ਰਮੇਸ਼ਰ ਦੇ ਸਿਮਰਨ ਵਲੋਂ ਅਵੇਸਲਾ ਰਹਿੰਦਾ ਹੈ।

ਸੋ ਐਸੇ ਪ੍ਰਭੂ ਦੇ ਸਿਮਰਨ ਵੱਲੋਂ ਭੁੱਲੇ ਹੋਏ ਮਨੁੱਖਾਂ ਨੂੰ ਗੁਰੂ ਨਾਨਕ ਪਾਤਿਸ਼ਾਹ ਚੇਤਾ ਕਰਾਉਂਦੇ ਹਨ ਕਿ ਹੇ ਭਾਈ! ਉਸ ਪ੍ਰਭੂ ਦਾ ਸਿਮਰਨ ਕਰੋ, ਜਿਸਨੇ ਇਨ੍ਹਾਂ ਸਾਰੇ ਹੀ ਜੀਵਾਂ ਨੂੰ ਪ੍ਰਾਣਾਂ ਦੀ ਦਾਤ ਬਖ਼ਸ਼ੀ ਹੈ।

***ਪ੍ਰਸ਼ਨ ੬੯੮ ਪਿਆਰ :*** ਉਸ ਪ੍ਰਭੂ ਦਾ ਪਿਆਰ ਹਰ ਮਨੁੱਖ ਦੇ ਹਿਰਦੇ ਅੰਦਰ ਕਿਉਂ ਨਹੀਂ ਪੈਦਾ ਹੁੰਦਾ ?

***ਉੱਤਰ :*** **ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ ॥**
**ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ॥ (ਪੰਨਾ ੬੬੦)**

***ਭਾਵਾਰਥ :*** ਪ੍ਰਭੂ ਪਿਆਰ ਉਸ ਮਾਲਕ ਦੀ ਦਾਤ ਹੈ। ਇਹ ਪਿਆਰ ਦੀ ਦਾਤ ਜੇ ਉਹ ਕਿਸੇ ਨੂੰ ਆਪ ਹੀ ਨਾ ਦੇਣੀ ਚਾਹੇ ਤਾਂ ਜੀਵ ਪਾਸ ਐਸੀ ਕੋਈ ਸ਼ੈਅ ਨਹੀਂ ਜੋ ਵੱਟੇ ਵਿਚ ਦੇ ਕੇ ਉਸ ਪ੍ਰਭੂ ਪਾਸੋਂ ਇਹ ਪਿਆਰ ਖ਼ਰੀਦ ਸਕੇ। ਸੋ ਮਨੁੱਖ ਨੂੰ ਓਹੀ ਕੁਝ ਪ੍ਰਾਪਤ ਹੁੰਦਾ ਹੈ ਜੋ ਪ੍ਰਮੇਸ਼ਰ ਨੇ ਇਸ ਨੂੰ ਧੁਰੋਂ ਹੀ ਬਖ਼ਸ਼ਿਸ਼ ਕੀਤੀ ਹੈ।

***ਪ੍ਰਸ਼ਨ ੬੯੯ ਕੀ ਕਰਨਾ :*** ਦੁਨੀਆਂ ਵਿਚ ਰਹਿੰਦਿਆਂ ਮਨੁੱਖ ਨੂੰ ਕੀ ਕਰਨਾ ਚਾਹੀਦਾ ਹੈ ?

***ਉੱਤਰ :*** **ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥**
**(ਪੰਨਾ ੬੬੧)**

***ਭਾਵਾਰਥ :*** ਜਦ ਤਕ ਮਨੁੱਖ ਇਸ ਦੁਨੀਆਂ ਵਿਚ ਜੀਊਂਦਾ ਹੈ ਤਦ ਤਕ ਇਸਨੂੰ ਮਨ ਅੰਦਰ ਬੁਰੇ ਸੰਸਕਾਰ ਪੈਦਾ ਕਰਨ ਵਾਲੇ ਬਚਨ ਸੁਣਨੇ ਤੇ ਕਹਿਣੇ ਛੱਡ ਕੇ ਇਕ ਪ੍ਰਮੇਸ਼ਰ ਦੀ ਸਿਫ਼ਤ ਹੀ ਸੁਣਨੀ ਤੇ ਕਰਨੀ ਚਾਹੀਦੀ ਹੈ ਕਿਉਂਕਿ ਮਨੁੱਖਾ ਜਨਮ ਦਾ ਪੂਰਨ ਲਾਭ ਏਹੀ ਹੈ।

***ਪ੍ਰਸ਼ਨ ੭੦੦ ਸੁਖੈਨ :*** ਸਿਮਰਨ ਕਰਨ ਵੇਲੇ ਮਨ ਨਹੀਂ ਟਿਕਦਾ, ਕੋਈ ਸੁਖੈਨ ਸਾਧਨ ਦੱਸੋ ?

***ਉੱਤਰ :*** **ਨਦਰਿ ਕਰੇ ਤਾ ਸਿਮਰਿਆ ਜਾਇ ॥ (ਪੰਨਾ ੬੬੧)**

***ਭਾਵਾਰਥ :*** ਪ੍ਰਭੂ ਦਾ ਸਿਮਰਨ ਚਲਾਕੀ ਜਾਂ ਧੱਕੇ ਸ਼ਾਹੀ ਨਾਲ ਨਹੀਂ ਕੀਤਾ ਜਾ ਸਕਦਾ, ਜਿਸ ਪ੍ਰਮੇਸ਼ਰ ਦੇ ਭੁਲਾ ਦੇਣ ਨਾਲ ਦਿਲ ਸੜਦਾ ਤੇ ਜਿੰਦ ਦੁਖੀ ਰਹਿੰਦੀ ਹੈ, ਉਸਦੇ ਦਰ 'ਤੇ ਹਰ ਸਮੇਂ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ। ਨਿਰਮਾਣਤਾ ਸਹਿਤ ਕੀਤੀ ਅਰਦਾਸ ਜਦੋਂ ਪ੍ਰਭੂ ਦੇ ਦਰ ਕਬੂਲੀ ਗਈ ਤਾਂ ਉਸਦੀ ਨਦਰ ਦਾ ਸਦਕਾ ਮਨ ਸਿਮਰਨ ਵਿਚ ਟਿਕ ਜਾਂਦਾ ਹੈ।

## ਤਰੰਗ ਅੱਠਵਾਂ

***ਪ੍ਰਸ਼ਨ ੭੦੧ ਤਪਦਾ :*** ਜੀਵ ਦਾ ਅੰਦਰੋਂ ਜੀਉ ਬਾਰ ਬਾਰ ਤਪਦਾ ਤੇ ਦੁਖੀ ਕਿਉਂ ਹੁੰਦਾ ਹੈ ?

***ਉੱਤਰ :*** **ਜੀਉ ਤਪਤੁ ਹੈ ਬਾਰੋ ਬਾਰ ॥**
**ਤਪਿ ਤਪਿ ਖਪੈ ਬਹੁਤੁ ਬੇਕਾਰ ॥**
**ਜੈ ਤਨਿ ਬਾਣੀ ਵਿਸਰਿ ਜਾਇ ॥**
**ਜਿਉ ਪਕਾ ਰੋਗੀ ਵਿਲਲਾਇ ॥ (ਪੰਨਾ ੬੬੧)**

***ਭਾਵਾਰਥ :*** ਇਸ ਆਦਮੀ ਦਾ ਅੰਦਰੋਂ ਜੀਅ ਇਸ ਲਈ ਬਾਰ ਬਾਰ ਤਪਦਾ ਤੇ ਦੁਖੀ ਰਹਿੰਦਾ ਹੈ ਕਿਉਂਕਿ ਇਸ ਨੇ ਪ੍ਰਮੇਸ਼ਰ ਦੀ ਸਿਫ਼ਤ-ਸਾਲਾਹ ਕਰਨ ਵਾਲੀ ਬਾਣੀ ਨੂੰ ਵਿਸਾਰ ਦਿੱਤਾ ਹੈ। ਇਸ ਦੀ ਜਿੰਦ ਦੁਖੀ ਹੋ ਕੇ ਭੀ ਬਾਰ ਬਾਰ ਵਿਕਾਰਾਂ ਵਿਚ ਖ਼ੁਆਰ ਹੁੰਦੀ ਹੈ, ਭਾਵ ਜਿਸ ਮਨੁੱਖ ਨੂੰ ਪਵਿੱਤਰ ਬਾਣੀ ਭੁੱਲ ਜਾਂਦੀ ਹੈ, ਉਹ ਕੋਹੜ ਦੇ ਰੋਗ ਵਾਲੇ ਬੰਦੇ ਵਾਂਗ ਸਦਾ ਹੀ ਵਿਲਕਦਾ ਰਹਿੰਦਾ ਹੈ।

***ਪ੍ਰਸ਼ਨ ੭੦੨ ਚੋਰ :*** ਕੀ ਕੋਈ ਸਿਆਣਾ ਤੇ ਸੁੰਦਰ ਸ਼ਕਲ ਵਾਲਾ ਚੋਰ ਮਹਾਂ ਪੁਰਖਾਂ ਦੀ ਸੰਗਤ ਵਿਚ ਛੁੱਪ ਕੇ ਆਪਣੀ ਨੀਵੀਂ ਕਰਤੂਤ ਨੂੰ ਛੁਪਾ ਸਕਦਾ ਹੈ?

***ਉੱਤਰ :*** **ਚੋਰੁ ਸੁਆਲਿਉ ਚੋਰੁ ਸਿਆਣਾ ॥**
**ਖੋਟੇ ਕਾ ਮੁਲੁ ਏਕੁ ਦੁਗਾਣਾ ॥**
**ਜੇ ਸਾਥਿ ਰਖੀਐ ਦੀਜੈ ਰਲਾਇ ॥**
**ਜਾ ਪਰਖੀਐ ਖੋਟਾ ਹੋਇ ਜਾਇ ॥ (ਪੰਨਾ ੬੬੨)**

***ਭਾਵਾਰਥ :*** ਚੋਰ ਭਾਵੇਂ ਕਿਤਨਾ ਭੀ ਸੋਹਣੀ ਸ਼ਕਲ ਤੇ ਸਿਆਣਾ ਚਤੁਰ ਹੋਵੇ ਪਰ ਉਸ ਖੋਟੇ ਆਦਮੀ ਦੀ ਸੰਗਤ ਵਿਚ ਇਕ ਕੌਡੀ ਭੀ ਕੀਮਤ ਨਹੀਂ।

ਜਿਵੇਂ ਖੋਟੇ ਰੁਪਏ ਨੂੰ ਖਰਿਆਂ ਵਿਚ ਰੱਖ ਦਿੱਤਾ ਜਾਵੇ ਤਾਂ ਜਦੋਂ ਭੀ ਉਸ ਦੀ ਪਰਖ ਹੁੰਦੀ ਹੈ ਤਾਂ ਫਿਰ ਉਸ ਨੂੰ ਖੋਟਾ ਹੀ ਕਿਹਾ ਜਾਂਦਾ ਹੈ, ਭਾਵ ਮਹਾਂ ਪੁਰਖਾਂ ਦੀ ਸੰਗਤ ਵਿਚ ਮਿਲ ਕੇ ਆਪਣੇ ਖੋਟੇ ਸੁਭਾਅ ਦਾ ਤਿਆਗ ਕਰਨ ਵਾਲਾ ਹੀ ਖਰਿਆਂ ਦੀ ਗਿਣਤੀ ਵਿਚ ਆ ਸਕਦਾ ਹੈ।

***ਪ੍ਰਸ਼ਨ ੭੦੩ ਜੰਗਾਲ :*** ਮਨੁੱਖ ਦੇ ਅੰਦਰ ਲੱਗਾ ਪਾਪਾਂ ਦਾ ਜੰਗਾਲ ਕਿਵੇਂ ਕੱਟਿਆ ਜਾ ਸਕਦਾ ਹੈ?

***ਉੱਤਰ :*** **ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥**
**ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥ (ਪੰਨਾ ੬੬੬)**

***ਭਾਵਾਰਥ :*** ਜਿਵੇਂ ਸੋਨੇ ਨੂੰ ਤਪਾਇਆਂ ਉਸ ਦੀ ਸਾਰੀ ਮੈਲ ਕੱਟੀ ਜਾਂਦੀ ਹੈ, ਤਿਵੇਂ ਮਨੁੱਖ ਦੇ ਅੰਦਰ ਜੋ ਜਨਮਾਂ ਜਨਮਾਂ ਦੇ ਪਾਪਾਂ ਦਾ ਜੰਗਾਲ ਚੰਬੜਿਆ ਹੋਇਆ ਹੈ, ਉਹ ਸਾਧ ਸੰਗਤ ਵਿਚ ਆਉਣ ਨਾਲ ਕੱਟਿਆ ਜਾਂਦਾ ਹੈ।

***ਪ੍ਰਸ਼ਨ ੭੦੪ ਬਕਤਾ :*** ਕੀ ਬੇਦ ਬਕਤਾ ਪੰਡਤ ਲੋਕ ਪ੍ਰਭੂ ਨੂੰ ਪ੍ਰਸੰਨ ਕਰ ਲੈਂਦੇ ਹਨ?

***ਉੱਤਰ :*** **ਨਵ ਛਿਅ, ਖਟੁ ਬੋਲਹਿ ਮੁਖ ਆਗਰ,**
**ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥ (ਪੰਨਾ ੬੬੮)**

***ਭਾਵਾਰਥ :*** ਕਈ ਪੰਡਤ ਲੋਕ ਨੌਂ ਵਿਆਕਰਣ, ਛੇ ਸ਼ਾਸਤਰਾਂ ਨੂੰ ਜ਼ਬਾਨੀ ਹੀ ਉਚਾਰਨ ਕਰਨ ਵਾਲੇ ਹਨ, ਪਰ ਪ੍ਰਭੂ ਉਨ੍ਹਾਂ ਪਰ ਪ੍ਰਸੰਨ ਨਹੀਂ ਹੁੰਦਾ, ਉਸ ਪ੍ਰਭੂ ਦੀ ਪ੍ਰਸੰਨਤਾ ਤਾਂ ਉਸ ਪਰ ਹੀ ਹੁੰਦੀ ਹੈ, ਜੋ ਉਸ ਨੂੰ ਆਪਣੇ ਹਿਰਦੇ ਅੰਦਰ ਸਦਾ ਹੀ ਵਸਾਈ ਰੱਖਦਾ ਹੈ।

***ਪ੍ਰਸ਼ਨ ੭੦੫ ਨਾਮ :*** ਪ੍ਰਮੇਸ਼ਰ ਦਾ ਨਾਮ ਕਿਸ ਨੂੰ ਪ੍ਰਾਪਤ ਹੁੰਦਾ ਹੈ?

***ਉੱਤਰ :*** **ਚਉਰਾਸੀਹ ਸਿਧ, ਬੁਧ, ਤੇਤੀਸ ਕੋਟਿ ਮੁਨਿ ਜਨ,**
**ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥**
**ਗੁਰ ਪ੍ਰਸਾਦਿ ਕੋ ਵਿਰਲਾ ਪਾਵੈ,**
**ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥ (ਪੰਨਾ ੬੬੯)**

***ਭਾਵਾਰਥ :*** ਭਾਵੇਂ ਸਿਧ ਬੁੱਧ ਵਰਗੇ ਮਹਾਤਮਾ ਤੇਤੀ ਕ੍ਰੋੜ ਦੇਵੀ ਦੇਵਤੇ ਰਿਖੀ ਮੁਨੀ ਸਾਰੇ ਹੀ ਹਰੀ ਪ੍ਰਮੇਸ਼ਰ ਦਾ ਨਾਮ ਪ੍ਰਾਪਤ ਕਰਨਾ ਚਾਹੁੰਦੇ ਹਨ।

ਪਰ ਇਹ ਨਾਮ ਦੀ ਦਾਤ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦੀ ਹੈ, ਜਿਨ੍ਹਾਂ 'ਤੇ ਧੁਰੋਂ ਲਿਖੇ ਅਨੁਸਾਰ ਗੁਰੂ ਦੀ ਬਖ਼ਸ਼ਸ਼ ਹੁੰਦੀ ਹੈ।

***ਪ੍ਰਸ਼ਨ ੭੦੬ ਕਬੂਲ :*** ਕੀ ਗੁਰੂ ਦਰ 'ਤੇ ਆ ਕੇ ਗਾਵਿਆ ਤੇ ਸੁਣਿਆ ਸਭਨਾਂ ਦਾ ਹੀ ਕਬੂਲ ਹੋ ਜਾਂਦਾ ਹੈ ?

*ਉੱਤਰ :* **ਸੇਵਕ ਸਿਖ ਪੂਜਣ ਸਭਿ ਆਵਹਿ,**
**ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥**
**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥ (ਪੰਨਾ ੬੬੯)**

***ਭਾਵਾਰਥ :*** ਗੁਰੂ ਦੇ ਸੇਵਕ ਤੇ ਸਿਖ ਅਖਵਾਣ ਵਾਲੇ ਸਾਰੇ ਹੀ ਗੁਰੂ ਦਰ 'ਤੇ ਪ੍ਰਭੂ ਦੀ ਪੂਜਾ ਭਗਤੀ ਕਰਨ ਆਉਂਦੇ ਹਨ। ਪ੍ਰਭੂ ਦੀ ਸਿਫ਼ਤ ਭਰਪੂਰ ਸਰੇਸ਼ਟ ਬਾਣੀ ਵੀ ਗਾਉਂਦੇ ਹਨ, ਪਰ ਪ੍ਰਮਾਤਮਾ ਉਨ੍ਹਾਂ ਮਨੁੱਖਾਂ ਦਾ ਗਾਵਿਆ ਤੇ ਸੁਣਿਆ ਹੀ ਕਬੂਲ ਕਰਦਾ ਹੈ, ਜਿਨ੍ਹਾਂ ਨੇ ਗੁਰੂ ਦੇ ਹੁਕਮ ਨੂੰ ਸਹੀ ਜਾਣ ਕੇ ਉਸ ਪਰ ਅਮਲ ਕੀਤਾ ਹੈ।

***ਪ੍ਰਸ਼ਨ ੭੦੭ ਦੁਖੀ :*** ਮਨੁੱਖ ਦੇ ਹਮੇਸ਼ਾਂ ਦੁਖੀ ਰਹਿਣ ਦਾ ਕੀ ਕਾਰਣ ਹੈ ?

*ਉੱਤਰ :* **ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ ॥**
**ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ ॥....**
**ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰ ਵਸਿ ਭਇਓ ਬਿਚਾਰਾ ॥**
**ਨਾਦ ਹੇਤਿ ਸਿਰੁ ਡਾਰਿਓ ਕੁਰੰਕਾ ਉਸ ਹੀ ਹੇਤ ਬਿਦਾਰਾ ॥**
**ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ ਮਾਇਆ ਕਉ ਲਪਟਾਨਾ ॥**
**ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ ॥**
**ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ ॥ (ਪੰਨਾ ੬੭੦)**

***ਭਾਵਾਰਥ :*** ਜਿਹੜਾ ਆਦਮੀ ਪ੍ਰਮਾਤਮਾ ਤੋਂ ਬਿਨਾਂ ਹੋਰ ਕਿਸੇ ਨਾਲ ਵੀ ਪਿਆਰ ਪਾਂਦਾ ਹੈ, ਇਹ ਯਕੀਨ ਜਾਣੋਂ ਕਿ ਉਹ ਸਦਾ ਹੀ ਦੁਖੀ ਰਹਿੰਦਾ ਹੈ। (ਕਿਵੇਂ ?)

ਜਿਵੇਂ ਮੱਛੀ ਨੇ ਪਾਣੀ ਨਾਲ ਪਿਆਰ ਵਧਾਇਆ, ਉਹ ਪਾਣੀ ਤੋਂ ਵਿਛੜ ਕੇ ਆਪਣੀ ਜਿੰਦ ਦੇ ਦਿੰਦੀ ਹੈ। ਕੌਲ ਫੁੱਲ ਦੇ ਪਿਆਰ ਵਿਚ ਭੌਰੇ ਨੇ ਮੌਤ ਸਹੇੜ ਲਈ। ਹਾਥੀ ਕਾਮ ਵਾਸ਼ਨਾ ਦੀ ਖ਼ਾਤਰ ਫਸ ਗਿਆ। ਉਹ ਪਰ-ਅਧੀਨ ਹੋ ਕੇ ਅੰਕਸ ਦਾ ਦੁੱਖ ਸਹਾਰਦਾ ਹੈ। ਘੰਡਾਹੇੜੇ ਦੀ ਆਵਾਜ਼ ਦੇ ਪਿਆਰ ਵਿਚ ਹਰਣ ਆਪਣਾ ਸਿਰ ਦੇ ਬੈਠਦਾ ਹੈ।

ਇਸੇ ਤਰ੍ਹਾਂ ਮਨੁੱਖ ਆਪਣਾ ਪਰਵਾਰ ਵੇਖ ਕੇ ਮਾਇਆ ਦੇ ਮੋਹ ਵਿਚ ਚੰਬੜਿਆ ਰਹਿੰਦਾ ਹੈ, ਜਿਸ ਕਰਕੇ ਇਹ ਸਾਰਾ ਜੀਵਨ ਭਰ ਦੁਖੀਆ ਹੀ ਰਹਿੰਦਾ ਹੈ।

***ਪ੍ਰਸ਼ਨ ੭੦੮ ਤ੍ਰਿਸ਼ਨਾ :*** ਕੀ ਰਾਜੇ ਮਹਾਰਾਜਿਆਂ ਦੀ ਬਹੁਤੇ ਪਦਾਰਥਾਂ ਨੂੰ ਭੋਗ ਕੇ ਤ੍ਰਿਸ਼ਨਾ ਮੁੱਕ ਜਾਂਦੀ ਹੈ ?

*ਉੱਤਰ :* **ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥**
**ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥**
**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥**
**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ (ਪੰਨਾ ੬੭੨)**

***ਭਾਵਾਰਥ :*** ਮਾਇਆ ਦੇ ਮੋਹ ਵਿਚ ਫਸੇ ਰਹਿਣ ਕਰਕੇ ਵੱਡੇ ਵੱਡੇ ਰਾਜੇ ਮਹਾਰਾਜੇ ਤੇ ਵੱਡੇ ਵੱਡੇ ਜ਼ਿਮੀਂਦਾਰ ਵੀ ਹਨ, ਪਰ ਕਿਸੇ ਨੇ ਵੀ ਮਾਇਆ ਵੱਲੋਂ ਰੱਜ ਪ੍ਰਾਪਤ ਨਹੀਂ ਕੀਤਾ, ਜਿਵੇਂ ਅੱਗ ਲੱਕੜਾਂ ਨਾਲ ਰੱਜਦੀ ਨਹੀਂ, ਇਸੀ ਤਰ੍ਹਾਂ ਨਾਮ ਤੋਂ ਬਿਨਾਂ ਕੋਈ ਮਨੁੱਖ ਰੱਜ ਹੀ ਨਹੀਂ ਸਕਦਾ।

**ਪ੍ਰਸ਼ਨ : ੭੦੯ ਮਿਹਨਤ :** ਨਾਮ ਰਸ ਪ੍ਰਾਪਤ ਕਰਨ ਲਈ ਕਿਤਨੀ ਕੁ ਮਿਹਨਤ ਕਰਨੀ ਪੈਂਦੀ ਹੈ ?

**ਉੱਤਰ :** **ਘਾਲ ਨ ਮਿਲਿਓ ਸੇਵ ਨ ਮਿਲਿਓ, ਮਿਲਿਓ ਆਇ ਅਚਿੰਤਾ ॥**
**ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥**
**(ਪੰਨਾ ੬੭੨)**

**ਭਾਵਾਰਥ :** ਨਾਮ ਰਸ ਕਿਸੇ ਮਿਹਨਤ ਦੇ ਜ਼ੋਰ ਨਾਲ ਨਹੀਂ ਮਿਲਦਾ ਅਤੇ ਨਾ ਹੀ ਕਿਸੇ ਸੇਵਾ ਦੇ ਬਲ ਨਾਲ ਮਿਲਦਾ ਹੈ, ਜਿਸ ਮਨੁੱਖ ਉੱਤੇ ਪ੍ਰਭੂ ਨੇ ਮਿਹਰ ਕੀਤੀ ਹੈ, ਉਹ ਗੁਰੂ ਦੇ ਉਪਦੇਸ਼ ਉੱਤੇ ਅਮਲ ਕਰਦਾ ਹੈ, ਜਿਸ ਦਾ ਸਦਕਾ ਉਸ ਨੂੰ ਅਚਿੰਤ ਹੀ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ।

ਇਸ ਦਾ ਭਾਵ ਇਹ ਨਹੀਂ ਕਿ ਕਿਸੇ ਨੂੰ ਨਾਮ ਦੀ ਕਮਾਈ ਜਾਂ ਸੇਵਾ ਕਰਨ ਦੀ ਲੋੜ ਹੀ ਨਹੀਂ, ਭਾਵ ਹੈ ਕਿ ਕਮਾਈ ਨਿਰਮਾਣ ਹੋ ਕੇ ਕਰੇ, ਜੇ (ਮਨ ਮੈ ਧਰੈ ਗੁਮਾਨੁ) ਹੈ ਤਾਂ ਫਿਰ ਸਮਝੋ ਉਹ ਸੇਵਾ (ਨਾਨਕ ਨਿਹਫਲ ਜਾਤ ਤਿਹਿ) ਹੰਗਤਾ ਸਹਿਤ ਕੀਤੀ ਸੇਵਾ ਨਿਸਫਲ ਚਲੀ ਜਾਵੇਗੀ। ਸੋ ਨਿਰਹੰਕਾਰ ਕੀਤੀ ਸੇਵਾ ਹੀ ਗੁਰੂ ਦਰ ਕਬੂਲੀ ਜਾਂਦੀ ਹੈ।

**ਪ੍ਰਸ਼ਨ ੭੧੦ ਮੋਹ :** ਮਾਇਆ ਦੇ ਮੋਹ ਵਿਚ ਭੁੱਲੇ ਆਦਮੀ ਦੀ ਕੀ ਨਿਸ਼ਾਨੀ ਹੈ ?

**ਉੱਤਰ :** **ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ ॥**
**ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜ੍ਹੀ ਬਿਪਰੀਤਿ ॥ (ਪੰਨਾ ੬੭੩)**

**ਭਾਵਾਰਥ :** ਉਹ ਸਾਕਤ ਕਰਮ ਹੀ ਐਸੇ ਕਰਦਾ ਹੈ, ਜਿਨ੍ਹਾਂ ਕੰਮਾਂ ਨਾਲ ਉਸ ਨੂੰ ਪ੍ਰਮਾਤਮਾ ਦੀ ਦਰਗਾਹ ਵਿਚ ਸ਼ਰਮਿੰਦਾ ਹੋਣਾ ਪਵੇ।

(ਉਹ ਕਿਹੜੇ ਕਰਮ ਹਨ) ਪ੍ਰਭੂ ਦੇ ਪਿਆਰੇ ਸੰਤਾਂ ਦੀ ਨਿੰਦਾ ਕਰਦੇ ਰਹਿਣਾ ਅਤੇ ਪ੍ਰਮੇਸ਼ਰ ਨਾਲੋਂ ਟੁੱਟੇ ਹੋਏ ਸਾਕਤਾਂ ਦਾ ਆਦਰ ਕਰਨਾ, ਇਹ ਉਸ ਨੇ ਉਲਟੀ ਮੱਤ ਧਾਰਨ ਕੀਤੀ ਹੋਈ ਹੈ, ਪ੍ਰਮੇਸ਼ਰ ਦਾ ਪਿਆਰ ਛੱਡ ਕੇ ਸੰਸਾਰ ਨਾਲ ਪਿਆਰ ਕਰਨ ਵਾਲਾ ਹੀ ਸਮਝੋ, ਮਾਇਆ ਦੇ ਮੋਹ ਵਿਚ ਭੁੱਲਾ ਹੋਇਆ ਹੈ।

ਪਰ ਹੇ ਮਨੁੱਖ ! ਤੂੰ ਇਸ ਮਾਇਆ ਦੇ ਮੋਹ ਵਿਚ ਭੁੱਲ ਰਿਹਾ ਹੈਂ। ਇਹ ਤਾਂ ਇਕ ਆਕਾਸ਼ ਵਿਚ ਬੱਦਲਾਂ ਦੀ ਬਣੀ ਬਸਤੀ ਵਾਂਗ ਝੱਟ ਹੀ ਉੱਡ ਜਾਣ ਵਾਲਾ ਹੈ ਜਾਂ ਜਿਵੇਂ ਕਿਸੇ ਪੱਤੇ ਪਰ ਇਕ ਪਾਣੀ ਦੀ ਬੂੰਦ ਹਵਾ ਦੇ ਵੇਗ ਨਾਲ ਝੱਟ ਹੀ ਡਿੱਗ ਪੈਂਦੀ ਹੈ, ਮਾਇਕੀ ਸੁੱਖ ਵੀ ਇਵੇਂ ਹੀ ਜਾਣੋਂ।

**ਪ੍ਰਸ਼ਨ ੭੧੧ ਠੱਗ ਬੂਟੀ :** ਮਨੁੱਖ ਨਾਮ ਦਾ ਪਿਆਰ ਛੱਡ ਕੇ ਵਿਸ਼ਿਆਂ ਦੀ ਠੱਗ ਬੂਟੀ ਨਾਲ ਪਿਆਰ ਕਿਉਂ ਕਰਦਾ ਹੈ ?

**ਉੱਤਰ :** **ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ ॥**
**ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ ॥ (ਪੰਨਾ ੬੭੩)**

**ਭਾਵਾਰਥ :** ਜਿਵੇਂ ਖੋਤੇ ਦੇ ਸਰੀਰ ਪਰ ਚੰਦਨ ਦਾ ਲੇਪ ਕਰੀਏ ਪਰ ਉਹ ਖੋਤਾ ਮਿੱਟੀ ਵਿਚ ਹੀ ਲੇਟਣ ਨਾਲ ਸੁੱਖ ਸਮਝਦਾ ਹੈ।

ਤਿਵੇਂ ਇਹ ਮਨੁੱਖ ਆਪਣੇ ਹਿਰਦੇ ਅੰਦਰ ਵੱਸਦੇ ਨਾਮ ਅੰਮ੍ਰਿਤ ਨਾਲ ਪਿਆਰ ਕਰਨਾ ਛੱਡ ਕੇ ਵਿਸ਼ਿਆਂ ਦੀ ਠੱਗ ਬੂਟੀ ਨਾਲ ਹੀ ਪ੍ਰੀਤ ਕਰਦਾ ਹੈ।

***ਪ੍ਰਸ਼ਨ ੭੧੨ ਸਾਧਨ :*** ਕੀ ਕੋਈ ਵੀ ਆਦਮੀ ਇਸ ਮਾਇਆ ਤੋਂ ਆਪਣੇ ਕਿਸੇ ਸਾਧਨ ਦੇ ਬਲ ਨਾਲ ਨਹੀਂ ਛੁੱਟ ਸਕਦਾ ?

***ਉੱਤਰ :*** **ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ॥**
**ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ॥**
**ਪ੍ਰਭ ਕੀ ਓਟ ਗਹੀ ਤਉ ਛੂਟੋ॥ (ਪੰਨਾ ੬੭੩)**

***ਭਾਵਾਰਥ :*** ਜਿਸ ਬਲਵਾਨ ਮਾਇਆ ਨੇ ਸਾਰੇ ਸੰਸਾਰ ਦੇ ਤ੍ਰੈ-ਗੁਣੀ ਜੀਵਾਂ ਨੂੰ ਆਪਣੇ ਵੱਸ ਵਿਚ ਕਰ ਰੱਖਿਆ ਹੈ, ਸਾਰੇ ਹੀ ਲੋਕਾਂ ਵਿਚ ਵੱਸਣ ਵਾਲੇ ਲੋਕ ਜਿਸ ਦੇ ਅਧੀਨ ਹਨ, ਜਗ ਕਰਨ ਵਾਲੇ, ਤੀਰਥਾਂ ਦੇ ਇਸ਼ਨਾਨੀਆਂ ਨੂੰ ਵੀ ਮਾਇਆ ਨੇ ਕਾਬੂ ਕਰ ਰੱਖਿਆ ਹੈ, ਤਪੀਆਂ ਦੇ ਤਪ ਅਸਥਾਨਾਂ ਪਰ ਪੁੱਜ ਕੇ ਉਨ੍ਹਾਂ ਦੇ ਤਪ ਨੂੰ ਵੀ ਖੰਡ ਦਿੱਤਾ ਭਾਵ ਇਸ ਮਾਇਆ ਨੇ ਜਦ ਕਿ ਹਰ ਜਪੀ, ਤਪੀ, ਹਠੀ ਨੂੰ ਆਪਣੇ ਅਧੀਨ ਕਰ ਰੱਖਿਆ ਹੈ ਤਾਂ ਉਸ ਅੱਗੇ ਇਹ ਵਿਚਾਰਾ ਜੀਵ ਕੀ ਹੈ ਜੋ ਆਪਣੇ ਜ਼ੋਰ ਨਾਲ ਬਚ ਸਕੇ।

ਜੇ ਮਨੁੱਖ ਮਾਇਆ ਤੋਂ ਬਚ ਹੀ ਨਹੀਂ ਸਕਦਾ ਤਾਂ ਫਿਰ ਕੀ ਇਹ ਹਰ ਯਤਨ ਕਰਨ ਵੱਲੋਂ ਨਿਰਾਸ਼ ਹੋ ਜਾਵੇ ?

ਨਿਰਾਸ਼ ਹੋਣ ਦੀ ਲੋੜ ਨਹੀਂ, ਇਸ ਮਾਇਆ ਦੀ ਪਰਬਲਤਾ ਤੋਂ ਛੁੱਟਣ ਲਈ ਆਪਣੇ ਕੀਤੇ ਸਾਧਨਾਂ ਦਾ ਜ਼ੋਰ ਛੱਡ ਕੇ ਉਸ ਪ੍ਰਮੇਸ਼ਰ ਦੀ ਓਟ ਧਾਰਨ ਕਰੋ, ਜਿਸ ਪ੍ਰਭੂ ਦੀ ਬਖ਼ਸ਼ਸ਼ ਨਾਲ ਸੁਖੈਨ ਹੀ ਮਾਇਆ ਤੋਂ ਛੁੱਟ ਸਕੀਦਾ ਹੈ।

***ਪ੍ਰਸ਼ਨ ੭੧੩ ਮਾਇਆ :*** ਜੋ ਮਾਇਆ ਹਰ ਮਨੁੱਖ ਨੂੰ ਭਰਮਾ ਰਹੀ ਹੈ, ਉਹ ਦਿਸਦੀ ਕਿਉਂ ਨਹੀਂ ?

***ਉੱਤਰ :*** **ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ॥**
**ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ॥**
**ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ॥**
**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ॥ (ਪੰਨਾ ੬੭੩)**

***ਭਾਵਾਰਥ :*** ਭਾਵੇਂ ਮਾਇਆ ਦੀ ਨਾ ਆਵਾਜ਼ ਸੁਣੀਦੀ ਹੈ, ਨਾ ਉਹ ਮੂੰਹੋਂ ਬੋਲਦੀ ਹੈ ਅਤੇ ਨਾ ਹੀ ਉਹ ਦਿਸਦੀ ਹੈ, ਪਰ ਇਸ ਮਾਇਆ ਨੇ ਮਾਂ, ਪਿਓ, ਪੁੱਤਰ, ਮਿੱਤਰ, ਭਰਾ, ਹਰੇਕ ਦੇ ਦਿਲ ਵਿਚ ਵਿਤਕਰਾ ਪਾ ਰੱਖਿਆ ਹੈ, ਉਹ ਮਾਇਆ ਭਾਵੇਂ ਕਿਸੇ ਪਾਸ ਬਹੁਤੀ ਹੈ ਕਿਸੇ ਪਾਸ ਥੋੜ੍ਹੀ ਹੈ, ਸਾਰੇ ਹੀ ਆਪੋ ਵਿਚ ਲੜ ਲੜ ਖਪਦੇ ਹਨ।

***ਪ੍ਰਸ਼ਨ ੭੧੪ ਸ਼ਾਂਤੀ*** : ਕੀ ਪੂਜਾ ਕਰਨ ਤੇ ਵਰਤ ਆਦਿ ਰੱਖਣ ਨਾਲ ਮਨ ਨੂੰ ਸ਼ਾਂਤੀ ਆ ਸਕਦੀ ਹੈ ?

***ਉੱਤਰ :*** **ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ॥**
**ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥**
**ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ॥**
**ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ॥**
**ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ॥ (ਪੰਨਾ ੬੭੪)**

***ਭਾਵਾਰਥ :*** ਕਈ ਲੋਕ ਪੂਜਾ ਕਰਦੇ ਹਨ, ਵਰਤ ਰੱਖਦੇ ਹਨ, ਮੱਥੇ ਉੱਤੇ ਤਿਲਕ ਲਾਂਦੇ ਹਨ, ਤੀਰਥਾਂ ਉੱਤੇ ਇਸ਼ਨਾਨ ਕਰਦੇ ਹਨ, ਬਹੁਤੇ ਦਾਨ ਪੁੰਨ ਕਰਦੇ ਹਨ। ਜਪ ਤਪ ਕਰਨਾ, ਸਾਰੀ ਧਰਤੀ ਉੱਤੇ ਚੱਕਰ ਲਾਂਦੇ ਰਹਿਣਾ, ਸਿਰ ਭਾਰ ਪੁੱਠੇ ਲਮਕ ਕੇ ਤਪ ਕਰਨਾ, ਪ੍ਰਾਣਾਂ ਨੂੰ ਦਸਮ ਦੁਆਰ ਚੜ੍ਹਾ ਕੇ ਜੋਗ ਮੱਤ ਦੀਆਂ ਤੇ ਜੈਨ ਮੱਤ ਦੀਆਂ ਜੁਗਤੀਆਂ ਸਿੱਖਣ ਨਾਲ, ਭਾਵ ਇਨ੍ਹਾਂ ਅਨੇਕਾਂ ਹੀ ਸਾਧਨ ਕਰਨ ਨਾਲ ਪ੍ਰਮੇਸ਼ਰ ਨਹੀਂ ਪਤੀਜਦਾ, ਉਹ ਤਾਂ ਅਮੋਲ ਪ੍ਰਭੂ ਕੇਵਲ ਨਾਮ ਅੰਮ੍ਰਿਤ ਰਾਹੀਂ ਹੀ ਪ੍ਰਸੰਨ ਕੀਤਾ ਜਾ ਸਕਦਾ ਹੈ। ਸੋ ਉਹ ਨਾਮ ਅੰਮ੍ਰਿਤ ਅਤੇ ਹਰੀ ਜਸ ਉਸ ਨੂੰ ਹੀ ਪ੍ਰਾਪਤ ਹੁੰਦਾ ਹੈ, ਜਿਸ ਪਰ ਉਸ ਪ੍ਰਭੂ ਦੀ ਬਖ਼ਸ਼ਿਸ਼ ਹੋਵੇ।

**ਪ੍ਰਸ਼ਨ ੭੧੫ ਮਰਨਾ :** ਇਹ ਮਨੁੱਖ ਮਰਨਾ ਕਿਉਂ ਭੁੱਲ ਬੈਠਾ ਹੈ ?

**ਉੱਤਰ :** **ਦਾਤਿ ਪਿਆਰੀ ਵਿਸਰਿਆ ਦਾਤਾਰਾ ॥**
**ਜਾਣੈ ਨਾਹੀ ਮਰਣੁ ਵਿਚਾਰਾ ॥ (ਪੰਨਾ ੬੭੬)**

**ਭਾਵਾਰਥ :** ਮਨੁੱਖ ਇਸ ਲਈ ਮਰਨ ਨੂੰ ਭੁਲਾ ਬੈਠਾ ਹੈ ਕਿ ਇਸ ਨੇ ਦਾਤਾਰ ਪ੍ਰਭੂ ਨੂੰ ਭੁਲਾ ਕੇ ਉਸ ਦੀ ਦਿੱਤੀ ਹੋਈ ਦਾਤ, ਪਦਾਰਥਾਂ ਵਿਚ ਪਿਆਰ ਪਾ ਰੱਖਿਆ ਹੈ। ਇਸ ਲਈ ਮੋਹ ਦੇ ਵੱਸ ਹੋਇਆ ਜੀਵ ਆਪਣਾ ਮਰਨਾ ਹੀ ਭੁਲਾ ਬੈਠਾ ਹੈ।

**ਪ੍ਰਸ਼ਨ ੭੧੬ ਹੰਕਾਰ :** ਕੀ ਪ੍ਰਭੂ ਦੇ ਸੇਵਕਾਂ ਨੂੰ ਵੀ ਕੋਈ ਹੰਕਾਰ ਹੈ ?

**ਉੱਤਰ :** **ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ ॥**
**ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ ਟੇਕ ਸੁਆਮੀ ॥ (ਪੰਨਾ ੬੭੯)**

**ਭਾਵਾਰਥ :** ਜਿਵੇਂ ਧਨੀ ਆਦਮੀ ਨੂੰ ਧਨ ਦਾ ਆਸਰਾ ਹੈ ਪਰ ਉਹ ਧਨ ਨੂੰ ਦੇਖ ਕੇ ਹੰਕਾਰ ਕਰਨ ਲੱਗ ਪੈਂਦਾ ਹੈ। ਜਿਵੇਂ ਜ਼ਿਮੀਂਦਾਰ ਨੂੰ ਆਪਣੀ ਜ਼ਮੀਨ ਦਾ ਸਹਾਰਾ ਹੈ ਪਰ ਉਹ ਜ਼ਮੀਨ ਨੂੰ ਵੇਖ ਕੇ ਹੰਕਾਰੀ ਹੋ ਜਾਂਦਾ ਹੈ। ਜਿਵੇਂ ਰਾਜੇ ਨੂੰ ਆਪਣੇ ਸਾਰੇ ਦੇਸ਼ ਦੇ ਰਾਜ ਦਾ ਸਹਾਰਾ ਹੈ ਪਰ ਉਸ ਰਾਜੇ ਨੂੰ ਉਸ ਆਪਣੇ ਰਾਜ ਦਾ ਹੰਕਾਰ ਭੀ ਹੈ।

ਇਸੀ ਤਰ੍ਹਾਂ ਪ੍ਰਮਾਤਮਾ ਦੇ ਸੇਵਕਾਂ ਨੂੰ ਕੇਵਲ ਆਪਣੇ ਮਾਲਕ ਪ੍ਰਭੂ ਦਾ ਹੀ ਚਿੱਤ ਵਿਚ ਆਸਰਾ ਹੈ ਪਰ ਉਨ੍ਹਾਂ ਦੇ ਮਨ ਵਿਚ ਕਿਸੀ ਤਰ੍ਹਾਂ ਦਾ ਰੰਚਕ ਮਾਤਰ ਵੀ ਹੰਕਾਰ ਨਹੀਂ ਹੈ। ਉਸ ਨਿਰਹੰਕਾਰ ਜੀਵਨ ਦਾ ਸਦਕਾ ਹੀ ਪ੍ਰਭੂ ਦੇ ਸੇਵਕ ਸੰਸਾਰ ਵਿਚ ਧਨੀ ਅਤੇ ਕਿਸੇ ਚੱਕਰਵਰਤੀ ਰਾਜੇ ਨਾਲੋਂ ਵੀ ਸੁਖੀ ਜੀਵਨ ਗੁਜ਼ਾਰਦੇ ਹਨ।

**ਪ੍ਰਸ਼ਨ ੭੧੭ ਸੂਰਮਾ :** ਸੰਸਾਰ ਅੰਦਰ ਅਸਲ ਸੂਰਮਾ ਕੌਣ ਹੈ ?

**ਉੱਤਰ :** **ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥**
**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥ (ਪੰਨਾ ੬੭੯)**

**ਭਾਵਾਰਥ :** ਜਿਸ ਦੇ ਹਿਰਦੇ ਅੰਦਰ ਉਸ ਪ੍ਰਭੂ ਦਾ ਪਿਆਰ ਪੈਦਾ ਹੋ ਜਾਂਦਾ ਹੈ, ਉਹ ਪੂਰਨ ਗੁਰੂ ਦੀ ਬਖ਼ਸ਼ਿਸ਼ ਨਾਲ ਆਪਣੇ ਮਨ ਨੂੰ ਜਿੱਤ ਲੈਂਦਾ ਹੈ, ਉਹ ਫਿਰ ਇਤਨੀ ਤਾਕਤ ਦਾ ਮਾਲਕ ਬਣ ਜਾਂਦਾ ਹੈ ਕਿ ਸਾਰੀ ਸ੍ਰਿਸ਼ਟੀ ਉਸ ਦੇ ਕਾਬੂ ਵਿਚ ਆ ਜਾਂਦੀ ਹੈ, ਜਿਸ ਕਰਕੇ ਉਸ ਨੂੰ ਦੁਨੀਆਂ ਦਾ ਕੋਈ ਪਦਾਰਥ ਵੀ ਮੋਹ ਨਹੀਂ ਸਕਦਾ। ਸੋ ਐਸੇ ਮਹਾਂ ਪੁਰਖ ਨੂੰ ਹੀ ਅਸਲੀ ਬਹਾਦਰ ਸੂਰਮਾ ਕਿਹਾ ਜਾ ਸਕਦਾ ਹੈ।

**ਪ੍ਰਸ਼ਨ ੭੧੮ ਮਨ :** ਮਨੁੱਖ ਦਾ ਮਨ ਟਿਕਦਾ ਕਿਉਂ ਨਹੀਂ ?

**ਉੱਤਰ :** **ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ ॥**
**ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ ॥ (ਪੰਨਾ ੬੮੦)**

**ਭਾਵਾਰਥ :** ਮਨੁੱਖ ਦਾ ਮਨ ਇਸ ਲਈ ਨਹੀਂ ਟਿਕਦਾ ਕਿਉਂਕਿ ਇਸ ਦੇ ਮਨ ਵਿਚ ਲਾਲਚ ਹੈ। ਲਾਲਚੀ ਦਾ ਮਨ ਮਾਇਆ ਦੀ ਖ਼ਾਤਰ ਚਾਰੋਂ ਤਰਫ਼ ਹੀ ਤੱਕਦਾ ਰਹਿੰਦਾ ਹੈ। ਅਨੇਕਾਂ ਹੀ ਜਤਨ ਕਰਦਾ ਹੈ, ਲੋਕਾਂ ਨੂੰ ਧੋਖਾ ਦੇਂਦਾ ਹੈ, ਸਾਧੂਆਂ ਵਾਲੇ ਧਾਰਮਿਕ ਪਹਿਰਾਵੇ ਪਹਿਨੀ ਰੱਖਦਾ ਹੈ, ਪਹਿਲੋਂ ਤਾਂ ਪਾਪ ਕਰਮ ਕਰਦਾ ਹੈ, ਪਾਪ ਕਰਮ ਕਰ ਕੇ ਫਿਰ ਪਾਪ ਤੋਂ ਮੁਕਰ ਜਾਂਦਾ ਹੈ।

ਪਰ ਅੰਤਰਜਾਮੀ ਤਾਂ ਸਭ ਦੇ ਦਿਲਾਂ ਦੀ ਜਾਣਦਾ ਹੈ, ਉਸ ਤੋਂ ਕੋਈ ਕਿਵੇਂ ਛੁਪਾ ਸਕਦਾ ਹੈ। ਸੋ ਜਿੰਨਾ ਚਿਰ ਮਨੁੱਖ ਦੇ ਮਨ ਵਿਚੋਂ ਮਾਇਆ ਦੀ ਭਟਕਣਾ ਦੂਰ ਨਹੀਂ ਹੁੰਦੀ, ਉੱਨਾ ਚਿਰ ਇਹ ਮਨ ਟਿਕਦਾ ਹੀ ਨਹੀਂ।

**ਪ੍ਰਸ਼ਨ ੭੧੯ ਸ਼ਾਹੂਕਾਰ :** ਗੁਰਮਤ ਅਨੁਸਾਰ ਜਗਤ ਵਿਚ ਪੂਰਾ ਸ਼ਾਹੂਕਾਰ ਕਿਸ ਨੂੰ ਮੰਨਿਆ ਜਾਂਦਾ ਹੈ ?

**ਉੱਤਰ :** **ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ ॥**
**ਨਾਮੁ ਬਿਉਹਾਰਾ ਨਾਨਕ ਆਧਾਰਾ ਨਾਮੁ ਪਰਾਪਤਿ ਲਾਹਾ ॥ (ਪੰਨਾ ੬੮੦)**

**ਭਾਵਾਰਥ :** ਜਿਸ ਮਨੁੱਖ ਨੇ ਆਪਣੇ ਹਿਰਦੇ ਅੰਦਰ ਅਸਲੀ ਨਾਮ ਰੂਪ ਧਨ ਨੂੰ ਇਕੱਠਾ ਕੀਤਾ ਹੈ, ਜਗਤ ਵਿਚ ਜਾਣੋਂ ਅਸਲੀ ਸ਼ਾਹੂਕਾਰ ਉਹ ਹੈ, ਕਿਉਂਕਿ ਉਸ ਨੂੰ ਇਹ ਸੂਝ ਆ ਗਈ ਹੈ ਕਿ ਇਸ ਮਨੁੱਖ ਦਾ ਸਹੀ ਲਾਭਦਾਇਕ ਕਰਤਬ ਕੇਵਲ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨਾ ਹੀ ਹੈ।

ਦੁਨਿਆਵੀ ਜੋ ਅੱਜ ਸਾਨੂੰ ਸ਼ਾਹੂਕਾਰ ਨਜ਼ਰ ਆਉਂਦੇ ਹਨ, ਉਹ ਕੱਲ੍ਹ ਨੂੰ ਕੰਗਾਲ ਭੀ ਬਣ ਸਕਦੇ ਹਨ, ਕਿਉਂਕਿ ਇਹ ਕੱਚਾ ਧਨ ਆਉਣ ਜਾਣ ਵਾਲਾ ਹੈ (ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ)।

**ਪ੍ਰਸ਼ਨ ੭੨੦ ਚਤੁਰ :** ਸਾਕ੍ਰਤ ਦੀ ਉਮਰ ਨੂੰ ਬੇਅਰਥ ਕਿਵੇਂ ਕਿਹਾ ਜਾ ਸਕਦਾ ਹੈ ਜਦ ਕਿ ਉਹ ਸੰਸਾਰਕ ਵਿਵਹਾਰਾਂ ਵਿਚ ਚਤੁਰ ਵੇਖੀਦਾ ਹੈ ?

**ਉੱਤਰ :** **ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥**
**ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ ॥ (ਪੰਨਾ ੬੮੧)**

**ਭਾਵਾਰਥ :** ਜਿਵੇਂ ਚੂਹਾ ਕਾਗਜ਼ਾਂ ਦੇ ਢੇਰਾਂ ਦੇ ਢੇਰ ਟੁਕ ਟੁਕ ਕੇ ਗਵਾ ਦੇਂਦਾ ਹੈ ਪਰ ਉਹ ਟੁੱਕੇ ਹੋਏ ਕਾਗਜ਼ ਉਸ ਦੇ ਵੀ ਕੋਈ ਕੰਮ ਨਹੀਂ ਆਉਂਦੇ। ਇਸ ਲਈ ਕਾਗਜ਼ਾਂ ਨੂੰ ਟੁੱਕਣ ਦੀ ਚੂਹੇ ਦੀ ਚਾਤ੍ਰਤਾ ਬੇਅਰਥੀ ਹੈ।

ਤਿਵੇਂ ਪ੍ਰਮਾਤਮਾ ਤੋਂ ਟੁੱਟੇ ਹੋਏ ਮਨੁੱਖਾਂ ਦੀ ਉਮਰ ਭਾਵੇਂ (ਆਨ ਕਾਜ ਸਿਆਣੀ) ਸੰਸਾਰਕ ਵਿਵਹਾਰਾਂ ਵਿਚ ਸਿਆਣੀ ਵੀ ਹੈ ਪਰ ਸਿਮਰਨ ਤੋਂ ਸੱਖਣੇ ਹੋਣ ਕਰਕੇ ਉਨ੍ਹਾਂ ਦੀ ਸਾਰੀ ਉਮਰ ਬੇਅਰਥ ਹੀ ਬੀਤ ਜਾਂਦੀ ਹੈ।

## ਭਗਤ ਬਾਣੀ

**ਪ੍ਰਸ਼ਨ ੭੨੧ ਕਾਂਸ਼ੀ :** ਹਿੰਦੂ ਮੱਤ ਅਨੁਸਾਰ ਕਾਂਸ਼ੀ ਵਿਚ ਸ਼ਿਵਜੀ ਦਾ ਵਰ ਹੋਣ ਕਰਕੇ ਮੁਕਤ ਹੋਣਾ ਮੰਨਦੇ ਹਨ, ਇਸ ਬਾਰੇ ਗੁਰਮਤ ਦੀ ਕੀ ਵਿਚਾਰ ਹੈ ?

**ਉੱਤਰ :** **ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ ॥**
**ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥ (ਪੰਨਾ ੬੯੨)**

**ਭਾਵਾਰਥ :** ਐ ਦੁਨੀਆਂ ਦੇ ਲੋਕੋ ! ਗੁਰੂ ਦੀ ਵੀਚਾਰ ਧਿਆਨ ਨਾਲ ਸੁਣੋ, ਮਤਾਂ ਕੋਈ ਭਰਮ ਵਿਚ ਭੁੱਲਾ ਰਹਿ ਜਾਵੇ। ਜਿਨ੍ਹਾਂ ਦੇ ਹਿਰਦੇ ਵਿਚ ਉਸ ਪ੍ਰਭੂ ਦਾ ਨਿਵਾਸ ਹੈ, ਉਨ੍ਹਾਂ ਲਈ ਕਾਂਸ਼ੀ, ਜਿਥੇ ਮੁਕਤ ਹੋਣ ਲਈ ਸ਼ਿਵਜੀ ਦਾ ਵਰ ਹੈ ਅਤੇ ਉਹ ਮਗਹਰ ਦੀ ਧਰਤੀ, ਜਿਸ ਵਿਚ ਮਰ ਕੇ ਗਧਾ ਹੋਣ ਦਾ ਸਰਾਪ ਹੈ, ਇਹ ਦੋਵੇਂ ਬਰਾਬਰ ਹਨ। ਭਾਵ ਬੰਦਗੀ ਕਰਨ ਵਾਲਾ ਕਿਸੇ ਦੇਸ਼ ਜਾਂ ਕਿਸੇ ਥਾਂ ਵੀ ਪ੍ਰਾਣ ਤਿਆਗਦਾ ਹੈ, ਉਹ ਮੁਕਤ ਹੈ।

**ਪ੍ਰਸ਼ਨ ੭੨੨ ਸ਼ਿਵ ਪੁਰੀ :** ਜੋ ਤਪ ਕਰ ਕੇ ਇੰਦ੍ਰ ਪੁਰੀ ਤੇ ਸ਼ਿਵ ਪੁਰੀ ਵਿਚ ਪਹੁੰਚੇ ਹਨ, ਕੀ ਉਹ ਸਦਾ ਹੀ ਉਥੇ ਰਹਿੰਦੇ ਹਨ ?

**ਉੱਤਰ :** **ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥ (ਪੰਨਾ ੬੯੨)**

**ਭਾਵਾਰਥ :** ਜੋ ਲੋਕ ਤਪੱਸਿਆ ਕਰ ਕੇ ਇੰਦ੍ਰ ਪੁਰੀ ਵਿਚ ਪਹੁੰਚੇ ਹਨ, ਉਨ੍ਹਾਂ ਦਾ ਜਿਤਨਾ ਤਪ ਕੀਤਾ ਹੋਇਆ ਹੈ, ਉਸ ਦਾ ਉਤਨਾ ਫਲ ਭੋਗ ਕੇ ਫਿਰ ਉਨ੍ਹਾਂ ਨੂੰ ਪੁਰੀਆਂ ਤੋਂ ਬਾਹਰ ਆਉਣਾ ਪੈਂਦਾ ਹੈ ਪਰ ਜੇ ਉਨ੍ਹਾਂ ਦਾ ਇਤਨਾ ਉਗਰ ਤਪ ਹੈ ਕਿ ਉਹ ਸਦਾ ਹੀਂ ਪੁਰੀਆਂ ਵਿਚ ਰਹਿ ਸਕਦੇ ਹਨ ਤਾਂ ਜਦੋਂ ਪੁਰੀਆਂ ਦਾ ਅੰਤ ਹੋਇਆ ਫਿਰ ਤਾਂ ਉਨ੍ਹਾਂ ਨੂੰ ਬਾਹਰ ਆਉਣਾ ਹੀ ਪਵੇਗਾ, ਜਿਸ ਕਰਕੇ ਉਨ੍ਹਾਂ ਨੂੰ ਫਿਰ ਉਸੇ ਚੁਰਾਸੀ ਦੇ ਚੱਕਰ ਵਿਚ ਪੈਣਾ ਪਵੇਗਾ ਭਾਵ

ਨਾਮ ਤੋਂ ਬਿਨਾਂ ਮਨੁੱਖ ਦਾ ਜੰਮਣ ਮਰਨ ਦਾ ਗੇੜ ਮੁੱਕਦਾ ਹੀ ਨਹੀਂ।

***ਪ੍ਰਸ਼ਨ : ੭੨੩ ਭਗਤਾਂ :*** ਭਗਤਾਂ ਨੂੰ ਹਿਰਦੇ ਅੰਦਰ ਪ੍ਰਮੇਸ਼ਰ ਕਿਤਨਾ ਕੁ ਪਿਆਰਾ ਲੱਗਦਾ ਹੈ ?

***ਉੱਤਰ :*** **ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥**
**ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥.....**
**ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਰਵਲਾ ॥**
**ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥**
**ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥**
**ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥**
**ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥**
**ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥.....**
**ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥ (ਪੰਨਾ ੬੯੩)**

***ਭਾਵਾਰਥ :*** (੧) ਜਿਵੇਂ ਮਾਰਵਾੜ ਦੇਸ਼ ਵਿਚ ਪਾਣੀ ਪਿਆਰਾ ਲੱਗਦਾ ਹੈ।
(੨) ਜਿਵੇਂ ਊਠ ਨੂੰ ਵੇਲ ਪਿਆਰੀ ਲੱਗਦੀ ਹੈ।
(੩) ਜਿਵੇਂ ਹਿਰਨ ਨੂੰ ਘੰਡੇਹੇੜੇ ਦੀ ਆਵਾਜ਼ ਪਿਆਰੀ ਲੱਗਦੀ ਹੈ।
(੪) ਜਿਵੇਂ ਧਰਤੀ ਨੂੰ ਮੀਂਹ ਪਿਆਰਾ ਲੱਗਦਾ ਹੈ।
(੫) ਜਿਵੇਂ ਭੌਰੇ ਨੂੰ ਫੁੱਲ ਦੀ ਸੁਗੰਧੀ ਪਿਆਰੀ ਲੱਗਦੀ ਹੈ।
(੬) ਜਿਵੇਂ ਕੋਇਲ ਨੂੰ ਅੰਬ ਪਿਆਰਾ ਲੱਗਦਾ ਹੈ।
(੭) ਜਿਵੇਂ ਚਕਵੀ ਨੂੰ ਸੂਰਜ ਪਿਆਰਾ ਲੱਗਦਾ ਹੈ।
(੮) ਜਿਵੇਂ ਹੰਸ ਨੂੰ ਮਾਨ ਸਰੋਵਰ ਪਿਆਰਾ ਲੱਗਦਾ ਹੈ।
(੯) ਜਿਵੇਂ ਇਸਤ੍ਰੀ ਨੂੰ ਆਪਣਾ ਪਤੀ ਪਿਆਰਾ ਲੱਗਦਾ ਹੈ।
(੧੦) ਜਿਵੇਂ ਬਾਲਕ ਨੂੰ ਦੁੱਧ ਪਿਆਰਾ ਲੱਗਦਾ ਹੈ।
(੧੧) ਜਿਵੇਂ ਚਾਤ੍ਰਿਕ ਨੂੰ ਬੱਦਲ ਪਿਆਰਾ ਲੱਗਦਾ ਹੈ।
(੧੨) ਜਿਵੇਂ ਮੱਛੀ ਨੂੰ ਪਾਣੀ ਪਿਆਰਾ ਲੱਗਦਾ ਹੈ।
(੧੩) ਜਿਵੇਂ ਸਾਰੇ ਸੰਸਾਰ ਦੇ ਲੋਕਾਂ ਦੇ ਮਨ ਵਿਚ ਜਿੰਨਾ ਪ੍ਰਮੇਸ਼ਰ ਪਿਆਰਾ ਲੱਗਦਾ ਹੈ, ਉਤਨਾ ਭਗਤ ਇਕੱਲੇ ਦੇ ਹਿਰਦੇ ਅੰਦਰ ਪ੍ਰਭੂ ਪਿਆਰਾ ਹੈ। ਉਪ੍ਰੋਕਤ ਪੰਗਤੀਆਂ ਵਿਚ ਸੰਸ਼ਾਰਕ ਇਕ ਅੰਗੀ ਪਿਆਰ ਦਾ ਉਦਾਹਰਣ ਦੇ ਕੇ ਭਗਤਾਂ ਦੇ ਹਿਰਦੇ ਅੰਦਰ ਸੱਚੇ ਰੱਬੀ ਪਿਆਰ ਦਾ ਜ਼ਿਕਰ ਕੀਤਾ ਹੈ।

***ਪ੍ਰਸ਼ਨ ੭੨੪ ਪਿਆਰ :*** ਉਹ ਕਿਹੜਾ ਸਾਧਨ ਹੈ, ਜਿਸ ਦੇ ਕਰਨ ਨਾਲ ਮਨੁੱਖ ਦੇ ਹਿਰਦੇ ਅੰਦਰ ਪ੍ਰਭੂ ਦਾ ਪਿਆਰ ਪੈਦਾ ਹੋ ਸਕਦਾ ਹੈ ?

***ਉੱਤਰ :*** **ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥**
**ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥**
**(ਪੰਨਾ ੬੯੪)**

***ਭਾਵਾਰਥ :*** ਉਸ ਪ੍ਰਭੂ ਦਾ ਹਿਰਦੇ ਅੰਦਰ ਪਿਆਰ ਪੈਦਾ ਕਰਨ ਲਈ ਪੰਜ ਗੁਣਾਂ ਦਾ ਧਾਰਨੀ ਹੋਣਾ ਚਾਹੀਦਾ ਹੈ :
(੧) ਚਿਤ ਨਾਲ ਪ੍ਰਭੂ ਦਾ ਹਰ ਸਮੇਂ ਸਿਮਰਨ ਕਰਦਾ ਰਹੇ।

(੨) ਅੱਖਾਂ ਨਾਲ ਹਰ ਪਾਸੇ ਉਸ ਪ੍ਰਭੂ ਨੂੰ ਹੀ ਵੇਖਣਾ ਕਰੇ।

(੩) ਕੰਨਾਂ ਵਿਚ ਹਰ ਸਮੇਂ ਬਾਣੀ ਰਾਹੀਂ ਉਸ ਪ੍ਰਭੂ ਦਾ ਜਸ ਭਰ ਰੱਖੇ, ਭਾਵ ਹਰ ਸਮੇਂ ਜਸ ਹੀ ਸੁਣਦਾ ਰਹੇ।

(੪) ਆਪਣੇ ਮਨ ਨੂੰ ਭੌਰਾ ਬਣਾ ਕੇ ਉਸ ਪ੍ਰਭੂ ਦੇ ਚਰਨ ਕੰਵਲਾਂ ਨੂੰ ਆਪਣੇ ਹਿਰਦੇ ਅੰਦਰ ਟਿਕਾਈ ਰੱਖੇ।

(੫) ਆਤਮਕ ਜੀਵਨ ਦੇਣ ਵਾਲਾ ਪਵਿੱਤ੍ਰ ਨਾਮ ਜ਼ਬਾਨ 'ਤੇ ਹਰ ਵਕਤ ਉਚਾਰਨ ਕਰਦਾ ਰਹੇ।

ਇਸ ਤਰ੍ਹਾਂ ਦਾ ਅਭਿਆਸ ਕਰਨ ਨਾਲ ਮਨੁੱਖ ਦੇ ਹਿਰਦੇ ਅੰਦਰ ਪ੍ਰਭੂ ਦਾ ਪਿਆਰ ਉਤਪੰਨ ਹੁੰਦਾ ਹੈ, ਇਹ ਪੈਦਾ ਹੋਇਆ ਪਿਆਰ ਮਨੁੱਖ ਦੇ ਹਿਰਦੇ ਵਿਚੋਂ ਫਿਰ ਕਦੀ ਵੀ ਵਿਸਰਦਾ ਨਹੀਂ।

***ਪ੍ਰਸ਼ਨ ੭੨੫ ਦੁਖੀ :*** ਸੰਸਾਰ ਅੰਦਰ ਕੋਈ ਮਨੁੱਖ ਦੁਖੀ ਅਤੇ ਕੋਈ ਸੁਖੀ ਕਿਉਂ ਹੈ?

***ਉੱਤਰ:*** **ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥ (ਪੰਨਾ ੬੯੫)**

***ਭਾਵਾਰਥ :*** ਜਗਤ ਵਿਚ ਹਰ ਮਨੁੱਖ ਆਪਣੇ ਪਾਪ ਕਰਮ ਦਾ ਫਲ ਦੁਖ ਤੇ ਪੁੰਨ ਕਰਮ ਦਾ ਫਲ ਸੁਖ ਭੋਗਦਾ ਹੈ।

***ਪ੍ਰਸ਼ਨ ੭੨੬ ਪੂਜਾ :*** ਕੀ ਕਿਸੇ ਪਿਛਲੇ ਕੀਤੇ ਮਾੜੇ ਕਰਮ ਦਾ ਫਲ ਦੁਖ, ਕਿਸੇ ਅਵਤਾਰ ਦੀ ਪੂਜਾ ਕਰਨ ਨਾਲ ਜਾਂ ਕਿਸੇ ਤੀਰਥ ਇਸ਼ਨਾਨ ਕਰਨ ਨਾਲ ਮਿਟਾ ਨਹੀਂ ਸਕੀਦਾ?

***ਉੱਤਰ:*** **ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥**
**ਕੁਲ ਜਨ ਮਧੇ ਮਿਲ੍ਯ੍ਯਿੋ ਸਾਰਗ ਪਾਨ ਰੇ ॥**
**ਕਰਮ ਕਰਿ ਕਲੰਕੁ ਮਫੀਟਸਿ ਰੀ ॥ (ਪੰਨਾ ੬੯੫)**

***ਭਾਵਾਰਥ :*** ਜਿਨ੍ਹਾਂ ਅਵਤਾਰਾਂ ਦੀ ਪੂਜਾ ਕਰਕੇ ਮਨੁੱਖ ਆਪਣੇ ਕੀਤੇ ਖੋਟੇ ਕਰਮਾਂ ਦਾ ਫਲ ਮਿਟਾਉਣਾ ਚਾਹੁੰਦਾ ਹੈ, ਉਹ ਅਵਤਾਰ ਤਾਂ ਆਪ ਹੀ ਆਪਣਾ ਕਰਮ ਫਲ ਨਹੀਂ ਮਿਟਾ ਸਕੇ।

ਵੇਖੋ, ਜਿਵੇਂ ਹਿੰਦੂ ਪੁਰਾਣਕ ਪੁਰਾਣੇ ਮੱਤ ਅਨੁਸਾਰ ਚੰਦ੍ਰਮਾਂ ਭਾਵੇਂ ਸ਼ਿਵਜੀ ਦੇ ਮੱਥੇ ਉੱਤੇ ਵੱਸਦਾ ਮੰਨਿਆ ਜਾਂਦਾ ਹੈ, ਹਮੇਸ਼ਾਂ ਗੰਗਾ ਵਿਚ ਇਸ਼ਨਾਨ ਕਰਦਾ ਹੈ ਅਤੇ ਉਸ ਦੀ ਕੁਲ ਵਿਚ ਵਿਸ਼ਨੂੰ ਨੇ ਕ੍ਰਿਸ਼ਨ ਰੂਪ ਧਾਰ ਕੇ ਜਨਮ ਲਿਆ।

ਪਰ ਗੌਤਮ ਰਿਸ਼ੀ ਨੇ ਆਪਣੀ ਇਸਤ੍ਰੀ ਦੇ ਸਬੰਧ ਵਿਚ ਜੋ ਚੰਦ੍ਰਮਾਂ ਨੂੰ ਦਾਗ ਲਾ ਦਿੱਤਾ ਸੀ, ਉਸ ਨੂੰ ਗੰਗਾ ਦਾ ਇਸ਼ਨਾਨ ਤੇ ਸ਼ਿਵਜੀ ਦੇ ਮੱਥੇ ਵਿਚ ਵੱਸਣਾ ਅਤੇ ਵਿਸ਼ਨੂੰ ਦੀ ਕੁਲ ਵਿਚ ਜਨਮ ਧਾਰਨਾ ਭੀ ਚੰਦ੍ਰਮਾਂ ਦੇ ਉਸ ਕਲੰਕ ਨੂੰ ਅਜੇ ਤਕ ਦੂਰ ਨਹੀਂ ਕਰ ਸਕਿਆ।

***ਪ੍ਰਸ਼ਨ ੭੨੭ ਪ੍ਰਮਾਣ :*** ਕੋਈ ਹੋਰ ਪ੍ਰਮਾਣ ਕਰੋ?

***ਉੱਤਰ:*** **ਬਿਸ੍ਵ ਕਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥**
**ਕਰਮ ਕਰਿ ਅਰੁਣ ਪਿੰਗੁਲਾ ਰੀ ॥ (ਪੰਨਾ ੬੯੫)**

***ਭਾਵਾਰਥ :*** ਅਰੁਣ ਭੀ ਆਪਣੇ ਕਰਮਾਂ ਕਰਕੇ ਪਿੰਗਲਾ ਹੀ ਰਿਹਾ। ਜੋ ਅਰੁਣ ਜਗਤ ਨੂੰ ਚਾਨਣਾ ਦੇਣ ਵਾਲੇ ਸੂਰਜ ਦਾ ਰਥਵਾਹੀ ਹੈ, ਜਿਸ ਸੂਰਜ ਨੂੰ ਦੇਵਤਾ ਜਾਣ ਕੇ ਹਰ ਸੰਕ੍ਰਾਂਤ ਨੂੰ ਪੂਜਾ ਕੀਤੀ ਜਾਂਦੀ ਹੈ ਅਤੇ ਜਿਸ ਗਰੜ ਨੂੰ ਪੰਛੀਆਂ ਦਾ ਰਾਜਾ ਮੰਨਿਆ ਜਾਂਦਾ ਹੈ। ਉਹ ਗਰੜ ਜਿਸ ਅਰੁਣ ਦਾ ਰਿਸ਼ਤੇਦਾਰ ਹੈ ਅਤੇ ਉਸ ਗਰੜ ਦਾ ਦੁਸਹਿਰੇ ਵਾਲੇ ਦਿਨ ਲੋਕੀਂ ਦਰਸ਼ਨ ਕਰਨਾ ਪੁੰਨ ਸਮਝਦੇ ਹਨ।

ਭਾਵ ਉਹ ਸੂਰਜ ਇਤਨੀ ਤਾਕਤ ਦਾ ਮਾਲਕ ਹੁੰਦਿਆਂ ਭੀ ਆਪਣੇ ਰਥਵਾਹੀ ਦਾ ਤੇ ਗਰੜ ਆਪਣੇ ਰਿਸ਼ਤੇਦਾਰ ਅਰੁਣ ਦਾ ਪਿੰਗਲਾ-ਪਨ ਦੂਰ ਨਹੀਂ ਕਰ ਸਕੇ।

**ਪ੍ਰਸ਼ਨ ੭੨੮ ਕਰਮ ਫਲ :** ਕਰਮ ਫਲ ਭੋਗਣ ਬਾਰੇ ਕੋਈ ਹੋਰ ਦ੍ਰਿਸ਼ਟਾਂਤ ਕਹੋ ?

**ਉੱਤਰ :** **ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ, ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥**
**ਕਰਮ ਕਰਿ ਕਪਾਲੁ ਮਫੀਟਸਿ ਰੀ ॥ (ਪੰਨਾ ੬੯੫)**

**ਭਾਵਾਰਥ :** ਜਿਸ ਸ਼ਿਵਜੀ ਨੂੰ ਸਾਰੇ ਜਗਤ ਦਾ ਨਾਥ ਸਮਝਿਆ ਜਾਂਦਾ ਹੈ ਅਤੇ ਹੋਰਨਾਂ ਜੀਵਾਂ ਦੇ ਅਨੇਕਾਂ ਪਾਪ ਨਾਸ ਕਰਨ ਵਾਲਾ ਮੰਨਿਆ ਹੈ, ਜਿਸ ਸ਼ਿਵਜੀ ਨੂੰ ਬਲੀ ਦੇਵ ਸਮਝ ਕੇ ਉਸ ਦੀ ਮੂਰਤੀ ਦੀ ਮੰਦਰਾਂ ਵਿਚ ਪੂਜਾ ਕੀਤੀ ਜਾਂਦੀ ਹੈ।

ਉਸ ਸ਼ਿਵਜੀ ਨੇ ਜਦੋਂ ਵੇਖਿਆ ਕਿ ਬ੍ਰਹਮਾ ਆਪਣੀ ਲੜਕੀ ਪਰ ਹੀ ਮੋਹਿਤ ਹੋ ਗਿਆ ਤਾਂ ਉਸ ਦਾ ਇਕ ਸਿਰ ਕੱਟ ਦਿੱਤਾ, ਜੋ ਸਿਰ ਸ਼ਿਵਜੀ ਦੇ ਹੱਥ ਨਾਲ ਹੀ ਜੁੜ ਗਿਆ। ਉਹ ਸ਼ਿਵਜੀ ਕਈ ਤੀਰਥਾਂ 'ਤੇ ਭਟਕਦੇ ਰਹੇ ਪਰ ਤਾਂ ਭੀ ਉਹ ਸਿਰ ਹੱਥੋਂ ਲਹਿੰਦਾ ਹੀ ਨਹੀਂ ਸੀ।

**ਪ੍ਰਸ਼ਨ ੭੨੯ ਪ੍ਰਮਾਣ :** ਕੀ ਕੋਈ ਹੋਰ ਭੀ ਪ੍ਰਮਾਣ ਹੈ ?

**ਉੱਤਰ :** **ਅੰਮ੍ਰਿਤ, ਸਸੀਅ, ਧੇਨ, ਲਛਿਮੀ, ਕਲਪਤਰ, ਸਿਖਰਿ ਸੁਨਾਗਰ ਨਦੀ ਚੇ ਨਾਥੰ ॥**
**ਕਰਮ ਕਰਿ ਖਾਰੁ ਮਫੀਟਸਿ ਰੀ ॥ (ਪੰਨਾ ੬੯੫)**

**ਭਾਵਾਰਥ :** ਸਮੁੰਦਰ ਜੋ ਸਾਰੀਆਂ ਨਦੀਆਂ ਦਾ ਨਾਥ ਹੈ, ਉਹ ਟਟੀਰੀ ਦੇ ਬੱਚਿਆਂ ਨੂੰ ਰੋੜ੍ਹ ਕੇ ਲੈ ਜਾਣ ਦੇ ਅਪਰਾਧ ਵਿਚ ਅੱਜ ਤਕ ਖਾਰਾ ਹੀ ਚਲਿਆ ਆਉਂਦਾ ਹੈ। ਭਾਵੇਂ ਸਮੁੰਦਰ ਵਿਚੋਂ ਚੌਦਾਂ ਰਤਨ ਨਿਕਲੇ ਸਨ ਅਤੇ ਵਿਸ਼ਨੂੰ ਦਾ ਨਿਵਾਸ ਭੀ ਸਮੁੰਦਰ ਵਿਚ ਹੀ ਮੰਨਿਆ ਹੈ। ਸੋ ਕਾਮਧੇਨ, ਕਲਪਤਰ ਰੁੱਖ ਅਤੇ ਵਿਸ਼ਨੂੰ ਇਹ ਸਮੁੰਦਰ ਦਾ ਖਾਰਾਪਨ ਦੂਰ ਨਹੀਂ ਕਰ ਸਕੇ।

**ਪ੍ਰਸ਼ਨ ੭੩੦ ਉਦਾਹਰਣ :** ਇਸ ਕਰਮ ਫਲ ਬਾਰੇ ਕੋਈ ਹੋਰ ਭੀ ਉਦਾਹਰਣ ਹੈ ?

**ਉੱਤਰ :** **ਦਾਧੀ ਲੇ ਲੰਕਾ ਗੜੁ ਉਪਾੜੀ ਲੇ ਰਾਵਣ, ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ ॥**
**ਕਰਮ ਕਰਿ ਕਛਉਟੀ ਮਫੀਟਸਿ ਰੀ ॥ (ਪੰਨਾ ੬੯੫)**

**ਭਾਵਾਰਥ :** ਹਨੂਮਾਨ ਨੇ ਸ੍ਰੀ ਰਾਮ ਚੰਦ੍ਰ ਜੀ ਦੀ ਅਤੁੱਟ ਸੇਵਾ ਕੀਤੀ, ਪਰ ਉਸ ਨੂੰ ਉਸ ਦੇ ਕਰਮਾਂ ਅਨੁਸਾਰ ਕੇਵਲ ਇਕ ਨਿੱਕੀ ਕੱਛ ਹੀ ਮਿਲ ਸਕੀ।

ਸੋ ਕਿਸੇ ਭੀ ਅਵਤਾਰ ਦੀ ਪੂਜਾ ਮਨੁੱਖ ਦੇ ਕੁਕਰਮਾਂ ਨੂੰ ਨਹੀਂ ਮੇਟ ਸਕਦੀ। ਇਕ ਪ੍ਰਮਾਤਮਾ ਦੀ ਹੀ ਭਗਤੀ ਹੈ ਜੋ ਜੀਵ ਦੇ ਪਿਛਲੇ ਕੁਕਰਮਾਂ ਦੇ ਸੰਸਕਾਰ ਮਿਟਾ ਸਕਦੀ ਹੈ।

## ਰਾਗੁ ਜੈਤਸਰੀ

**ਪ੍ਰਸ਼ਨ ੭੩੧ ਤਾਂਘ :** ਪ੍ਰਭੂ ਪਿਆਰਿਆਂ ਦੇ ਹਿਰਦੇ ਅੰਦਰ ਪ੍ਰਮੇਸ਼ਰ ਦੇ ਦਰਸ਼ਨਾਂ ਦੀ ਕਿਤਨੀ ਕੁ ਤਾਂਘ ਹੈ ?

**ਉੱਤਰ :** **ਚਾਤ੍ਰਿਕ ਚਿਤਵਤ ਬਰਸਤ ਮੇਂਹ ॥**
**ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤ ਕੋ ਨੇਂਹ ॥**
**ਅਨਿਕ ਸੂਖ ਚਕਵੀ ਨਹੀ ਚਾਹਤ, ਅਨਦ ਪੂਰਨ ਪੇਖਿ ਦੇਂਹ ॥**
**ਆਨ ਉਪਾਵ ਨ ਜੀਵਤ ਮੀਨਾ, ਬਿਨੁ ਜਲ ਮਰਨਾ ਤੇਂਹ ॥ (ਪੰਨਾ ੭੦੨)**

**ਭਾਵਾਰਥ :** ਜਿਵੇਂ ਪਪੀਹਾ ਹਰ ਵੇਲੇ ਵਰਖਾ ਦਾ ਵਰਸਣਾ ਚਿਤਵਦਾ ਰਹਿੰਦਾ ਹੈ। ਚਕਵੀ ਹੋਰ ਅਨੇਕਾਂ ਸੁਖ

ਨਹੀਂ ਮੰਗਦੀ, ਉਹ ਸੂਰਜ ਨੂੰ ਵੇਖ ਕੇ ਹੀ ਪ੍ਰਸੰਨ ਰਹਿੰਦੀ ਹੈ। ਮੱਛੀ ਹੋਰ ਅਨੇਕਾਂ ਉਪਾਵਾਂ ਨਾਲ ਜ਼ਿੰਦਾ ਨਹੀਂ ਰਹਿੰਦੀ, ਪਾਣੀ ਤੋਂ ਬਿਨਾਂ ਉਸ ਦੀ ਮੌਤ ਹੋ ਜਾਂਦੀ ਹੈ। ਇਸੇ ਤਰ੍ਹਾਂ ਉਨ੍ਹਾਂ ਪ੍ਰਭੂ ਦੇ ਪਿਆਰਿਆਂ ਦੀ ਦਸ਼ਾ ਹੈ, ਉਹ ਹਰ ਵਕਤ ਪ੍ਰਮੇਸ਼ਰ ਦੇ ਦਰਸ਼ਨਾਂ ਦੀ ਤਾਂਘ ਵਿਚ ਹੀ ਰਹਿੰਦੇ ਹਨ।

**ਪ੍ਰਸ਼ਨ ੭੩੨ ਅਗਨੀ :** ਮਾਤਾ ਦੇ ਪੇਟ ਦੀ ਮਹਾਂ ਤੇਜ ਅਗਨੀ ਜੋ ਸਖ਼ਤ ਤੋਂ ਸਖ਼ਤ ਸ਼ੈ ਨੂੰ ਭਸਮ ਕਰਨ ਵਾਲੀ ਹੈ, ਉਹ ਇਸ ਜੀਵ ਦੇ ਇਤਨੇ ਕੋਮਲ ਸਰੀਰ ਨੂੰ ਕਿਉਂ ਨਹੀਂ ਸਾੜ ਸਕੀ ?

**ਉੱਤਰ :** **ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥**
**ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥ (ਪੰਨਾ ੭੦੬)**

**ਭਾਵਾਰਥ :** ਜਿਸ ਪ੍ਰਭੂ ਨੇ ਆਪਣੀ ਅਗੰਮ ਸ਼ਕਤੀ ਰਾਹੀਂ ਇਸ ਜੀਵ ਦੇ ਸਰੀਰ ਦੀ ਸੁੰਦਰ ਰਚਨਾ ਰਚ ਕੇ ਇਸ ਨੂੰ ਮਾਤਾ ਦੇ ਉਦਰ ਅੰਦਰ ਅਸਥਾਪਨ ਕੀਤਾ ਹੈ, ਇਸ ਨੂੰ ਉਸ ਮਾਤਾ ਦੇ ਪੇਟ ਦੀ ਜਠਰਾਅਗਨ ਇਸ ਲਈ ਨਹੀਂ ਸਾੜ ਸਕੀ ਕਿਉਂਕਿ ਇਹ ਉਸ ਮਾਤਾ ਦੇ ਪੇਟ ਅੰਦਰ ਸਵਾਸ ਸਵਾਸ ਪ੍ਰਭੂ ਦਾ ਨਾਮ ਸਿਮਰਦਾ ਰਿਹਾ ਹੈ।

**ਪ੍ਰਸ਼ਨ ੭੩੩ ਉਪਕਾਰ :** ਇਸ ਮਨੁੱਖ ਨੂੰ ਅਕ੍ਰਿਤਘਣ ਕਿਉਂ ਕਿਹਾ ਜਾਂਦਾ ਹੈ ?

**ਉੱਤਰ :** **ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥ (ਪੰਨਾ ੭੦੬)**

**ਭਾਵਾਰਥ :** ਜਦੋਂ ਮਨੁੱਖ ਦਾ ਮਾਤਾ ਦੇ ਪੇਟ ਅੰਦਰ ਮੂੰਹ ਹੇਠਾਂ ਵੱਲ ਸੀ ਅਤੇ ਪੈਰ ਉਤਾਹਾਂ ਨੂੰ ਸਨ ਅਤੇ ਬੜੇ ਔਖੇ ਤੰਗ ਥਾਂ ਵਿਚ ਇਹ ਵੱਸਦਾ ਸੀ, ਉਥੇ ਉਸ ਪ੍ਰਭੂ ਦੇ ਨਾਮ ਦੀ ਬਰਕਤ ਨਾਲ ਹੀ ਬਚਿਆ ਰਿਹਾ ਹੈ ਅਤੇ ਹੁਣ ਵੀ ਇਸ ਦਾ ਪ੍ਰਮੇਸ਼ਰ ਦੇ ਨਾਮ ਨਾਲ ਹੀ ਉੱਧਾਰ ਹੋਣਾ ਹੈ ਪਰ ਇਸ ਜੀਵ ਨੇ ਪਤਾ ਨਹੀਂ ਉਸ ਪ੍ਰਭੂ ਨੂੰ ਕਿਉਂ ਵਿਸਾਰ ਦਿੱਤਾ ਹੈ। ਉਸ ਉਪਕਾਰੀ ਪ੍ਰਭੂ ਨੂੰ ਵਿਸਾਰਨ ਕਰਕੇ ਹੀ ਇਹ ਅਕ੍ਰਿਤਘਣ ਹੋ ਰਿਹਾ ਹੈ।

**ਪ੍ਰਸ਼ਨ ੭੩੪ ਸਿਮਰਨ :** ਸਿਮਰਨ ਕਿਸ ਦਾ ਕਰਨਾ ਚਾਹੀਦਾ ਹੈ ?

**ਉੱਤਰ :** **ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ ॥**
**ਖੰਡਣੰ ਕਲਿ ਕਲੇਸਹ, ਪ੍ਰਭ ਸਿਮਰਿ ਨਾਨਕ ਨਹ ਦੂਰਣਹ ॥ (ਪੰਨਾ ੭੦੬)**

**ਭਾਵਾਰਥ :** ਜੋ ਮਨੁੱਖ ਨੂੰ ਮਨ ਦੀ ਇੱਛਾ ਮੁਤਾਬਕ ਦਾਨ ਦੇਣ ਵਾਲਾ ਹੈ ਅਤੇ ਸਭਨਾਂ ਜੀਆਂ ਦੀਆਂ ਇੱਛਾਂ ਪੂਰਨ ਕਰਨ ਵਾਲਾ ਹੈ, ਜੋ ਮਨੁੱਖ ਦੇ ਅਨੇਕਾਂ ਝਗੜੇ ਤੇ ਮਨ ਦੇ ਕਲੇਸ਼ ਦੂਰ ਕਰਨ ਵਾਲਾ ਹੈ, ਉਹ ਕੌਣ ਹੈ ? ਉਹ ਹੈ ਪ੍ਰਭੂ ਸਰਬ ਸ਼ਕਤੀਵਾਨ ਜੋ ਸਾਥੋਂ ਦੂਰ ਨਹੀਂ, ਉਹ (ਨੇੜੇ ਹੀ ਤੇ ਨੇੜਾ) ਹੈ। ਸੋ ਮਨੁੱਖ ਨੂੰ ਉਸ ਪ੍ਰਮੇਸ਼ਰ ਦਾ ਹੀ ਸਿਮਰਨ ਕਰਨਾ ਚਾਹੀਦਾ ਹੈ।

**ਪ੍ਰਸ਼ਨ ੭੩੫ ਅਰੋਗ :** ਮਨੁੱਖ ਸਰੀਰਕ ਤੇ ਮਾਨਸਿਕ ਰੋਗਾਂ ਕਰਕੇ ਸਦਾ ਰੋਗੀ ਰਹਿੰਦਾ ਹੈ, ਇਹ ਕਿਵੇਂ ਅਰੋਗ ਹੋ ਸਕਦਾ ਹੈ ?

**ਉੱਤਰ :** **ਜੀਉ ਪ੍ਰਾਨ ਤਨੁ ਧਨੁ ਦੀਆ ਦੀਨੇ ਰਸ ਭੋਗ ॥**
**ਗ੍ਰਿਹ ਮੰਦਰ ਰਥ ਅਸੁ ਦੀਏ ਰਚਿ ਭਲੇ ਸੰਜੋਗ ॥**
**ਸੁਤ ਬਨਿਤਾ ਸਾਜਨ ਸੇਵਕ ਦੀਏ, ਪ੍ਰਭ ਦੇਵਨ ਜੋਗ ॥**
**ਹਰਿ ਸਿਮਰਤ ਤਨੁ ਮਨੁ ਹਰਿਆ, ਲਹਿ ਜਾਹਿ ਵਿਜੋਗ ॥**
**ਸਾਧ ਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ ॥ (ਪੰਨਾ ੭੦੬)**

**ਭਾਵਾਰਥ :** ਜਿਸ ਦੇਣ ਯੋਗ ਪ੍ਰਭੂ ਨੇ ਇਸ ਮਨੁੱਖ ਨੂੰ ਸਰੀਰ ਵਿਚ ਪ੍ਰਾਣ ਕਲਾ ਬਖ਼ਸ਼ੀ ਤੇ ਧਨ ਅਤੇ ਸੁਆਦਲੇ

ਪਦਾਰਥ ਭੋਗਣ ਨੂੰ ਦਿੱਤੇ ਹਨ; ਸੋਹਣੇ ਮਕਾਨ ਤੇ ਰਥ ਘੋੜੇ ਦਿੱਤੇ ਹਨ; ਪੁੱਤਰ, ਇਸਤ੍ਰੀ, ਮਿੱਤਰ ਤੇ ਨੌਕਰ ਦਿੱਤੇ ਹਨ।

ਜੇ ਇਹ ਮਨੁੱਖ ਸਾਧ ਸੰਗਤ ਵਿਚ ਮਿਲ ਕੇ ਐਸੇ ਪ੍ਰਭੂ ਦੇ ਗੁਣਾਨ ਯਾਦ ਕਰੇ ਤਾਂ ਇਸ ਦੇ ਸਾਰੇ ਹੀ ਰੋਗ ਨਾਸ ਹੋ ਜਾਣ ਤਾਂ ਫਿਰ ਇਸ ਮਨੁੱਖ ਦਾ ਤਨ ਤੇ ਮਨ ਸਦਾ ਹੀ ਖ਼ੁਸ਼ੀ ਵਿਚ ਖਿੜਿਆ ਰਹੇ।

***ਪ੍ਰਸ਼ਨ ੭੩੬ ਭੂਤ :*** ਜਗਤ ਵਿਚ ਅਸਲ ਪ੍ਰੇਤ, ਜਿੰਨ, ਭੂਤ ਕੌਣ ਹਨ?

***ਉੱਤਰ :*** **ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥**
**ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥ (ਪੰਨਾ ੭੦੬)**

***ਭਾਵਾਰਥ :*** ਇਹ ਮਨੁੱਖ ਆਪਣੇ ਪਰਵਾਰ ਵਾਸਤੇ ਅਨੇਕਾਂ ਕੋਸ਼ਿਸ਼ਾਂ ਕਰਦਾ ਹੈ ਅਤੇ ਮਾਇਆ ਦੀ ਪ੍ਰਾਪਤੀ ਲਈ ਅਨੇਕਾਂ ਤਰ੍ਹਾਂ ਦੇ ਉੱਦਮ ਕਰਦਾ ਹੈ, ਪਰ ਇਕ ਪ੍ਰਭੂ ਦੀ ਭਗਤੀ ਤੋਂ ਸੱਖਣਾ ਰਹਿੰਦਾ ਹੈ, ਜੋ ਐਸੇ ਬੰਦੇ ਪ੍ਰਭੂ ਨੂੰ ਵਿਸਾਰਨ ਵਾਲੇ ਹਨ, ਉਨ੍ਹਾਂ ਨੂੰ ਅਸਲੀ ਜਿੰਨ ਅਤੇ ਭੂਤ ਪ੍ਰੇਤ ਹੀ ਜਾਣਨਾ ਚਾਹੀਦਾ ਹੈ।

***ਪ੍ਰਸ਼ਨ ੭੩੭ ਦਾਨ :*** ਮਨੁੱਖ ਨੂੰ ਪਾਪ ਕਰਮ ਨਾਸ ਕਰਨ ਲਈ ਕੀ ਦਾਨ ਕਰਨਾ ਚਾਹੀਦਾ ਹੈ ਜਾਂ ਕਿ ਤੀਰਥ ਇਸ਼ਨਾਨ ਕਰਨਾ ਯੋਗ ਹੈ?

***ਉੱਤਰ :*** **ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥**
**ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥ (ਪੰਨਾ ੭੦੬)**

***ਭਾਵਾਰਥ :*** ਜੋ ਮਨੁੱਖ ਰਸਨਾ ਨਾਲ ਪ੍ਰਮੇਸ਼ਰ ਦਾ ਨਾਮ ਉਚਾਰਨ ਕਰਦੇ ਹਨ, ਉਨ੍ਹਾਂ ਦੇ ਸਾਰੇ ਪਾਪ ਨਾਸ਼ ਹੋ ਜਾਂਦੇ ਹਨ। ਸਮਝੋ, ਉਨ੍ਹਾਂ ਨੇ ਕ੍ਰੋੜਾਂ ਰੁਪਏ ਦਾਨ ਵੀ ਕਰ ਲਏ ਹਨ ਅਤੇ ਕ੍ਰੋੜਾਂ ਤੀਰਥਾਂ ਪਰ ਇਸ਼ਨਾਨ ਵੀ ਕਰ ਲਿਆ ਹੈ ਅਤੇ ਅਨੇਕਾਂ ਤਰ੍ਹਾਂ ਦੀ ਪਵਿੱਤ੍ਰਤਾ ਵੀ ਕਰ ਲਈ ਹੈ, ਭਾਵ ਨਾਮ ਸਿਮਰਨ ਵਾਲੇ ਨੂੰ ਧਾਰਮਕ ਮਿਥੇ ਹੋਏ ਕਿਸੇ ਵੀ ਸਾਧਨ ਕਰਨ ਦੀ ਲੋੜ ਨਹੀਂ।

***ਪ੍ਰਸ਼ਨ ੭੩੮ ਸਿਮਰਨ :*** ਕ੍ਰੋੜਾਂ ਜਨਮਾਂ ਦੇ ਕੀਤੇ ਪਾਪਾਂ ਦਾ ਫਲ ਜੋ ਦੁਖ ਹੈ, ਉਹ ਥੋੜ੍ਹਾ ਸਮਾਂ ਨਾਮ ਸਿਮਰਨ ਕਰਨ ਨਾਲ ਕਿਵੇਂ ਨਾਸ ਹੋ ਸਕਦਾ ਹੈ?

***ਉੱਤਰ :*** **ਈਧਣੁ ਕੀਤੋਮੂ ਘਣਾ, ਭੋਰੀ ਦਿਤੀਮੁ ਭਾਹਿ ॥**
**ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥ (ਪੰਨਾ ੭੦੬)**

***ਭਾਵਾਰਥ :*** ਜਿਵੇਂ ਕ੍ਰੋੜਾਂ ਮਣ ਬਾਲਣ ਇਕੱਠਾ ਕਰ ਕੇ ਉਸ ਨੂੰ ਰਤਾ ਕੁ ਅੱਗ ਲਾ ਦਿੱਤੀ ਜਾਵੇ ਤਾਂ ਉਹ ਸਾਰਾ ਹੀ ਬਾਲਣ ਥੋੜ੍ਹੇ ਸਮੇਂ ਵਿਚ ਹੀ ਸੜ ਕੇ ਸੁਆਹ ਹੋ ਜਾਂਦਾ ਹੈ।

ਤਿਵੇਂ ਜੇ ਕਿਸੇ ਦੇ ਮਨ ਅੰਦਰ ਪ੍ਰਮੇਸ਼ਰ ਦਾ ਨਾਮ ਵੱਸ ਜਾਵੇ ਤਾਂ ਉਸ ਦੇ ਜਨਮਾਂ ਜਨਮਾਂ ਦੇ ਕ੍ਰੋੜਾਂ ਪਾਪਾਂ ਤੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ।

**ਪ੍ਰਸ਼ਨ ੭੩੯ ਸ਼ਾਂਤੀ :** ਕੀ ਸੋਨੇ ਦੇ ਮੰਦਰਾਂ ਵਿਚ ਵੱਸ ਕੇ ਮਨ ਇਛੇ ਸੁਖ ਪ੍ਰਾਪਤ ਕਰਨ ਵਾਲੇ ਦੇ ਮਨ ਵਿਚ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ?

**ਉੱਤਰ :** **ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥**
**ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥**
**ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥**
**ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥**
**ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥ (ਪੰਨਾ ੭੦੭)**

**ਭਾਵਾਰਥ :** ਜੇ ਕਿਸੇ ਪਾਸ ਸੌਣ ਲਈ ਸੋਹਣੀ ਸੇਜਾ ਤੇ ਅਨੇਕਾਂ ਤਰ੍ਹਾਂ ਦੇ ਸੁੱਖ ਵੀ ਮਿਲੇ ਹੋਏ ਹਨ ਅਤੇ ਅਨੇਕਾਂ ਤਰ੍ਹਾਂ ਦੇ ਭੋਗਣ ਲਈ ਪਦਾਰਥ ਵੀ ਹੋਣ, ਚੰਦਨ ਦੀ ਸੁਗੰਧੀ ਨਾਲ ਸੁਗੰਧਤ ਕੀਤੇ ਹੀਰੇ ਮੋਤੀਆਂ ਨਾਲ ਜੜੇ ਹੋਏ ਸੋਨੇ ਦੇ ਮੰਦਰਾਂ ਵਿਚ ਵੀ ਰਹਿੰਦਾ ਹੋਵੇ, ਆਪਣੇ ਮਨ ਦੀ ਇੱਛਿਆ ਅਨੁਸਾਰ ਸਾਰੇ ਹੀ ਸੁੱਖ ਮਾਣਦਾ ਰਵ੍ਹੇ ਅਤੇ ਜਿਸ ਨੂੰ ਕੋਈ ਚਿੰਤਾ ਤੇ ਝੋਰਾ ਵੀ ਨਹੀਂ।

ਪਰ ਇਹ ਸਭ ਕੁਝ ਹੁੰਦਿਆਂ ਭੀ ਉਸ ਨੂੰ ਗੰਦਗੀ ਦਾ ਕੀੜਾ ਸਮਝੋ, ਜੇ ਉਸ ਨੂੰ ਮਨ ਵਿਚ ਇਹ ਦਾਤਾਂ ਦੇਣ ਵਾਲੇ ਪ੍ਰਭੂ ਦੀ ਯਾਦ ਨਹੀਂ ਹੈ ਅਤੇ ਉਸ ਦੇ ਅਸ਼ਾਂਤ ਮਨ ਨੂੰ ਕਦੀ ਵੀ ਸ਼ਾਂਤੀ ਨਹੀਂ ਆ ਸਕਦੀ।

**ਪ੍ਰਸ਼ਨ ੭੪੦ ਰਾਜਾ :** ਸਾਰੀ ਸ੍ਰਿਸ਼ਟੀ ਦਾ ਅਸਲੀ ਰਾਜਾ ਕਿਸ ਨੂੰ ਮੰਨਣਾ ਚਾਹੀਦਾ ਹੈ?

**ਉੱਤਰ :** **ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥**
**ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥**
**ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥**
**ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥ (ਪੰਨਾ ੭੦੭)**

**ਭਾਵਾਰਥ :** ਜਿਸ ਦਾ ਮਨ ਅੱਠੇ ਪਹਿਰ ਪ੍ਰਭੂ ਦੇ ਨਾਮ ਰੰਗ ਵਿਚ ਰਹਿੰਦਾ ਹੈ, ਉਹ ਭਾਵੇਂ ਟੁੱਟੀ ਹੋਈ ਕੁੱਲੀ ਵਿਚ ਰਹਿੰਦਾ ਹੈ ਅਤੇ ਉਸ ਦੇ ਸਰੀਰ ਪਰ ਪਹਿਨੇ ਹੋਏ ਕੱਪੜੇ ਭੀ ਸਾਰੇ ਫਟੇ ਹੋਏ ਹਨ, ਨਾ ਹੀ ਉਸ ਦੀ ਉੱਚੀ ਜਾਤ ਹੈ ਅਤੇ ਨਾ ਹੀ ਉਸ ਦੀ ਕੋਈ ਇੱਜ਼ਤ ਕਰਦਾ ਹੈ, ਉਹ ਇਕੱਲਾ ਹੀ ਭਾਵੇਂ ਉਜਾੜ ਵਿਚ ਭਟਕਦਾ ਹੈ, ਨਾ ਹੀ ਉਸ ਦਾ ਕੋਈ ਪਿਆਰਾ ਮਿੱਤਰ ਹੀ ਹੈ ਤੇ ਨਾ ਉਸ ਪਾਸ ਧਨ ਹੈ, ਨਾ ਹੀ ਰੂਪ ਹੈ, ਨਾ ਹੀ ਉਸ ਦਾ ਕੋਈ ਸਾਕ ਹੀ ਹੈ। ਪਰ ਜੇ ਐਸੇ ਨਿਥਾਵੇਂ ਦਾ ਮਨ ਪ੍ਰਭੂ ਦੇ ਨਾਮ ਵਿਚ ਵਿੱਝਾ ਹੋਇਆ ਹੈ ਤਾਂ ਉਸ ਨੂੰ ਸਾਰੀ ਧਰਤੀ ਦਾ ਰਾਜਾ ਸਮਝੋ ਕਿਉਂਕਿ ਉਸ ਦਾ ਮਨ ਸੰਸਾਰ ਦੇ ਸਾਰੇ ਪਦਾਰਥਾਂ ਵੱਲੋਂ ਸ਼ਾਂਤ ਹੈ।

**ਪ੍ਰਸ਼ਨ ੭੪੧ ਸੁਖੀਆ :** ਕੀ ਸਾਰੀ ਧਰਤੀ ਨੂੰ ਜਿੱਤ ਕੇ ਰਾਜ ਕਰਨ ਵਾਲਾ ਸੁਖੀਆ ਹੈ?

**ਉੱਤਰ :** **ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥**
**ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥ (ਪੰਨਾ ੭੦੭)**

**ਭਾਵਾਰਥ :** ਜੇ ਕੋਈ ਸਵਰਗ ਜੈਸੇ ਸੋਹਣੇ ਦੇਸ਼ ਵਿਚ ਵੀ ਰਹਿੰਦਾ ਹੈ, ਸਾਰੀ ਧਰਤੀ ਨੂੰ ਆਪਣੇ ਬਾਹੂ ਬਲ ਨਾਲ ਜਿੱਤ ਕੇ ਰਾਜ ਕਰਦਾ ਹੈ ਪਰ ਜੇ ਉਹ ਜਗਤ ਦੇ ਰੱਖਿਅਕ ਪ੍ਰਭੂ ਨੂੰ ਮਨੋਂ ਭੁਲਾ ਬੈਠਾ ਹੈ ਤਾਂ ਸਮਝੋ, ਉਹ ਕਿਸੇ ਬੀਆਬਾਨ ਜੰਗਲ ਵਿਚ ਭਟਕ ਰਹੇ ਆਦਮੀ ਵਾਂਗ ਸੰਸਾਰ ਜੰਗਲ ਵਿਚ ਭਟਕਦਾ ਹੋਇਆ ਮਨ ਕਰਕੇ ਸਦਾ ਹੀ ਦੁਖੀਆ ਹੈ।

***ਪ੍ਰਸ਼ਨ ੭੪੨ ਨਰਕ :*** ਇਸ ਧਰਤੀ ਪਰ ਉਹ ਕਿਹੜਾ ਥਾਂ ਹੈ, ਜਿਸ ਨੂੰ ਨਰਕ ਦੇ ਬਰਾਬਰ ਜਾਣਿਆ ਜਾਵੇ ?

***ਉੱਤਰ :*** **ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥**
**ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥ (ਪੰਨਾ ੭੦੭)**

***ਭਾਵਾਰਥ :*** ਜਿਸ ਥਾਂ ਜਾਣ ਨਾਲ ਜਗਤ ਦੇ ਕ੍ਰੋੜਾਂ ਚੋਜ ਤਮਾਸ਼ੇ ਵੇਖ ਕੇ ਉਸ ਪ੍ਰਭੂ ਦੀ ਯਾਦ ਭੁੱਲ ਜਾਵੇ, ਉਹ ਥਾਂ ਵੇਖਣ ਨੂੰ ਭਾਵੇਂ ਕਿਤਨਾ ਵੀ ਸੁਹਾਵਣਾ ਹੈ, ਉਸ ਨੂੰ ਉਜਾੜ ਤੇ ਨਰਕ ਵਾਂਗ ਹੀ ਸਮਝੋ।

***ਪ੍ਰਸ਼ਨ ੭੪੩ ਪਦਾਰਥ :*** ਅੰਤ ਸਮੇਂ ਮਨੁੱਖ ਦੇ ਸਾਥ ਜਾਣ ਵਾਲਾ ਕਿਹੜਾ ਪਦਾਰਥ ਹੈ ?

***ਉੱਤਰ :*** **ਰਾਜ ਕਪਟੰ, ਰੂਪ ਕਪਟੰ, ਧਨ ਕਪਟੰ, ਕੁਲ ਗਰਬਤਹ ॥**
**ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ ॥ (ਪੰਨਾ ੭੦੮)**

***ਭਾਵਾਰਥ :*** ਇਸ ਜੀਵ ਦੇ ਪਾਸ ਜੋ ਰਾਜ, ਰੂਪ, ਧਨ ਹੈ ਤੇ ਉੱਚੀ ਕੁਲ ਦਾ ਹੰਕਾਰ ਹੈ, ਇਹ ਸਭ ਛਲ ਰੂਪ ਹੈ। ਇਹ ਜੀਵ ਅਨੇਕਾਂ ਛਲ ਕਰ ਕੇ ਦੂਸਰਿਆਂ 'ਤੇ ਦੂਸ਼ਣ ਲਾ ਲਾ ਕਈ ਤਰੀਕਿਆਂ ਨਾਲ ਮਾਇਆ ਜੋੜਦਾ ਹੈ, ਪਰ ਇਸ ਨੂੰ ਇਹ ਸਮਝ ਨਹੀਂ ਕਿ ਨਾਮ ਤੋਂ ਬਗ਼ੈਰ ਕੋਈ ਵੀ ਚੀਜ਼ ਨਾਲ ਨਹੀਂ ਜਾਂਦੀ।

***ਪ੍ਰਸ਼ਨ ੭੪੪ ਸੁਹੱਪਣਤਾ :*** ਮਾਇਕੀ ਪਦਾਰਥਾਂ ਦੀ ਸੁਹੱਪਣਤਾ ਨੂੰ ਵੇਖ ਕੇ ਜੋ ਮਨ ਭੁੱਲ ਰਿਹਾ ਹੈ, ਇਸ ਨੂੰ ਕਿਵੇਂ ਸਮਝਾਇਆ ਜਾਵੇ ?

***ਉੱਤਰ :*** **ਪੇਖੰਦੜੋ ਕੀ ਭੁਲੁ, ਤੁੰਮਾ ਦਿਸਮੁ ਸੋਹਣਾ ॥**
**ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥ (ਪੰਨਾ ੭੦੮)**

***ਭਾਵਾਰਥ :*** ਹੇ ਮਨ! ਤੂੰ ਮਾਇਕੀ ਪਦਾਰਥਾਂ ਦੀ ਸੁੰਦਰਤਾ ਨੂੰ ਵੇਖ ਕੇ ਕੀ ਭੁੱਲ ਰਿਹਾ ਹੈਂ। ਇਹ ਸੁੰਦਰਤਾ ਤਾਂ ਇਵੇਂ ਹੀ ਸਮਝ ਜਿਵੇਂ ਇਕ ਕੌੜਾ ਤੁੰਮਾਂ ਬਾਹਰੋਂ ਵੇਖਣ ਵਿਚ ਤਾਂ ਸੁੰਦਰ ਹੈ। ਪਰ ਅੰਤ ਦੇ ਸਮੇਂ ਇਨ੍ਹਾਂ ਪਦਾਰਥਾਂ ਦੀ ਕੀਮਤ ਅੱਧੀ ਕੌਡੀ ਭੀ ਨਾ ਰਹੇਗੀ ਤੇ ਨਾ ਹੀ ਇਹ ਮਾਇਆ ਇਥੋਂ ਜਾਣ ਸਮੇਂ ਨਾਲ ਜਾਏਗੀ।

ਭਾਵ ਇਹ ਮਾਇਆ ਤੇ ਮਾਇਕੀ ਪਦਾਰਥ ਅੰਤ ਦੇ ਸਮੇਂ ਕੌੜੇ ਤੁੰਮੇਂ ਦੀ ਤਰ੍ਹਾਂ ਦੁਖ ਰੂਪ ਸਾਬਤ ਹੋਣਗੇ।

***ਪ੍ਰਸ਼ਨ ੭੪੫ ਮਾਇਆ :*** ਕੀ ਮਨੁੱਖ ਨੂੰ ਮਾਇਆ ਇਕੱਠੀ ਨਹੀਂ ਕਰਨੀ ਚਾਹੀਦੀ ?

***ਉੱਤਰ :*** **ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ ॥**
**ਤਿਸ ਕਾ ਕਹੁ ਕਿਆ ਜਤਨੁ ਜਿਸ ਤੇ ਵੰਜੀਐ ॥ (ਪੰਨਾ ੭੦੮)**

***ਭਾਵਾਰਥ :*** ਜਗਤ ਤੋਂ ਟੁਰਨ ਵੇਲੇ ਜਿਸ ਮਾਇਆ ਨੇ ਨਾਲ ਹੀ ਨਹੀਂ ਜਾਣਾ, ਉਸ ਮਾਇਆ ਨੂੰ ਇਕੱਠੀ ਕਰਨ ਦਾ ਕੀ ਲਾਭ ਹੈ, ਭਾਵ ਕੋਈ ਵੀ ਲਾਭ ਨਹੀਂ। ਜਿਸ ਮਾਇਆ ਦਾ ਆਖ਼ਰ ਵਿਛੋੜਾ ਹੀ ਪੈ ਜਾਣਾ ਹੈ, ਉਸ ਦੇ ਇਕੱਠੀ ਕਰਨ ਦਾ ਯਤਨ ਵੀ ਕੀ ਕਰਨਾ ਹੈ, ਭਾਵ ਜ਼ਰੂਰਤ ਤੋਂ ਵਧੇਰੇ ਮਾਇਆ ਇਕੱਠੀ ਕਰਨੀ ਵੀ ਇਕ ਵੱਡਾ ਭੁਲੇਖਾ ਹੈ।

***ਪ੍ਰਸ਼ਨ ੭੪੬ ਮਿੱਠੀ :*** ਸੰਸਾਰ ਅੰਦਰ ਕਿਹੜੀ ਚੀਜ਼ ਮਿੱਠੀ ਹੈ ?

***ਉੱਤਰ :*** **ਨਚ ਰਾਜ ਸੁਖ ਮਿਸਟੰ ਨਚ ਭੋਗ ਰਸ ਮਿਸਟੰ ਨਚ ਮਿਸਟੰ ਸੁਖ ਮਾਇਆ ॥**
**ਮਿਸਟੰ ਸਾਧ ਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭ ਦਰਸਨੰ ॥ (ਪੰਨਾ ੭੦੮)**

***ਭਾਵਾਰਥ :*** ਰਾਜ ਦਾ ਸੁਖ, ਭੋਗਾਂ ਦੇ ਰਸ ਅਤੇ ਮਾਇਆ ਦੀਆਂ ਮੌਜਾਂ, ਇਨ੍ਹਾਂ ਵਿਚੋਂ ਕੋਈ ਵੀ ਸੁਆਦਲਾ ਨਹੀਂ।

ਪਰ ਇਕ ਸਾਧ ਸੰਗਤ ਵਿਚੋਂ ਮਿਲਿਆ ਪ੍ਰਮੇਸ਼ਰ ਦਾ ਨਾਮ ਹੀ ਮਿੱਠਾ ਹੈ। ਸੋ ਇਸ ਲਈ ਪ੍ਰਭੂ ਦੇ ਸੇਵਕਾਂ ਨੂੰ ਨਾਮ ਸਿਮਰਨ ਰਾਹੀਂ ਪ੍ਰਮੇਸ਼ਰ ਦੇ ਦੀਦਾਰ ਹੀ ਮਿੱਠੇ ਪਿਆਰੇ ਲੱਗਦੇ ਹਨ।

***ਪ੍ਰਸ਼ਨ ੨੪੭ ਪਿਆਰ :*** ਪ੍ਰਭੂ ਦੇ ਸੇਵਕਾਂ ਦਾ ਪ੍ਰਭੂ ਦੇ ਚਰਨਾਂ ਕਮਲਾਂ ਵਿਚ ਕਿਤਨਾ ਕੁ ਪਿਆਰ ਹੈ?

*ਉੱਤਰ :* **ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥**
**ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥**
**ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥ (ਪੰਨਾ ੭੦੮)**

***ਭਾਵਾਰਥ :*** ਜਿਵੇਂ ਮੱਛੀ ਪਾਣੀ ਨੂੰ ਛੱਡ ਕੇ ਜੀਊ ਨਹੀਂ ਸਕਦੀ। ਪਪੀਹਾ ਬੱਦਲਾਂ ਦੇ ਦੇਸ਼ ਨੂੰ ਛੱਡ ਕੇ ਨਹੀਂ ਜੀਊ ਸਕਦਾ। ਹਰਨ ਰਾਗ ਦੇ ਤੀਰ ਨਾਲ ਵਿੰਨ੍ਹਿਆ ਜਾਂਦਾ ਹੈ। ਭੌਰੇ ਨੂੰ ਫੁੱਲਾਂ ਦੀ ਸੁਗੰਧੀ ਬੱਝਣ ਦਾ ਕਾਰਨ ਬਣ ਜਾਂਦੀ ਹੈ।

ਇਸੇ ਤਰ੍ਹਾਂ ਸੰਤ ਪ੍ਰਭੂ ਦੇ ਚਰਨਾਂ ਕਮਲਾਂ ਵਿਚ ਮਸਤ ਰਹਿੰਦੇ ਹਨ, ਪ੍ਰਭੂ ਦੇ ਚਰਨਾਂ ਤੋਂ ਬਿਨਾਂ ਉਨ੍ਹਾਂ ਨੂੰ ਕੁਝ ਭੀ ਨਹੀਂ ਭਾਉਂਦਾ।

***ਪ੍ਰਸ਼ਨ ੨੪੮ ਸ਼ਾਂਤ :*** ਮਨੁੱਖ ਦੇ ਤਪਦੇ ਮਨ ਨੂੰ ਸ਼ਾਂਤ ਕਿਵੇਂ ਆ ਸਕਦੀ ਹੈ?

*ਉੱਤਰ :* **ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥**
**ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥ (ਪੰਨਾ ੭੦੯)**

***ਭਾਵਾਰਥ :*** ਸੰਸਾਰ ਅੰਦਰ ਚੰਦਨ ਵੀ ਠੰਡਾ ਮੰਨਿਆ ਹੈ ਅਤੇ ਚੰਦ੍ਰਮਾ ਦੀ ਚਾਂਦਨੀ ਵੀ ਠੰਡੀ ਹੈ ਅਤੇ ਠੰਡੀ ਰੁੱਤ ਵੀ ਸੀਤਲ ਹੈ।

ਪਰ ਇਨ੍ਹਾਂ ਰਾਹੀਂ ਮਨੁੱਖ ਦੇ ਮਨ ਦੀ ਤਪਤ ਨਹੀਂ ਮਿਟ ਸਕਦੀ। ਸੋ ਇਕ ਪ੍ਰਭੂ ਦਾ ਨਾਮ ਸਿਮਰਿਆਂ ਹੀ ਮਨੁੱਖ ਦਾ ਤਪ ਰਿਹਾ ਮਨ ਸ਼ਾਂਤ ਹੋ ਸਕਦਾ ਹੈ।

## ਰਾਗੁ ਟੋਡੀ

***ਪ੍ਰਸ਼ਨ ੨੪੯ ਉਮਰ :*** ਕੋਈ ਆਦਮੀ ਲੰਬੀ ਉਮਰ ਵਾਲਾ ਸਾਰੀ ਧਰਤੀ ਦਾ ਰਾਜ ਕਰਕੇ ਕੀ ਸੰਸਾਰ ਤੋਂ ਸੁਖੀ ਜਾਂਦਾ ਹੈ?

*ਉੱਤਰ :* **ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥**
**ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥ (ਪੰਨਾ ੭੧੨)**

***ਭਾਵਾਰਥ :*** ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਜੋ ਲੰਬੀ ਉਮਰ ਗੁਜ਼ਾਰਨੀ ਹੈ, ਉਹ ਉਸੇ ਤਰ੍ਹਾਂ ਹੈ ਜਿਵੇਂ ਸੱਪ ਦੀ ਲੰਬੀ ਉਮਰ ਉਸ ਦੀ ਵੈਰਨ ਹੁੰਦੀ ਹੈ। ਸਰਪ ਦਾ ਸਰੀਰ ਜਿਉਂ ਜਿਉਂ ਭਾਰਾ ਹੁੰਦਾ ਹੈ, ਤਿਉਂ ਤਿਉਂ ਉਸ ਦੇ ਸਰੀਰ ਵਿਚ ਜ਼ਹਿਰ ਵਧਦੀ ਹੈ, ਜਿਸ ਕਰਕੇ ਉਸ ਦੀ ਲੰਬੀ ਉਮਰ ਉਸ ਨੂੰ ਦੁਖ ਰੂਪ ਹੁੰਦੀ ਹੈ।

ਸੋ ਸਿਮਰਨ ਤੋਂ ਬਿਨਾਂ ਜੇ ਮਨੁੱਖ ਸਾਰੀ ਧਰਤੀ ਦਾ ਰਾਜ ਵੀ ਕਰ ਲਵੇ ਤਾਂ ਵੀ ਅੰਤ ਨੂੰ ਮਨੁੱਖ ਜਨਮ ਦੀ ਬਾਜ਼ੀ ਹਾਰ ਕੇ ਹੀ ਜਾਂਦਾ ਹੈ।

**ਪ੍ਰਸ਼ਨ ੭੫੦ ਲਾਭ :** ਜੋ ਲੋਕ ਆਪਣੇ ਸਰੀਰ ਨੂੰ ਸ਼ਿੰਗਾਰਨ ਵਿਚ ਹੀ ਲੱਗੇ ਰਹਿੰਦੇ ਹਨ, ਉਨ੍ਹਾਂ ਨੂੰ ਕੀ ਲਾਭ ਮਿਲਦਾ ਹੈ ?

**ਉੱਤਰ : ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥**
**ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ (ਪੰਨਾ ੭੧੨)**

**ਭਾਵਾਰਥ :** ਸੰਸਾਰ ਅੰਦਰ ਜਿਸ ਮਨੁੱਖ ਨੇ ਇਸ ਆਪਣੇ ਜੀਵਨ ਦਾ ਸਹੀ ਮਨੋਰਥ ਨਹੀਂ ਸਮਝਿਆ, ਉਸ ਦਾ ਜਗਤ ਵਿਚ ਆਇਆ ਬੇਅਰਥ ਹੀ ਸਮਝੋ। ਇਸ ਜੀਵਨ ਨੂੰ ਸਫਲ ਕਰਨ ਦੀ ਵੀਚਾਰ ਤੋਂ ਬਿਨਾਂ ਇਸ ਦਾ ਸਰੀਰ ਪਰ ਅਨੇਕਾਂ ਸ਼ਿੰਗਾਰ ਕਰਨਾ ਇਸੇ ਤਰ੍ਹਾਂ ਹੈ, ਜਿਵੇਂ ਕਿਸੇ ਮੁਰਦੇ ਨੂੰ ਕੱਪੜੇ ਪਾ ਕੇ ਸ਼ਿੰਗਾਰਨਾ ਕਰੀਏ।

**ਪ੍ਰਸ਼ਨ ੭੫੧ ਮੰਗ :** ਪ੍ਰਮਾਤਮਾ ਪਾਸੋਂ ਮਨੁੱਖ ਨੂੰ ਕਿਹੜੀ ਮੰਗ ਮੰਗਣੀ ਚਾਹੀਦੀ ਹੈ ?

**ਉੱਤਰ : ਮਾਗਉ ਦਾਨੁ ਠਾਕੁਰ ਨਾਮ ॥**
**ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥ (ਪੰਨਾ ੭੧੩)**

**ਭਾਵਾਰਥ :** ਉਸ ਠਾਕੁਰ ਪਾਸੋਂ ਮਨੁੱਖ ਨੂੰ ਉਸ ਪ੍ਰਭੂ ਦਾ ਨਾਮ ਹੀ ਮੰਗਣਾ ਚਾਹੀਦਾ ਹੈ, ਕਿਉਂਕਿ ਦੁਨੀਆਂ ਦਾ ਹੋਰ ਕੋਈ ਭੀ ਪਦਾਰਥ ਅੰਤ ਨੂੰ ਮਨੁੱਖ ਦੇ ਨਾਲ ਨਹੀਂ ਜਾਂਦਾ, ਇਹ ਜੋ ਰਾਜ, ਮਾਲ, ਅਨੇਕਾਂ ਹੀ ਭੋਗਾਂ ਦੇ ਰਸ ਹਨ ਇਹ ਸਭ ਬ੍ਰਿਛ ਦੀ ਛਾਂ ਵਾਂਗ ਢਲ ਜਾਣ ਵਾਲੇ ਹਨ।

ਸੋ ਇਕ ਪ੍ਰਭੂ ਦੀ ਸਿਫ਼ਤ ਕੀਤੀ ਹੀ ਅੰਤ ਨੂੰ ਸਾਥ ਜਾਂਦੀ ਹੈ, ਉਹ ਸਿਫ਼ਤ-ਸਾਲਾਹ ਕਰਨ ਦੀ ਦਾਤ ਮਿਲਦੀ ਉਸ ਨੂੰ ਹੀ ਹੈ, ਜਿਸ ਪਰ ਉਸ ਨਿਰੰਕਾਰ ਦੀ ਬਖ਼ਸ਼ਸ਼ ਹੋਵੇ।

**ਪ੍ਰਸ਼ਨ ੭੫੨ ਗੱਲਾਂ :** ਕੀ ਕੇਵਲ ਗਿਆਨ ਦੀਆਂ ਗੱਲਾਂ ਕਥਨ ਕਰਨ ਨਾਲ ਭੀ ਮਨੁੱਖ ਦੇ ਅੰਦਰੋਂ ਅਗਿਆਨ ਦੂਰ ਹੋ ਸਕਦਾ ਹੈ ?

**ਉੱਤਰ : ਗਲੀ ਸੈਲ ਉਠਾਵਤ ਚਾਹੈ, ਓਇ ਊਹਾ ਹੀ ਹੈ ਧਰੇ ॥**
**ਜੋਰੁ ਸਕਤਿ ਨਾਨਕ ਕਿਛੁ ਨਾਹੀ, ਪ੍ਰਭ ਰਾਖਹੁ ਸਰਣਿ ਪਰੇ ॥ (ਪੰਨਾ ੭੧੪)**

**ਭਾਵਾਰਥ :** ਜਿਵੇਂ ਕੋਈ ਆਦਮੀ ਕਿਸੇ ਭਾਰੇ ਪੱਥਰ ਪਾਸ ਖਲੋਤਾ ਉਸ ਦੇ ਚੁੱਕਣ ਦੀਆਂ ਗੱਲਾਂ ਕਰੀ ਜਾਵੇ, ਉਹ ਪੱਥਰ ਕੇਵਲ ਗੱਲਾਂ ਕਰਨ ਨਾਲ ਤਾਂ ਨਹੀਂ ਚੁੱਕਿਆ ਜਾ ਸਕਦਾ, ਉਹ ਪੱਥਰ ਉਸੀ ਥਾਂ ਪਿਆ ਰਵ੍ਹੇਗਾ।

ਤਿਵੇਂ ਕੋਈ ਗਿਆਨ ਦੀਆਂ ਗੱਲਾਂ ਕਥਨ ਕਰਨ ਦੇ ਜ਼ੋਰ ਨਾਲ ਹਿਰਦੇ ਵਿਚੋਂ ਅਗਿਆਨ ਨੂੰ ਦੂਰ ਨਹੀਂ ਕਰ ਸਕਦਾ, ਜਿੰਨਾ ਚਿਰ ਤਕ ਉਹ ਨਿਰਮਾਣ ਹੋ ਕੇ ਪ੍ਰਭੂ ਦੇ ਚਰਨਾਂ ਵਿਚ ਅਗਿਆਨ ਤੋਂ ਬਚਣ ਲਈ ਅਰਦਾਸ ਨਹੀਂ ਕਰਦਾ, ਸਭ ਤੋਂ ਵੱਡੀ ਤਾਕਤ ਇਕ ਅਰਦਾਸ ਹੀ ਹੈ, ਜਿਸ ਨਾਲ ਮਨੁੱਖ ਨੂੰ ਹਰ ਥਾਂ ਫ਼ਤਹਿ ਹਾਸਲ ਹੋ ਸਕਦੀ ਹੈ।

**ਪ੍ਰਸ਼ਨ ੭੫੩ ਛਲ :** ਮਾਇਆ ਛਲ ਰੂਪ ਕਿਵੇਂ ਹੈ ?

**ਉੱਤਰ : ਮਾਈ ਮਾਇਆ ਛਲੁ ॥**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ,**
**ਗੋਬਿਦ ਭਜਨ ਬਿਨੁ ਹੜ ਕਾ ਜਲੁ ॥ (ਪੰਨਾ ੭੧੭)**

**ਭਾਵਾਰਥ :** ਇਹ ਮਾਇਆ ਕਈ ਰੂਪ ਧਾਰ ਕੇ ਮਨੁੱਖ ਨੂੰ ਛਲ ਲੈਂਦੀ ਹੈ ਅਤੇ ਛਲ ਕੇ ਛੇਤੀ ਹੀ ਛੁਪ ਜਾਂਦੀ ਹੈ। ਪਰ ਇਸ ਮਾਇਆ ਦੀ ਛਾਇਆ ਪ੍ਰਮਾਤਮਾ ਦੇ ਭਜਨ ਤੋਂ ਬਿਨਾਂ ਇਉਂ ਹੈ, ਜਿਵੇਂ ਕੱਖਾਂ ਦੀ ਅੱਗ, ਬੱਦਲਾਂ ਦੀ ਛਾਂ ਅਤੇ ਦਰਿਆ ਦੇ ਹੜ੍ਹ ਦਾ ਪਾਣੀ ਸਿਰਫ਼ ਥੋੜ੍ਹੇ ਸਮੇਂ ਲਈ ਹੀ ਹੋਇਆ ਕਰਦਾ ਹੈ।

**ਪ੍ਰਸ਼ਨ ੭੫੪ ਸਿਫ਼ਤ :** ਮਨੁੱਖ ਪ੍ਰਮੇਸ਼ਰ ਦੀ ਸਿਫ਼ਤ-ਸਾਲਾਹ ਕਿਉਂ ਨਹੀਂ ਕਰਦਾ ?

**ਉੱਤਰ :** **ਕਹਉ ਕਹਾ ਅਪਨੀ ਅਧਮਾਈ ॥**
**ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥੧॥ ਰਹਾਉ ॥**
**ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥**
**ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥**
**ਮਗਨ ਰਹਿਓ ਮਾਇਆ ਮੈ ਨਿਸ ਦਿਨਿ ਛੁਟੀ ਨ ਮਨ ਕੀ ਕਾਈ ॥ (ਪੰਨਾ ੭੧੮)**

**ਭਾਵਾਰਥ :** ਮਨੁੱਖ ਵਿਚ ਚਾਰ ਦੋਸ਼ ਹਨ, ਜਿਸ ਕਰਕੇ ਪ੍ਰਮੇਸ਼ਰ ਦੀ ਸਿਫ਼ਤ ਨਹੀਂ ਕਰ ਸਕਦਾ। ਇਸ ਵਿਚ ਇਤਨੀ ਨੀਚਤਾ ਆ ਚੁੱਕੀ ਹੈ ਕਿ ਉਹ ਕਹੀ ਨਹੀਂ ਜਾ ਸਕਦੀ।

(੧) ਪਹਿਲੇ ਤਾਂ ਇਹ ਮਨ, ਧਨ ਪਦਾਰਥਾਂ ਤੇ ਇਸਤ੍ਰੀ ਆਦਿ ਰਸਾਂ ਵਿਚ ਹੀ ਫਸਿਆ ਰਹਿੰਦਾ ਹੈ।

(੨) ਦੂਜਾ ਇਹ ਝੂਠੇ ਸੰਸਾਰ ਨੂੰ ਸੱਚਾ ਜਾਣ ਕੇ ਇਸ ਵਿਚ ਪਿਆਰ ਪਾਈ ਬੈਠਾ ਹੈ।

(੩) ਤੀਜਾ ਜੋ ਗਰੀਬਾਂ ਦਾ ਰਿਸ਼ਤੇਦਾਰ ਤੇ ਸਭ ਦਾ ਸੰਗੀ ਹੋ ਕੇ ਸਹਾਇਤਾ ਕਰਨ ਵਾਲਾ ਪ੍ਰਮੇਸ਼ਰ ਹੈ, ਉਸ ਦਾ ਕਦੀ ਵੀ ਇਹ ਸਿਮਰਨ ਨਹੀਂ ਕਰਦਾ।

(੪) ਚੌਥਾ ਮਾਇਆ ਦੀ ਮਸਤੀ ਵਿਚ ਰਾਤ ਦਿਨ ਮਗਨ ਰਹਿੰਦਾ ਹੈ, ਜਿਸ ਕਰਕੇ ਇਸ ਦੇ ਮਨ ਦੀ ਮੈਲ ਦੂਰ ਨਹੀਂ ਹੁੰਦੀ। ਸੋ ਮੈਲਾ ਮਨ ਪ੍ਰਮੇਸ਼ਰ ਦੀ ਸਿਫ਼ਤ-ਸਾਲਾਹ ਨਹੀਂ ਕਰ ਸਕਦਾ ਅਤੇ ਨਾ ਹੀ ਹਰੀ ਦੀ ਸ਼ਰਨ ਆਏ ਬਿਨਾਂ ਇਸ ਨੂੰ ਕਲਿਆਣ ਪ੍ਰਾਪਤ ਹੋ ਸਕਦੀ ਹੈ।

**ਪ੍ਰਸ਼ਨ ੭੫੫ ਸੱਚਾ :** ਕੋਈ ਆਖਦਾ ਹੈ ਪ੍ਰਮਾਤਮਾ ਨੇੜੇ ਹੀ ਵੱਸਦਾ ਹੈ ਅਤੇ ਕੋਈ ਕਿਤੇ ਦੂਰ ਦੇਸ ਵਿਚ ਵੱਸਦਾ ਮੰਨੀ ਬੈਠਾ ਹੈ। ਇਨ੍ਹਾਂ ਦੋਹਾਂ ਵਿਚੋਂ ਕਿਸ ਨੂੰ ਸੱਚਾ ਮੰਨਿਆ ਜਾਵੇ ?

**ਉੱਤਰ :** **ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥**
**ਜਲ ਕੀ ਮਾਛੁਲੀ ਚਰੈ ਖਜੂਰਿ ॥**
**ਕਾਂਇ ਰੇ ਬਕਬਾਦੁ ਲਾਇਓ ॥**
**ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥ (ਪੰਨਾ ੭੧੮)**

**ਭਾਵਾਰਥ :** ਉਸ ਪ੍ਰਭੂ ਨੂੰ ਬਹਿਸ ਕਰਕੇ ਦੂਰ ਜਾਂ ਨੇੜੇ ਸਿੱਧ ਕਰਨਾ ਤਾਂ ਇਸ ਤਰ੍ਹਾਂ ਮੁਸ਼ਕਲ ਹੈ ਜਿਵੇਂ ਪਾਣੀ ਵਿਚ ਰਹਿਣ ਵਾਲੀ ਮੱਛੀ ਖਜੂਰ ਪਰ ਚੜ੍ਹਨ ਦਾ ਯਤਨ ਕਰੇ।

ਰੱਬ ਨੂੰ ਨੇੜੇ ਜਾਂ ਦੂਰ ਸਮਝਣ ਬਾਰੇ ਜੋ ਬਹਿਸ ਕਰਨੀ ਹੈ, ਇਹ ਬੇਅਰਥ ਹੀ ਇਕ ਆਪਣੀ ਵਿਦਿਆ ਦਾ ਪ੍ਰਗਟਾਵਾ ਕਰਨਾ ਹੈ, ਕਿਉਂਕਿ ਜਿਸ ਮਨੁੱਖ ਨੇ ਰੱਬ ਨੂੰ ਲੱਭ ਲਿਆ ਹੈ, ਉਸ ਨੇ ਆਪਣੇ ਆਪ ਨੂੰ ਲੁਕਾਇਆ ਹੈ ਭਾਵ ਉਹ ਬਹਿਸ ਕਰਕੇ ਆਪਣੀ ਵਿਦਿਆ ਦਾ ਢੰਡੋਰਾ ਨਹੀਂ ਦੇਂਦਾ।

ਜਿਵੇਂ ਇਕ ਸਮੁੰਦਰ ਵਿਚੋਂ ਨਿਕਲੀ ਲੂਣ ਦੀ ਡਲੀ ਨੂੰ ਸਮੁੰਦਰ ਦੀ ਡੂੰਘਾਈ ਖੋਜਣ ਲਈ ਉਸ ਵਿਚ ਸੁੱਟਿਆ ਜਾਵੇ ਤਾਂ ਉਹ ਪਾਣੀ ਵਿਚ ਹੀ ਲੀਨ ਹੋ ਜਾਂਦੀ ਹੈ, ਮੁੜ ਉਸ ਨੇ ਕੀ ਦੱਸਣਾ ਹੈ, ਤਿਵੇਂ ਹੀ ਉਸ ਪ੍ਰਭੂ ਵਿਚ ਅਭੇਦ ਹੋਏ ਪੁਰਸ਼ ਭੀ ਕੁਝ ਦੱਸ ਨਹੀਂ ਸਕਦੇ, ਕਿਉਂਕਿ ਉਹ ਅਕੱਥ ਪਦਵੀ ਹੈ।

## ਰਾਗੁ ਬੈਰਾੜੀ

***ਪ੍ਰਸ਼ਨ ੭੫੬ ਨਿੰਦਾ :*** ਕੀ ਭਗਤ ਲੋਕ ਨਿੰਦਕਾਂ ਵੱਲੋਂ ਆਪਣੀ ਹੋ ਰਹੀ ਨਿੰਦਾ ਸੁਣ ਕੇ ਪ੍ਰਮਾਤਮਾ ਦੇ ਗੁਣ ਗਾਉਣੇ ਛੱਡ ਦੇਂਦੇ ਹਨ ?

***ਉੱਤਰ :*** **ਹਰਿ ਜਨੁ ਰਾਮ ਨਾਮ ਗੁਨ ਗਾਵੈ ॥**
**ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥ (ਪੰਨਾ ੭੧੯)**

***ਭਾਵਾਰਥ :*** ਭਗਤ ਜਨ ਆਪਣੀ ਨਿੰਦਾ ਸੁਣ ਕੇ ਜੋ ਉਸ ਦਾ ਪ੍ਰਮੇਸ਼ਰ ਦੇ ਗੁਣ ਗਾਉਣ ਦਾ ਸੁਭਾਅ ਹੈ, ਉਹ ਤਿਆਗਦਾ ਨਹੀਂ, ਕਿਉਂਕਿ ਉਸ ਨੂੰ ਇਹ ਸੂਝ ਹੈ ਕਿ ਮਾਲਕ ਪ੍ਰਭੂ ਆਪ ਹੀ ਹਰੇਕ ਜੀਵ ਨੂੰ ਬੋਲਣ ਦੀ ਪ੍ਰੇਰਨਾ ਕਰਦਾ ਹੈ।

ਜੇ ਇਕ ਮਾੜਾ ਬੰਦਾ ਆਪਣਾ ਸੁਭਾਅ ਨਹੀਂ ਤਿਆਗਦਾ ਤਾਂ ਭਗਤ ਆਪਣਾ ਚੰਗਾ ਸੁਭਾਅ ਕਿਵੇਂ ਤਿਆਗ ਸਕਦਾ ਹੈ।

***ਪ੍ਰਸ਼ਨ ੭੫੭ ਛੁਡਾਉਣ :*** ਮਨੁੱਖ ਨੂੰ ਅਖ਼ੀਰ ਵੇਲੇ ਛੁਡਾਉਣ ਵਾਲਾ ਕੌਣ ਹੈ ?

***ਉੱਤਰ :*** **ਅਗਨਿ ਕੁੰਟ ਮਹਿ ਉਰਧ ਲਿਵ ਲਾਗਾ, ਹਰਿ ਰਾਖੈ ਉਦਰ ਮੰਝਾਰਾ ॥**
**ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ ਛਡਾਵਣਹਾਰਾ ॥ (ਪੰਨਾ ੭੨੦)**

***ਭਾਵਾਰਥ :*** ਜਦੋਂ ਜੀਵ ਮਾਤਾ ਦੇ ਪੇਟ ਦੀ ਅੱਗ ਦੇ ਕੁੰਡ ਵਿਚ ਪੁੱਠਾ ਲਟਕਿਆ ਉਸ ਮਾਲਕ ਦੇ ਚਰਨਾਂ ਵਿਚ ਸੁਰਤ ਜੋੜੀ ਰੱਖਦਾ ਸੀ ਤਾਂ ਪ੍ਰਭੂ ਮਾਂ ਦੇ ਪੇਟ ਵਿਚ ਉਸ ਦੀ ਰੱਖਿਆ ਕਰਦਾ ਰਿਹਾ ਹੈ। ਸੋ ਹੇ ਮਨੁੱਖ ! ਤੂੰ ਐਸੇ ਸਮਰੱਥ ਪ੍ਰਭੂ ਦੀ ਸੇਵਾ ਭਗਤੀ ਕਰ ਜੋ ਅੰਤ ਨੂੰ ਭੀ ਤੈਨੂੰ ਛੁਡਾਉਣ ਵਾਲਾ ਹੈ।

## ਰਾਗੁ ਤਿਲੰਗ

***ਪ੍ਰਸ਼ਨ ੭੫੮ ਸਹਾਇਤਾ :*** ਕੀ ਅੰਤ ਸਮੇਂ ਪੁੱਤਰ, ਇਸਤ੍ਰੀ ਆਦਿ ਮਨੁੱਖ ਦੀ ਸਹਾਇਤਾ ਨਾ ਕਰਨਗੇ ?

***ਉੱਤਰ :*** **ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥**
**ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥ (ਪੰਨਾ ੭੨੧)**

***ਭਾਵਾਰਥ :*** ਜਦੋਂ ਆਖ਼ਰ ਨੂੰ ਮਨੁੱਖ ਡਿੱਗਦਾ ਹੈ, ਭਾਵ ਮੌਤ ਆ ਜਾਂਦੀ ਹੈ ਤਾਂ ਇਸਤ੍ਰੀ, ਪੁੱਤਰ, ਪਿਤਾ, ਭਾਈ, ਇਨ੍ਹਾਂ ਵਿਚੋਂ ਕੋਈ ਵੀ ਮਨੁੱਖ ਦਾ ਹੱਥ ਨਹੀਂ ਫੜਦਾ, ਭਾਵ ਸਹਾਇਤਾ ਨਹੀਂ ਕਰਦਾ।

***ਪ੍ਰਸ਼ਨ ੭੫੯ ਅਰਦਾਸ :*** ਪ੍ਰਮੇਸ਼ਰ ਦੇ ਦਰੋਂ ਬਖ਼ਸ਼ਸ਼ ਪ੍ਰਾਪਤ ਕਰਨ ਲਈ ਕਿਵੇਂ ਅਰਦਾਸ ਕਰਨੀ ਚਾਹੀਦੀ ਹੈ ?

***ਉੱਤਰ :*** **ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥**
**ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ ॥ (ਪੰਨਾ ੭੨੧)**

***ਭਾਵਾਰਥ :*** ਹੇ ਕਰਤਾਰ ! ਮੈਂ ਸਾਰੀ ਜ਼ਿੰਦਗੀ ਰਾਤ ਦਿਨ ਲਾਲਚ ਵਿਚ ਹੀ ਫਿਰਦਾ ਰਿਹਾ ਅਤੇ ਹਮੇਸ਼ਾਂ ਹੀ ਬਦੀਆਂ ਦੇ ਖ਼ਿਆਲ ਕਰਦਾ ਰਿਹਾ ਹਾਂ। ਮੈਂ ਤਾਂ ਕਦੀ ਵੀ ਕੋਈ ਨੇਕੀ ਦਾ ਕੰਮ ਨਹੀਂ ਕੀਤਾ।

ਹੇ ਪ੍ਰਭੂ ! ਇਹ ਮੇਰਾ ਹਾਲ ਹੈ, ਆਪ ਮੇਰੇ 'ਤੇ ਬਖ਼ਸ਼ਸ਼ ਕਰੋ।

**ਪ੍ਰਸ਼ਨ ੭੬੦ ਜਾਤੀ :** ਭਗਤ ਕਿਸੇ ਵੀ ਜਾਤੀ ਵਿਚ ਹੋਵੇ, ਉਹ ਕਿਵੇਂ ਪਵਿੱਤਰ ਮੰਨੇ ਜਾਂਦੇ ਹਨ ?

**ਉੱਤਰ :** **ਕੇਸਰਿ, ਕੁਸਮ, ਮਿਰਗ ਮੈ, ਹਰਣਾ, ਸਰਬ ਸਰੀਰੀ ਚੜ੍ਹਣਾ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥ (ਪੰਨਾ ੭੨੧)**

**ਭਾਵਾਰਥ :** ਜਿਵੇਂ ਕੇਸਰ ਦਾ ਫੁੱਲ, ਕਸਤੂਰੀ ਤੇ ਮ੍ਰਿਗਾਨ, ਇਹ ਕਿਸੇ ਵੀ ਨੀਵੀਂ ਜਾਤ ਦੇ ਹੱਥ ਹੋਣ, ਤਾਂ ਵੀ ਇਨ੍ਹਾਂ ਨੂੰ ਪਵਿੱਤਰ ਹੀ ਮੰਨਿਆ ਜਾਂਦਾ ਹੈ ਭਾਵ ਇਨ੍ਹਾਂ ਦੀ ਭਿੱਟ ਕੋਈ ਵੀ ਨਹੀਂ ਮੰਨਦਾ।

ਇਸੇ ਤਰ੍ਹਾਂ ਭਗਤ ਭਾਵੇਂ ਕਿਸੇ ਵੀ ਜਾਤੀ ਵਿਚ ਹੋਣ, ਉਹ ਸਦਾ ਹੀ ਪਵਿੱਤਰ ਹਨ।

**ਪ੍ਰਸ਼ਨ ੭੬੧ ਲਾਭ :** ਭਗਤਾਂ ਦੀ ਸੰਗਤ ਕਰਨ ਨਾਲ ਕੀ ਲਾਭ ਪ੍ਰਾਪਤ ਹੁੰਦਾ ਹੈ ?

**ਉੱਤਰ :** **ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥ (ਪੰਨਾ ੭੨੧)**

**ਭਾਵਾਰਥ :** ਜਿਵੇਂ ਚੰਦਨ ਸਾਰਿਆਂ ਰੁੱਖਾਂ ਨੂੰ ਚੰਦਨ ਕਰ ਦਿੰਦਾ ਹੈ, ਇਸੇ ਤਰ੍ਹਾਂ ਭਗਤ ਵੀ ਹਰ ਆਦਮੀ ਨੂੰ ਵਿਸ਼ਿਆਂ ਦੀ ਮੈਲ ਤੋਂ ਰਹਿਤ ਭਗਤੀ ਦੀ ਸੁਗੰਧੀ ਵਾਲਾ ਕਰ ਦੇਂਦੇ ਹਨ।

**ਪ੍ਰਸ਼ਨ ੭੬੨ ਭਗਤ :** ਕਿਸ ਜਾਤੀ ਵਿਚ ਜੰਮਿਆ ਭਗਤ ਉੱਤਮ ਹੈ ?

**ਉੱਤਰ :** **ਘਿਅ ਪਟ ਭਾਂਡਾ ਕਹੈ ਨ ਕੋਇ॥**
**ਐਸਾ ਭਗਤੁ ਵਰਨ ਮਹਿ ਹੋਇ॥ (ਪੰਨਾ ੭੨੧)**

**ਭਾਵਾਰਥ :** ਜਿਵੇਂ ਕੋਈ ਵੀ ਆਦਮੀ ਰੇਸ਼ਮ ਤੇ ਘਿਓ ਦੇ ਭਾਂਡੇ ਬਾਰੇ ਕਦੀ ਵੀ ਪੁੱਛ ਨਹੀਂ ਕਰਦਾ ਕਿ ਇਨ੍ਹਾਂ ਨੂੰ ਕਿਸ ਕਿਸ ਦਾ ਹੱਥ ਲੱਗ ਚੁੱਕਾ ਹੈ, ਇਹ ਪਵਿੱਤਰ ਹੀ ਮੰਨੇ ਜਾਂਦੇ ਹਨ।

ਇਸੇ ਤਰ੍ਹਾਂ ਪ੍ਰਮੇਸ਼ਰ ਦਾ ਭਗਤ ਭਾਵੇਂ ਕਿਸੇ ਵੀ ਜਾਤੀ ਵਿਚ ਜੰਮਿਆ ਹੋਵੇ, ਉਹ ਸਦਾ ਪਵਿੱਤਰ ਹੀ ਹੈ।

**ਪ੍ਰਸ਼ਨ ੭੬੩ ਸਾਧਨ :** ਪ੍ਰਮੇਸ਼ਰ ਪਤੀ ਨੂੰ ਪਾਉਣ ਦਾ ਅਸਲੀ ਸਾਧਨ ਕਿਹੜਾ ਹੈ ?

**ਉੱਤਰ :** **ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥**
**ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥**
**ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥ (ਪੰਨਾ ੭੨੨)**

**ਭਾਵਾਰਥ :** ਆਪਣਾ ਸਰੀਰ ਤੇ ਮਨ ਉਸ ਪ੍ਰਭੂ ਦੇ ਹਵਾਲੇ ਕਰ ਦੇਵੇ। ਮਨ ਨੂੰ ਹਰ ਸਮੇਂ ਉਸ ਪ੍ਰਭੂ ਦੇ ਚਰਨਾਂ ਵਿਚ ਜੋੜੀ ਰੱਖੇ। ਜੋ ਉਸ ਪ੍ਰਭੂ ਮਾਲਕ ਵੱਲੋਂ ਹੁਕਮ ਹੈ, ਉਸ ਦੇ ਅਨੁਸਾਰ ਕਾਰ ਕਰਦਾ ਰਹੇ।

ਭਾਵ ਜੀਵ ਰੂਪ ਇਸਤ੍ਰੀ ਦਾ ਪ੍ਰਮੇਸ਼ਰ ਪਤੀ ਨੂੰ ਪਾਉਣ ਦਾ ਸਭ ਤੋਂ ਵੱਡਾ ਇਕੋ ਇਹ ਸਾਧਨ ਹੈ ਕਿ ਆਪਣੇ ਹਿਰਦੇ ਵਿਚੋਂ ਹੰਕਾਰ ਦੂਰ ਕਰ ਦੇਵੇ। ਬੱਸ ਹੋਰ ਕਿਸੇ ਵੀ ਦੁਨਿਆਵੀ ਚਤੁਰਾਈ ਨਾਲ ਪ੍ਰਮੇਸ਼ਰ ਪਤੀ ਨੂੰ ਨਹੀਂ ਪਾ ਸਕੀਦਾ।

**ਪ੍ਰਸ਼ਨ ੭੬੪ ਨਿਸ਼ਾਨੀ :** ਖੋਟੀ ਅਕਲ ਵਾਲੇ ਮਨੁੱਖ ਦੀ ਕੀ ਨਿਸ਼ਾਨੀ ਹੈ ?

**ਉੱਤਰ :** **ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ॥**
**ਜਬ ਆਣੈ ਵਲਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ॥ (ਪੰਨਾ ੭੨੩)**

**ਭਾਵਾਰਥ :** ਪਹਿਲੀ ਨਿਸ਼ਾਨੀ, ਉਹ ਆਦਮੀ ਕੰਮ ਹੀ ਓਹੋ ਜਿਹੇ ਕਰਦਾ ਹੈ, ਜਿਸ ਤੋਂ ਉਸ ਨੂੰ ਕੋਈ ਵੀ ਲਾਭ ਨਹੀਂ ਹੁੰਦਾ। ਦੂਜਾ, ਫਿਰ ਐਸੇ ਬੇਅਰਥ ਕੰਮ ਕਰ ਕੇ ਲਾਫਾਂ ਮਾਰਦਾ ਹੈ ਭਾਵ ਹੰਕਾਰ ਕਰਦਾ ਰਹਿੰਦਾ ਹੈ। ਤੀਜਾ,

ਜਦੋਂ ਕੋਈ ਠੱਗੀ ਕਰ ਕੇ, ਝੂਠ ਬੋਲ ਕੇ ਕਿਸੇ ਪਾਸੋਂ ਧਨ, ਮਾਲ ਲੁੱਟ ਕੇ ਲਿਆਉਂਦਾ ਹੈ ਤਦ ਸਮਝਦਾ ਹੈ ਕਿ ਮੈਂ ਦੁਨੀਆਂ ਨੂੰ ਜਿੱਤ ਲਿਆ ਹੈ, ਪਰ ਅਸਲ ਵਿਚ ਇਹ ਨਿਸ਼ਾਨੀ ਹਾਰੇ ਹੋਏ ਦੀ ਹੈ।

***ਪ੍ਰਸ਼ਨ ੭੬੫ ਦੋਜ਼ਕ :*** ਅੰਤ ਨੂੰ ਕੌਣ ਲੋਕ ਦੋਜ਼ਕ ਵਿਚ ਜਾਂਦੇ ਹਨ ?

***ਉੱਤਰ :*** **ਬੰਦੇ ਚਸਮ ਦੀਦੰ ਫਨਾਇ ॥**
**ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥**
**ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥**
**ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥ (ਪੰਨਾ ੭੨੩)**

***ਭਾਵਾਰਥ :*** ਜਿਸ ਵਿਚ ਹੇਠ ਲਿਖੇ ਪੰਜ ਦੋਸ਼ ਹਨ :

(੧) ਜੋ ਆਦਮੀ ਅੱਖੀਂ ਦਿਸ ਰਹੇ ਨਾਸਵੰਤ ਸੰਸਾਰ ਨੂੰ ਸੱਚਾ ਮੰਨੀ ਬੈਠਾ ਹੈ।

(੨) ਜਿਸ ਨੂੰ ਮਾਇਆ ਦੇ ਲਾਲਚ ਵਿਚ ਪ੍ਰਮੇਸ਼ਰ ਭੁੱਲਾ ਹੋਇਆ ਹੈ।

(੩) ਜਿਸ ਦੇ ਦਿਲ ਉੱਤੇ ਮਾਇਆ ਨੇ ਮੁਕੰਮਲ ਕਬਜ਼ਾ ਕੀਤਾ ਹੋਇਆ ਹੈ।

(੪) ਜਿਸ ਮਾਇਆ ਦੇ ਅਸਰ ਹੇਠ ਗ਼ਾਫ਼ਲ ਹੋਇਆ ਮਨੁੱਖ ਭੂਤਾਂ, ਪ੍ਰੇਤਾਂ, ਪਸ਼ੂਆਂ ਵਾਂਗ ਪਰਾਇਆ ਹੱਕ ਖਾਣ ਰੂਪ ਹਰਾਮ ਖਾਂਦਾ ਹੈ।

(੫) ਜੋ ਦੁਨੀਆਂ ਦੀਆਂ ਵਾਸ਼ਨਾਂ ਕਰਕੇ ਰੱਬ ਵਲੋਂ ਗ਼ਾਫ਼ਲ ਹੋ ਰਿਹਾ ਹੈ।

ਇਨ੍ਹਾਂ ਪੰਜਾਂ ਦੋਸ਼ਾਂ ਵਾਲੇ ਆਦਮੀ ਨੂੰ ਅੰਤ ਵਿਚ ਜ਼ਰੂਰ ਹੀ ਦੋਜ਼ਕ ਦੀ ਸਜ਼ਾ ਮਿਲੇਗੀ।

***ਪ੍ਰਸ਼ਨ ੭੬੬ ਸਾਥੀ :*** ਦੁਨੀਆਂ ਤੋਂ ਆਖ਼ਰ ਨੂੰ ਜਾਣ ਵੇਲੇ ਕੀ ਕੋਈ ਵੀ ਮਨੁੱਖ ਦਾ ਸਾਥੀ ਸਹਾਇਕ ਨਾ ਹੋਵੇਗਾ ?

***ਉੱਤਰ :*** **ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥**
**ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥ (ਪੰਨਾ ੭੨੩)**

***ਭਾਵਾਰਥ :*** ਇਹ ਭੋਲਾ ਮਨੁੱਖ ਪਿਤਾ, ਭਰਾ, ਦਰਬਾਰ, ਜਾਇਦਾਦ, ਘਰ ਤੇ ਇਸਤ੍ਰੀ ਆਦਿ ਇਨ੍ਹਾਂ ਝੂਠੇ ਪਦਾਰਥਾਂ ਨਾਲ ਪਿਆਰ ਕਰਦਾ ਹੈ, ਪਰ ਇਸ ਨੂੰ ਇਹ ਪਤਾ ਨਹੀਂ ਕਿ ਜਦੋਂ ਆਖ਼ਰ ਜਮਾਂ ਨੇ ਆ ਕੇ ਬੰਨ੍ਹ ਲਿਆ ਤਾਂ ਇਨ੍ਹਾਂ ਵਿਚੋਂ ਕੋਈ ਵੀ ਸਹਾਇਕ ਨਹੀਂ ਬਣੇਗਾ।

***ਪ੍ਰਸ਼ਨ ੭੬੭ ਦੋਜ਼ਕ :*** ਮਰਨ ਤੋਂ ਬਾਅਦ ਕੀ ਪਤਾ ਹੈ ਕਿ ਕੌਣ ਸਵਰਗ ਤੇ ਕੌਣ ਦੋਜ਼ਕ ਨੂੰ ਜਾਵੇਗਾ ?

***ਉੱਤਰ :*** **ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ ॥ (ਪੰਨਾ ੭੨੪)**

***ਭਾਵਾਰਥ :*** ਜੇ ਮਨੁੱਖ ਰਾਤ ਦਿਨ ਉਸ ਪ੍ਰਭੂ ਨੂੰ ਹੀ ਆਰਾਧਦਾ ਹੈ, ਉਹ ਦੋਜ਼ਕ ਨੂੰ ਕਿਵੇਂ ਜਾ ਸਕਦਾ ਹੈ। ਉਸ ਤੋਂ ਤਾਂ ਦੋਜ਼ਕ ਦਾ ਰਸਤਾ ਹੀ ਦੂਰ ਰਹਿ ਜਾਂਦਾ ਹੈ।

***ਪ੍ਰਸ਼ਨ ੭੬੮ ਦੀਦਾਰ :*** ਕੀ ਉਸ ਮਾਲਕ ਦੇ ਦੀਦਾਰ ਮੁੱਲ ਨਹੀਂ ਖ਼ਰੀਦੇ ਜਾ ਸਕਦੇ ?

***ਉੱਤਰ :*** **ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥ (ਪੰਨਾ ੭੨੪)**

***ਭਾਵਾਰਥ :*** ਉਸ ਪ੍ਰਭੂ ਦੇ ਦਰਸ਼ਨ ਹੋ ਜਾਣੇ ਇਕ ਅਮੋਲਕ ਦਾਤ ਹੈ, ਉਸ ਦੇ ਦਰਸ਼ਨਾਂ ਦਾ ਕੋਈ ਮੁੱਲ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਪਾਲਣਹਾਰ ਸਭ ਤੋਂ ਵੱਡਾ ਸਾਡਾ ਮਾਲਕ ਹੈ। ਉਸ ਦੀ ਵੱਡੀ ਹਸਤੀ ਨੂੰ ਤੋਲਿਆ ਵੀ ਨਹੀਂ ਜਾ ਸਕਦਾ।

ਭਾਵ, ਉਸ ਪ੍ਰਭੂ ਮਾਲਕ ਦੇ ਦਰਸ਼ਨ ਕਿਸੇ ਦੁਨਿਆਵੀ ਮਾਇਕੀ ਪਦਾਰਥਾਂ ਨਾਲ ਨਹੀਂ ਖ਼ਰੀਦੇ ਜਾ ਸਕਦੇ। ਉਸ ਦੀ ਭੇਟਾ ਤਾਂ ਕੇਵਲ ਮਨ ਨੂੰ ਅਰਪਨ ਕਰ ਦੇਣਾ ਹੀ ਹੈ।

***ਪ੍ਰਸ਼ਨ ੭੬੯ ਡਰ :*** ਜਿਸ ਨੂੰ ਕੇਵਲ ਨਾਮ ਦਾ ਹੀ ਅਧਾਰ ਹੈ, ਕੀ ਉਸ ਨੂੰ ਵੀ ਕਿਸੇ ਜਮ ਆਦਿਕ ਦਾ ਡਰ ਰਹਿ ਜਾਂਦਾ ਹੈ?

***ਉੱਤਰ :*** **ਅਜਰਾਈਲੁ ਯਾਰ ਬੰਦੇ ਜਿਸੁ ਤੇਰਾ ਆਧਾਰੁ ॥**
**ਗੁਨਹ ਉਸਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥ (ਪੰਨਾ ੭੨੪)**

***ਭਾਵਾਰਥ :*** ਜੋ ਪ੍ਰਮੇਸ਼ਰ ਦੇ ਆਸਰੇ ਰਹਿਣ ਵਾਲਾ ਹੈ, ਉਸ ਦਾ ਤਾਂ ਫ਼ਰਿਸ਼ਤਾ ਵੀ ਮਿੱਤਰ ਬਣ ਜਾਂਦਾ ਹੈ। ਉਸ ਨੂੰ ਮੌਤ ਦਾ ਕੋਈ ਡਰ ਨਹੀਂ ਰਹਿੰਦਾ ਕਿਉਂਕਿ ਉਸ ਦੇ ਜਨਮਾਂ ਜਨਮਾਂਤਰਾਂ ਦੇ ਸਾਰੇ ਪਾਪ ਬਖ਼ਸ਼ੇ ਜਾਂਦੇ ਹਨ ਅਤੇ ਉਸ ਪ੍ਰਮੇਸ਼ਰ ਦੇ ਪਿਆਰੇ ਉਸ ਪ੍ਰਭੂ ਦੇ ਦਰਸ਼ਨ ਦੇਖਣ ਵਿਚ ਹੀ ਲੀਨ ਰਹਿੰਦੇ ਹਨ।

***ਪ੍ਰਸ਼ਨ ੭੭੦ ਸੁਖ :*** ਮਨੁੱਖ ਨੂੰ ਸਦਾ ਕਾਇਮ ਰਹਿਣ ਵਾਲਾ ਸੁਖ ਕਿਥੋਂ ਮਿਲ ਸਕਦਾ ਹੈ?

***ਉੱਤਰ :*** **ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ ॥ (ਪੰਨਾ ੭੨੪)**

***ਭਾਵਾਰਥ :*** ਦੁਨੀਆਂ ਦੇ ਸਾਰੇ ਹੀ ਸੁਖ (ਪਦਾਰਥਕ ਸੁਖ) ਛੇਤੀ ਹੀ ਨਾਸ ਹੋ ਜਾਣ ਵਾਲੇ ਹਨ, ਸਦਾ ਕਾਇਮ ਰਹਿਣ ਵਾਲਾ ਸੁਖ ਉਸ ਪ੍ਰਭੂ ਦਾ ਨਾਮ ਹੀ ਬਖ਼ਸ਼ਦਾ ਹੈ, ਪਰ ਇਹ ਗੱਲ ਵੀ ਗੁਰੂ ਨੂੰ ਮਿਲ ਕੇ ਹੀ ਸਮਝੀ ਜਾਂਦੀ ਹੈ ਕਿ ਸਦਾ ਇਕ ਪ੍ਰਮੇਸ਼ਰ ਨੂੰ ਆਰਾਧਨ ਨਾਲ ਹੀ ਸੱਚਾ ਸੁਖ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ ੭੭੧ ਲਾਭ :*** ਜੋ ਲੋਕ ਸਾਰੀ ਉਮਰ ਝੂਠਿਆਂ ਧੰਦਿਆਂ ਵਿਚ ਬੇਅਰਥ ਗੁਜ਼ਾਰ ਕੇ ਅੰਤ ਨੂੰ ਪਛੋਤਾਪ ਕਰਦੇ ਹਨ, ਕੀ ਉਨ੍ਹਾਂ ਨੂੰ ਵੀ ਕੋਈ ਲਾਭ ਮਿਲਦਾ ਹੈ?

***ਉੱਤਰ :*** **ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥**
**ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥ (ਪੰਨਾ ੭੨੫)**

***ਭਾਵਾਰਥ :*** ਉਨ੍ਹਾਂ ਲੋਕਾਂ ਨੂੰ ਬਿਨਾਂ ਪਛੋਤਾਪ ਕਰਨ ਤੋਂ ਹੋਰ ਕੁਝ ਵੀ ਲਾਭ ਪ੍ਰਾਪਤ ਨਹੀਂ ਹੁੰਦਾ, ਉਨ੍ਹਾਂ ਨੇ ਇਹ ਆਪਣਾ ਮਨੁੱਖਾ ਜਨਮ ਦਾ ਅਮੋਲਕ ਸਮਾਂ ਅਜਾਈਂ ਹੀ ਗਵਾ ਲਿਆ ਹੈ। ਉਹ ਤਾਂ ਫਿਰ ਤਦ ਹੀ ਕਿਤੇ ਪ੍ਰਭੂ ਨੂੰ ਅਰਾਧ ਸਕਣਗੇ, ਜਦ ਕਦੀ ਉਨ੍ਹਾਂ ਨੂੰ ਫਿਰ ਮਨੁੱਖਾ ਜਨਮ ਦੀ ਵਾਰੀ ਮਿਲੇਗੀ।

ਪਰ ਕੀ ਪਤਾ ਹੈ ਇਹ ਅਮੋਲਕ ਮਨੁੱਖਾ ਜਨਮ ਦਾ ਸਮਾਂ ਫਿਰ ਕਦੋਂ ਮਿਲੇ, ਇਸ ਲਈ ਜੋ ਹੁਣ ਇਹ ਉੱਤਮ ਸਮਾਂ ਮਿਲਿਆ ਹੋਇਆ ਹੈ, ਇਸ ਤੋਂ ਹੀ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ।

***ਪ੍ਰਸ਼ਨ ੭੭੨ ਤਾਂਘ :*** ਕਈ ਲੋਕ ਗੱਲਾਂ ਰਾਹੀਂ ਪ੍ਰਭੂ ਦੇ ਮਿਲਾਪ ਦੀ ਤਾਂਘ ਜ਼ਾਹਰ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਦਾ ਪ੍ਰਭੂ ਨਾਲ ਮਿਲਾਪ ਹੋ ਸਕਦਾ ਹੈ?

***ਉੱਤਰ :*** **ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥**
**ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥ (ਪੰਨਾ ੭੨੫)**

***ਭਾਵਾਰਥ :*** ਜੋ ਮਨੁੱਖ ਦਿਲ ਰਾਹੀਂ ਪ੍ਰਮੇਸ਼ਰ ਦੇ ਚਰਨਾਂ ਵਿਚ ਮਿਲਿਆ ਹੈ, ਉਹ ਤਾਂ ਸਮਝੋ ਸਦਾ ਹੀ ਪ੍ਰਭੂ ਦੇ ਨਾਲ ਮਿਲਿਆ ਹੋਇਆ ਹੈ। ਅਸਲ ਵਿਚ ਮਿਲਿਆ ਹੋਇਆ ਵੀ ਉਸੇ ਨੂੰ ਆਖਿਆ ਜਾਂਦਾ ਹੈ।

ਪਰ ਜੋ ਪ੍ਰਭੂ ਪਿਆਰ ਤੋਂ ਸੁੰਨਾ ਪ੍ਰਮੇਸ਼ਰ ਨੂੰ ਮਿਲਣ ਦੀਆਂ ਗੱਲਾਂ ਕਰਦਾ ਰਹਿੰਦਾ ਹੈ। ਇਸ ਤਰ੍ਹਾਂ ਕੇਵਲ ਗੱਲਾਂ ਕਰਨ ਨਾਲ ਤਾਂ ਪ੍ਰਭੂ ਦਾ ਮੇਲ ਨਹੀਂ ਹੁੰਦਾ, ਬਹੁਤੀਆਂ ਗੱਲਾਂ ਕਰਨ ਵਾਲਾ ਤਾਂ ਸਗੋਂ ਤੋਤੇ ਵਾਂਗ ਪਿੰਜਰੇ ਵਿਚ ਫਸ ਜਾਂਦਾ ਹੈ।

***ਪ੍ਰਸ਼ਨ ੭੭੩ ਰੱਬ :*** ਜੇ ਰੱਬ ਮਨੁੱਖ ਦੇ ਅੰਦਰ ਹੀ ਹੈ ਤਾਂ ਮਨੁੱਖ ਉਸ ਨੂੰ ਜਾਣ ਕਿਉਂ ਨਹੀਂ ਸਕਦਾ ?

***ਉੱਤਰ :*** **ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥**
**ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥ (ਪੰਨਾ ੭੨੫)**

***ਭਾਵਾਰਥ :*** ਜਿਵੇਂ ਪਾਨਾਂ ਦੀ ਵਾੜੀ ਘਰ ਵਿਚ ਹੀ ਹੋਵੇ ਪਰ ਖੋਤਾ ਉਨ੍ਹਾਂ ਪਾਨਾਂ ਦੀ ਸਾਰ ਨਹੀਂ ਜਾਣਦਾ। ਇਸੇ ਤਰ੍ਹਾਂ ਉਹ ਪ੍ਰਮੇਸ਼ਰ ਹੈ ਤਾਂ ਮਨੁੱਖ ਦੇ ਅੰਦਰ ਹੀ, ਪਰ ਗੁਰੂ ਤੋਂ ਬਿਨਾਂ ਉਸ ਨੂੰ ਜਾਣ ਨਹੀਂ ਸਕਦਾ।

ਜਿਵੇਂ ਫੁੱਲਾਂ ਦੀ ਪਛਾਣ ਕੋਈ ਫੁੱਲਾਂ ਦਾ ਰਸੀਆ ਹੀ ਕਰ ਸਕਦਾ ਹੈ, ਤਿਵੇਂ ਕੋਈ ਪ੍ਰਭੂ ਦਾ ਪਿਆਰਾ ਹੀ ਉਸ ਆਪਣੇ ਪਿਆਰੇ ਪ੍ਰਭੂ ਦੀ ਪਛਾਣ ਕਰ ਸਕਦਾ ਹੈ।

***ਪ੍ਰਸ਼ਨ ੭੭੪ ਸਮਾਂ :*** ਪ੍ਰਮੇਸ਼ਰ ਦਾ ਸਿਮਰਨ ਕਰਨ ਲਈ ਕਿਹੜਾ ਸਮਾਂ ਚੰਗਾ ਹੈ ?

***ਉੱਤਰ :*** **ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥**
**ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥ (ਪੰਨਾ ੭੨੬)**

***ਭਾਵਾਰਥ :*** ਹੇ ਮਨੁੱਖ, ਜੇ ਤੂੰ ਪ੍ਰਭੂ ਦਾ ਚਿੰਤਨ ਕਰਨਾ ਚਾਹੁੰਦਾ ਹੈਂ ਤਾਂ ਤੂੰ ਕਿਸੇ ਵੀ ਸਮੇਂ ਦੀ ਉਡੀਕ ਨਾ ਕਰ, ਦਿਨੇ ਰਾਤ ਸਿਮਰਨ ਕਰਦਾ ਰਹੋ।

ਕਿਉਂਕਿ ਉਮਰ ਬੜੀ ਤੇਜ਼ੀ ਨਾਲ ਬਤੀਤ ਹੋ ਰਹੀ ਹੈ, ਜਿਵੇਂ ਇਕ ਫੁੱਟੇ ਹੋਏ ਘੜੇ ਵਿਚੋਂ ਪਾਣੀ ਵਗਦਾ ਜਾ ਰਿਹਾ ਹੁੰਦਾ ਹੈ।

ਜਿਵੇਂ ਆਖ਼ਰ ਘੜੇ ਦਾ ਪਾਣੀ ਮੁਕ ਹੀ ਜਾਣਾ ਹੈ, ਤਿਵੇਂ ਇਸ ਸਰੀਰ ਰੂਪੀ ਘੜੇ ਵਿਚੋਂ ਜੋ ਦਿਨੇ ਰਾਤ ਸਵਾਸਾਂ ਰੂਪ ਪਾਣੀ ਵਗੀ ਜਾ ਰਿਹਾ ਹੈ। ਇਨ੍ਹਾਂ ਸਵਾਸਾਂ ਨੇ ਆਖ਼ਰ ਇਕ ਦਿਨ ਮੁੱਕ ਹੀ ਜਾਣਾ ਹੈ।

## ਤਿਲੰਗ ਭਗਤ ਬਾਣੀ

***ਪ੍ਰਸ਼ਨ ੭੭੫ ਸੰਸਾ :*** ਕੀ ਬੇਦ ਕਤੇਬ ਪੜ੍ਹਨ ਨਾਲ ਮਨੁੱਖ ਦੇ ਮਨ ਵਿਚੋਂ ਸੰਸਾ ਨਵਿਰਤ ਹੋ ਜਾਂਦਾ ਹੈ ?

***ਉੱਤਰ :*** **ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥ (ਪੰਨਾ ੭੨੭)**

***ਭਾਵਾਰਥ :*** ਬੇਦ, ਪੁਰਾਣ, ਕਤੇਬਾਂ, ਇਹ ਸਭ ਆਦਮੀ ਨੂੰ ਕਰਮ ਕਾਂਡ ਵਿਚ ਉਲਝਾਣ ਲਈ ਇਕ ਜਾਲ ਰੂਪ ਹਨ ਕਿਉਂਕਿ ਇਨ੍ਹਾਂ ਨੂੰ ਕੇਵਲ ਪੜ੍ਹਨ ਨਾਲ ਮਨੁੱਖ ਦੇ ਮਨ ਵਿਚੋਂ ਸੰਸਾ ਦੂਰ ਨਹੀਂ ਹੁੰਦਾ।

ਭਾਵ ਜੋ ਬੇਦ ਕਤੇਬਾਂ ਦੇ ਹਵਾਲਿਆਂ ਨੂੰ ਵਧਾ ਵਧਾ ਕੇ ਖੰਡਨ ਤੇ ਮੰਡਨ ਕਰਨ ਵਿਚ ਵਰਤਦੇ ਹਨ, ਉਨ੍ਹਾਂ ਦੇ ਦਿਲ ਵਿਚੋਂ ਸਹਿਮ ਦੂਰ ਨਹੀਂ ਹੁੰਦਾ। ਨਿਰਸੰਦੇਹ ਹੋਏ ਬਿਨਾਂ ਉਸ ਹਾਜ਼ਰ ਹਜ਼ੂਰ ਖ਼ੁਦਾ ਨੂੰ ਨਹੀਂ ਵੇਖਿਆ ਜਾ ਸਕਦਾ।

ਉਸ ਖ਼ੁਦਾ ਨੂੰ ਵੇਖਣ ਲਈ ਕੋਈ ਬੇਦ ਕਤੇਬਾਂ ਦਾ ਪੜ੍ਹਨਾ ਜ਼ਰੂਰੀ ਨਹੀਂ, ਜੇ ਕੋਈ ਵੀ ਆਪਣੇ ਸਵਾਸਾਂ ਨੂੰ ਥੋੜ੍ਹਾ ਮਾਤ੍ਰ ਟਿਕਾ ਲਵੇ ਭਾਵ ਆਪਣੇ ਅੰਤਰ ਆਤਮੇ ਸੁਰਤ ਨੂੰ ਟਿਕਾ ਕੇ ਵੇਖੇ ਤਾਂ ਉਹ ਖ਼ੁਦਾ ਸਰਬ ਥਾਂ ਹਾਜ਼ਰ ਨਾਜ਼ਰ ਹੈ, ਉਸ ਨੂੰ ਆਪਣੇ ਅੰਦਰ ਹੀ ਵੇਖ ਲਈਦਾ ਹੈ।

***ਪ੍ਰਸ਼ਨ ੭੭੬ ਖੋਜਣਾ :*** ਪ੍ਰਮੇਸ਼ਰ ਨੂੰ ਕਿਥੋਂ ਖੋਜਣਾ ਕਰੀਏ ?

***ਉੱਤਰ :*** **ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥**
**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥ (ਪੰਨਾ ੭੨੭)**

***ਭਾਵਾਰਥ :*** ਹੇ ਬੰਦੇ ! ਉਸ ਪ੍ਰਮੇਸ਼ਰ ਨੂੰ ਤੂੰ ਆਪਣੇ ਦਿਲ ਅੰਦਰ ਹੀ ਖੋਜਣਾ ਕਰ, ਬੇਦਾਂ ਕਤੇਬਾਂ ਦੇ ਖੰਡਨ ਮੰਡਨ ਦੀ ਘਬਰਾਹਟ ਵਿਚ ਕਿਉਂ ਭਟਕਦਾ ਹੈਂ, ਤੂੰ ਜੋ ਇਹ ਦੁਨੀਆਂ ਵੇਖਦਾ ਹੈਂ ਇਹ ਤਾਂ ਇਕ ਮਦਾਰੀ ਦੇ ਤਮਾਸ਼ੇ ਵਾਂਗ ਹੈ। ਇਸ ਤਮਾਸ਼ੇ ਵਿਚ ਹੱਥ ਵਿਚ ਪਕੜਨ ਲਈ ਕੁਝ ਵੀ ਨਹੀਂ, ਭਾਵ ਇਹ ਸਭ ਕੁਝ ਸੁਪਨੇ ਦੇ ਪਦਾਰਥਾਂ ਵਾਂਗ ਝੂਠ ਹੀ ਹੈ।

## ਰਾਗੁ ਸੂਹੀ

***ਪ੍ਰਸ਼ਨ ੭੭੭ ਵਾਸ਼ਨਾ :*** ਗਿਆਨ ਦੀਆਂ ਗੱਲਾਂ ਕਥਨ ਕਰਦੇ ਹੋਏ ਭੀ ਬਹੁਤ ਲੋਕ ਕਿਉਂ ਪਦਾਰਥਾਂ ਦੀ ਵਾਸ਼ਨਾ ਵਿਚ ਬੰਨ੍ਹੇ ਜਾਂਦੇ ਹਨ ?

***ਉੱਤਰ :*** **ਗਿਆਨੁ ਧਿਆਨੁ ਸਭੁ ਕੋਈ ਰਵੈ ॥**
**ਬਾਂਧਨਿ ਬਾਧਿਆ ਸਭੁ ਜਗੁ ਭਵੈ ॥ (ਪੰਨਾ ੭੨੮)**

***ਭਾਵਾਰਥ :*** ਜ਼ਬਾਨੀ ਜ਼ਬਾਨੀ ਤਾਂ ਹਰ ਬੰਦਾ ਆਖਦਾ ਹੈ ਕਿ ਮੈਨੂੰ ਗਿਆਨ ਹੋ ਗਿਆ ਤੇ ਮੇਰੀ ਸੁਰਤ ਪ੍ਰਮਾਤਮਾ ਵਿਚ ਜੁੜੀ ਹੋਈ ਹੈ, ਪਰ ਬਿਨਾਂ ਧਾਰਨਾ ਤੋਂ ਸਾਰਾ ਜਗਤ ਹੀ ਵਾਸ਼ਨਾ ਵਿਚ ਬੱਧਾ ਹੋਇਆ ਭੌਂਦਾ ਫਿਰਦਾ ਹੈ, ਭਾਵ ਜ਼ਬਾਨੀ ਕਥਨ ਕਰਨ ਨਾਲ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

***ਪ੍ਰਸ਼ਨ ੭੭੮ ਸਮੁੰਦਰ :*** ਪ੍ਰਮਾਤਮਾ ਇਸ ਸੰਸਾਰ ਸਮੁੰਦਰ ਤੋਂ ਪਾਰ ਕਿਸ ਨੂੰ ਕਰਦਾ ਹੈ ?

***ਉੱਤਰ :*** **ਹਮ ਨਹੀ ਚੰਗੇ ਬੁਰਾ ਨਹੀ ਕੋਇ ॥**
**ਪ੍ਰਣਵਤਿ ਨਾਨਕੁ ਤਾਰੇ ਸੋਇ ॥ (ਪੰਨਾ ੭੨੮)**

***ਭਾਵਾਰਥ :*** ਜੋ ਮਨੁੱਖ ਗੁਰੂ ਮੱਤ ਧਾਰਨ ਕਰਕੇ ਹਉਮੈ ਦਾ ਤਿਆਗ ਕਰਦਾ ਹੈ ਅਤੇ ਇਉਂ ਸਮਝ ਲੈਂਦਾ ਹੈ ਕਿ ਮੈਂ ਜਗਤ ਵਿਚ ਕਿਸੇ ਨਾਲੋਂ ਭੀ ਚੰਗਾ ਨਹੀਂ ਤੇ ਮੇਰੇ ਨਾਲੋਂ ਕੋਈ ਭੀ ਮਾੜਾ ਨਹੀਂ ਹੈ। ਇਹ ਸਾਰਾ ਸੰਸਾਰ ਹੀ ਪ੍ਰਮੇਸ਼ਰ ਦਾ ਰੂਪ ਹੈ। ਅਜਿਹੇ ਸੇਵਕ ਨੂੰ ਪ੍ਰਭੂ ਸੰਸਾਰ ਦੀਆਂ ਵਿਕਾਰ ਲਹਿਰਾਂ ਤੋਂ ਪਾਰ ਲੰਘਾ ਲੈਂਦਾ ਹੈ।

***ਪ੍ਰਸ਼ਨ ੭੭੯ ਪਾਪ :*** ਉਜਲੇ ਕੱਪੜੇ ਪਹਿਨ ਕੇ ਜੋ ਪਾਪ ਕਰਦੇ ਹਨ, ਕੀ ਉਨ੍ਹਾਂ ਦੇ ਪਾਪ ਤੀਰਥਾਂ ਪਰ ਨਹਾਣ ਨਾਲ ਧੋਤੇ ਜਾਣਗੇ ?

***ਉੱਤਰ :*** **ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ (ਪੰਨਾ ੭੨੯)**

***ਭਾਵਾਰਥ :*** ਜਿਵੇਂ ਕੈਂਹ ਬੜਾ ਉਜਲਾ ਤੇ ਚਮਕਣਾ ਹੁੰਦਾ ਹੈ ਪਰ ਜਦੋਂ ਉਸ ਨੂੰ ਰਗੜੀਏ ਤਾਂ ਉਸ ਵਿਚੋਂ ਕਾਲੀ ਸਿਆਹੀ ਹੀ ਨਿਕਲਦੀ ਹੈ। ਜੇ ਉਸ ਨੂੰ ਸੌ ਵਾਰ ਭੀ ਧੋਈਏ ਤਾਂ ਭੀ ਉਸ ਦੀ ਜੂਠ ਨਹੀਂ ਲਹਿੰਦੀ।

ਤਿਵੇਂ ਜੋ ਲੋਕ ਕੈਂਹ ਦੀ ਤਰ੍ਹਾਂ ਬਾਹਰੋਂ ਤਾਂ ਉਜਲੇ ਦਿਸਦੇ ਹਨ ਤੇ ਅੰਦਰ ਪਾਪਾਂ ਦੀ ਕਾਲਖ ਹੈ, ਉਹ ਜੇ ਸੈਂਕੜੇ ਵਾਰ ਭੀ ਤੀਰਥਾਂ ਪਰ ਸਰੀਰ ਧੋਣ ਤਾਂ ਭੀ ਉਨ੍ਹਾਂ ਦੀ ਅੰਦਰੋਂ ਪਾਪਾਂ ਦੀ ਕਾਲਖ ਨਹੀਂ ਉਤਰਦੀ। ਉਹ ਸਦਾ ਮਨ ਦੇ ਮੈਲੇ ਹੀ ਰਹਿੰਦੇ ਹਨ।

***ਪ੍ਰਸ਼ਨ ੭੮੦ ਸੱਜਣ :*** ਦੁਨੀਆਂ ਵਿਚ ਮਨੁੱਖ ਦੇ ਅਸਲੀ ਸੱਜਣ ਕੌਣ ਹਨ ?

***ਉੱਤਰ :*** **ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ੍ ॥ (ਪੰਨਾ ੭੨੯)**

***ਭਾਵਾਰਥ :*** ਮਨੁੱਖ ਦੇ ਦੁਨੀਆਂ ਵਿਚ ਅਸਲੀ ਸੱਜਣ ਤਾਂ ਉਹੀ ਹਨ, ਜੋ ਦਰਗਾਹ ਨੂੰ ਜਾਣ ਸਮੇਂ ਇਸ ਦੇ ਨਾਲ ਚੱਲਣ, ਜਿਥੇ ਪ੍ਰਲੋਕ ਵਿਚ ਇਸ ਜੀਵ ਦੇ ਪਾਸੋਂ ਲੇਖਾ ਮੰਗਿਆ ਜਾਣਾ ਹੈ, ਉਥੇ ਦੁਖ ਤੋਂ ਛੁਡਾਉਣ ਲਈ ਪਾਸ ਖੜੇ ਹੋਣ।

ਉਹ ਸੱਜਣ ਕੌਣ ਹਨ, ਉਹ ਹਨ ਚੰਗੇ ਕ੍ਰਮ।

***ਪ੍ਰਸ਼ਨ ੭੮੧ ਸਜਾਵਟ :*** ਜਿਨ੍ਹਾਂ ਲੋਕਾਂ ਨੇ ਸਰੀਰ ਪਰ ਅਨੇਕਾਂ ਤਰ੍ਹਾਂ ਦੇ ਭੇਖ ਬਣਾ ਕੇ ਸਜਾਵਟ ਕੀਤੀ ਹੋਈ ਹੈ, ਉਹ ਵੇਖਣ ਵਿਚ ਭੀ ਬਹੁਤ ਸੋਹਣੇ ਲੱਗਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਹੋਵੇਗਾ ?

***ਉੱਤਰ :*** **ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥**
**ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥ (ਪੰਨਾ ੭੨੯)**

***ਭਾਵਾਰਥ :*** ਜਿਵੇਂ ਕੋਈ ਘਰ, ਮੰਦਰ, ਮਹੱਲ, ਬਹੁਤ ਹੀ ਸੁੰਦਰ ਬਣੇ ਹੋਏ ਹੋਣ ਅਤੇ ਉਹ ਚੌਹਾਂ ਪਾਸਿਓਂ ਭੀ ਸੋਹਣੇ ਚਿੱਤ੍ਰਕਾਰੀ ਕੀਤੇ ਹੋਏ ਹੋਣ।

ਪਰ ਜੇ ਉਹ ਅੰਦਰੋਂ ਖ਼ਾਲੀ ਹੋਣ ਤਾਂ ਉਹ ਕਿਸ ਕੰਮ ਹਨ, ਆਖ਼ਰ ਉਨ੍ਹਾਂ ਢਹਿ ਹੀ ਜਾਣਾ ਹੈ। ਉਹ ਢੱਠੇ ਹੋਏ ਕਿਸੇ ਭੀ ਕੰਮ ਨਹੀਂ ਆਉਂਦੇ।

ਤਿਵੇਂ ਜੇ ਕਿਸੇ ਪਾਖੰਡੀ ਨੇ ਸਰੀਰ ਦੀ ਕੋਈ ਭੇਖ ਬਨਾਵਟ ਚੰਗੀ ਕੀਤੀ ਹੋਈ ਹੈ ਪਰ ਜੇ ਉਸ ਦੇ ਅੰਦਰ ਪ੍ਰਮੇਸ਼ਰ ਪ੍ਰਾਪਤੀ ਦਾ ਕੋਈ ਭੀ ਚੰਗਾ ਗੁਣ ਨਹੀਂ ਤਾਂ ਉਸ ਦੀ ਸਰੀਰਕ ਕੀਤੀ ਬਨਾਵਟ ਕਿਸੇ ਭੀ ਕੰਮ ਨਹੀਂ।

***ਪ੍ਰਸ਼ਨ ੭੮੨ ਕੱਪੜੇ :*** ਜੋ ਲੋਕ ਸਰੀਰ ਪਰ ਚਿੱਟੇ ਕੱਪੜੇ ਪਹਿਨ ਕੇ ਹਮੇਸ਼ਾਂ ਤੀਰਥਾਂ ਦੇ ਕਿਨਾਰਿਆਂ ਪਰ ਹੀ ਨਿਵਾਸ ਕਰਦੇ ਹਨ, ਕੀ ਉਹ ਸਹੀ ਸੰਤ ਹਨ ?

***ਉੱਤਰ :*** **ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥ (ਪੰਨਾ ੭੨੯)**

***ਭਾਵਾਰਥ :*** ਜਿਵੇਂ ਬਗਲਿਆਂ ਦੇ (ਖੰਭ) ਕੱਪੜੇ ਵੀ ਚਿੱਟੇ ਹੁੰਦੇ ਹਨ ਅਤੇ ਉਹ ਵੱਸਦੇ ਵੀ ਤੀਰਥਾਂ ਪਰ ਹੀ ਹਨ ਪਰ ਉਹ ਜੀਵਾਂ ਨੂੰ ਗਲੋਂ ਘੁਟ ਘੁਟ ਕੇ ਖਾ ਜਾਣ ਵਾਲੇ ਹਨ। ਇਸ ਲਈ ਉਨ੍ਹਾਂ ਨੂੰ ਕੋਈ ਵੀ ਹੰਸ ਨਹੀਂ ਆਖਦਾ।

ਇਸ ਤਰ੍ਹਾਂ ਚੰਗੇ ਗੁਣਾਂ ਦੀ ਧਾਰਨਾ ਤੋਂ ਹੀਣਾ ਮਨੁੱਖ ਭਾਵੇਂ ਚਿੱਟੇ ਕੱਪੜੇ ਪਹਿਨ ਕੇ ਤੀਰਥਾਂ ਪਰ ਵੀ ਰਹਿੰਦਾ ਹੈ ਪਰ ਅੰਦਰੋਂ ਮੰਦ ਕਰਮੀ ਹੋਣ ਕਰਕੇ ਉਹ ਅਸਲੀ ਸੰਤ ਨਹੀਂ, ਉਹ ਤਾਂ ਬਗਲੇ ਦੀ ਤਰ੍ਹਾਂ ਕਪਟੀ ਹੈ।

***ਪ੍ਰਸ਼ਨ ੭੮੩ ਪਾਖੰਡ :*** ਪਖੰਡੀਆਂ ਦੇ ਪਖੰਡ ਵੇਖ ਕੇ ਲੋਕੀਂ ਕਿਉਂ ਭਰਮ ਜਾਂਦੇ ਹਨ, ਉਨ੍ਹਾਂ ਦੇ ਪਾਜ ਨੂੰ ਕਿਉਂ ਨਹੀਂ ਸਮਝ ਸਕਦੇ ?

***ਉੱਤਰ :*** **ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥**
**ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍ ॥ (ਪੰਨਾ ੭੨੯)**

***ਭਾਵਾਰਥ :*** ਜਿਵੇਂ ਸਿੰਬਲ ਦੇ ਰੁਖ ਨੂੰ ਲੱਗੇ ਫਲ ਅਤੇ ਫੁੱਲਾਂ ਨੂੰ ਵੇਖ ਕੇ ਤੋਤੇ ਭੁਲੇਖਾ ਖਾ ਜਾਂਦੇ ਹਨ, ਤਿਵੇਂ ਪਾਖੰਡੀਆਂ ਦੇ ਸਰੀਰਕ ਪਖੰਡ ਨੂੰ ਵੇਖ ਕੇ ਸਾਧਾਰਨ ਲੋਕ ਭਰਮ ਵਿਚ ਆ ਜਾਂਦੇ ਹਨ। ਭਾਵੇਂ ਸਿੰਬਲ ਰੁਖ ਦੇ ਫਲਾਂ

ਫੁੱਲਾਂ ਦਾ ਤੋਤਿਆਂ ਨੂੰ ਕੋਈ ਲਾਭ ਨਹੀਂ, ਤਿਵੇਂ ਜਗਿਆਸੂ ਨੂੰ ਵੀ ਪਖੰਡੀ ਦੇ ਸਰੀਰ ਪਰ ਬਣਾਏ ਭੇਖ ਦਾ ਕੋਈ ਲਾਭ ਨਹੀਂ ਹੈ ਪਰ ਉਸ ਸਾਧਾਰਨ, ਨਿਸ਼ਕਪਟ, ਸਰਲ ਚਿੱਤ ਵਾਲੇ ਮਨੁੱਖ ਪਾਸ ਪਖੰਡੀ ਦੇ ਪਖੰਡ ਨੂੰ ਸਮਝਣ ਦੀ ਸੂਝ ਨਹੀਂ, ਜਿਸ ਕਰਕੇ ਭਰਮ ਜਾਂਦਾ ਹੈ।

***ਪ੍ਰਸ਼ਨ ੭੮੪ ਮੋਹ :*** ਇਹ ਮਨੁੱਖ ਕਿਹੜੀ ਸਿਆਣਪ ਨਾਲ ਮੋਹ ਦੇ ਬੰਧਨਾਂ ਤੋਂ ਛੁੱਟ ਸਕਦਾ ਹੈ?

***ਉੱਤਰ :*** **ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥**
**ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ (ਪੰਨਾ ੭੨੯)**

***ਭਾਵਾਰਥ :*** ਮੋਹ ਦੇ ਬੰਧਨਾਂ ਤੋਂ ਛੁੱਟਣ ਲਈ ਹਜ਼ਾਰਾਂ ਸਿਆਣਪਾਂ, ਚਲਾਕੀਆਂ ਤੇ ਲੋਕਾਂ ਦੀਆਂ ਖ਼ੁਸ਼ਾਮਦਾਂ ਤੇ ਲੋਕ ਵਿਖਾਵੇ, ਇਹ ਕਿਸੇ ਵੀ ਕੰਮ ਨਹੀਂ ਆਉਂਦੇ। ਇਕ ਪ੍ਰਮੇਸ਼ਰ ਦਾ ਨਾਮ ਹੈ, ਜਿਸ ਨੂੰ ਹਿਰਦੇ ਅੰਦਰ ਵਸਾ ਕੇ ਮਨੁੱਖ ਮੋਹ ਦੇ ਬੰਧਨਾਂ ਤੋਂ ਖਲਾਸੀ ਪਾ ਸਕਦਾ ਹੈ।

***ਪ੍ਰਸ਼ਨ ੭੮੫ ਧਨ :*** ਮਨੁੱਖ ਦੇ ਇਕੱਠਾ ਕਰਨ ਯੋਗ ਅਸਲ ਕਿਹੜਾ ਧਨ ਹੈ, ਜੋ ਸਦਾ ਹੀ ਇਸ ਜੀਵ ਦੇ ਨਾਲ ਨਿਭ ਸਕੇ?

***ਉੱਤਰ :*** **ਹਰਿ ਧਨੁ ਸੰਚੀਐ ਭਾਈ ॥ ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥**
**ਸਤ ਸੰਗਤੀ ਸੰਗਿ ਹਰਿ ਧਨੁ ਖਟੀਐ ਹੋਰਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥.....**
**ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿ ਧਨੁ**
**ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ ॥**
**ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ ॥**
**(ਪੰਨਾ ੭੩੪)**

***ਭਾਵਾਰਥ :*** ਲੋਕ ਪ੍ਰਲੋਕ ਵਿਚ ਸਦਾ ਹੀ ਸਾਥ ਰਹਿਣ ਵਾਲਾ ਇਕ ਹਰੀ ਦਾ ਨਾਮ ਧਨ ਹੀ ਮਨੁੱਖ ਨੂੰ ਹਿਰਦੇ ਅੰਦਰ ਇਕੱਠਾ ਕਰਨਾ ਚਾਹੀਦਾ ਹੈ, ਉਹ ਹਰਿ ਨਾਮ ਧਨ ਕਿਸੇ ਹੋਰ ਉਪਾਅ ਨਾਲ ਜਾਂ ਕਿਸੇ ਹੋਰ ਥਾਂ ਤੋਂ ਨਹੀਂ ਮਿਲ ਸਕਦਾ। ਇਹ ਨਾਮ ਧਨ ਕੇਵਲ ਸਤਸੰਗਤ ਵਿਚੋਂ ਹੀ ਮਿਲ ਸਕਦਾ ਹੈ। ਇਹ ਧਨ ਆਪ ਵਰਤਣ ਨਾਲ ਤੇ ਹੋਰਨਾਂ ਨੂੰ ਵੰਡਣ ਨਾਲ ਮੁੱਕਦਾ ਨਹੀਂ। ਇਸ ਧਨ ਨੂੰ ਕੋਈ ਡਰ ਨਹੀਂ, ਖ਼ਤਰਾ ਨਹੀਂ; ਅੱਗ, ਪਾਣੀ, ਚੋਰ, ਮੌਤ ਵੀ ਇਸ ਦਾ ਨੁਕਸਾਨ ਨਹੀਂ ਕਰ ਸਕਦੇ ਅਤੇ ਨਾ ਹੀ ਇਸ ਦੇ ਨੇੜੇ ਕੋਈ ਲੁਟੇਰਾ ਹੀ ਆ ਸਕਦਾ ਹੈ। ਜਮ ਮਸੂਲੀਆ ਇਸ ਧਨ ਨੂੰ ਮਸੂਲ ਨਹੀਂ ਲਾ ਸਕਦਾ, ਇਸ ਲਈ ਨਾਮ ਹੀ ਸੱਚਾ ਧਨ ਹੈ ਜੋ ਜੀਵ ਦੇ ਨਾਲ ਜਾ ਸਕਦਾ ਹੈ।

***ਪ੍ਰਸ਼ਨ ੭੮੬ ਮਾਇਆ :*** ਕੀ ਫਿਰ ਮਾਇਆ ਧਨ ਇਕੱਠਾ ਨਹੀਂ ਕਰਨਾ ਚਾਹੀਦਾ?

***ਉੱਤਰ :*** **ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ ॥**
**ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ,**
**ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥ (ਪੰਨਾ ੭੩੪)**

***ਭਾਵਾਰਥ :*** ਜੋ ਰੱਬ ਨਾਲੋਂ ਟੁੱਟੇ ਹੋਏ ਆਦਮੀ ਸਦਾ ਪਾਪ ਕਰਕੇ ਮਾਇਆ ਧਨ ਹੀ ਇਕੱਠਾ ਕਰਦੇ ਰਹਿੰਦੇ ਹਨ, ਉਨ੍ਹਾਂ ਦੇ ਸੰਸਾਰ ਤੋਂ ਟੁਰਨ ਵੇਲੇ ਇਹ ਧਨ ਇਕ ਕਦਮ ਵੀ ਨਾਲ ਨਹੀਂ ਜਾ ਸਕਿਆ।

ਉਹ ਮਨੁੱਖ ਇਸ ਮਾਇਆ ਨੂੰ ਇਕੱਠੀ ਕਰਨ ਵੇਲੇ ਵੀ ਸੰਸਾਰ ਵਿਚ ਦੁਖੀ ਰਿਹਾ ਅਤੇ ਮਰਨ ਸਮੇਂ ਇਹ ਧਨ ਵੀ ਹੱਥੋਂ ਖੁੱਸ ਗਿਆ। ਮਾਇਆ ਵਿਚ ਵੇੜ੍ਹੇ ਹੋਣ ਕਰਕੇ ਅੱਗੇ ਪ੍ਰਲੋਕ ਵਿਚ ਜਾ ਕੇ ਵੀ ਪ੍ਰਮਾਤਮਾ ਦੀ ਹਜ਼ੂਰੀ ਵਿਚ ਕੋਈ ਵੀ ਥਾਂ ਨਹੀਂ ਮਿਲ ਸਕੀ। ਇਸ ਲਈ ਮਨੁੱਖ ਪਾਸ ਲੋੜ ਤੋਂ ਵਧੇਰੇ ਇਕੱਠਾ ਹੋਇਆ ਧਨ ਦੁਖ ਰੂਪ ਹੀ ਹੈ।

**ਪ੍ਰਸ਼ਨ ੭੮੭ ਜਸ :** ਗੁਰੂ ਦੀ ਹਜ਼ੂਰੀ ਵਿਚ ਹਰੀ ਦਾ ਜਸ ਗਾਵਿਆ, ਕੀ ਸਭਨਾਂ ਦਾ ਹੀ ਕਬੂਲ ਹੋ ਜਾਂਦਾ ਹੈ ?

**ਉੱਤਰ : ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ, ਸੋ ਪਾਵੈ ਦਰਗਹ ਮਾਨੁ ॥**
**ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ,**
**ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥ (ਪੰਨਾ ੭੩੪)**

**ਭਾਵਾਰਥ :** ਜਿਸ ਨੂੰ ਗੁਰੂ ਉੱਤੇ ਪੂਰਨ ਸ਼ਰਧਾ ਹੁੰਦੀ ਹੈ, ਉਨ੍ਹਾਂ ਦਾ ਕੀਰਤਨ ਗਾਵਿਆ ਹਰੀ ਦੀ ਹਜ਼ੂਰੀ ਵਿਚ ਕਬੂਲ ਪੈਂਦਾ ਹੈ ਅਤੇ ਉਹੀ ਪ੍ਰਮੇਸ਼ਰ ਦੀ ਦਰਗਾਹ ਵਿਚ ਆਦਰ ਪਾਵੇਗਾ।

ਪਰ ਜਿਨ੍ਹਾਂ ਨੂੰ ਗੁਰੂ ਦੀ ਪ੍ਰਤੀਤ ਹੀ ਨਹੀਂ, ਉਹ ਕਪਟੀ ਫਰੇਬੀ ਮਨੁੱਖ ਝੂਠ ਮੂਠ ਹੀ ਅੱਖਾਂ ਮੀਟ ਕੇ ਲੋਕਾਂ ਨੂੰ ਠੱਗਣ ਲਈ ਬਗਲੇ ਵਾਂਗ ਧਿਆਨ ਲਾ ਕੇ ਬੈਠਣ ਵਾਲੇ ਹਨ, ਸੋ ਉਨ੍ਹਾਂ ਪਖੰਡੀਆਂ ਦਾ ਜੋ ਚੰਗੇ ਬਣਨ ਲਈ ਝੂਠਾ ਪਾਜ ਹੈ, ਉਹ ਆਖ਼ਰ ਛੇਤੀ ਹੀ ਲਹਿ ਜਾਵੇਗਾ, ਭਾਵ ਪ੍ਰਭੂ ਪਿਆਰ ਤੋਂ ਸੱਖਣਾ ਗਾਵਿਆ ਕੀਰਤਨ ਭੀ ਪੂਰਨ ਲਾਭਦਾਇਕ ਨਹੀਂ।

**ਪ੍ਰਸ਼ਨ ੭੮੮ ਨੀਵਾਂ:** ਆਪਣੇ ਆਪ ਨੂੰ ਨੀਵਾਂ ਅਖਵਾਣ ਵਾਲਾ ਉੱਚਾ ਕਿਵੇਂ ਹੋ ਸਕਦਾ ਹੈ ?

**ਉੱਤਰ: ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ**
**ਤਿਉ ਨਾਨਕ ਸਾਧ ਜਨਾ ਜਗਤੁ ਆਨਿ ਸਭੁ ਪੈਰੀ ਪਾਏ ॥ (ਪੰਨਾ ੭੩੫)**

**ਭਾਵਾਰਥ :** ਜਿਉਂ ਧਰਤੀ ਨੀਵੀਂ ਹੋ ਕੇ ਸਭਨਾਂ ਦੇ ਪੈਰਾਂ ਹੇਠ ਰਹਿੰਦੀ ਹੈ, ਅੰਤ ਨੂੰ ਉਹ ਧੂੜ ਬਣ ਕੇ ਸਾਰਿਆਂ ਦੇ ਸਿਰ ਉਪਰ ਆ ਜਾਂਦੀ ਹੈ। ਤਿਵੇਂ ਜੋ ਸਾਧੂ ਹੰਕਾਰ ਤਿਆਗ ਕੇ ਨਿਮਰਤਾ ਸਹਿਤ ਸਾਰਿਆਂ ਦੀ ਚਰਨ ਧੂੜ ਬਣਦੇ ਹਨ, ਪ੍ਰਮੇਸ਼ਰ ਉਨ੍ਹਾਂ ਦੇ ਚਰਨੀਂ ਸਾਰੇ ਜਗਤ ਨੂੰ ਲਿਆ ਕੇ ਨਿਵਾਉਂਦਾ ਹੈ।

**ਪ੍ਰਸ਼ਨ ੭੮੯ ਜੀਵ:** ਕੀ ਜੀਵ ਕੁਝ ਵੀ ਨਹੀਂ ਕਰ ਸਕਦਾ ?

**ਉੱਤਰ: ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ,**
**ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥ (ਪੰਨਾ ੭੩੬)**

**ਭਾਵਾਰਥ :** ਪ੍ਰਮੇਸ਼ਰ ਨੇ ਪੰਜ ਤੱਤ ਬਣਾ ਕੇ ਸਾਰੀ ਦੁਨੀਆਂ ਪੈਦਾ ਕੀਤੀ ਹੈ। ਜੇ ਕੋਈ ਉਸ ਪ੍ਰਭੂ ਤੋਂ (ਬਾਹਰਾ) ਬਿਨਾਂ ਕਿਸੇ ਦਾ ਕੀਤਾ ਕੁਝ ਹੋ ਸਕਦਾ ਹੈ ਤਾਂ ਕੋਈ ਛੇਵਾਂ ਤੱਤ ਬਣਾ ਕੇ ਦੱਸੇ, ਭਾਵ ਕੁਝ ਵੀ ਨਹੀਂ ਕਰ ਸਕਦਾ।

**ਪ੍ਰਸ਼ਨ ੭੯੦ ਪ੍ਰਮੇਸ਼ਰ :** ਇਕੋ ਹੀ ਪ੍ਰਮੇਸ਼ਰ ਅਨੇਕਾਂ ਰੂਪ ਧਾਰ ਕੇ ਫਿਰ ਇਕ ਕਿਵੇਂ ਹੋ ਜਾਂਦਾ ਹੈ ?

**ਉੱਤਰ: ਜਲ ਤੇ ਉਠਹਿ ਅਨਿਕ ਤਰੰਗਾ ॥**
**ਕਨਿਕ ਭੂਖਨ ਕੀਨੇ ਬਹੁ ਰੰਗਾ ॥**
**ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥**
**ਫਲ ਪਾਕੇ ਤੇ ਏਕੰਕਾਰਾ ॥ (ਪੰਨਾ ੭੩੬)**

**ਭਾਵਾਰਥ :** ਜਿਵੇਂ ਪਾਣੀ ਤੋਂ ਪੈਦਾ ਹੋਈਆਂ ਅਨੇਕਾਂ ਹੀ ਲਹਿਰਾਂ ਮੁੜ ਪਾਣੀ ਵਿਚ ਰਲ ਜਾਂਦੀਆਂ ਹਨ। ਸੋਨੇ ਦੇ ਕਈ ਕਿਸਮ ਦੇ ਬਣੇ ਹੋਏ ਗਹਿਣੇ ਅਸਲ ਵਿਚ ਉਹ ਸੋਨਾ ਹੀ ਹੁੰਦੇ ਹਨ। ਜਿਵੇਂ ਧਰਤੀ ਵਿਚ ਬੀਜਿਆ ਕਿਸੇ ਰੁੱਖ ਦਾ ਬੀਜ ਉਹ ਬਹੁਤ ਤਰ੍ਹਾਂ ਫਲ, ਫੁਲ, ਸ਼ਾਖ਼ਾਂ, ਪੱਤੇ ਆਦਿਕ ਉਸ ਦਾ ਕਈ ਕਿਸਮ ਦਾ ਰੂਪ ਨਜ਼ਰ ਆਉਂਦਾ ਹੈ ਪਰ ਜਦੋਂ ਫਲ ਪੱਕਾ ਤਾਂ ਪਹਿਲੀ ਕਿਸਮ ਦੇ ਬੀਜ ਹੀ ਬਣ ਜਾਂਦੇ ਹਨ। ਤਿਵੇਂ ਇਕੋ ਪ੍ਰਮੇਸ਼ਰ ਜਗਤ ਦਾ ਬਹੁ ਰੰਗੀ ਰੂਪ ਧਾਰ ਕੇ ਜਗਤ ਦੇ ਨਾਸ ਹੋਣ ਤੋਂ ਪ੍ਰਮੇਸ਼ਰ ਇਕ ਆਪ ਹੀ ਰਹਿ ਜਾਂਦਾ ਹੈ।

***ਪ੍ਰਸ਼ਨ ੭੯੧ ਨਿਸ਼ਾਨੀ :*** ਪ੍ਰਮੇਸ਼ਰ ਨੂੰ ਮਿਲਣ ਦੀ ਕੀ ਨਿਸ਼ਾਨੀ ਹੈ?

***ਉੱਤਰ :*** **ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥**
**ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥ (ਪੰਨਾ ੭੩੭)**

***ਭਾਵਾਰਥ :*** ਪ੍ਰਮੇਸ਼ਰ ਪਤੀ ਨੂੰ ਮਿਲਣ ਦਾ ਸਭ ਤੋਂ ਵੱਡਾ ਤੇ ਸੁਖਾਲਾ ਤਰੀਕਾ ਇਕ ਏਹੋ ਹੈ ਕਿ ਲੋਕ ਲਾਜ ਦੀ ਖ਼ਾਤਰ ਕੰਮ ਕਰਨੇ ਛੱਡ ਕੇ ਆਪਣੇ ਮਨ ਤੇ ਸਰੀਰ ਨੂੰ ਪ੍ਰਮਾਤਮਾ ਦੇ ਹਵਾਲੇ ਕਰ ਦੇਵੇ।

***ਪ੍ਰਸ਼ਨ ੭੯੨ ਪਛੋਤਾਪ :*** ਪ੍ਰਮੇਸ਼ਰ ਪਤੀ ਤੋਂ ਵਿਛੜ ਕੇ ਕੌਣ ਜੀਵ ਇਸਤ੍ਰੀ ਪਛੋਤਾਪ ਕਰਦੀ ਹੈ?

***ਉੱਤਰ :*** **ਗਰਬਿ ਗਹੇਲੀ ਮਹਲੁ ਨ ਪਾਵੈ॥**
**ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ॥ (ਪੰਨਾ ੭੩੭)**

***ਭਾਵਾਰਥ :*** ਜਿਹੜੀ ਜੀਵ ਰੂਪ ਇਸਤ੍ਰੀ ਹਮੇਸ਼ਾਂ ਹੰਕਾਰ ਵਿਚ ਹੀ ਫਸੀ ਰਹਿੰਦੀ ਹੈ, ਉਹ ਪ੍ਰਮੇਸ਼ਰ ਪਤੀ ਦੇ ਚਰਨਾਂ ਵਿਚ ਥਾਂ ਨਹੀਂ ਪ੍ਰਾਪਤ ਕਰ ਸਕਦੀ, ਉਹ ਜ਼ਿੰਦਗੀ ਦੀ ਰਾਤ ਬੀਤ ਜਾਣ ਤੋਂ ਸਦਾ ਹੀ ਪਛੋਤਾਪ ਕਰਦੀ ਹੈ।

***ਪ੍ਰਸ਼ਨ ੭੯੩ ਬੇ-ਪ੍ਰਤੀਤੇ :*** ਕਈ ਤਿਆਗੀਆਂ ਨੂੰ ਭੀ ਦੁਨੀਆਂ ਅੰਦਰ ਬੇ-ਪ੍ਰਤੀਤੇ ਹੀ ਵੇਖਿਆ ਜਾਂਦਾ ਹੈ?

***ਉੱਤਰ :*** **ਅਤੀਤੁ ਸਦਾਏ ਮਾਇਆ ਕਾ ਮਾਤਾ॥**
**ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ॥ (ਪੰਨਾ ੭੩੮)**

***ਭਾਵਾਰਥ :*** ਉਹ ਕੇਵਲ ਬਾਹਰੋਂ ਹੀ ਆਪ ਨੂੰ ਤਿਆਗੀ ਅਖਵਾਂਦੇ ਹਨ ਪਰ ਅੰਦਰੋਂ ਮਾਇਆ ਦੀ ਲਾਲਸਾ ਵਿਚ ਰੱਤੇ ਹੋਏ ਹਨ। ਉਨ੍ਹਾਂ ਦੇ ਮਨ ਵਿਚ ਪ੍ਰਮੇਸ਼ਰ ਦਾ ਪਿਆਰ ਨਹੀਂ ਪਰ ਮੂੰਹੋਂ ਆਖਦੇ ਹਨ ਕਿ ਮੈਂ ਪ੍ਰਭੂ ਦੇ ਪਿਆਰ ਰੰਗ ਵਿਚ ਰੰਗਿਆ ਹੋਇਆ ਹਾਂ। ਸੋ ਐਸੇ ਮੂਰਖਾਂ ਦੀਆਂ ਗੱਲਾਂ ਉਸ ਦੇ ਬੇ-ਪ੍ਰਤੀਤੇ ਹੋਣ ਦਾ ਕਾਰਣ ਹਨ।

***ਪ੍ਰਸ਼ਨ ੭੯੪ ਸਮਾਂ :*** ਮਨੁੱਖ ਕਿਉਂ ਨਹੀਂ ਸਮਝਦਾ ਕਿ ਪ੍ਰਮੇਸ਼ਰ ਨੂੰ ਯਾਦ ਕਰਨ ਦਾ ਸਮਾਂ ਇਕ ਮਨੁੱਖਾ ਜਨਮ ਹੀ ਹੈ?

***ਉੱਤਰ :*** **ਬੁਰੇ ਕਾਮ ਕਉ ਊਠਿ ਖਲੋਇਆ॥**
**ਨਾਮ ਕੀ ਬੇਲਾ ਪੈ ਪੈ ਸੋਇਆ॥**
**ਅਉਸਰੁ ਅਪਨਾ ਬੂਝੈ ਨ ਇਆਨਾ॥**
**ਮਾਇਆ ਮੋਹ ਰੰਗਿ ਲਪਟਾਨਾ॥ (ਪੰਨਾ ੭੩੮)**

***ਭਾਵਾਰਥ :*** ਇਹ ਮਨੁੱਖ ਮਾਇਆ ਦੇ ਮੋਹ ਦੀ ਲਾਲਸਾ ਵਿਚ ਪਿਆ ਮੰਦੇ ਕਰਮ ਕਰਨ ਲਈ ਤਾਂ ਛੇਤੀ ਹੀ ਤਿਆਰ ਹੋ ਜਾਂਦਾ ਹੈ। ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨ ਦੇ ਵੇਲੇ ਸਵੇਰੇ ਲੰਮੀਆਂ ਤਾਣ ਕੇ ਬੇਪ੍ਰਵਾਹ ਹੋ ਕੇ ਸੁੱਤਾ ਰਹਿੰਦਾ ਹੈ। ਜਿਨ੍ਹਾਂ ਸਾਧੂਆਂ ਦੇ ਦਰਸ਼ਨ ਕਰਨ ਨਾਲ ਇਸ ਮਨੁੱਖ ਨੂੰ ਮਨੁੱਖਾ ਜੀਵਨ ਸਫਲ ਕਰਨ ਦੀ ਸਮਝ ਪੈਣੀ ਸੀ, ਉਨ੍ਹਾਂ ਦਾ ਕਦੀ ਇਸ ਨੇ ਦਰਸ਼ਨ ਹੀ ਨਹੀਂ ਕੀਤਾ, ਪ੍ਰਮੇਸ਼ਰ ਦੇ ਪਿਆਰਿਆਂ ਦੀ ਸੰਗਤ ਕਰਨ ਤੋਂ ਬਿਨਾਂ ਇਸ ਮਨੁੱਖ ਜਾਮੇ ਦੀ ਉਤਮਤਾ ਦਾ ਗਿਆਨ ਨਹੀਂ ਹੁੰਦਾ, ਇਸ ਲਈ ਇਹ ਜੀਵ ਇਸ ਅਮੋਲਕ ਜਨਮ ਨੂੰ ਬੇਅਰਥ ਹੀ ਗਵਾ ਕੇ ਚਲਾ ਜਾਂਦਾ ਹੈ।

***ਪ੍ਰਸ਼ਨ ੭੯੫ ਆਲਸੀ :*** ਇਹ ਮਨ ਪ੍ਰਮੇਸ਼ਰ ਦੀ ਸਿਫ਼ਤ ਸੁਣਨ ਵੱਲੋਂ ਆਲਸੀ ਕਿਉਂ ਰਹਿੰਦਾ ਹੈ ਅਤੇ ਵਿਕਾਰਾਂ ਦੇ ਗੀਤ ਕੰਨੀਂ ਸੁਣ ਕੇ ਬਹੁਤ ਖ਼ੁਸ਼ ਹੁੰਦਾ ਹੈ ?

***ਉੱਤਰ :*** **ਬਿਖੈ ਨਾਦ ਕਰਨ ਸੁਣਿ ਭੀਨਾ॥**
**ਹਰਿ ਜਸੁ ਸੁਨਤ ਆਲਸੁ ਮਨਿ ਕੀਨਾ॥ (ਪੰਨਾ ੭੩੮)**

***ਭਾਵਾਰਥ :*** ਇਸ ਲਈ ਕਿ ਇਹ ਮਨੁੱਖ ਦਾ ਮਨ ਮਾਇਆ ਦੇ ਮੋਹ ਵਿਚ ਅੰਧਾ ਹੋ ਰਿਹਾ ਹੈ। ਜਿਵੇਂ ਅੰਧੇ ਨੂੰ ਸਹੀ ਰਸਤਾ ਨਹੀਂ ਦਿਸਦਾ, ਇਵੇਂ ਹੀ ਮਨੁੱਖ ਨੂੰ ਇਸ ਜੀਵਨ ਦੀ ਸਹੀ ਸੂਝ ਨਾ ਹੋਣ ਕਾਰਨ ਪ੍ਰਮਾਤਮਾ ਦੀ ਸਿਫ਼ਤ ਸੁਣਨ ਵੱਲੋਂ ਆਲਸੀ ਬਣਿਆ ਵਿਕਾਰਾਂ ਦੇ ਗੀਤ ਕੰਨੀਂ ਸੁਣ ਕੇ ਹੀ ਖ਼ੁਸ਼ੀਆਂ ਮਨਾਉਂਦਾ ਹੈ, ਜੋ ਖ਼ੁਸ਼ੀ ਇਸ ਨੂੰ ਅੰਤ ਵਿਚ ਦੁਖ ਰੂਪ ਸਾਬਤ ਹੋਣੀ ਹੈ।

***ਪ੍ਰਸ਼ਨ ੭੯੬ ਮੂਰਤੀ :*** ਕੀ ਪੱਥਰ ਦੀ ਬਣੀ ਹੋਈ ਕਿਸੇ ਦੇਵਤੇ ਦੀ ਮੂਰਤੀ ਨੂੰ ਨਹੀਂ ਪੂਜਣਾ ਚਾਹੀਦਾ ?

***ਉੱਤਰ :*** **ਘਰ ਮਹਿ ਠਾਕੁਰੁ ਨਦਰਿ ਨ ਆਵੈ॥**
**ਗਲ ਮਹਿ ਪਾਹਣੁ ਲੈ ਲਟਕਾਵੈ॥**
**ਜਿਸੁ ਪਾਹਣੁ ਕਉ ਠਾਕੁਰੁ ਕਹਤਾ॥**
**ਓਹੁ ਪਾਹਣੁ ਲੈ ਉਸ ਕਉ ਡੁਬਤਾ॥.....**
**ਪਾਹਣ ਨਾਵ ਨ ਪਾਰਗਿਰਾਮੀ॥ (ਪੰਨਾ ੭੩੯)**

***ਭਾਵਾਰਥ :*** ਰੱਬ ਵੱਲੋਂ ਟੁੱਟਾ ਹੋਇਆ ਮਨੁੱਖ ਜੋ ਹਿਰਦੇ ਅੰਦਰ ਪ੍ਰਮੇਸ਼ਰ ਹੈ, ਉਸ ਨੂੰ ਨਹੀਂ ਵੇਖਦਾ ਪਰ ਇਕ ਪੱਥਰ ਨੂੰ ਰੱਬ ਜਾਣ ਕੇ ਉਸ ਨੂੰ ਗਲ ਵਿਚ ਲਮਕਾਈ ਫਿਰਦਾ ਹੈ, ਇਹ ਆਦਮੀ ਜਿਸ ਪੱਥਰ ਨੂੰ ਪ੍ਰਮੇਸ਼ਰ ਸਮਝੀ ਬੈਠਾ ਹੈ, ਉਹ ਪੱਥਰ ਇਸ ਨੂੰ ਹੀ ਲੈ ਕੇ ਡੁੱਬ ਜਾਂਦਾ ਹੈ। ਇਸ ਲਈ, ਹੇ ਮਨੁੱਖ! ਜੇ ਪੱਥਰ ਦੀ ਬੇੜੀ ਦਰਿਆ ਤੋਂ ਪਾਰ ਨਹੀਂ ਲੰਘ ਸਕਦੀ, ਤਾਂ ਪੱਥਰ ਦੀ ਮੂਰਤੀ ਦੀ ਪੂਜਾ ਸੰਸਾਰ ਤੋਂ ਕਿਵੇਂ ਪਾਰ ਕਰ ਸਕਦੀ ਹੈ, ਭਾਵ ਪੱਥਰ ਪੂਜਾ ਛੱਡ ਕੇ ਕੇਵਲ ਪ੍ਰਭੂ ਪੂਜਾ ਹੀ ਕਰਨੀ ਯੋਗ ਹੈ।

***ਪ੍ਰਸ਼ਨ ੭੯੭ ਸਜ਼ਾ :*** ਇਹ ਕਿਵੇਂ ਸਮਝਿਆ ਜਾਵੇ ਕਿ ਕਿਸ ਆਦਮੀ ਨੂੰ ਅੰਤ ਸਮੇਂ ਜਮ ਸਜ਼ਾ ਦੇਣਗੇ ?

***ਉੱਤਰ :*** **ਰਖਹਿ ਪੋਚਾਰਿ ਮਾਟੀ ਕਾ ਭਾਂਡਾ॥**
**ਅਤਿ ਕੁਚੀਲ ਮਿਲੈ ਜਮ ਡਾਂਡਾ॥ (ਪੰਨਾ ੭੪੧)**

***ਭਾਵਾਰਥ :*** ਜੋ ਆਦਮੀ ਇਸ ਮਿੱਟੀ ਦੇ ਭਾਂਡੇ ਦੇ ਸਰੀਰ ਨੂੰ ਬਾਹਰੋਂ ਤਾਂ ਹਰ ਸਮੇਂ ਬਣਾ ਸਵਾਰ ਕੇ ਰੱਖਦਾ ਹੈ ਪਰ ਜੋ ਇਸ ਦੇ ਅੰਦਰ ਵਿਕਾਰਾਂ ਦੀ ਮੈਲ ਹੈ, ਉਸ ਨੂੰ ਸਾਫ਼ ਕਰਨ ਦਾ ਕਦੇ ਵੀਚਾਰ ਹੀ ਨਹੀਂ ਕਰਦਾ। ਸਮਝੋ ਐਸੇ ਮਨੁੱਖ ਨੂੰ ਅੰਤ ਸਮੇਂ ਜ਼ਰੂਰ ਹੀ ਜਮਾਂ ਦਾ ਡੰਡਾ ਸਹਾਰਨਾ ਪਵੇਗਾ।

***ਪ੍ਰਸ਼ਨ ੭੯੮ ਉਮਰ :*** ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ॥ ਇਸ ਮਨੁੱਖ ਦੀ ਉਮਰ ਗੁਜ਼ਰਦੀ ਜਾ ਰਹੀ ਹੈ, ਇਹ ਕਦੀ ਉਸ ਦਾ ਧਿਆਨ ਕਿਉਂ ਨਹੀਂ ਕਰਦਾ ?

***ਉੱਤਰ :*** **ਮਿਥਿਆ ਮੋਹ ਬੰਧਹਿ ਨਿਤ ਪਾਰਚ॥ (ਪੰਨਾ ੭੪੩)**

***ਭਾਵਾਰਥ :*** ਇਸ ਲਈ ਕਿ ਇਹ ਨਾਸਵੰਤ ਸੰਸਾਰ ਦੇ ਝੂਠੇ ਪਦਾਰਥਾਂ ਦੇ ਬਾਨ੍ਹਣੂੰ ਬੰਨ੍ਹਣ ਵਿਚ ਪਰਚਿਆ ਸਰੀਰ ਨੂੰ ਪਾਲਣ ਤੇ ਪੋਸਣ ਵਿਚ ਆਪਣਾ ਅੰਤ ਕਰ ਬੈਠਦਾ ਹੈ।

***ਪ੍ਰਸ਼ਨ ੭੯੯ ਮਹੱਲ :*** ਮਨੁੱਖ ਦੇ ਰਹਿਣ ਲਈ ਕੁੱਲੀ ਚੰਗੀ ਹੈ ਜਾਂ ਮਹੱਲ ?

***ਉੱਤਰ :*** **ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥**
**ਕਿਤਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥ (ਪੰਨਾ ੭੪੫)**

***ਭਾਵਾਰਥ :*** ਉਹ ਕੁੱਲੀ ਵੀ ਸੁਹਾਵਣੀ ਹੈ ਜਿਸ ਵਿਚ ਰਹਿਣ ਵਾਲਾ ਮਨੁੱਖ ਅੱਠੇ ਪਹਿਰ ਉਸ ਪ੍ਰਮੇਸ਼ਰ ਦੇ ਗੁਣ ਗਾਉਂਦਾ ਰਹਿੰਦਾ ਹੈ। ਪਰ ਉਹ ਪੱਕੇ ਮਹੱਲ ਵੀ ਕਿਸੇ ਕੰਮ ਦੇ ਨਹੀਂ, ਜਿਨ੍ਹਾਂ ਵਿਚ ਵੱਸਣ ਵਾਲਾ ਆਦਮੀ ਪ੍ਰਮਾਤਮਾ ਨੂੰ ਭੁੱਲੀ ਬੈਠਾ ਹੈ ਤੇ ਵਿਕਾਰਾਂ ਵਿਚ ਗ਼ਲਤਾਨ ਹੋਇਆ ਬੇਅਰਥ ਜੀਵਨ ਬਿਤਾ ਰਿਹਾ ਹੈ।

***ਪ੍ਰਸ਼ਨ ੮੦੦ ਅਨੰਦ :*** ਮਨੁੱਖ ਨੂੰ ਅਸਲੀ ਅਨੰਦ ਕਿਥੋਂ ਪ੍ਰਾਪਤ ਹੋ ਸਕਦਾ ਹੈ ?

***ਉੱਤਰ :*** **ਅਨਦੁ ਗਰੀਬੀ ਸਾਧ ਸੰਗਿ ਜਿਤੁ ਪ੍ਰਭ ਚਿਤਿ ਆਏ ॥ (ਪੰਨਾ ੭੪੫)**

***ਭਾਵਾਰਥ :*** ਮਨ ਕਰਕੇ ਗਰੀਬੀ ਧਾਰਨ ਵਾਲਾ ਸਾਧ ਸੰਗਤ ਵਿਚ ਵੱਸ ਕੇ ਪੂਰਨ ਅਨੰਦ ਪ੍ਰਾਪਤ ਕਰਦਾ ਹੈ, ਕਿਉਂਕਿ ਸੰਗਤ ਵਿਚ ਵੱਸਣ ਨਾਲ ਹਮੇਸ਼ਾਂ ਪ੍ਰਭੂ ਚੇਤੇ ਰਹਿੰਦਾ ਹੈ।

## ਤਰੰਗ ਨੌਵਾਂ

***ਪ੍ਰਸ਼ਨ ੮੦੧ ਮਾਇਆ :*** ਕਈ ਲੋਕ ਆਪ ਨੂੰ ਵੱਡਾ ਅਖਵਾਣ ਲਈ ਮਾਇਆ ਪ੍ਰਾਪਤੀ ਦੇ ਯਤਨਾਂ ਵਿਚ ਹੀ ਲੱਗੇ ਰਹਿੰਦੇ ਹਨ ?

***ਉੱਤਰ :*** **ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥ (ਪੰਨਾ ੭੪੫)**

***ਭਾਵਾਰਥ :*** ਜਿਸ ਵਡਿਆਈ ਦੇ ਵਾਸਤੇ ਮਨੁੱਖ ਹਮੇਸ਼ਾਂ ਮਾਇਆ ਇਕੱਠੀ ਕਰਨ ਦੇ ਯਤਨ ਵਿਚ ਹੀ ਲੱਗਾ ਰਹਿੰਦਾ ਹੈ, ਐਸਾ ਵੱਡਾ ਅਖਵਾਣਾ ਵੀ ਜਲ ਜਾਵੇ ਕਿਉਂਕਿ ਵਡਿਆਈ ਦੀ ਇੱਛਾ ਵਾਲੇ ਦੇ ਹਿਰਦੇ ਅੰਦਰ ਨਾਮ ਨਹੀਂ ਵੱਸਦਾ ਅਤੇ ਨਾ ਹੀ ਮਾਇਆ ਕਰਕੇ ਮਿਲੀ ਵਡਿਆਈ ਸਦਾ ਕਾਇਮ ਹੀ ਰਹਿੰਦੀ ਹੈ।

***ਪ੍ਰਸ਼ਨ ੮੦੨ ਸੁਖੀ :*** ਮਨ ਕਰਕੇ ਕੌਣ ਸੁਖੀ ਹੈ ?

***ਉੱਤਰ :*** **ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥**
**ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥ (ਪੰਨਾ ੭੪੫)**

***ਭਾਵਾਰਥ :*** ਜਿਸ ਮਨੁੱਖ ਦੇ ਮਨ ਅੰਦਰ ਸੰਤੋਖ ਹੈ, ਭਾਵੇਂ ਉਸ ਦੇ ਸਰੀਰ ਉੱਤੇ ਫਟੀ ਹੋਈ ਕੰਬਲੀ ਪਹਿਨੀ ਹੋਈ ਹੈ ਅਤੇ ਭਾਵੇਂ ਉਹ ਆਪਣੇ ਹੱਥੀਂ ਪੀਹਣਾ ਪੀਹ ਕੇ ਰੋਟੀ ਪਕਾਉਂਦਾ ਹੈ, ਕਿਉਂਕਿ ਉਸ ਦੇ ਮਨ ਵਿਚ ਤ੍ਰਿਸ਼ਨਾ ਨਹੀਂ। ਤ੍ਰਿਸ਼ਨਾਲੂ ਮਨੁੱਖ ਸਦਾਂ ਹੀ ਦੁਖੀ ਰਹਿੰਦਾ ਹੈ।

***ਪ੍ਰਸ਼ਨ ੮੦੩ ਨਗਨ :*** ਕਈ ਨਗਨ ਰਹਿੰਦੇ ਹਨ, ਕਈ ਰੇਸ਼ਮੀ ਕੱਪੜੇ ਪਹਿਨਦੇ ਹਨ। ਇਨ੍ਹਾਂ ਦੋਹਾਂ ਵਿਚੋਂ ਲੋਕ-ਪ੍ਰਲੋਕ ਵਿਚ ਕੌਣ ਸੋਭਾ ਪਾਵੇਗਾ ?

***ਉੱਤਰ :*** **ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥**
**ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥ (ਪੰਨਾ ੭੪੫)**

***ਭਾਵਾਰਥ :*** ਜੇ ਨਗਨ ਫਿਰਨ ਵਾਲੇ ਦਾ ਮਨ ਪ੍ਰਮਾਤਮਾ ਦੇ ਪਰੇਮ ਰੰਗ ਵਿਚ ਰੰਗਿਆ ਹੋਇਆ ਹੈ ਤਾਂ ਉਹ

ਲੋਕ-ਪਰਲੋਕ ਵਿਚ ਸੋਭਾ ਘੱਟਦਾ ਹੈ। ਉਹ ਰੇਸ਼ਮੀ ਕੱਪੜੇ ਪਹਿਨੇ ਹੋਏ ਵੀ ਬੇਅਰਥ ਹਨ, ਜਿਨ੍ਹਾਂ ਵਿਚ ਮਗਨ ਹੋ ਕੇ ਮਨੁੱਖ ਮਾਇਆ ਦਾ ਹੀ ਲੋਭ ਕਰਦਾ ਰਹੇ।

**ਪ੍ਰਸ਼ਨ ੮੦੪ ਭਾਣੇ ਵਿਚ :** ਜਦ ਕਿ ਪ੍ਰਭੂ ਦੇ ਭਾਣੇ ਵਿਚ ਰਹਿ ਕੇ ਸੁਖ ਮਿਲਦਾ ਹੈ ਤਾਂ ਹਰ ਬੰਦਾ ਕਿਉਂ ਨਹੀਂ ਉਸ ਦੇ ਭਾਣੇ ਵਿਚ ਰਹਿੰਦਾ ?

**ਉੱਤਰ:** **ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ॥** (ਪੰਨਾ ੭੪੭)

**ਭਾਵਾਰਥ :** ਹਰ ਮਨੁੱਖ ਪ੍ਰਮੇਸ਼ਰ ਦੇ ਭਾਣੇ ਵਿਚ ਰਹਿ ਕੇ ਸੁਖੀ ਹੋਣਾ ਮੰਗਦਾ ਹੈ, ਪਰ ਪ੍ਰਮੇਸ਼ਰ ਆਪਣੀ ਰਜ਼ਾ ਵਿਚ ਰਹਿਣ ਦੀ ਦਾਤ, ਜਿਸ ਉੱਤੇ ਪ੍ਰਸੰਨ ਹੁੰਦਾ ਹੈ, ਉਸੇ ਨੂੰ ਹੀ ਬਖ਼ਸ਼ਸ਼ ਕਰਦਾ ਹੈ। ਉਸ ਪ੍ਰਭੂ ਦੀ ਕ੍ਰਿਪਾ ਬਿਨਾਂ ਭਾਣੇ ਵਿਚ ਰਹਿਣਾ ਬੜਾ ਹੀ ਮੁਸ਼ਕਲ ਹੈ।

**ਪ੍ਰਸ਼ਨ ੮੦੫ ਭਗਤੀ :** ਲੋਕ ਕਈ ਤਰ੍ਹਾਂ ਦੀ ਭਗਤੀ ਕਰਦੇ ਹਨ, ਪਰ ਅਸਲੀ ਭਗਤੀ ਕਿਹੜੀ ਹੈ ?

**ਉੱਤਰ:** **ਸਾਈ ਭਗਤਿ ਜੋ ਤੁਧੁ ਭਾਵੈ ਤੂ ਸਰਬ ਜੀਆ ਪ੍ਰਤਿਪਾਲਾ॥** (ਪੰਨਾ ੭੪੭)

**ਭਾਵਾਰਥ :** ਭਗਤਾਂ ਦਾ ਲਿਬਾਸ ਧਾਰ ਕੇ ਅਨੇਕਾਂ ਲੋਕ ਭਗਤੀ ਕਰਦੇ ਹਨ ਪਰ ਪ੍ਰਭੂ ਨੂੰ ਅਸਲੀ ਭਗਤੀ ਉਸੇ ਦੀ ਹੀ ਪਸੰਦ ਆਉਂਦੀ ਹੈ ਜੋ ਉਸ ਪ੍ਰਭੂ ਦੀ ਪ੍ਰੇਮ ਸਹਿਤ ਭਗਤੀ ਕਰਦਾ ਹੈ।

**ਪ੍ਰਸ਼ਨ ੮੦੬ ਕਰਮ :** ਮਨੁੱਖ ਨੂੰ ਸੰਸਾਰ ਤੋਂ ਛੁੱਟਣ ਲਈ ਕਿਹੜਾ ਕਰਮ ਧਰਮ ਕਰਨਾ ਚਾਹੀਦਾ ਹੈ ?

**ਉੱਤਰ:** **ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥** (ਪੰਨਾ ੭੪੭)

**ਭਾਵਾਰਥ :** ਜਿਨ੍ਹਾਂ ਧਰਮਾਂ ਦੇ ਕਰਮਾਂ ਵਿਚ ਪਖੰਡ ਦਿਸਦਾ ਹੈ ਭਾਵ ਪਖੰਡ ਕਰਕੇ ਸਕਾਮ ਕਰਮ ਕਰੇ ਜਾਂਦੇ ਹਨ, ਇਹ ਤੀਰਥਾਦਿ ਵਿਖਾਵੇ ਦੇ ਕਰਮ ਹਨ। ਇਨ੍ਹਾਂ ਕਰਮਾਂ ਨੂੰ ਜਿਤਨੇ ਭੀ ਲੋਕ ਕਰਦੇ ਦਿਸਦੇ ਹਨ, ਇਨ੍ਹਾਂ ਦਾ ਫਲ ਅੱਗੇ ਨਹੀਂ ਮਿਲਦਾ ਕਿਉਂਕਿ ਉਨ੍ਹਾਂ ਨੂੰ ਜਮ ਲੋਕ ਦੇ ਰਸਤੇ ਵਿਚ ਜਮ ਜੋ ਜਾਗਾਤੀਏ ਹਨ, ਉਹ ਲੁੱਟ ਲੈਂਦੇ ਹਨ। ਇਸ ਕਰਕੇ ਵਾਸ਼ਨਾ ਰਹਿਤ ਪ੍ਰਮੇਸ਼ਰ ਦਾ ਜੱਸ ਗਾਉਣ ਦੀ ਬਰਕਤ ਨਾਲ ਮਨੁੱਖ ਛਿਨ ਭਰ ਵਿਚ ਹੀ ਆਵਾਗਵਨ ਤੋਂ ਛੁੱਟ ਸਕਦਾ ਹੈ।

**ਪ੍ਰਸ਼ਨ ੮੦੭ ਜੀਵਨ :** ਕੀ ਤੀਰਥਾਂ ਪਰ ਇਸ਼ਨਾਨ ਕਰਨ ਵਾਲੇ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ ?

**ਉੱਤਰ:** **ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ॥**
**ਸਾਧ ਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ॥** (ਪੰਨਾ ੭੪੭)

**ਭਾਵਾਰਥ :** ਇਸ ਕਲਜੁਗ ਦੇ ਸਮੇਂ ਵਿਚ ਜੇ ਕੋਈ ਆਦਮੀ ਕਰੋੜਾਂ ਤੀਰਥਾਂ ਪਰ ਪੁਰਬਾਂ ਦੇ ਇਸ਼ਨਾਨ ਕਰ ਲਵੇ, ਉਹ ਸਗੋਂ ਹੰਕਾਰ ਦੀ ਮੈਲ ਨਾਲ ਆਪਣਾ ਅੰਦਰ ਭਰ ਲੈਂਦਾ ਹੈ, ਪਰ ਉਹ ਹੰਕਾਰ ਦੀ ਮੈਲ ਤਾਂ ਹੀ ਦੂਰ ਹੋ ਸਕਦੀ ਹੈ ਜੇ ਸਾਧ ਸੰਗਤ ਵਿਚ ਮਿਲ ਕੇ ਹਰੀ ਪ੍ਰਮੇਸ਼ਰ ਦੇ ਗੁਣ ਗਾਉਣਾ ਕਰੇ। ਇਸ ਤਰ੍ਹਾਂ ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ।

**ਪ੍ਰਸ਼ਨ ੮੦੮ ਵੇਦ :** ਕਲਜੁਗ ਵਿਚ ਕੀ ਵੇਦ ਪੁਰਾਣ ਪੜ੍ਹਨ ਨਾਲ ਮੁਕਤੀ ਨਹੀਂ ਹੋ ਸਕਦੀ ?

**ਉੱਤਰ:** **ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ॥**
**ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ॥** (ਪੰਨਾ ੭੪੭)

**ਭਾਵਾਰਥ :** ਕਲਜੁਗ ਵਿਚ ਕੇਵਲ ਵੇਦ ਪੁਰਾਣ ਆਦਿ ਪੜ੍ਹਨ ਨਾਲ ਮਨੁੱਖ ਦੀ ਇਸ ਲਈ ਮੁਕਤੀ ਨਹੀਂ ਹੁੰਦੀ

ਕਿਉਂਕਿ ਵੇਦ ਪੁਰਾਣ ਮਨੁੱਖ ਨੂੰ ਕਰਮ ਕਾਂਡ ਤੇ ਪਾਪ ਪੁੰਨ ਵਿਚ ਹੀ ਉਰਝਾਈ ਰੱਖਦੇ ਹਨ, ਜਿਸ ਉਲਝੇਵੇਂ ਵਿਚ ਪਿਆਂ ਮਨੁੱਖ ਤੱਤ ਸਰੂਪ ਦੀ ਸਾਖ ਨਹੀਂ ਜਾਣ ਸਕਦਾ। ਜੋ ਗੁਰੂ ਨਾਲ ਮਿਲ ਕੇ ਇਕ ਅਬਿਨਾਸੀ ਪੁਰਖ ਨੂੰ ਜਪਦਾ ਹੈ, ਉਹ ਸਹਿਜੇ ਹੀ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ ਉਸੇ ਦੀ ਲੋਕ-ਪ੍ਰਲੋਕ ਵਿਚ ਪਵਿੱਤਰ ਸੋਭਾ ਹੁੰਦੀ ਹੈ।

***ਪ੍ਰਸ਼ਨ ੮੦੯ ਜਾਤੀ :*** ਕੀ ਗੁਰਬਾਣੀ ਵਿਚ ਦਿੱਤਾ ਉਪਦੇਸ਼ ਕਿਸੇ ਇਕ ਵਰਣ ਲਈ ਜਾਂ ਕਿਸੇ ਇਕ ਜਾਤੀ ਲਈ ਹੈ ?

*ਉੱਤਰ :* **ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥ (ਪੰਨਾ ੭੪੭)**

*ਭਾਵਾਰਥ :* ਗੁਰੂ ਦਾ ਗੁਰਬਾਣੀ ਰਾਹੀਂ ਦਿੱਤਾ ਉਪਦੇਸ਼ ਕਿਸੇ ਇਕ ਵਰਣ ਜਾਂ ਕਿਸੇ ਵੀ ਇਕ ਜਾਤੀ ਲਈ ਨਹੀਂ, ਇਹ ਤਾਂ ਖਤ੍ਰੀ, ਬ੍ਰਾਹਮਣ, ਸੂਦ, ਵੈਸ਼ ਸਭਨਾਂ ਲਈ ਸਾਂਝਾ ਉਪਦੇਸ਼ ਹੈ। ਕਿਸੇ ਜਾਤੀ ਦਾ ਵੀ ਮਨੁੱਖ ਇਸ ਗੁਰੂ ਉਪਦੇਸ਼ ਨੂੰ ਧਾਰਨ ਕਰ ਕੇ ਕਲਜੁਗ ਵਿਚ ਆਪਣਾ ਉੱਧਾਰ ਕਰ ਸਕਦਾ ਹੈ।

***ਪ੍ਰਸ਼ਨ ੮੧੦ ਮੌਤ :*** ਮੌਤ ਦਾ ਸਹਿਮ ਕਿਸ ਦੇ ਚਿਤ ਵਿਚ ਨਹੀਂ ਰਹਿ ਜਾਂਦਾ ?

*ਉੱਤਰ :* **ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥**
**ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥ (ਪੰਨਾ ੭੪੯)**

*ਭਾਵਾਰਥ :* ਜਿਸ ਮਨੁੱਖ ਦੇ ਸਿਰ ਉੱਤੇ ਉਸ ਮਾਲਕ ਪ੍ਰਭੂ ਨੇ ਆਪਣਾ ਬਖ਼ਸ਼ਿਸ਼ ਭਰਿਆ ਹੱਥ ਰੱਖ ਦਿੱਤਾ ਹੈ, ਉਸ ਨੂੰ ਕੋਈ ਵੀ ਦੁਖ ਨਹੀਂ ਵਿਆਪਦਾ। ਜੇ ਉਸ ਨੂੰ ਕਦੀ ਮਾਇਆ ਵੀ ਪ੍ਰਾਪਤ ਹੋ ਜਾਵੇ ਤਾਂ ਉਹ ਮਾਇਆ ਦੇ ਨਸ਼ੇ ਵਿਚ ਕਦੀ ਬੋਲਣਾ ਹੀ ਨਹੀਂ ਜਾਣਦਾ, ਜਿਸ ਕਰਕੇ ਉਸ ਦੇ ਚਿਤ ਵਿਚ ਕਦੀ ਮੌਤ ਦਾ ਡਰ ਵੀ ਨਹੀਂ ਪੈਦਾ ਹੁੰਦਾ।

***ਪ੍ਰਸ਼ਨ ੮੧੧ ਸੁਹੱਪਣਤਾ :*** ਜਦੋਂ ਸੰਸਾਰ ਦੇ ਪਦਾਰਥਾਂ ਦੀ ਸੁਹੱਪਣਤਾ ਵੱਲ ਤੱਕੀਦਾ ਹੈ ਤਾਂ ਇਹ ਇਉਂ ਨਜ਼ਰ ਆਉਂਦੀ ਹੈ ਕਿ ਜਿਵੇਂ ਸਦਾ ਹੀ ਕਾਇਮ ਰਵ੍ਹੇਗੀ ?

*ਉੱਤਰ :* **ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥**
**ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ॥ (ਪੰਨਾ ੭੫੧)**

*ਭਾਵਾਰਥ :* ਜਿਵੇਂ ਕਸੁੰਭੇ ਦਾ ਰੰਗ ਵੇਖਣ ਵਿਚ ਸੱਚਾ ਪ੍ਰਤੀਤ ਹੁੰਦਾ ਹੈ ਪਰ ਉਹ ਰੰਗ ਥੋੜੇ ਦਿਨਾਂ ਲਈ ਹੁੰਦਾ ਹੈ, ਚਾਰ ਕੁ ਦਿਨਾਂ ਵਿਚ ਉਸ ਦੀ ਚਮਕ ਦਮਕ ਲਹਿ ਜਾਂਦੀ ਹੈ। ਉਹ ਕਸੁੰਭੇ ਦੀ ਚਾਰ ਕੁ ਦਿਨਾਂ ਦੀ ਚਮਕ ਨੂੰ ਸਦਾ ਰਹਿਣ ਵਾਲੀ ਸਮਝਣ ਵਾਲਾ ਜਿਵੇਂ ਅੰਤ ਨੂੰ ਪਛੋਤਾਪ ਕਰਦਾ ਹੈ, ਤਿਵੇਂ ਨਾਮ ਤੋਂ ਬਿਨਾਂ ਸੰਸਾਰ ਦੇ ਕੂੜੇ ਪਦਾਰਥਾਂ ਨੂੰ, ਭਰਮ ਵਿਚ ਭੁਲਿਆ ਜੋ ਮਨੁੱਖ ਸਦਾ ਸੱਚੇ ਰਹਿਣ ਵਾਲੇ ਸਮਝ ਬੈਠਦਾ ਹੈ, ਉਹ ਆਖ਼ਰ ਨੂੰ ਪਛੋਤਾਪ ਕਰਦਾ ਹੈ ਅਤੇ ਦੁਖੀ ਹੁੰਦਾ ਹੈ।

***ਪ੍ਰਸ਼ਨ ੮੧੨ ਸਾਧੂ :*** ਜਗਤ ਵਿਚ ਜਿਤਨੇ ਭੀ ਸਾਧੂ ਲਿਬਾਸ ਵਿਚ ਵੇਖੇ ਜਾਂਦੇ ਹਨ, ਕੀ ਉਨ੍ਹਾਂ ਸਭ ਨੂੰ ਹੀ ਅਸਲੀ ਸਾਧੂ ਮੰਨ ਲਿਆ ਜਾਵੇ ?

*ਉੱਤਰ :* **ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥**
**ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥**
**ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥ (ਪੰਨਾ ੭੫੧)**

*ਭਾਵਾਰਥ :* ਜਿਵੇਂ ਵੇਖਣ ਨੂੰ ਤਾਂ ਬਗਲੇ ਚਿੱਟੇ ਹੁੰਦੇ ਹਨ ਅਤੇ ਤੀਰਥਾਂ ਉੱਤੇ ਭੀ ਰਹਿੰਦੇ ਹਨ ਪਰ ਸਮਾਧੀਆਂ

ਲਾ ਕੇ ਮੱਛੀਆਂ ਹੀ ਫੜਦੇ ਹਨ। ਤਿਵੇਂ ਜਿਨ੍ਹਾਂ ਪਖੰਡੀਆਂ ਨੇ ਸਰੀਰ ਪਰ ਤਾਂ ਚਿੱਟੇ ਕੱਪੜੇ ਪਹਿਨੇ ਹੋਏ ਹਨ ਪਰ ਅੰਦਰੋਂ ਚਿੱਤ ਵਿਕਾਰਾਂ ਕਰਕੇ ਮੈਲੇ ਤੇ ਇਤਨੇ ਨਿਰਦਈ ਹਨ ਜੋ ਜੀਵਾਂ ਨੂੰ ਮਾਰਦੇ ਹੋਏ ਤਰਸ ਹੀ ਨਹੀਂ ਕਰਦੇ ਅਤੇ ਪ੍ਰਮੇਸ਼ਰ ਵੱਲੋਂ ਚਿੱਤ ਚੁਰਾਉਣ ਕਰਕੇ ਉਹ ਚੋਰ ਹਨ। ਉਹ ਦ੍ਵੈਤ ਵਿਚ ਲੱਗੇ ਹੋਏ ਕਦੀ ਭੀ ਨਾਮ ਨਹੀਂ ਜਪਦੇ, ਜਿਸ ਕਰਕੇ ਉਹ ਆਪਣੇ ਸਹੀ ਸਰੂਪ ਨੂੰ ਨਹੀਂ ਜਾਣ ਸਕਦੇ। ਵੇਖਣ ਵਿਚ ਉਹ ਭਾਵੇਂ ਸਾਧੂ ਨਜ਼ਰ ਆਉਂਦੇ ਹਨ, ਦਰਅਸਲ ਉਹ ਪਸ਼ੂ ਤੇ ਖੋਤਿਆਂ ਸਮਾਨ ਹਨ।

***ਪ੍ਰਸ਼ਨ ੮੧੩ ਸਾਕਤਾਂ :*** ਮਾਇਆ ਦੇ ਉਪਾਸ਼ਕ ਸਾਕਤਾਂ ਨੂੰ ਕੀ ਸਜ਼ਾ ਮਿਲੇਗੀ ?

***ਉੱਤਰ :*** **ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥**
**ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥ (ਪੰਨਾ ੭੫੨)**

***ਭਾਵਾਰਥ :*** ਜਿਵੇਂ ਲੁਹਾਰ ਲੋਹੇ ਨੂੰ ਭੱਠੀ ਵਿਚ ਪਾ ਕੇ ਤਪਾਂਦਾ ਹੈ ਤੇ ਗਾਲ ਕੇ ਕੁੱਟ ਕੁੱਟ ਕੇ ਨਵੇਂ ਸਿਰਿਉਂ ਘੜਦਾ ਹੈ। ਤਿਵੇਂ ਰੱਬ ਵੱਲੋਂ ਟੁੱਟੇ ਹੋਏ ਜੀਵ ਬਾਰ ਬਾਰ ਜੂਨਾਂ ਵਿਚ ਭਵਾਏ ਜਾਂਦੇ ਹਨ। ਜਨਮ ਮਰਨ ਦੇ ਗੇੜ ਵਿਚ ਪਏ ਸਦਾ ਹੀ ਚੱਕਰ ਲਾਉਂਦੇ ਰਹਿੰਦੇ ਹਨ।

***ਪ੍ਰਸ਼ਨ ੮੧੪ ਮਹੱਲ :*** ਸਾਰੀ ਉਮਰ ਵਿਚ ਅਨੇਕਾਂ ਹੀ ਕਸ਼ਟ ਸਹਾਰ ਕੇ ਬਣਾਏ ਮਹੱਲ ਕੀ ਮਨੁੱਖ ਨੂੰ ਮਰਨ ਤੋਂ ਬਾਅਦ ਨਾ ਮਿਲਣਗੇ ?

***ਉੱਤਰ :*** **ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ॥**
**ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ ॥ (ਪੰਨਾ ੭੫੨)**

***ਭਾਵਾਰਥ :*** ਜਦੋਂ ਸਰੀਰ ਵਿਚੋਂ ਸਵਾਸ ਨਿਕਲ ਜਾਂਦੇ ਹਨ ਤਾਂ ਸਰੀਰ ਤਾਂ ਸੜ ਕੇ ਸੁਆਹ ਹੋ ਜਾਂਦਾ ਹੈ, ਪਰ ਜਿਨ੍ਹਾਂ ਮਹੱਲ ਮਾੜੀਆਂ ਤੇ ਬੈਠਕਾਂ ਨੂੰ ਕਸ਼ਟ ਨਾਲ ਬਣਾ ਕੇ ਮਾਣ ਕਰੀ ਬੈਠਾ ਸੀ, ਉਨ੍ਹਾਂ ਵਿਚੋਂ ਤਾਂ ਇਸ ਨੂੰ ਮੁੜ ਕੋਈ ਭੀ ਨਹੀਂ ਮਿਲਦਾ, ਸਗੋਂ ਉਨ੍ਹਾਂ ਘਰਾਂ ਵਿਚ ਰਹੀ ਵਾਸ਼ਨਾ ਦਾ ਫਲ ਇਸ ਜੀਵ ਨੂੰ ਮੁੜ ਮੁੜ ਪਰੇਤ ਜੂਨਾਂ ਵਿਚ ਆਉਣਾ ਪੈਂਦਾ ਹੈ।

***ਪ੍ਰਸ਼ਨ ੮੧੫ ਧਨ :*** ਜੋ ਇਸ ਮਨੁੱਖ ਦਾ ਦਿਨੇ ਰਾਤ ਸ਼ੁਭ ਗੁਣਾਂ ਦਾ ਧਨ ਲੁਟਿਆ ਜਾਂਦਾ ਹੈ, ਇਸ ਨੂੰ ਕਿਉਂ ਨਹੀਂ ਬਚਾਉਂਦਾ ?

***ਉੱਤਰ :*** **ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ ॥**
**ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ ॥ (ਪੰਨਾ ੭੫੨)**

***ਭਾਵਾਰਥ :*** ਜਿਵੇਂ ਕਿਸੇ ਨੂੰ ਦਿਨ ਦੀਵੇ, ਭਾਵ ਚਿੱਟਾ ਦਿਨ ਹੁੰਦਿਆਂ ਭੀ ਘੁੱਪ ਅੰਧੇਰਾ ਹੀ ਬਣਿਆ ਰਹਿੰਦਾ ਹੈ ਅਤੇ ਉਸ ਨੂੰ ਚੋਰ ਲੁੱਟੀ ਜਾਂਦੇ ਹੋਣ, ਉਹ ਕਿਸ ਪਾਸ ਜਾ ਕੇ ਰੋਵੇਂ। ਇਸੀ ਤਰ੍ਹਾਂ ਜਿਸ ਜੀਵ ਪਾਸ ਵਿਦਵਤਾ ਦਾ (ਚਿੱਟਾ ਦਿਨ) ਪ੍ਰਕਾਸ਼ ਹੁੰਦਿਆਂ ਭੀ ਅਗਿਆਨਤਾ ਦਾ ਅੰਧੇਰਾ ਕਾਇਮ ਹੈ, ਉਸ ਦੇ ਹੰਕਾਰ ਵਿਚ ਗ਼ਾਫ਼ਲ ਰਹਿਣ ਕਰਕੇ ਹਿਰਦੇ ਵਿਚੋਂ ਆਤਮਕ ਸਰਮਾਏ ਨੂੰ ਮੋਹ ਆਦਿ ਚੋਰ ਲੁੱਟੀ ਜਾਂਦੇ ਹਨ। ਉਹ ਕਿਸ ਪਾਸ ਜਾ ਕੇ ਸ਼ਿਕਾਇਤ ਕਰੇ, ਭਾਵ ਕੋਈ ਸਮਝ ਹੀ ਨਹੀਂ ਕਿ ਉਹ ਕਿਸ ਪਾਸ ਜਾ ਕੇ ਰੁਦਨ ਕਰੇ।

***ਪ੍ਰਸ਼ਨ ੮੧੬ ਮੋਹ :*** ਕੀ ਮੋਹ ਆਦਿ ਚੋਰ ਸਭ ਨੂੰ ਹੀ ਲੁੱਟੀ ਜਾਂਦੇ ਹਨ ?

***ਉੱਤਰ :*** **ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥**
**ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥ (ਪੰਨਾ ੭੫੨)**

***ਭਾਵਾਰਥ :*** ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੀ ਸ਼ਰਨ ਵਿਚ ਆ ਕੇ ਗੁਰੂ ਦੇ ਉਪਦੇਸ਼ ਰਾਹੀਂ ਨਾਮ ਦਾ ਸਿਮਰਨ ਕੀਤਾ

ਹੈ, ਉਹ ਆਪਣੇ ਹਿਰਦੇ ਵਿਚੋਂ ਸ਼ੁਭ ਗੁਣਾਂ ਦੇ ਧਨ ਨੂੰ ਕਾਮਾਦਿਕ ਚੋਰਾਂ ਤੋਂ ਸੁਚੇਤ ਹੋ ਕੇ ਸਦਾ ਹੀ ਬਚਾਈ ਰੱਖਦੇ ਹਨ। ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਉਨ੍ਹਾਂ ਦੇ ਅੰਦਰੋਂ ਸਦਾ ਲਈ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ।

***ਪ੍ਰਸ਼ਨ ੮੧੭ ਸਿਫ਼ਤ :*** ਮਨੁੱਖ ਨੂੰ ਸਿਫ਼ਤ ਕਿਸ ਦੀ ਕਰਨੀ ਚਾਹੀਦੀ ਹੈ ?

***ਉੱਤਰ :*** **ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥**
**ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ॥**
**ਵਾਹੁ ਮੇਰੇ ਸਾਹਿਬਾ ਵਾਹੁ॥**
**ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ॥ (ਪੰਨਾ ੭੫੫)**

***ਭਾਵਾਰਥ :*** ਹੇ ਮਨੁੱਖ! ਤੂੰ ਇਸ ਦੁਨੀਆਂ ਦੀ ਸਿਫ਼ਤ ਨਾ ਕਰ ਕਿਉਂਕਿ ਇਸ ਨੇ ਮਰ ਕੇ ਚਲੀ ਜਾਣਾ ਹੈ ਅਤੇ ਨਾ ਹੀ ਤੂੰ ਲੋਕਾਂ ਦੀ ਖ਼ੁਸ਼ਾਮਦ ਕਰਦਾ ਫਿਰ, ਕਿਉਂਕਿ ਇਹ ਖ਼ਲਕਤ ਭੀ ਮਰ ਕੇ ਮਿੱਟੀ ਹੋ ਜਾਵੇਗੀ। ਇਸ ਲਈ ਹੇ ਬੰਦੇ! ਤੂੰ ਪ੍ਰਮਾਤਮਾ ਦੀ ਸਿਫ਼ਤ ਹੀ ਕਰਦਾ ਰਹੁ ਜੋ ਸਦਾ ਹੀ ਕਾਇਮ ਰਹਿਣ ਵਾਲਾ ਹੈ ਅਤੇ ਜਿਸ ਨੂੰ ਕਿਸੇ ਦੀ ਭੀ ਖ਼ੁਸ਼ਾਮਦ ਦੀ ਲੋੜ ਨਹੀਂ ਹੈ।

***ਪ੍ਰਸ਼ਨ ੮੧੮ ਚੋਟਾਂ :*** ਅੰਤ ਨੂੰ ਜਮ ਰਾਜ ਦੇ ਦਰ 'ਤੇ ਚੋਟਾਂ ਕੌਣ ਖਾਂਦਾ ਹੈ ?

***ਉੱਤਰ :*** **ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ॥**
**ਜਮਪੁਰਿ ਬਧੇ ਮਾਰੀਅਹਿ ਵੇਲਾ ਨ ਲਹੰਨਿ॥ (ਪੰਨਾ ੭੫੫)**

***ਭਾਵਾਰਥ :*** ਜੋ ਮਨਮੁਖ ਦੁਨੀਆਂ ਦੀ ਦੋਸਤੀ ਵਿਚ ਸੜ ਮਰਦੇ ਹਨ, ਉਹ ਆਪਣਾ ਆਤਮਕ ਜੀਵਨ ਸਾੜ ਕੇ ਸੁਆਹ ਕਰ ਲੈਂਦੇ ਹਨ ਜਿਸ ਕਰਕੇ ਉਹ ਜਮ ਰਾਜ ਦੇ ਦਰ 'ਤੇ ਚੋਟਾਂ ਖਾਂਦੇ ਹਨ, ਉਨ੍ਹਾਂ ਨੂੰ ਮੁੜ ਮਨੁੱਖਾ ਜਨਮ ਦਾ ਅਮੋਲਕ ਸਮਾਂ ਨਹੀਂ ਮਿਲਦਾ, ਉਹ ਸਦਾ ਜੂਨਾਂ ਵਿਚ ਹੀ ਭਟਕਦੇ ਫਿਰਦੇ ਹਨ।

***ਪ੍ਰਸ਼ਨ ੮੧੯ ਨਿਸ਼ਾਨੀ :*** ਮਨਮੁਖ ਦੀ ਨਿਸ਼ਾਨੀ ਕੀ ਹੈ ?

***ਉੱਤਰ :*** **ਦੂਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥**
**ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥ (ਪੰਨਾ ੭੫੫)**

***ਭਾਵਾਰਥ :*** ਮਨਮੁਖ ਰੱਬ ਤੋਂ ਬੇਮੁਖ ਦੁਸ਼ਟਾਂ ਨਾਲ ਦੋਸਤੀ ਰੱਖਦੇ ਹਨ ਅਤੇ ਰੱਬ ਦੇ ਪਿਆਰੇ ਸੰਤਾਂ ਨਾਲ ਵੈਰ ਕਰਦੇ ਹਨ, ਉਨ੍ਹਾਂ ਨੇ ਆਪ ਤਾਂ ਸੰਸਾਰ ਸਮੁੰਦਰ ਵਿਚ ਡੁੱਬਣਾ ਹੀ ਸੀ, ਪਰ ਨਾਲ ਆਪਣੀਆਂ ਕੁਲਾਂ ਨੂੰ ਵੀ ਨਰਕਾਂ ਵਿਚ ਡੋਬ ਲੈਂਦੇ ਹਨ।

***ਪ੍ਰਸ਼ਨ ੮੨੦ ਨਿੰਦਾ :*** ਨਿੰਦਕ ਨੂੰ ਨਿੰਦਾ ਕਰਨ ਦਾ ਕੀ ਫਲ ਮਿਲਦਾ ਹੈ ?

***ਉੱਤਰ :*** **ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥**
**ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥ (ਪੰਨਾ ੭੫੫)**

***ਭਾਵਾਰਥ :*** ਨਿੰਦਾ ਕਿਸੇ ਦੀ ਭੀ ਕਰਨੀ ਚੰਗਾ ਕੰਮ ਨਹੀਂ ਕਿਉਂਕਿ ਨਿੰਦਾ ਕਰਨ ਵਾਲਾ ਮਨਮੁਖ ਮੂਰਖ ਕਿਹਾ ਜਾਂਦਾ ਹੈ। ਜਿਸ ਨਿੰਦਾ ਕਰਕੇ ਉਨ੍ਹਾਂ ਦੇ ਮੂੰਹ ਕਾਲੇ ਹੋਣਗੇ ਤੇ ਅੰਤ ਨੂੰ ਘੋਰ ਨਰਕ ਵਿਚ ਜਾ ਪੈਣਗੇ।

***ਪ੍ਰਸ਼ਨ ੮੨੧ ਇੱਛਾ :*** ਕੀ ਮਹਾਂ ਪੁਰਸ਼ਾਂ ਦਾ ਬੋਲਣਾ ਭੀ ਕਿਸੇ ਸੰਸਾਰੀ ਪੁਰਸ਼ਾਂ ਦੇ ਬੋਲਣ ਵਾਂਗ ਦੁਨਿਆਵੀ ਪਦਾਰਥਾਂ ਦੀ ਇੱਛਾ ਪੂਰਤੀ ਲਈ ਹੈ ?

***ਉੱਤਰ :*** **ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥**
**ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥ (ਪੰਨਾ ੭੫੫)**

***ਭਾਵਾਰਥ :*** ਮਹਾਂ ਪੁਰਸ਼ਾਂ ਦਾ ਬੋਲਣਾ ਕਿਸੇ ਪ੍ਰਸੰਗ ਅਨੁਸਾਰ ਹੁੰਦਾ ਹੈ, ਭਾਵ ਜਦੋਂ ਭੀ ਬੋਲਦੇ ਹਨ ਹਰੇਕ ਦੀ ਭਲਾਈ ਵਾਸਤੇ ਹੀ ਬੋਲਦੇ ਹਨ, ਉਹ ਕਦੀ ਭੀ ਬੇਅਰਥ ਨਹੀਂ ਬੋਲਦੇ। ਉਨ੍ਹਾਂ ਨੂੰ ਕਿਸੇ ਵੀ ਦੁਨਿਆਵੀ ਪਦਾਰਥ ਦੀ ਇੱਛਾ ਨਹੀਂ ਕਿਉਂਕਿ ਉਨ੍ਹਾਂ ਦਾ ਹਿਰਦਾ ਨਾਮ ਰਸ ਨਾਲ ਭਰਿਆ ਹੋਇਆ ਹੈ, ਪਰ ਉਹ ਫਿਰ ਭੀ ਹਰ ਪ੍ਰਾਣੀ 'ਤੇ ਉਪਕਾਰ ਕਰਨਾ ਹੀ ਚਾਹੁੰਦੇ ਹਨ।

***ਪ੍ਰਸ਼ਨ ੮੨੨ ਮਨ :*** ਗੁਰੂ ਦਾ ਉਪਦੇਸ਼ ਸੁਣ ਕੇ ਮਨਮੁਖ ਦਾ ਮਨ ਪ੍ਰਭੂ ਦੇ ਨਾਮ ਨਾਲ ਪਿਆਰ ਕਿਉਂ ਨਹੀਂ ਕਰਦਾ ?

***ਉੱਤਰ :*** **ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥**
**ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥ (ਪੰਨਾ ੭੫੫)**

***ਭਾਵਾਰਥ :*** ਇਸ ਲਈ ਕਿ ਮਨਮੁਖ ਦਾ ਮਨ ਵਿਸ਼ਿਆਂ ਕਰਕੇ ਅਤੀ ਮੈਲਾ ਅਤੇ ਪੱਥਰ ਦੀ ਤਰ੍ਹਾਂ ਕਰੜਾ ਅਸ਼ਰਧਕ ਹੈ, ਜੋ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਭੀ ਭਿਜਦਾ ਨਹੀਂ। ਉਨ੍ਹਾਂ ਮਨਮੁਖਾਂ ਦਾ ਕੋਈ ਕਿਤਨਾ ਭੀ ਭਲਾ ਕਰੇ, ਉਹ ਭਲਿਆਈ ਦਾ ਬਦਲਾ ਬੁਰਾਈ ਹੀ ਦੇਂਦੇ ਹਨ ਜਿਵੇਂ ਸੱਪ ਨੂੰ ਦੁੱਧ ਪਿਆਇਆਂ ਉਸ ਦੇ ਅੰਦਰ ਜ਼ਹਿਰ ਹੀ ਬਣਦੀ ਹੈ।

***ਪ੍ਰਸ਼ਨ ੮੨੩ ਅੰਤ ਸਮੇਂ :*** ਜਗਤ ਵਿਚ ਅੰਤ ਸਮੇਂ ਮਨੁੱਖ ਦੇ ਨਾਲ ਜਾਣ ਵਾਲੀ ਕਿਹੜੀ ਵਸਤੂ ਹੈ ?

***ਉੱਤਰ :*** **ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ ॥**
**ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ ॥**
**ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਾਲਿ ॥**
**ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ ॥ (ਪੰਨਾ ੭੫੬)**

***ਭਾਵਾਰਥ :*** ਇਹ ਮਨੁੱਖ ਅਨੇਕ ਤਰ੍ਹਾਂ ਦੇ ਪਾਪ ਕਰਕੇ ਸੋਨਾ ਤੇ ਚਾਂਦੀ ਇਕੱਠਾ ਕਰਦਾ ਹੈ ਪਰ ਇਥੋਂ ਚੱਲਣ ਸਮੇਂ ਅੰਤ ਨੂੰ ਕੁਝ ਭੀ ਨਾਲ ਨਹੀਂ ਜਾਂਦਾ, ਸੋ ਮਨੁੱਖ ਦੇ ਨਾਲ ਚੱਲਣ ਵਾਲਾ ਤਾਂ ਇਕ ਪ੍ਰਮੇਸ਼ਰ ਦਾ ਨਾਮ ਹੀ ਹੈ, ਜਿਸ ਨਾਮ ਤੋਂ ਬਿਨਾਂ ਸਾਰੀ ਸ੍ਰਿਸ਼ਟੀ ਨੂੰ ਜਮ ਕਾਲ ਨੇ ਲੁੱਟ ਲਿਆ ਹੈ। ਇਸ ਲਈ ਗੁਰਮੁਖਾਂ ਨੇ ਅਸਲੀ ਸੱਚੀ ਖ਼ੁਰਾਕ ਜੋ ਕਦੀ ਨਾ ਮੁੱਕਣ ਵਾਲੀ ਹਰੀ ਦੇ ਨਾਮ ਦਾ ਤੋਸ਼ਾ ਹੈ, ਹਿਰਦੇ ਅੰਦਰ ਉਸ ਨੂੰ ਸੰਭਾਲ ਕੇ ਰੱਖਿਆ ਹੈ ਜੋ ਅੰਤ ਸਮੇਂ ਉਨ੍ਹਾਂ ਦੇ ਨਾਲ ਨਿਭਦਾ ਹੈ।

***ਪ੍ਰਸ਼ਨ ੮੨੪ ਬੁਰਾ :*** ਇਹ ਮਨੁੱਖ ਕਿਸੇ ਨੂੰ ਬੁਰਾ ਤੇ ਕਿਸੇ ਨੂੰ ਭਲਾ ਕਿਉਂ ਆਖਦਾ ਰਹਿੰਦਾ ਹੈ ?

***ਉੱਤਰ :*** **ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥**
**ਮੰਦਾ ਕਿਸ ਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥**
**ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥ (ਪੰਨਾ ੭੫੭)**

***ਭਾਵਾਰਥ :*** ਮਨੁੱਖ ਦੇ ਅੰਦਰ ਜਿੰਨਾ ਚਿਰ ਤਕ ਦ੍ਵੈਤ ਭਾਵਨਾ ਹੈ, ਓਨਾ ਚਿਰ ਕਿਸੇ ਨੂੰ ਬੁਰਾ ਤੇ ਕਿਸੇ ਨੂੰ ਭਲਾ ਕਹਿੰਦਾ ਹੈ ਪਰ ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨੂੰ ਹਿਰਦੇ ਅੰਦਰ ਵਸਾ ਕੇ ਦ੍ਵੈਤ ਨੂੰ ਮਿਟਾ ਦਿੱਤਾ ਹੈ, ਉਨ੍ਹਾਂ ਦੀ ਸੁਰਤ ਹਰ ਸਮੇਂ ਉਸ ਪ੍ਰਭੂ ਨਾਲ ਹੀ ਜੁੜੀ ਰਹਿੰਦੀ ਹੈ। ਨਿਰੰਕਾਰ ਨਾਲ ਜੁੜੀ ਸੁਰਤ ਹਰ ਥਾਂ ਉਸ ਅੰਤਰਜਾਮੀ ਪ੍ਰਮੇਸ਼ਰ ਨੂੰ

ਹੀ ਵੱਸ ਰਿਹਾ ਤੱਕਦੀ ਹੈ, ਇਸ ਲਈ ਉਹ ਕਿਸੇ ਨੂੰ ਭੀ ਬੁਰਾ ਨਹੀਂ ਆਖਦਾ ਪਰ ਇਹ ਸਮ-ਦ੍ਰਿਸ਼ਟੀ ਪ੍ਰਾਪਤ ਉਸ ਨੂੰ ਹੁੰਦੀ ਹੈ, ਜਿਸ ਪਰ ਗੁਰੂ ਦੀ ਬਖ਼ਸ਼ਿਸ਼ ਹੋਵੇ।

***ਪ੍ਰਸ਼ਨ ੮੨੫ ਪਿਆਰ :*** ਹਰੀ ਦੇ ਸੰਤਾਂ ਦਾ ਹਰੀ ਨਾਮ ਨਾਲ ਕਿੰਨਾ ਕੁ ਪਿਆਰ ਹੈ?

***ਉੱਤਰ :*** **ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ॥**
**ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ॥ (ਪੰਨਾ ੭੫੯)**

***ਭਾਵਾਰਥ :*** ਜਿਵੇਂ ਮੱਛੀ ਨੂੰ ਪਾਣੀ ਤੋਂ ਅਲਹਿਦਾ ਕਰਕੇ ਕਿਸੇ ਰੇਸ਼ਮ ਦੇ ਬਸਤਰਾਂ ਵਿਚ ਲਪੇਟ ਕੇ ਜੀਊਂਦੀ ਰੱਖਣ ਦਾ ਯਤਨ ਕਰੀਏ ਤਾਂ ਭੀ ਉਹ ਜੀਊਂਦੀ ਨਹੀਂ ਰਹਿੰਦੀ, ਤਿਵੇਂ ਹਰੀ ਦੇ ਸੰਤਾਂ ਨੂੰ ਨਾਮ ਤੋਂ ਬਿਨਾਂ ਹੋਰ ਕੋਈ ਵੀ ਪਦਾਰਥ ਮਿਲ ਜਾਵੇ ਤਾਂ ਵੀ ਉਹ ਆਪਣਾ ਮਰਨਾ ਹੀ ਜਾਣਦੇ ਹਨ ਕਿਉਂਕਿ ਉਹ ਆਪਣਾ ਸਹੀ ਜੀਵਨ ਹਰੀ ਦੇ ਨਾਮ ਸਿਮਰਨ ਨੂੰ ਹੀ ਸਮਝਦੇ ਹਨ।

***ਪ੍ਰਸ਼ਨ ੮੨੬ ਦੋਸ਼ :*** ਮਨੁੱਖ ਅੰਦਰ ਕੀ ਦੋਸ਼ ਹੈ ਜੋ ਪ੍ਰਭੂ ਦੇ ਦਰਬਾਰ ਵਿਚ ਨਹੀਂ ਪਹੁੰਚ ਸਕੇਗਾ?

***ਉੱਤਰ :*** **ਬਸਇ ਕਰੋਧੁ ਸਰੀਰਿ ਚੰਡਾਰਾ॥ ਅਗਿਆਨਿ ਨ ਸੂਝੈ ਮਹਾ ਗੁਬਾਰਾ॥**
**ਭ੍ਰਮਤ ਬਿਆਪਤ ਜਰੇ ਕਿਵਾਰਾ॥ ਜਾਣੁ ਨ ਪਾਈਐ ਪ੍ਰਭ ਦਰਬਾਰਾ॥**
**ਆਸਾ ਅੰਦੇਸਾ ਬੰਧਿ ਪਰਾਨਾ॥ ਮਹਲੁ ਨ ਪਾਵੈ ਫਿਰਤ ਬਿਗਾਨਾ॥ (ਪੰਨਾ ੭੫੯)**

***ਭਾਵਾਰਥ :*** ਮਨੁੱਖ ਅੰਦਰ ਚਾਰ ਦੋਸ਼ ਹਨ—ਪਹਿਲਾ, ਇਸ ਦੇ ਸਰੀਰ ਅੰਦਰ ਚੰਡਾਲ ਰੂਪ ਕਰੋਧ ਵੱਸਦਾ ਹੈ। ਦੂਜਾ, ਅਗਿਆਨ ਕਰਕੇ ਇਸ ਨੂੰ ਘੁੱਪ ਹਨੇਰਾ ਬਣਿਆ ਰਹਿੰਦਾ ਹੈ, ਜਿਸ ਕਰਕੇ ਇਸ ਨੂੰ ਜੀਵਨ ਦਾ ਸਹੀ ਰਸਤਾ ਨਹੀਂ ਦਿਸਦਾ। ਤੀਜਾ, ਆਸਾ ਤੇ ਅੰਦੇਸਾ ਵਿਚ ਹਰ ਸਮੇਂ ਬੱਝਿਆ ਰਹਿੰਦਾ ਹੈ। ਚੌਥੇ, ਭਰਮ ਤੇ ਮਾਇਆ ਦੇ ਦੋ ਕਵਾਰ ਵੱਜੇ ਹੋਏ ਹਨ, ਜਿਸ ਕਰਕੇ ਇਹ ਪ੍ਰਭੂ ਦੇ ਦਰਬਾਰ ਵਿਚ ਨਹੀਂ ਪਹੁੰਚ ਸਕਦਾ। ਜਿੰਨਾ ਚਿਰ ਇਹ ਆਪਣੇ ਮਾਲਕ ਪ੍ਰਭੂ ਨੂੰ ਛੱਡ ਕੇ ਬਿਗਾਨਾ ਹੋਇਆ ਭਾਵ ਮਾਇਆ ਦੇ ਪਿੱਛੇ ਫਿਰਦਾ ਹੈ, ਓਨਾ ਚਿਰ ਇਹ ਆਪਣੇ ਸਰੂਪ ਰੂਪ ਮਹੱਲ ਵਿਚ ਨਹੀਂ ਪਹੁੰਚ ਸਕਦਾ।

***ਪ੍ਰਸ਼ਨ ੮੨੭ ਦੀਦਾਰ :*** ਮਨੁੱਖ ਨੂੰ ਆਪਣੇ ਸੁੰਦਰ ਪ੍ਰਭੂ ਦਾ ਦੀਦਾਰ ਕਿਵੇਂ ਹੋ ਸਕਦਾ ਹੈ?

***ਉੱਤਰ :*** **ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥**
**ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥ (ਪੰਨਾ ੭੬੩)**

***ਭਾਵਾਰਥ :*** ਜੇ ਇਹ ਮਨੁੱਖ ਆਪਣੇ ਮਨ ਦੀ ਮਨਮੱਤ ਤਿਆਗ ਕੇ ਗੁਰੂ ਦੀ ਮੱਤ ਧਾਰਨ ਕਰ ਲਵੇ ਅਤੇ ਦ੍ਵੈਤ ਭਾਵ ਮਾਇਆ ਦਾ ਪਿਆਰ ਮਨ ਵਿਚੋਂ ਭੁਲਾ ਦੇਵੇ, ਬੱਸ ਇਸ ਤਰ੍ਹਾਂ ਇਹ ਆਪਣੇ ਮਾਲਕ ਪ੍ਰਭੂ ਦਾ ਸੋਹਣਾ ਦੀਦਾਰ ਪਾ ਸਕਦਾ ਹੈ, ਜਿਸ ਦੀਦਾਰ ਦਾ ਸਦਕਾ ਇਸ ਨੂੰ ਫਿਰ ਕਦੀ ਵੀ ਤੱਤੀ 'ਵਾ, ਦੁਖ ਕਲੇਸ਼ ਨਹੀਂ ਵਿਆਪੇਗਾ।

***ਪ੍ਰਸ਼ਨ ੮੨੮ ਲਾਭ :*** ਕੀ ਮਹਾਂ ਪੁਰਸ਼ਾਂ ਦੀ ਸੰਗਤ ਕਰਨ ਦਾ ਸਭ ਨੂੰ ਹੀ ਲਾਭ ਪ੍ਰਾਪਤ ਹੋ ਸਕਦਾ ਹੈ?

***ਉੱਤਰ :*** **ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**
**ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥ (ਪੰਨਾ ੭੬੫)**

***ਭਾਵਾਰਥ :*** ਜਿਵੇਂ ਕਿਸੇ ਨੂੰ ਸੁਗੰਧੀ ਦਾ ਭਰਿਆ ਡੱਬਾ ਮਿਲ ਜਾਵੇ ਤਾਂ ਉਸ ਦਾ ਲਾਭ ਉਸੇ ਨੂੰ ਹੀ ਮਿਲੇਗਾ ਜੋ ਉਸ ਨੂੰ ਖੋਹਲ ਕੇ ਵੇਖੇਗਾ। ਤਿਵੇਂ ਜੇ ਕਿਸੇ ਨੂੰ ਐਸੇ ਮਹਾਂ ਪੁਰਖਾਂ ਦੀ ਸੰਗਤ ਮਿਲ ਜਾਵੇ, ਜਿਨ੍ਹਾਂ ਦਾ ਦਿਲ ਰੂਪ

ਡੱਬਾ ਚੰਗਿਆਂ ਗੁਣਾਂ ਦੀ ਸੁਗੰਧੀ ਨਾਲ ਭਰਿਆ ਹੋਇਆ ਹੈ, ਜੋ ਉਨ੍ਹਾਂ ਪਾਸੋਂ ਚੰਗੇ ਗੁਣਾਂ ਨੂੰ ਧਾਰਨ ਕਰਨ ਵਾਲਾ ਹੈ ਉਸ ਨੂੰ ਹੀ ਲਾਭ ਪ੍ਰਾਪਤ ਹੋ ਸਕਦਾ ਹੈ। ਜੇ ਆਪਣੇ ਵਿਚ ਗੁਣ ਹੋਣ ਤਾਂ ਉਨ੍ਹਾਂ ਦੀ ਸੱਜਣਾਂ ਨਾਲ ਸਾਂਝ ਕਰਨੀ ਚਾਹੀਦੀ ਹੈ। ਭਾਵ ਅਵਗੁਣਾਂ ਨੂੰ ਛੱਡ ਕੇ ਸ਼ੁਭ ਗੁਣਾਂ ਦਾ ਧਾਰਨੀ ਬਣ ਕੇ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਰਸਤੇ ਟੁਰਨਾ ਚਾਹੀਦਾ ਹੈ।

***ਪ੍ਰਸ਼ਨ ੮੨੯ ਉਪਦੇਸ਼ :*** ਮਹਾਂ ਪੁਰਖਾਂ ਪਾਸ ਉਹ ਕਿਹੜੇ ਚੰਗੇ ਗੁਣ ਹਨ, ਜਿਨ੍ਹਾਂ ਦਾ ਉਹ ਹਮੇਸ਼ਾਂ ਹੀ ਲੋਕਾਂ ਨੂੰ ਉਪਦੇਸ਼ ਕਰਦੇ ਹਨ ?

***ਉੱਤਰ :*** **ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥**
**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ (ਪੰਨਾ ੭੬੬)**

***ਭਾਵਾਰਥ :*** ਉਹ ਮਹਾਂ ਪੁਰਸ਼ ਸਭ ਨੂੰ ਏਹੀ ਉਪਦੇਸ਼ ਕਰਦੇ ਹਨ ਕਿ ਹੇ ਭਾਈ ! ਜਿਥੇ ਕਦੀ ਕਿਸੇ ਸਭਾ ਸੁਸਾਇਟੀ ਤੇ ਮਿੱਤਰਾਂ ਵਿਚ ਜਾ ਕੇ ਬੈਠਣ ਦਾ ਸਮਾਂ ਮਿਲੇ, ਉਥੇ ਐਸੇ ਮਿੱਠੇ ਬਚਨ ਬੋਲੋ ਜੋ ਸਭ ਨੂੰ ਪਿਆਰੇ ਤੇ ਸਭ ਦਾ ਭਲਾ ਕਰਨ ਵਾਲੇ ਹੋਣ। ਜੇ ਕਦੀ ਕੋਈ ਗੁਣੀ ਸੱਜਣ ਮਿਲ ਜਾਵੇ ਤਾਂ ਹਮੇਸ਼ਾਂ ਹੀ ਉਨ੍ਹਾਂ ਗੁਣੀ ਸੱਜਣਾਂ ਪਾਸੋਂ ਸ਼ੁਭ ਗੁਣ ਧਾਰਨ ਕਰਦੇ ਰਹੋ ਅਤੇ ਵਿਸ਼ਿਆਂ ਵੱਲੋਂ ਉਪਰਾਮ ਹੋ ਕੇ ਸਦਾ ਹੀ ਨਾਮ ਅੰਮ੍ਰਿਤ ਪੀਓ, ਜਿਸ ਦਾ ਸਦਕਾ ਮਨੁੱਖ ਸਦਾ ਲਈ ਅਮਰ ਹੋ ਜਾਂਦਾ ਹੈ। ਇਸ ਤਰ੍ਹਾਂ ਦਾ ਧਾਰਨਾ ਸਹਿਤ ਸਹੀ ਉਪਦੇਸ਼ ਕਰਨ ਵਾਲੇ ਹੀ ਜਗਤ ਵਿਚ ਸੱਚੇ ਮਹਾਂ ਪੁਰਖ ਕਹੇ ਜਾਂਦੇ ਹਨ।

***ਪ੍ਰਸ਼ਨ ੮੩੦ ਰਸਤਾ :*** ਮਨੁੱਖ ਨੂੰ ਗਿਆਨ ਦਾ ਸਹੀ ਰਸਤਾ ਕਿਸ ਤੋਂ ਪ੍ਰਾਪਤ ਹੋ ਸਕਦਾ ਹੈ ?

***ਉੱਤਰ :*** **ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥**
**ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ (ਪੰਨਾ ੭੬੭)**

***ਭਾਵਾਰਥ :*** ਜੋ ਖ਼ੁਦ ਗਿਆਨ ਦੇ ਰਸਤੇ ਪਰ ਸਹੀ ਟੁਰੀ ਜਾ ਰਿਹਾ ਹੈ, ਓਹੀ ਕਿਸੇ ਦੂਸਰੇ ਨੂੰ ਗਿਆਨ ਦਾ ਸਹੀ ਰਸਤਾ ਦੱਸ ਸਕਦਾ ਹੈ। ਜੇ ਕੋਈ ਅੰਨ੍ਹਾ ਆਗੂ ਬਣ ਕੇ ਰਸਤਾ ਦੱਸਣ ਲਈ ਅੱਗੇ ਟੁਰ ਪਵੇ, ਉਹ ਆਪ ਤਾਂ ਸਹੀ ਰਸਤਾ ਜਾਣਦਾ ਨਹੀਂ, ਦੂਸਰੇ ਨੂੰ ਕਿਵੇਂ ਦੱਸੇਗਾ। ਇਸੇ ਤਰ੍ਹਾਂ ਜੇ ਹੋਛੀ ਮੱਤ ਵਾਲਾ ਆਪ ਤਾਂ ਕਾਮਾਦਿਕ ਚੋਰਾਂ ਕਰਕੇ ਲੁੱਟਿਆ ਜਾ ਰਿਹਾ ਹੈ, ਉਹ ਉਪਦੇਸ਼ਟਾ ਬਣ ਕੇ ਲੋਕਾਂ ਨੂੰ ਗਿਆਨ ਦਾ ਰਸਤਾ ਦੱਸਦਾ ਹੈ। ਉਸ ਦੇ ਪਿੱਛੇ ਟੁਰਨ ਵਾਲਾ ਗਿਆਨ ਦੇ ਰਸਤੇ ਨੂੰ ਕਿਵੇਂ ਜਾਣੇਗਾ, ਉਹ ਤਾਂ ਜਿਸ ਨਰਕ ਟੋਏ ਵਿਚ ਉਪਦੇਸ਼ ਕਰਨ ਵਾਲਾ ਡਿੱਗੇਗਾ, ਉਸ ਦੇ ਪਿੱਛੇ ਟੁਰਨ ਵਾਲਾ ਵੀ ਉਸੇ ਨਰਕ ਵਿਚ ਪਵੇਗਾ।

***ਪ੍ਰਸ਼ਨ ੮੩੧ ਕੌਣ ਹੈ :*** ਜਗਤ ਅੰਦਰ ਐਸਾ ਕੌਣ ਹੈ ਜੋ ਮੇਰੇ ਦੁਖਾਂ ਦੀ ਨਵਿਰਤੀ ਕਰ ਸਕੇ ?

***ਉੱਤਰ :*** **ਕਿਸੁ ਪਹਿ ਖੋਲ੍ਉ ਗੰਠੜੀ ਦੂਖੀ ਭਰਿ ਆਇਆ ॥**
**ਦੂਖੀ ਭਰਿ ਆਇਆ ਜਗਤੁ ਸਬਾਇਆ ਕਉਣੁ ਜਾਣੈ ਬਿਧਿ ਮੇਰੀਆ ॥ (ਪੰਨਾ ੭੬੭)**

***ਭਾਵਾਰਥ :*** ਮੈਂ ਆਪਣੇ ਦੁਖਾਂ ਦੀ ਗੰਢ ਕਿਸ ਦੇ ਅੱਗੇ ਜਾ ਖੋਲ੍ਹਾਂ ਜੋ ਮੇਰਾ ਦੁਖ ਦੂਰ ਕਰ ਸਕੇ, ਭਾਵ ਸਾਰਾ ਜਗਤ ਹੀ ਦੁਖੀ ਨਜ਼ਰ ਆਉਂਦਾ ਹੈ। ਹਰ ਆਦਮੀ ਕਿਸੇ ਨਾ ਕਿਸੇ ਦੁਖ ਨਾਲ ਦੁਖੀਆ ਹੈ, ਖ਼ੁਦ ਦੁਖੀਆ ਕਿਸੇ ਦੇ ਦੁਖ ਦੀ ਨਵਿਰਤੀ ਨਹੀਂ ਕਰ ਸਕਦਾ। ਇਸ ਲਈ ਦੁਖੀਆਂ ਦੇ ਦੁਖ ਦੂਰ ਕਰਨ ਵਾਲਾ ਸਿਰਫ਼ ਪ੍ਰਮੇਸ਼ਰ ਹੀ ਹੈ, ਜੋ ਦੁਖ ਨਵਿਰਤ ਕਰ ਕੇ ਸਦਾ ਸੁਖ ਪ੍ਰਾਪਤ ਕਰਨਾ ਚਾਹੁੰਦਾ ਹੈ, ਉਹ ਪ੍ਰਮੇਸ਼ਰ ਦੀ ਸ਼ਰਨ ਪ੍ਰਾਪਤ ਕਰੇ।

**ਪ੍ਰਸ਼ਨ ੮੩੨ ਭਗਤੀ :** ਕੀ ਹਰ ਬੰਦਾ ਭਗਤੀ ਕਰਨ ਵਾਲਾ ਜੰਮਣ ਮਰਨ ਦੇ ਦੁਖ ਤੋਂ ਬਚ ਜਾਂਦਾ ਹੈ ?

**ਉੱਤਰ :** **ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ, ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥**
**ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥ (ਪੰਨਾ ੭੬੮)**

**ਭਾਵਾਰਥ :** ਮਨਮੁਖ ਹਰੀ ਦੀ ਭਗਤੀ ਤਾਂ ਕਰਦਾ ਹੈ ਪਰ ਗੁਰੂ ਜੀ ਦਾ ਸੱਚਾ ਉਪਦੇਸ਼ ਧਾਰਨ ਤੋਂ ਬਿਨਾਂ ਉਸ ਦੀ ਭਗਤੀ ਕਬੂਲ ਨਹੀਂ ਹੁੰਦੀ, ਕਿਉਂਕਿ ਉਸ ਦੇ ਮਨ ਅੰਦਰ ਹਉਮੈ ਤੇ ਮਾਇਆ ਦਾ ਰੋਗ ਹਰ ਵਕਤ ਹੀ ਚੰਬੜਿਆ ਰਹਿੰਦਾ ਹੈ, ਜਿਸ ਕਰਕੇ ਹਉਮੈ ਸਹਿਤ ਕੀਤੀ ਭਗਤੀ ਸਹੀ ਭਗਤੀ ਨਹੀਂ, ਉਹ ਪਖੰਡ ਹੈ, ਪਖੰਡੀ ਦੀ ਕੀਤੀ ਹੋਈ ਭਗਤੀ ਉਸ ਦੇ ਜੰਮਣ ਮਰਨ ਦੀ ਨਵਿਰਤੀ ਦਾ ਕਾਰਨ ਨਹੀਂ ਬਣਦੀ। ਭਾਵ ਗੁਰੂ ਦੇ ਸ਼ਬਦ ਦੀ ਕਮਾਈ ਰਾਹੀਂ ਹਉਮੈ ਦਾ ਤਿਆਗ ਕਰ ਕੇ ਕੀਤੀ ਭਗਤੀ ਹੀ ਮਨੁੱਖ ਦੇ ਜੰਮਣ ਮਰਨ ਦੀ ਨਵਿਰਤੀ ਦਾ ਸਾਧਨ ਹੈ।

**ਪ੍ਰਸ਼ਨ ੮੩੩ ਲਾਭ :** ਸਾਧ ਸੰਗਤ ਵਿਚ ਮਿਲਣ ਵਾਲੇ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ ?

**ਉੱਤਰ :** **ਸੰਗਤਿ ਸੰਤ ਮਿਲਾਏ ॥ ਹਰਿ ਸਰਿ ਨਿਰਮਲਿ ਨਾਏ ॥**
**ਨਿਰਮਲਿ ਜਲਿ ਨਾਏ ਮੈਲੁ ਗਵਾਏ ਭਏ ਪਵਿਤੁ ਸਰੀਰਾ ॥**
**ਦੁਰਮਤਿ ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ ਪੀਰਾ ॥ (ਪੰਨਾ ੭੭੪)**

**ਭਾਵਾਰਥ :** ਜੋ ਸਾਧ ਸੰਗਤ ਵਿਚ ਮਿਲ ਕੇ ਨਾਮ ਰੂਪ ਅੰਮ੍ਰਿਤ ਜਲ ਵਿਚ ਸਿਮਰਨ ਕਰਨ ਰੂਪ ਇਸ਼ਨਾਨ ਕਰਦੇ ਹਨ, ਉਨ੍ਹਾਂ ਦਾ ਸਰੀਰ ਪਵਿੱਤ੍ਰ ਹੋ ਜਾਂਦਾ ਹੈ ਕਿਉਂਕਿ ਨਾਮ ਰੂਪ ਅੰਮ੍ਰਿਤ ਜਲ ਉਨ੍ਹਾਂ ਦੇ ਅੰਦਰੋਂ ਵਿਕਾਰਾਂ ਦੀ ਮੈਲ ਦੂਰ ਕਰ ਦੇਂਦਾ ਹੈ ਅਤੇ ਖੋਟੀ ਮੱਤ ਦੀ ਮੈਲ ਭੀ ਉਨ੍ਹਾਂ ਦੇ ਅੰਦਰੋਂ ਧੋਤੀ ਜਾਂਦੀ ਹੈ। ਹਉਮੈ ਦੀ ਪੀੜਾ ਦੇ ਨਾਸ ਹੋ ਜਾਣ ਨਾਲ ਉਨ੍ਹਾਂ ਦੀ ਸਾਰੀ ਹੀ ਭਟਕਣਾ ਮੁੱਕ ਜਾਂਦੀ ਹੈ, ਪਰ ਇਹ ਸਾਧ ਸੰਗਤ ਦੀ ਪ੍ਰਾਪਤੀ ਉਸ ਪ੍ਰਭੂ ਦੀ ਬਖ਼ਸ਼ਸ਼ ਨਾਲ ਹੀ ਮਿਲਦੀ ਹੈ।

**ਪ੍ਰਸ਼ਨ ੮੩੪ ਭਰਮ :** ਸੰਸਾਰ ਦੇ ਝੂਠੇ ਪਦਾਰਥਾਂ ਨੂੰ ਸੱਚੇ ਸਮਝ ਕੇ ਭਰਮ ਵਿਚ ਪਏ ਮਨ ਨੂੰ ਕਿਵੇਂ ਸਮਝਾਇਆ ਜਾਵੇ ?

**ਉੱਤਰ :** **ਸੁਣਿ ਬਾਵਰੇ ਤੂ ਕਾਏ ਦੇਖਿ ਭੁਲਾਨਾ ॥**
**ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥**
**ਕੂੜੀ ਡੇਖਿ ਭੁਲੋ ਅਢੁ ਲਹੈ ਨ ਮੁਲੋ ਗੋਵਿਦ ਨਾਮੁ ਮਜੀਠਾ ॥ (ਪੰਨਾ ੭੭੭)**

**ਭਾਵਾਰਥ :** ਇਕਾਂਤ ਬੈਠ ਕੇ ਮਨ ਨੂੰ ਇਉਂ ਸਮਝਾਉ ਕਿ ਹੇ ਮਾਇਆ ਦੇ ਮੋਹ ਵਿਚ ਮੋਹੇ ਹੋਏ ਕਮਲੇ ਮਨਾ ! ਤੂੰ ਸੁਣ, ਕਿਸ ਵਾਸਤੇ ਜਗਤ ਨੂੰ ਦੇਖ ਕੇ ਉਸ ਮਾਲਕ ਨੂੰ ਭੁੱਲ ਰਿਹਾ ਹੈਂ। ਝੱਲਿਆ, ਤੂੰ ਜਿਨ੍ਹਾਂ ਝੂਠਿਆਂ ਪਦਾਰਥਾਂ ਨਾਲ ਪਿਆਰ ਲਾ ਬੈਠਾ ਹੈਂ, ਇਹ ਤਾਂ ਕਸੁੰਭੇ ਦੇ ਰੰਗ ਦੀ ਤਰ੍ਹਾਂ ਥੋੜ੍ਹੇ ਹੀ ਦਿਨਾਂ ਦਾ ਚਮਤਕਾਰ ਹੈ, ਇਨ੍ਹਾਂ ਪਦਾਰਥਾਂ ਦਾ ਅੰਤ ਨੂੰ ਅੱਧੀ ਕੌਡੀ ਭੀ ਮੁੱਲ ਨਾ ਪਵੇਗਾ। ਇਸ ਲਈ ਮਜੀਠ ਦੀ ਤਰ੍ਹਾਂ ਪੱਕਾ ਰੰਗ ਪ੍ਰਮੇਸ਼ਰ ਦੇ ਨਾਮ ਦਾ ਹੀ ਹੈ। ਉਸ ਵਿਚ ਆਪਣੇ ਆਪ ਨੂੰ ਰੰਗ, ਜੋ ਰੰਗ ਕਦੀ ਭੀ ਫਿੱਕਾ ਹੋਣ ਵਾਲਾ ਨਹੀਂ ਹੈ।

**ਪ੍ਰਸ਼ਨ ੮੩੫ ਮੁਕਤ :** ਇਹ ਮਨੁੱਖ ਸੰਸਾਰ ਵਿਚ ਰਹਿੰਦਿਆਂ ਹੀ ਕਿਵੇਂ ਮੁਕਤ ਹੋ ਸਕਦਾ ਹੈ ?

**ਉੱਤਰ :** **ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥**
**ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥ (ਪੰਨਾ ੭੭੯)**

**ਭਾਵਾਰਥ :** ਇਹ ਮਨੁੱਖ ਪ੍ਰਮੇਸ਼ਰ ਪਾਸੋਂ ਅਨੇਕਾਂ ਹੀ ਪਦਾਰਥਾਂ ਦੀ ਮੰਗ ਮੰਗਦਾ ਰਹਿੰਦਾ ਹੈ ਪਰ ਜੇ ਕਦੀ ਇਹ ਅਰਦਾਸ ਕਰੇ ਕਿ ਹੇ ਪ੍ਰਭੂ ! ਮੇਰੇ 'ਤੇ ਇਹ ਕਿਰਪਾ ਕਰੋ ਤੇ ਮੈਨੂੰ ਇਹ ਸੁਮੱਤ ਬਖ਼ਸ਼ੋ ਜੋ ਮੈਂ ਅੱਠੇ ਪਹਿਰ ਆਪ ਨੂੰ

ਹੀ ਸਿਮਰਦਾ ਰਹਾਂ। ਇਸ ਤਰ੍ਹਾਂ ਸਿਮਰਨ ਕਰਦਿਆਂ ਜਦੋਂ ਇਹ ਨਿਰਹੰਕਾਰ ਹੋ ਕੇ ਸਭਨਾਂ ਦੇ ਚਰਨਾਂ ਦੀ ਧੂੜ ਹੋ ਜਾਵੇਗਾ ਤਾਂ ਫਿਰ ਸਮਝੋ ਇਹ ਸੰਸਾਰ ਵਿਚ ਰਹਿੰਦਿਆਂ ਹੀ ਜੀਵਨ ਮੁਕਤ ਹੈ।

***ਪ੍ਰਸ਼ਨ ੯੩੬ ਮੰਗਣਾ :*** ਸਿਖ ਨੂੰ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕਰਕੇ ਕੀ ਮੰਗਣਾ ਚਾਹੀਦਾ ਹੈ ?

***ਉੱਤਰ :*** **ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥**
**ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥.....**
**ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥.....**
**ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ ॥.....**
**ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ ॥ (ਪੰਨਾ ੭੮੦)**

***ਭਾਵਾਰਥ :*** ਹੇ ਮੇਰੇ ਪਰਮ ਪ੍ਰੀਤਮ ਪਿਆਰੇ ਸੁਆਮੀ ਜੀ ! ਮੇਰੇ ਪਰ ਇਹ ਕਿਰਪਾ ਕਰੋ ਕਿ ਮੈਂ ਇਸ ਸਾਰੇ ਸੰਸਾਰ ਨੂੰ ਤੇਰਾ ਹੀ ਰੂਪ ਵੇਖ ਕੇ ਇਨ੍ਹਾਂ ਨੇਤਰਾਂ ਨਾਲ ਤੇਰੇ ਹੀ ਦਰਸ਼ਨ ਕਰਦਾ ਰਹਾਂ। ਅਤੇ ਮੈਨੂੰ ਲੱਖਾਂ ਹੀ ਜੀਭਾਂ ਬਖ਼ਸ਼ੋ, ਜਿਨ੍ਹਾਂ ਨਾਲ ਮੈਂ ਰਾਤ ਦਿਨ ਤੇਰਾ ਹੀ ਨਾਮ ਜਪਦਾ ਰਹਾਂ। ਅਤੇ ਜੇ ਮੈਨੂੰ ਆਪ ਕਰੋੜਾਂ ਕੰਨ ਬਖ਼ਸ਼ ਦੇਵੋ ਤਾਂ ਮੈਂ ਇਨ੍ਹਾਂ ਕੰਨਾਂ ਨਾਲ ਆਪ ਦਾ ਜਸ ਸਰਵਣ ਕਰਦਾ ਰਹਾਂ। ਅਤੇ ਮੈਨੂੰ ਜੇ ਆਪ ਕਰੋੜਾਂ ਹੱਥ ਬਖ਼ਸ਼ੋ ਤਾਂ ਮੈਂ ਉਸ ਨਾਲ ਆਪ ਦੀ ਸੇਵਾ ਕਰਦਾ ਰਹਾਂ। ਪੈਰਾਂ ਨਾਲ ਹਮੇਸ਼ਾਂ ਆਪ ਜੀ ਦੀ ਪ੍ਰਾਪਤੀ ਲਈ ਸਾਧ ਸੰਗਤ ਦੇ ਰਸਤੇ ਵੱਲ ਹੀ ਟੁਰਦਾ ਰਵਾਂ। ਹੇ ਪ੍ਰਭੂ, ਮੇਰੇ ਪਰ ਇਹ ਮਿਹਰ ਕਰੋ ਕਿ ਮੇਰਾ ਇਹ ਅਮੋੜ ਮਨ ਸਦਾ ਹੀ ਆਪ ਜੀ ਦੀ ਪ੍ਰਾਪਤੀ ਦੇ ਰਸਤੇ ਭਗਤੀ ਵੱਲ ਹੀ ਹਮੇਸ਼ਾਂ ਟੁਰਿਆ ਚਲੇ। ਸਿਖ ਨੂੰ ਪ੍ਰਭੂ ਪਾਸੋਂ ਇਹੀ ਇਕ ਉੱਤਮ ਮੰਗ ਮੰਗਣੀ ਯੋਗ ਹੈ।

**ਰਾਗੁ ਸੂਹੀ ਕੀ ਵਾਰ**

***ਪ੍ਰਸ਼ਨ ੯੩੭ ਸਤੀ ਹੋਣਾ :*** ਪੁਰਾਣੀ ਰਸਮ ਅਨੁਸਾਰ ਸਤੀ ਹੋਣਾ, ਕੀ ਗੁਰਮਤਿ ਅਨੁਸਾਰ ਹੈ ?

***ਉੱਤਰ :*** **ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ ॥**
**ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ ॥**
**ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ ॥**
**ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨ੍ਹਿ ॥ (ਪੰਨਾ ੭੮੭)**

***ਭਾਵਾਰਥ :*** ਜੋ ਪਤੀ ਦੀ ਲੋਥ ਨਾਲ ਅੰਤ ਨੂੰ ਸੜ ਕੇ ਮਰ ਜਾਂਦੀਆਂ ਹਨ, ਉਨ੍ਹਾਂ ਨੂੰ ਗੁਰਮਤਿ ਅਨੁਸਾਰ 'ਸਤੀਆਂ ਹੋ ਗਈਆਂ' ਨਹੀਂ ਆਖੀਦਾ। ਅਸਲ ਸਤੀਆਂ ਤਾਂ ਉਹ ਹਨ ਜੋ ਪਤੀ ਦੇ ਵਿਛੋੜੇ ਦੀ ਸੱਟ ਨਾਲ ਹੀ ਮਰ ਜਾਂਦੀਆਂ ਹਨ। ਯਾ ਫਿਰ ਉਨ੍ਹਾਂ ਨੂੰ ਭੀ ਸਤੀਆਂ ਕਿਹਾ ਜਾ ਸਕਦਾ ਹੈ ਜੋ ਪਤੀ ਦਾ ਵਿਜੋਗ ਹੋਣ ਤੋਂ ਆਪਣਾ ਸਾਰਾ ਜੀਵਨ ਪਤੀਬ੍ਰਤ ਧਰਮ ਵਿਚ ਪੱਕਿਆਂ ਰਹਿ ਕੇ ਸੀਲ ਸੰਤੋਖ ਵਿਚ ਗੁਜ਼ਾਰਦੀਆਂ ਹੋਈਆਂ ਹਮੇਸ਼ਾਂ ਹੀ ਪ੍ਰਮੇਸ਼ਰ ਦੀ ਯਾਦ ਵਿਚ ਸਮਾਂ ਬਿਤਾਉਂਦੀਆਂ ਹਨ।

***ਪ੍ਰਸ਼ਨ ੯੩੮ ਨਿਹਚਾ :*** ਜਿਨ੍ਹਾਂ ਨੇ ਮਨ ਵਿਚ ਪੱਕਾ ਨਿਹਚਾ ਕਰ ਲਿਆ ਹੈ ਕਿ ਇਸ ਦੁਨੀਆਂ ਵਿਚੋਂ ਚਲੇ ਜਾਣਾ ਹੈ, ਉਨ੍ਹਾਂ ਦੀ ਕੀ ਨਿਸ਼ਾਨੀ ਹੈ ?

***ਉੱਤਰ :*** **ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥**
**ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥ (ਪੰਨਾ ੭੮੭)**

***ਭਾਵਾਰਥ :*** ਜਿਨ੍ਹਾਂ ਨੂੰ ਇਹ ਪੱਕਾ ਨਿਹਚਾ ਹੋ ਗਿਆ ਹੈ ਕਿ ਝੂਠੇ ਸੰਸਾਰ ਤੋਂ ਚਲੇ ਹੀ ਜਾਣਾ ਹੈ, ਉਹ ਮਨੁੱਖ ਦੁਨੀਆਂ ਵਿਚ ਬਹੁਤੇ ਖਿਲਾਰੇ ਨਹੀਂ ਖਿਲਾਰਦਾ, ਭਾਵ ਉਹ ਆਪਣੇ ਮਨ ਨੂੰ ਸੰਸਾਰ ਦੇ ਝੂਠੇ ਧੰਦਿਆਂ ਵਿਚ ਨਹੀਂ

ਖਿਲੇਰਦਾ। ਪਰ ਜੋ ਆਦਮੀ ਆਪਣੇ ਆਪ ਨੂੰ ਘਰ ਦੇ ਕੰਮ ਸੰਵਾਰਨ ਵਾਲਾ ਮੰਨੀ ਬੈਠਾ ਹੈ, ਭਾਵ ਇਹ ਮੰਨੀ ਬੈਠਾ ਹੈ ਕਿ ਘਰ ਦੇ ਸਾਰੇ ਕੰਮ ਮੈਥੋਂ ਬਿਨਾਂ ਨਹੀਂ ਚੱਲ ਸਕਦੇ, ਉਹ ਇਸ ਜਗਤ ਵਿਚੋਂ ਚਲੇ ਜਾਣ ਦਾ ਕਦੀ ਖ਼ਿਆਲ ਵੀ ਨਹੀਂ ਕਰਦਾ।

***ਪ੍ਰਸ਼ਨ ੮੩੯ ਅੰਤ ਸਮੇਂ :*** ਜਗਤ ਵਿਚੋਂ ਅੰਤ ਸਮੇਂ ਟੁਰਨ ਲੱਗਿਆਂ ਕਿਸ ਨੂੰ ਪਛੋਤਾਪ ਕਰਨਾ ਪੈਂਦਾ ਹੈ ?

***ਉੱਤਰ :*** **ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ॥**
**ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ॥ (ਪੰਨਾ ੭੮੭)**

***ਭਾਵਾਰਥ :*** ਜਿਵੇਂ ਇਕ ਮੁਸਾਫ਼ਰ ਕਿਸੇ ਥਾਂ ਇਕ ਰਾਤ ਕੱਟਣ ਲਈ ਠਹਿਰਿਆ ਹੋਵੇ, ਜਿਸ ਨੇ ਉਥੋਂ ਸਵੇਰੇ ਹੀ ਉਠ ਕੇ ਚਲੇ ਜਾਣਾ ਹੈ, ਸਿਰਫ਼ ਇਕ ਰਾਤ ਕੱਟਣ ਵਾਸਤੇ ਜਿਸ ਨੇ ਬਹੁਤਾ ਧਨ ਇਕੱਠਾ ਕੀਤਾ ਹੋਇਆ ਹੈ, ਜੇ ਉਥੋਂ ਟੁਰਨ ਸਮੇਂ ਉਸ ਧਨ ਨੂੰ ਉਹ ਨਾਲ ਨਾ ਲੈ ਜਾ ਸਕੇ ਤਾਂ ਫਿਰ ਉਸ ਨੂੰ ਪਛੋਤਾਪ ਹੀ ਕਰਨਾ ਪਵੇਗਾ। ਤਿਵੇਂ ਇਹ ਜੀਵ ਆਪਣੀ ਉਮਰ ਰੂਪ ਇਕ ਰਾਤ ਕੱਟਣ ਲਈ ਧਨ ਇਕੱਠਾ ਕਰਦਾ ਰਹਿੰਦਾ ਹੈ, ਪਰ ਅੰਤ ਨੂੰ ਇਸ ਸੰਸਾਰ ਤੋਂ ਟੁਰਨ ਸਮੇਂ ਇਹ ਇਕੱਠਾ ਕੀਤਾ ਧਨ ਨਾਲ ਤਾਂ ਜਾਣਾ ਹੀ ਨਹੀਂ, ਜਿਸ ਕਰਕੇ ਇਸ ਮਨੁੱਖ ਨੂੰ ਆਖ਼ਰ ਪਛੋਤਾਪ ਹੀ ਕਰਨਾ ਪੈਂਦਾ ਹੈ। ਉਸ ਇਕੱਠੇ ਕੀਤੇ ਧਨ ਵਿਚ ਰਹੀ ਵਾਸ਼ਨਾ ਇਸ ਮਨੁੱਖ ਨੂੰ ਵਾਰ ਵਾਰ ਸਰਪ ਆਦਿ ਟੇਢੀਆਂ ਜੂਨਾਂ ਵਿਚ ਦੁਖ ਭੋਗਣ ਦਾ ਕਾਰਨ ਬਣਦੀ ਹੈ।

***ਪ੍ਰਸ਼ਨ ੮੪੦ ਹੰਕਾਰ :*** ਕੀ ਧੂਣੀਆਂ ਤਾਪਣ ਆਦਿ ਸਾਧਨਾਂ ਨਾਲ ਹੰਕਾਰ ਨੂੰ ਨਹੀਂ ਜਿੱਤਿਆ ਜਾ ਸਕਦਾ ?

***ਉੱਤਰ :*** **ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ॥**
**ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ॥ (ਪੰਨਾ ੭੮੭)**

***ਭਾਵਾਰਥ :*** ਜੇ ਮਨੁੱਖ ਸਰੀਰ ਪਰ ਅਨੇਕਾਂ ਕਸ਼ਟ ਸਹਾਰ ਕੇ ਕਿਤਨੀ ਭੀ ਮਿਹਨਤ ਕਰਦਾ ਰਹੇ, ਪਰ ਜੇ ਉਹ ਸਿਰਫ਼ ਮਨ ਦੇ ਹਠ ਨਾਲ ਹੀ ਕਰਦਾ ਹੈ ਤਾਂ ਉਹ ਰੱਬ ਦੀ ਖ਼ੁਸ਼ੀ ਹਾਸਲ ਨਹੀਂ ਕਰ ਸਕੇਗਾ। ਜੋ ਮਨੁੱਖ ਪਰੇਮ ਨਾਲ ਗੁਰੂ ਦੇ ਸ਼ਬਦ ਦੀ ਵੀਚਾਰ ਕਰਕੇ ਉਸ ਨੂੰ ਧਾਰਨ ਕਰਦਾ ਹੈ, ਉਹ ਮਨੁੱਖ ਹੰਕਾਰ ਆਦਿਕ ਵਿਕਾਰਾਂ ਨੂੰ ਸੁਭਾਵਕ ਹੀ ਜਿੱਤ ਲੈਂਦਾ ਹੈ।

***ਪ੍ਰਸ਼ਨ ੮੪੧ ਨਿਡਰ :*** ਇਹ ਮਨੁੱਖ ਜਮਾਂ ਦੇ ਡਰ ਤੋਂ ਨਿਡਰ ਕਿਵੇਂ ਹੋ ਸਕਦਾ ਹੈ ?

***ਉੱਤਰ :*** **ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ॥**
**ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ॥ (ਪੰਨਾ ੭੮੮)**

***ਭਾਵਾਰਥ :*** ਜਿਨ੍ਹਾਂ ਦੇ ਹਿਰਦੇ ਅੰਦਰ ਵਾਹਿਗੁਰੂ ਦਾ ਡਰ ਹੈ, ਭਾਵ ਵਾਹਿਗੁਰੂ ਦੇ ਭੈ ਵਿਚ ਆਪਣਾ ਜੀਵਨ ਬਿਤਾਂਦੇ ਹਨ, ਉਨ੍ਹਾਂ ਨੂੰ ਕਿਸੇ ਵੀ ਜਮ ਆਦਿਕਾਂ ਦਾ ਡਰ ਨਹੀਂ ਰਹਿ ਜਾਂਦਾ ਅਤੇ ਜੋ ਰੱਬ ਦੇ ਡਰ ਤੋਂ ਨਿਡਰ ਹੋ ਕੇ ਫਿਰਦੇ ਹਨ, ਉਨ੍ਹਾਂ ਨੂੰ ਜਮਾਂ ਦਾ ਬਹੁਤਾ ਹੀ ਡਰ ਵਿਆਪਦਾ ਹੈ। ਇਸ ਵੀਚਾਰ ਨੂੰ ਜੇ ਕੋਈ ਇਸ ਦੁਨੀਆਂ ਵਿਚ ਨਹੀਂ ਸਮਝਦਾ ਤਾਂ ਇਸ ਦਾ ਨਿਰਣਾ ਅੱਗੇ ਵਾਹਿਗੁਰੂ ਜੀ ਦੇ ਦਰਬਾਰ ਵਿਚ ਗਿਆਂ ਤਾਂ ਜ਼ਰੂਰ ਹੀ ਹੋ ਜਾਵੇਗਾ।

***ਪ੍ਰਸ਼ਨ ੮੪੨ ਸਜ਼ਾ :*** ਪ੍ਰਮੇਸ਼ਰ ਦਾ ਨਾਮ ਨਾ ਜਪਣ ਵਾਲੇ ਮਨੁੱਖ ਦੇ ਸਰੀਰ ਨੂੰ ਕੀ ਸਜ਼ਾ ਮਿਲਣੀ ਚਾਹੀਦੀ ਹੈ ?

***ਉੱਤਰ :*** **ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ॥**
**ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ॥ (ਪੰਨਾ ੭੮੯)**

***ਭਾਵਾਰਥ :*** ਉਸ ਐਸੇ ਸਰੀਰ ਨੂੰ ਤਾਂ ਅੱਗ ਵਿਚ ਪਾ ਕੇ ਸਾੜ ਦੇਣਾ ਚਾਹੀਦਾ ਹੈ, ਜਿਸ ਜਲਣ ਜੋਗੇ ਨੇ ਪ੍ਰਮੇਸ਼ਰ ਦੇ ਨਾਮ ਨੂੰ ਵਿਸਾਰ ਦਿੱਤਾ ਹੈ। ਹੇ ਮਨੁੱਖ! ਕੀ ਤੈਨੂੰ ਇਹ ਨਹੀਂ ਪਤਾ ਕਿ ਤੇਰੇ ਰਿਦੇ ਤਿਲਾਂ ਵਿਚ ਪਾਪਾਂ ਦੀ ਪਰਾਲੀ

ਭਰਦੀ ਜਾਂਦੀ ਹੈ। ਤੂੰ ਯਾਦ ਰੱਖ ਜਦੋਂ ਰਿਦਾ ਪਾਪਾਂ ਦੀ ਪਰਾਲੀ ਨਾਲ ਭਰ ਗਿਆ ਤਾਂ ਫਿਰ ਪਿੱਛੋਂ ਹੱਥ ਨਹੀਂ ਅੱਪੜਨਾ ਭਾਵ ਹਿਰਦੇ ਵਿਚੋਂ ਪਾਪਾਂ ਨੂੰ ਕੱਢਣ ਲਈ ਫਿਰ ਤੇਰੀ ਕੋਈ ਪੇਸ਼ ਨਹੀਂ ਜਾਵੇਗੀ। ਇਸ ਲਈ ਪਾਪਾਂ ਤੋਂ ਬਚਣ ਲਈ ਸ਼ੀਘਰ ਹੀ ਚਾਰਾ ਕਰਨਾ ਚਾਹੀਦਾ ਹੈ।

***ਪ੍ਰਸ਼ਨ ੮੪੩ ਪਾਪ ਕਰਮ :*** ਜੋ ਲੋਕ ਪਾਪ ਕਰਮ ਕਰਕੇ ਤੀਰਥਾਂ ਵਿਚ ਇਸ਼ਨਾਨ ਕਰਨ ਨਾਲ ਪਾਪਾਂ ਦੀ ਨਵਿਰਤੀ ਹੋ ਜਾਣ ਦਾ ਨਿਹਚਾ ਕਰ ਬੈਠਦੇ ਹਨ, ਕੀ ਉਨ੍ਹਾਂ ਦੇ ਪਾਪ ਕਰਮ ਇਉਂ ਲਹਿ ਜਾਂਦੇ ਹਨ ?

***ਉੱਤਰ :*** **ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥**
**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥**
**ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥ (ਪੰਨਾ ੭੮੯)**

***ਭਾਵਾਰਥ :*** ਜੇ ਮਨ ਦੇ ਖੋਟੇ ਤੀਰਥਾਂ ਪਰ ਨਹਾਣ ਲਈ ਵੀ ਤੁਰ ਪਏ ਅਤੇ ਸਰੀਰ ਵਿਚ ਕਾਮਾਦਿਕ ਚੋਰ ਵੀ ਟਿਕੇ ਰਹੇ ਤਾਂ ਤੀਰਥਾਂ ਪਰ ਜਾ ਚੋਰੀ ਕਰਦੇ ਰਹੇ। ਉਨ੍ਹਾਂ ਦੇ ਸਰੀਰ ਦੀ ਮੈਲ ਤਾਂ ਭਾਵੇਂ ਲਹਿ ਗਈ ਪਰ ਜੋ ਹੰਕਾਰ ਕਰ ਬੈਠੇ ਕਿ ਅਸੀਂ ਹੁਣ ਪਾਪੀਆਂ ਤੋਂ ਪੁੰਨੀ ਬਣ ਗਏ ਹਾਂ ਤਾਂ ਇਹ ਦੋ ਹਿੱਸੇ ਮੈਲ ਉਨ੍ਹਾਂ ਨੂੰ ਹੋਰ ਚੜ੍ਹ ਗਈ। ਉਨ੍ਹਾਂ ਨੂੰ ਤਾਂ ਉਸ ਤੂੰਮੀ ਵਾਂਗ ਹੀ ਸਮਝੋ ਜੋ ਬਾਹਰੋਂ ਤਾਂ ਧੋਤੀ ਗਈ ਪਰ ਉਸ ਦੇ ਅੰਦਰ ਨਿਰੋਲ ਕੁੜੱਤਣ ਹੀ ਟਿਕੀ ਰਹਿੰਦੀ ਹੈ। ਸੋ ਇਸ ਤਰ੍ਹਾਂ ਦੇ ਮਨੋਂ ਖੋਟੇ ਤੀਰਥ ਇਸ਼ਨਾਨੀਆਂ ਨਾਲੋਂ ਤਾਂ ਮਨ ਦੇ ਨਿਰਮਲ ਸਾਧੂ ਬਿਨਾਂ ਤੀਰਥ ਇਸ਼ਨਾਨ ਤੋਂ ਹੀ ਪਵਿੱਤਰ ਹਨ।

***ਪ੍ਰਸ਼ਨ ੮੪੪ ਕਲਜੁਗ :*** ਕੀ ਪ੍ਰਮੇਸ਼ਰ ਦੇ ਭਗਤਾਂ ਪਰ ਵੀ ਕਲਜੁਗ ਦੇ ਸਮੇਂ ਦਾ ਪ੍ਰਭਾਵ ਅਸਰ ਕਰਦਾ ਹੈ ?

***ਉੱਤਰ :*** **ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥**
**ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥ (ਪੰਨਾ ੭੮੯)**

***ਭਾਵਾਰਥ :*** ਜਿਵੇਂ ਰਾਤਾਂ ਦੇ ਰੰਗ ਭਾਵੇਂ ਕਿਤਨੇ ਵੀ ਕਾਲੇ ਹੋਣ, ਪਰ ਤਾਂ ਵੀ ਚਿੱਟੀਆਂ ਚੀਜ਼ਾਂ ਦੇ ਰੰਗ ਚਿੱਟੇ ਹੀ ਰਹਿੰਦੇ ਹਨ, ਭਾਵ ਉਨ੍ਹਾਂ ਚਿੱਟੀਆਂ ਚੀਜ਼ਾਂ ਪਰ ਕਾਲੀਆਂ ਰਾਤਾਂ ਦਾ ਕੋਈ ਅਸਰ ਨਹੀਂ ਹੁੰਦਾ। ਇਵੇਂ ਹੀ ਭਾਵੇਂ ਕਲਜੁਗ ਕਿਤਨਾ ਵੀ ਅੰਧੇਰੀ ਰਾਤ ਵਾਂਗ ਹੈ ਪਰ ਭਜਨ ਬੰਦਗੀ ਕਰਨ ਵਾਲਿਆਂ ਪਰ ਇਸ ਕਲਜੁਗ ਦਾ ਕੋਈ ਵੀ ਅਸਰ ਨਹੀਂ ਹੁੰਦਾ, ਭਾਵ ਕਲਜੁਗ ਦੀ ਭੈੜੀ ਕ੍ਰਿਆ ਮਹਾਂ ਪੁਰਖਾਂ ਨੂੰ ਪੋਹ ਨਹੀਂ ਸਕਦੀ।

***ਪ੍ਰਸ਼ਨ ੮੪੫ ਪਾਪਾਤਮਾਂ :*** ਜੇ ਪਾਪਾਤਮਾਂ ਕਿਸੇ ਸਤਿਜੁਗ ਆਦਿ ਚੰਗੇ ਸਮੇਂ ਵਿਚ ਪੈਦਾ ਹੋ ਜਾਣ, ਤਾਂ ਕੀ ਉਹ ਚੰਗੇ ਬਣ ਸਕਦੇ ਹਨ ?

***ਉੱਤਰ :*** **ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥**
**ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥**
**ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥ (ਪੰਨਾ ੭੮੯)**

***ਭਾਵਾਰਥ :*** ਜਿਵੇਂ ਦਿਨ ਭਾਵੇਂ ਕਿਤਨਾ ਵੀ ਚਿੱਟਾ ਹੋਵੇ ਪਰ ਕਾਲੀਆਂ ਚੀਜ਼ਾਂ ਪਰ ਉਸ ਦਾ ਕੋਈ ਅਸਰ ਨਹੀਂ ਹੁੰਦਾ, ਉਹ ਕਾਲੀਆਂ ਹੀ ਰਹਿੰਦੀਆਂ ਹਨ, ਇਵੇਂ ਹੀ ਜੋ ਮਨੁੱਖ ਅੰਧੇ, ਮੂਰਖ, ਅਕਲਹੀਣ ਪਾਪੀ ਹਨ, ਉਹ ਸਤਿਜੁਗ ਆਦਿ ਚੰਗੇ ਸਮੇਂ ਵਿਚ ਵੀ ਪੈਦਾ ਹੋ ਕੇ ਧਰਮੀ ਨਹੀਂ ਬਣਦੇ, ਉਹ ਪਾਪੀ ਹੀ ਰਹਿੰਦੇ ਹਨ, ਭਾਵ ਪ੍ਰਭੂ ਦੀ ਮਿਹਰ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਦਾ ਮਾਣ ਨਹੀਂ ਮਿਲਦਾ।

**ਪ੍ਰਸ਼ਨ ੮੪੬ ਕੁਸੰਗਤ :** ਕੀ ਮਹਾਤਮਾਂ ਨੂੰ ਕੁਸੰਗਤ ਦਾ ਕੋਈ ਅਸਰ ਨਹੀਂ ਹੁੰਦਾ ?

**ਉੱਤਰ :** ਕਾਲੀਆਂ ਰਾਤਾਂ ਦੀ ਤਰ੍ਹਾਂ ਜੋ ਕੁਸੰਗਤ ਹੈ, ਉਸ ਕੁਸੰਗਤ ਦਾ ਮਹਾਤਮਾ ਨੂੰ ਕੋਈ ਵੀ ਅਸਰ ਨਹੀਂ ਹੁੰਦਾ ਭਾਵ ਕੁਸੰਗਤ ਉਨ੍ਹਾਂ ਮਹਾਤਮਾ ਦਾ ਕੁਝ ਨਹੀਂ ਵਿਗਾੜ ਸਕਦੀ, ਕਿਉਂਕਿ ਉਨ੍ਹਾਂ ਦਾ ਜੀਵਨ ਸੰਸਾਰ ਵਿਚ ਨਿਰਲੇਪ ਹੈ।

**ਪ੍ਰਸ਼ਨ ੮੪੭ ਪਾਪੀ ਮਨ :** ਕੀ ਪਾਪੀ ਮਨ ਸੰਗਤ ਵਿਚ ਉਪਦੇਸ਼ ਸੁਣ ਕੇ ਸੁਧਰ ਜਾਂਦਾ ਹੈ ?

**ਭਾਵਾਰਥ :** ਪਾਪੀ ਮਨ ਸੰਗਤ ਵਿਚ ਰਹਿ ਕੇ ਕਿਤਨਾ ਵੀ ਉਪਦੇਸ਼ ਸੁਣਦਾ ਰਹੇ ਪਰ ਧਾਰਨਾ ਤੋਂ ਬਿਨਾਂ ਪਾਪੀ ਮਨ ਸਾਫ਼ ਨਹੀਂ ਹੁੰਦਾ। ਉਹ ਕਾਲਖ ਸਹਿਤ ਹੀ ਰਹੇਗਾ।

**ਪ੍ਰਸ਼ਨ ੮੪੮ ਸਿਫ਼ਤ :** ਮਨੁੱਖ ਵਾਹਿਗੁਰੂ ਦੀ ਸਿਫ਼ਤ-ਸਾਲਾਹ ਕਿਉਂ ਨਹੀਂ ਕਰਦਾ ?

**ਉੱਤਰ :** **ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥**
**ਵੇ ਦੀਨਾ ਕੀ ਦੋਸਤੀ ਵੇ ਦੀਨਾ ਕਾ ਖਾਣੁ ॥**
**ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥**
**ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥ (ਪੰਨਾ ੭੯੦)**

**ਭਾਵਾਰਥ :** ਇਸ ਲਈ ਕਿ ਮਨੁੱਖ ਦਾ ਉਸ ਥਾਂ ਹੀ ਚਿੱਤ ਲੱਗਦਾ ਹੈ, ਜਿਥੇ ਚੋਰ, ਜਾਰ, ਵਿਭਚਾਰਕ ਔਰਤਾਂ ਅਤੇ ਫੱਫੇ ਕੁੱਟਣੀਆਂ ਦੀ ਮਜਲਸ ਲੱਗਦੀ ਹੈ, ਇਸ ਦਾ ਖਾਣ ਪੀਣ ਤੇ ਦੋਸਤੀ ਵੀ ਬੇ-ਧਰਮਿਆਂ ਨਾਲ ਹੀ ਹੈ, ਜਿਸ ਦਾ ਫਲ ਇਸ ਦੇ ਮਨ ਵਿਚ ਸਦਾ ਹੀ ਸ਼ੈਤਾਨ ਵੱਸਦਾ ਹੈ। ਐਸਾ ਬੰਦਾ ਕਦੀ ਸਮਝਾਇਆਂ ਵੀ ਨਹੀਂ ਸਮਝਦਾ। ਜਿਵੇਂ ਖੋਤੇ ਨੂੰ ਚੰਦਨ ਨਾਲ ਮਲਦੇ ਰਹੀਏ ਤਾਂ ਉਸ ਦੀ ਵਰਤੋਂ ਵਿਹਾਰ ਸੁਆਹ ਨਾਲ ਹੀ ਹੁੰਦੀ ਹੈ। ਪਿਛਲੇ ਕੀਤੇ ਕਰਮਾਂ ਦਾ ਚੱਕਰ ਉਹਨੂੰ ਮੰਦੇ ਰਾਹ ਤੋਂ ਹਟਣ ਨਹੀਂ ਦੇਂਦਾ, ਇਸ ਲਈ ਉਹ ਪ੍ਰਭੂ ਦੀ ਸਿਫ਼ਤ ਨਹੀਂ ਕਰਦਾ।

**ਪ੍ਰਸ਼ਨ ੮੪੯ ਸੱਖਣੇ :** ਪ੍ਰਭੂ ਦੇ ਪ੍ਰੇਮ ਤੋਂ ਸੱਖਣੇ ਮਨੁੱਖ ਕਿਸ ਗਿਣਤੀ ਵਿਚ ਹਨ ?

**ਉੱਤਰ :** **ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥**
**ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥ (ਪੰਨਾ ੭੯੦)**

**ਭਾਵਾਰਥ :** ਜਿਨ੍ਹਾਂ ਨੇ ਇਸ ਸੰਸਾਰ ਵਿਚ ਮਨੁੱਖ ਦੇਹ ਧਾਰ ਕੇ ਪ੍ਰਮੇਸ਼ਰ ਦਾ ਹਿਰਦੇ ਅੰਦਰ ਪ੍ਰੇਮ ਰਸ ਪ੍ਰਾਪਤ ਨਹੀਂ ਕੀਤਾ ਅਤੇ ਪ੍ਰਭੂ ਦੇ ਮਿਲਾਪ ਦਾ ਅਨੰਦ ਨਹੀਂ ਮਾਣਿਆ, ਉਹ ਦੁਨੀਆਂ ਵਿਚ ਮਨੁੱਖ ਦੇਹੀ ਧਾਰ ਕੇ ਇਉਂ ਚਲੇ ਗਏ ਜਿਵੇਂ ਸੁੰਞੇ ਘਰ ਵਿਚ ਆਇਆ ਪ੍ਰਾਹੁਣਾ ਬਿਨਾ ਖਾਣ ਪੀਣ ਤੋਂ ਭੁੱਖਾ ਦੁਖੀਆ ਹੀ ਚਲਾ ਜਾਂਦਾ ਹੈ।

**ਪ੍ਰਸ਼ਨ ੮੫੦ ਸਿਫ਼ਤ :** ਜੋ ਵਾਹਿਗੁਰੂ ਦੀ ਸਿਫ਼ਤ ਕਰਨੀ ਛੱਡ ਕੇ ਸੰਸਾਰ ਦੇ ਪਦਾਰਥ ਖਾਣ ਪੀਣ ਵਿਚ ਜੀਵਨ ਗੁਜ਼ਾਰ ਜਾਂਦੇ ਹਨ, ਉਨ੍ਹਾਂ ਨੂੰ ਰੱਬ ਦੀ ਦਰਗਾਹ ਵਿਚ ਕੀ ਸਜ਼ਾ ਮਿਲੇਗੀ ?

**ਉੱਤਰ :** **ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨਿ ਸਹੰਸ ॥**
**ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥**
**ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥**
**ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥ (ਪੰਨਾ ੭੯੦)**

**ਭਾਵਾਰਥ :** ਜੋ ਜੀਵ ਹੰਸ ਪ੍ਰਮਾਤਮਾ ਦੀ ਸਿਫ਼ਤ ਕਰਨ ਰੂਪ ਮੋਤੀ ਖਾਣੇ ਛੱਡ ਕੇ ਵਿਕਾਰਾਂ ਰੂਪ ਮੁਰਦਾਰ ਦੇ ਖਾਣ ਵਿਚ ਲੱਗਾ ਹੋਇਆ ਹੈ, ਉਸ ਨੂੰ ਰੱਬ ਦੀ ਦਰਗਾਹ ਵਿਚ ਗਿਆਂ ਦਿਨ ਦੇ ਮੰਦੇ ਕਰਮ ਕੀਤਿਆਂ ਦੇ ਸੈਂਕੜੇ

ਅਤੇ ਰਾਤ ਸਮੇਂ ਕੀਤੇ ਭੈੜੇ ਕਰਮਾਂ ਦੇ ਹਜ਼ਾਰਾਂ ਹੀ ਉਲਾਂਭੇ ਮਿਲਣਗੇ। ਐਸੇ ਜੀਵਨ ਜੀਊਣ ਦਾ ਫਿਟੇ ਮੂੰਹ ਜਿਸ ਵਿਚ ਅੰਨ ਖਾ ਖਾ ਢਿੱਡ ਹੀ ਵਧਾਇਆ ਹੈ, ਪਰ ਹੇ ਮਨੁੱਖ! ਤੂੰ ਯਾਦ ਰੱਖ, ਇਕ ਪ੍ਰਭੂ ਦੇ ਨਾਮ ਤੋਂ ਵਾਂਝੇ ਰਹਿਣ ਕਰਕੇ ਇਹ ਸਾਰਾ ਮੋਹ ਦਾ ਪਸਾਰਾ ਅੰਤ ਨੂੰ ਤੇਰਾ ਵੈਰੀ ਹੋ ਕੇ ਢੁਕੇਗਾ।

***ਪ੍ਰਸ਼ਨ ੯੫੧ ਪੰਡਤ :*** ਕੀ ਬੇਦ ਪਾਠੀ ਪੰਡਤ ਭੀ ਸੰਸਾਰ ਵਿਚ ਖੁਆਰ ਹੁੰਦੇ ਹਨ ?

***ਉੱਤਰ :*** **ਬੇਦ ਪਾਠ ਸੰਸਾਰ ਕੀ ਕਾਰ॥**
**ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ॥**
**ਬਿਨੁ ਬੂਝੇ ਸਭ ਹੋਇ ਖੁਆਰ॥ (ਪੰਨਾ ੭੯੧)**

***ਭਾਵਾਰਥ :*** ਜੋ ਪੰਡਤ ਲੋਕ ਬੇਦਾਂ ਦਾ ਪਾਠ ਇਕ ਸੰਸਾਰੀ ਲੋਕਾਂ ਦੇ ਕੰਮ ਕਾਰ ਵਾਂਗ ਇਕ ਕਾਰ ਸਮਝ ਕੇ ਹੀ ਕਰਦੇ ਹਨ, ਉਹ ਭਾਵੇਂ ਦਿਨ ਰਾਤ ਪੜ੍ਹ ਪੜ੍ਹ ਕੇ ਲੋਕਾਂ ਨੂੰ ਵੀਚਾਰ ਸੁਣਾਉਂਦੇ ਰਹਿਣ, ਪਰ ਉਹ ਆਪ ਜਿੰਨਾ ਚਿਰ ਬੇਦਾਂ ਦੇ ਸਿਧਾਂਤ ਨੂੰ ਸਮਝ ਕੇ ਧਾਰਨ ਨਹੀਂ ਕਰਦੇ, ਉਹ ਸਭ ਖੁਆਰ ਹੀ ਹੁੰਦੇ ਹਨ, ਸੰਸਾਰ ਦੀ ਖੁਆਰੀ ਤੋਂ ਕੇਵਲ ਗੁਰਮੁਖ ਹੀ ਬਚਦੇ ਹਨ, ਜਿਨ੍ਹਾਂ ਨੇ ਆਪਣਾ ਜੀਵਨ ਗੁਰੂ ਸਿੱਖਿਆ ਅਨੁਸਾਰ ਬਣਾਇਆ ਹੈ।

***ਪ੍ਰਸ਼ਨ ੯੫੨ ਹਰ ਬੰਦਾ :*** ਦੁਨੀਆਂ ਦਾ ਹਰ ਬੰਦਾ ਖੁਆਰ ਕਿਉਂ ਹੁੰਦਾ ਹੈ ?

***ਉੱਤਰ :*** **ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ॥**
**ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ॥ (ਪੰਨਾ ੭੯੧)**

***ਭਾਵਾਰਥ :*** ਸਾਰੀ ਜ਼ਿੰਦਗੀ ਜਿਸ ਨੂੰ ਗੁਰੂ ਦੇ ਸ਼ਬਦ ਦਾ ਰਸ ਨਹੀਂ ਆਇਆ ਅਤੇ ਨਾ ਹੀ ਪ੍ਰਭੂ ਦੇ ਨਾਮ ਨਾਲ ਜਿਸ ਦਾ ਪਿਆਰ ਲੱਗਾ ਹੈ, ਜੋ ਹਮੇਸ਼ਾਂ ਜ਼ਬਾਨ ਤੋਂ ਫਿੱਕੇ ਹੀ ਬਚਨ ਬੋਲਦਾ ਰਹਿੰਦਾ ਹੈ, ਇਹ ਉਪਰੋਕਤ ਤਿੰਨ ਦੋਸ਼ਾਂ ਵਾਲਾ ਬੰਦਾ ਸੰਸਾਰ ਵਿਚ ਸਦਾ ਹੀ ਖੁਆਰ ਹੁੰਦਾ ਹੈ।

***ਪ੍ਰਸ਼ਨ ੯੫੩ ਮਿਲਾਪ :*** ਇਸ ਜੀਵ ਰੂਪ ਇਸਤ੍ਰੀ ਦਾ ਪ੍ਰਮੇਸ਼ਰ ਪਤੀ ਨਾਲ ਕਿਵੇਂ ਮਿਲਾਪ ਹੋ ਸਕਦਾ ਹੈ ?

***ਉੱਤਰ :*** **ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ॥**
**ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ॥ (ਪੰਨਾ ੭੯੨)**

***ਭਾਵਾਰਥ :*** ਜੇ ਸੁਖ ਹੈ ਤਾਂ ਭੀ, ਜੇ ਦੁਖ ਹੈ ਤਾਂ ਭੀ, ਜੋ ਜੀਵ ਰੂਪ ਇਸਤ੍ਰੀ ਹਰ ਹਾਲਤ ਵਿਚ ਉਸ ਪ੍ਰਭੂ ਨੂੰ ਹੀ ਸਿਮਰਦੀ ਰਹਿੰਦੀ ਹੈ। ਹੇ ਸਿਆਣੀ ਇਸਤਰੀਏ! ਇਹ ਨਿਹਚਾ ਕਰ ਕਿ ਉਸ ਪ੍ਰਮੇਸ਼ਰ ਪਤੀ ਨਾਲ ਐਸੀ ਜੀਵ ਰੂਪ ਇਸਤਰੀ ਦਾ ਮਿਲਾਪ ਹੁੰਦਾ ਹੈ। ਜਿਸ ਜੀਵ ਸਖੀ ਦਾ ਉਸ ਪਤੀ ਨਾਲ ਇਕ ਦਫ਼ਾ ਮਿਲਾਪ ਹੋ ਜਾਵੇ, ਉਸ ਦਾ ਕਦੀ ਭੀ ਵਿਜੋਗ ਨਹੀਂ ਹੁੰਦਾ।

**ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੇ॥**

***ਪ੍ਰਸ਼ਨ ੯੫੪ ਦੁਖ ਵਿਚ :*** ਜਿਨ੍ਹਾਂ ਸਬੰਧੀਆਂ ਲਈ ਮਨੁੱਖ ਅਨੇਕਾਂ ਕਸ਼ਟ ਸਹਾਰਦਾ ਹੈ, ਕੀ ਉਹ ਅੰਤ ਵੇਲੇ ਦੁਖ ਵਿਚ ਸਹਾਇਕ ਨਾ ਹੋਣਗੇ ?

***ਉੱਤਰ :*** **ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ॥**
**ਮਰਤੀ ਬਾਰ ਇਕਸਰ ਦੁਖੁ ਪਾਇਆ॥ (ਪੰਨਾ ੭੯੨)**

***ਭਾਵਾਰਥ :*** ਇਹ ਮਨੁੱਖ ਸਾਰੀ ਉਮਰ ਅਨੇਕਾਂ ਔਖਿਆਈਆਂ ਸਹਾਰ ਕੇ ਆਪਣੇ ਕੁਟੰਬ ਦੀ ਪਾਲਣਾ ਕਰਦਾ ਰਹਿੰਦਾ ਹੈ ਪਰ ਮਰਨ ਵੇਲੇ ਇਸ ਨੂੰ ਆਪਣੀਆਂ ਗ਼ਲਤੀਆਂ ਕੀਤੀਆਂ ਦਾ ਫਲ ਦੁਖ ਆਪ ਹੀ ਸਹਾਰਨਾ ਪੈਂਦਾ ਹੈ।

**ਪ੍ਰਸ਼ਨ ੮੫੫ ਪੁਕਾਰ :** ਕੀ ਅੰਤ ਸਮੇਂ ਮਨੁੱਖ ਦੀ ਕੀਤੀ ਪੁਕਾਰ ਜਮ ਨਹੀਂ ਸੁਣਨਗੇ ?

**ਉੱਤਰ :** **ਕੰਠ ਗਹਨ ਤਬ ਕਰਨ ਪੁਕਾਰਾ॥**
**ਕਹਿ ਕਬੀਰ ਆਗੇ ਤੇ ਨ ਸੰਮ੍ਹਾਰਾ॥ (ਪੰਨਾ ੭੯੨)**

**ਭਾਵਾਰਥ :** ਅੰਤ ਸਮੇਂ ਜਦੋਂ ਜਮਾਂ ਨੇ ਆ ਕੇ ਗਲੋਂ ਫੜ ਲਿਆ ਤਦੋਂ ਰੋ ਰੋ ਕੇ ਜਮਾਂ ਪਾਸ ਇਹ ਪੁਕਾਰ ਕਰਨੀ ਕਿ ਮੈਨੂੰ ਥੋੜ੍ਹਾ ਸਮਾਂ ਹੋਰ ਦਿਓ ਤਾਂ ਕਿ ਮੈਂ ਰੱਬ ਨੂੰ ਚੇਤੇ ਕਰ ਲਵਾਂ, ਇਹ ਕੋਈ ਨਹੀਂ ਸੁਣੇਗਾ। ਜਮ ਤਾਂ ਇਸ ਨੂੰ ਸਗੋਂ ਤਾੜਨਾ ਕਰਨਗੇ, ਹੇ ਮੂਰਖ! ਤੈਨੂੰ ਜਦੋਂ ਪਹਿਲੇ ਇੰਨਾ ਸਮਾਂ ਮਿਲਿਆ ਰਿਹਾ, ਤੂੰ ਉਸ ਵੇਲੇ ਕਿਉਂ ਨਹੀਂ ਰੱਬ ਚੇਤੇ ਕੀਤਾ, ਹੁਣ ਤੇਰੀ ਪੁਕਾਰ ਨਹੀਂ ਸੁਣੀ ਜਾ ਸਕਦੀ। ਇਸ ਲਈ, ਹੇ ਮਨੁੱਖ! ਉਸ ਅੰਤ ਵੇਲੇ ਦੇ ਆਉਣ ਤੋਂ ਪਹਿਲੇ ਪਹਿਲੇ ਪ੍ਰਮੇਸ਼ਰ ਨੂੰ ਚੇਤੇ ਕਰ!

**ਪ੍ਰਸ਼ਨ ੮੫੬ ਆਲਸ :** ਬਿਰਧ ਅਵਸਥਾ ਵਿਚ ਅੰਤ ਦਾ ਸਮਾਂ ਨੇੜੇ ਆਇਆ ਤੱਕ ਕੇ ਵੀ ਮਨੁੱਖ ਦਾ ਮਨ ਰੱਬ ਨੂੰ ਚੇਤੇ ਕਰਨ ਵੱਲੋਂ ਆਲਸ ਕਰਦਾ ਹੈ, ਇਸ ਨੂੰ ਕਿਵੇਂ ਸਮਝਾਇਆ ਜਾਂਵੇ ?

**ਉੱਤਰ :** **ਰੈਨਿ ਗਈ ਮਤ ਦਿਨੁ ਭੀ ਜਾਇ॥**
**ਭਵਰ ਗਏ ਬਗ ਬੈਠੇ ਆਇ॥ (ਪੰਨਾ ੭੯੨)**

**ਭਾਵਾਰਥ :** ਇਕਾਂਤ ਵਿਚ ਇਕੱਲਾ ਬੈਠ ਕੇ ਮਨ ਨੂੰ ਮਨੁੱਖ ਇਉਂ ਸੰਬੋਧਨ ਕਰੇ ਕਿ ਹੇ ਭੋਲੇ, ਵੇਖ ਜੁਆਨੀ ਰੂਪ ਰਾਤ ਤਾਂ ਤੇਰੀ ਬੰਦਗੀ ਤੋਂ ਬਿਨਾਂ ਬੇਅਰਥ ਹੀ ਚਲੀ ਗਈ ਹੈ, ਵੇਖੀਂ ਕਿਤੇ ਬੁਢੇਪਾ ਰੂਪ ਦਿਨ ਭੀ ਬਿਨਾਂ ਸਿਮਰਨ ਤੋਂ ਖ਼ਾਲੀ ਨਾ ਚਲਾ ਜਾਵੇ। ਕਾਲੇ ਭੌਰਾਂ ਵਰਗੇ ਕਾਲੇ ਕੇਸ ਬਦਲ ਕੇ ਚਿੱਟੇ ਬਗਲਿਆਂ ਵਾਂਗ ਸਫ਼ੈਦ ਹੋ ਗਏ ਹਨ। ਭਾਵ ਜੁਆਨੀ ਦੀ ਥਾਂ ਬੁਢਾਪੇ ਨੇ ਮੱਲ ਲਈ ਹੈ, ਅਜੇ ਭੀ ਵਾਹਿਗੁਰੂ ਦਾ ਸਿਮਰਨ ਕਰ ਲੈ, ਜੇ ਸੁਖ ਪ੍ਰਾਪਤ ਕਰਨਾ ਚਾਹੁੰਦਾ ਹੈਂ। ਜੇ ਇਹ ਬੁਢਾਪਾ ਭੀ ਸਿਮਰਨ ਤੋਂ ਸੱਖਣਾ ਲੰਘ ਗਿਆ ਤਾਂ ਫਿਰ ਪਤਾ ਨਹੀਂ ਉਸ ਚੁਰਾਸੀ ਦੇ ਚੱਕਰ ਵਿਚ ਪਿਆਂ ਕਿਤਨਾ ਕੁ ਸਮਾਂ ਬੀਤ ਜਾਵੇ।

**ਪ੍ਰਸ਼ਨ ੮੫੭ ਰਿਸ਼ਵਤ :** ਕੀ ਅੰਤ ਸਮੇਂ ਦੂਤਾਂ ਨੂੰ ਰਿਸ਼ਵਤ ਦੇ ਕੇ ਕੁਝ ਸਮਾਂ ਦੁਨੀਆਂ ਵਿਚ ਰਹਿਣ ਲਈ ਹੋਰ ਨਹੀਂ ਮਿਲ ਸਕੇਗਾ ?

**ਉੱਤਰ :** **ਅਮਲੁ ਸਿਰਾਨੋ ਲੇਖਾ ਦੇਨਾ॥ ਆਏ ਕਠਿਨ ਦੂਤ ਜਮ ਲੇਨਾ॥**
**ਕਿਆ ਤੈ ਖਟਿਆ ਕਹਾ ਗਵਾਇਆ॥ ਚਲਹੁ ਸਿਤਾਬ ਦੀਵਾਨਿ ਬੁਲਾਇਆ॥.....**
**ਹਰਿ ਫੁਰਮਾਨੁ ਦਰਗਹ ਕਾ ਆਇਆ॥ ਕਰਉ ਅਰਦਾਸਿ ਗਾਵ ਕਿਛੁ ਬਾਕੀ॥**
**ਲੇਉ ਨਿਬੇਰਿ ਆਜੁ ਕੀ ਰਾਤੀ॥ ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ॥**
**ਸੁਬਹ ਨਿਵਾਜ ਸਰਾਇ ਗੁਜਾਰਉ॥ (ਪੰਨਾ ੭੯੨)**

**ਭਾਵਾਰਥ :** ਮਨੁੱਖ ਦੀ ਉਮਰ ਦਾ ਨੀਯਤ ਸਮਾਂ ਜਦੋਂ ਲੰਘ ਗਿਆ ਤਾਂ ਇਸ ਨੂੰ ਲੈਣ ਲਈ ਕਰੜੇ ਜਮਦੂਤ ਆਉਂਦੇ ਹਨ ਤਾਂ ਉਹ ਜਮਦੂਤ ਪੁੱਛਦੇ ਹਨ ਕਿ ਹੇ ਜੀਵ, ਤੂੰ ਇਸ ਦੁਨੀਆਂ ਵਿਚ ਰਹਿ ਕੇ ਕੀ ਖੱਟੀ ਖੱਟੀ ਹੈ। ਹੁਣ ਤੂੰ ਛੇਤੀ ਚੱਲ, ਕਿਉਂਕਿ ਪ੍ਰਭੂ ਦੀ ਦਰਗਾਹ ਦੇ ਹੁਕਮ ਅਨੁਸਾਰ ਤੈਨੂੰ ਧਰਮ ਰਾਜ ਨੇ ਸੱਦਿਆ ਹੈ। ਇਹ ਜੀਵ ਉਨ੍ਹਾਂ ਅੱਗੇ ਇਉਂ ਅਰਦਾਸ ਕਰਦਾ ਹੈ ਕਿ ਜੇ ਆਪ ਮੇਰੇ ਪਰ ਰਹਿਮ ਕਰੋ ਤਾਂ ਮੈਨੂੰ ਇਕ ਰਾਤ ਲਈ ਇਸ ਘਰ ਵਿਚ ਹੋਰ ਰਹਿ ਲੈਣ ਦੇਵੋ, ਕਿਉਂਕਿ ਜੋ ਮੇਰਾ ਇਸ ਪਿੰਡ ਵਿਚ ਲੈਣ ਦੇਣ ਦਾ ਹਿਸਾਬ ਕਿਤਾਬ ਬਾਕੀ ਰਹਿੰਦਾ ਹੈ, ਉਹ ਮੈਂ ਅੱਜ ਦੀ ਰਾਤ ਅੰਦਰ ਸਾਰਾ ਹੀ ਮੁਕਾ ਲਵਾਂਗਾ ਅਤੇ ਕੁਝ ਤੁਹਾਡੇ ਲਈ ਭੀ ਖ਼ਰਚ ਦਾ ਪ੍ਰਬੰਧ ਕਰ ਲਵਾਂਗਾ ਭਾਵ ਹਰ ਤਰ੍ਹਾਂ ਤੁਹਾਨੂੰ ਖ਼ੁਸ਼ ਕਰਾਂਗਾ (ਉਨ੍ਹਾਂ ਨੂੰ ਰਿਸ਼ਵਤ ਦੇਣ ਦਾ ਲਾਲਚ ਦੇਂਦਾ ਹੈ) ਅਤੇ ਸਵੇਰ ਦੀ ਨਿਵਾਜ ਰਾਹ ਵਿਚ ਪੜ੍ਹ ਲਵਾਂਗਾ। ਸਵੇਰੇ ਸਵਖਤੇ ਹੀ ਮੈਂ ਤੁਹਾਡੇ ਨਾਲ ਤੁਰ ਚੱਲਾਂਗਾ। ਪਰ ਉਹ ਦੂਤ ਰਿਸ਼ਵਤ ਲੈ ਕੇ ਨਹੀਂ ਮੰਨਦੇ, ਤਦ ਹੋਰ ਵੀ ਦੁਖੀ ਹੋ ਕੇ ਕੁਰਲਾਂਦਾ ਹੈ।

**ਪ੍ਰਸ਼ਨ ੯੫੮ ਸੁੱਤਾ :** ਜੋ ਮਨੁੱਖ ਚੰਗੇ ਕਰਮ ਕਰਨ ਵੱਲੋਂ ਸੁੱਤਾ ਪਿਆ ਹੈ, ਕੀ ਉਸ ਨੂੰ ਜਗਾ ਕੇ ਚੰਗੇ ਕਰਮਾਂ ਵੱਲ ਲਾਉਣਾ ਨਹੀਂ ਚਾਹੀਦਾ ?

**ਉੱਤਰ : ਜਾਗਤ ਸੋਇਆ ਜਨਮੁ ਗਵਾਇਆ॥**
**ਮਾਲੁ ਧਨੁ ਜੋਰਿਆ ਭਇਆ ਪਰਾਇਆ॥ (ਪੰਨਾ ੭੯੨)**

**ਭਾਵਾਰਥ :** ਜੇ ਕੋਈ ਆਦਮੀ ਸੁੱਤਾ ਪਿਆ ਹੈ ਤਾਂ ਉਸ ਨੂੰ ਜਗਾਣ ਦਾ ਯਤਨ ਕੀਤਾ ਜਾਵੇ ਪਰ ਜੋ ਆਦਮੀ ਜਾਗਦਾ ਹੀ ਕਹੇ ਕਿ ਮੈਂ ਸੁੱਤਾ ਪਿਆ ਹਾਂ ਤਾਂ ਦੱਸੋ, ਉਸ ਨੂੰ ਕਿਵੇਂ ਜਗਾਇਆ ਜਾਵੇ। ਜਿਹੜਾ ਮਨੁੱਖ ਜਾਗਦੇ ਦਿਮਾਗ਼ ਵਾਲਾ ਹੈ, ਜਿਸ ਨੂੰ ਹਰ ਤਰ੍ਹਾਂ ਦੇ ਪਾਪ ਪੁੰਨ, ਚੰਗੇ ਮਾੜੇ, ਧਰਮ ਅਧਰਮ ਦਾ ਗਿਆਨ ਹੈ, ਉਹ ਤਾਂ ਜਾਣ ਬੁੱਝ ਕੇ ਚੰਗਿਆਈਆਂ ਵੱਲੋਂ ਸੁੱਤਾ ਪਿਆ ਹੈ, ਉਸ ਨੇ ਤਾਂ ਆਪਣਾ ਸਾਰਾ ਜੀਵਨ ਹੀ ਅਜਾਈਂ ਗਵਾ ਲਿਆ ਹੈ। ਅਤੇ ਇਸ ਨੂੰ ਇਹ ਵੀ ਗਿਆਨ ਹੈ ਕਿ ਜੋ ਮੈਂ ਪਾਪ ਕਰਮ ਕਰ ਕੇ ਧਨ ਮਾਲ ਇਕੱਠਾ ਕਰਦਾ ਹਾਂ, ਇਹ ਅੰਤ ਸਮੇਂ ਕਿਸੇ ਹੋਰ ਦਾ ਹੀ ਬਣ ਜਾਏਗਾ ਭਾਵ ਇਹ ਸਮਝਦਾ ਹੋਇਆ ਵੀ ਲੋੜ ਤੋਂ ਵੱਧ ਸਮੱਗਰੀ ਜਮ੍ਹਾਂ ਕਰਨ ਦੇ ਯਤਨਾਂ ਵਿਚ ਲੱਗਾ ਰਹਿੰਦਾ ਹੈ, ਜਿਸ ਦਾ ਫਲ ਇਸ ਮਨੁੱਖ ਨੂੰ ਅੰਤ ਸਮੇਂ ਦੁਖ ਰੂਪ ਸਾਬਤ ਹੁੰਦਾ ਹੈ। ਮਨੁੱਖ ਨੂੰ ਦੁਨੀਆਂ ਵਿਚ ਧਨ ਮਾਲ ਲੋੜ ਅਨੁਸਾਰ ਮਿਲਣਾ ਹੀ ਸੁਖਦਾਈ ਹੈ, ਜ਼ਰੂਰਤ ਤੋਂ ਵਧੇਰੇ ਅਤੇ ਲੋੜ ਤੋਂ ਬਹੁਤਾ ਘੱਟ ਵੀ ਦੁਖ ਰੂਪ ਹੈ।

**ਪ੍ਰਸ਼ਨ ੯੫੯ ਇੱਛਾ :** ਬਿਰਧ ਅਵਸਥਾ ਵਿਚ ਮਨੁੱਖ ਦੇ ਸਰੀਰਕ ਸਾਰੇ ਇੰਦਰੇ ਕਮਜ਼ੋਰ ਹੋਣ ਨਾਲ, ਕੀ ਇਸ ਦੇ ਅੰਦਰੋਂ ਮਾਇਆ ਦੀ ਇੱਛਾ ਵੀ ਕਮਜ਼ੋਰ ਹੋ ਜਾਂਦੀ ਹੈ ?

**ਉੱਤਰ : ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ॥**
**ਜਰਾ ਹਾਕਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ॥ (ਪੰਨਾ ੭੯੩)**

**ਭਾਵਾਰਥ :** ਮਨੁੱਖ ਦੇ ਬਿਰਧ ਹੋਣ ਤਕ ਇਸ ਦੇ ਨੇਤ੍ਰ ਦੁਨੀਆਂ ਦੇ ਰੰਗ ਤਮਾਸ਼ੇ ਵੇਖ ਵੇਖ ਥੱਕ ਗਏ। ਕੰਨ ਲੋਕਾਂ ਦੀਆਂ ਗੱਲਾਂ ਸੁਣ ਸੁਣ ਥੱਕ ਗਏ। ਇਹ ਸੁੰਦਰ ਸਰੀਰ ਵੀ ਕੰਮ ਕਰਦਾ ਕਰਦਾ ਕਮਜ਼ੋਰ ਹੋ ਗਿਆ। ਜਦੋਂ ਬੁਢਾਪੇ ਨੇ ਆਵਾਜ਼ ਮਾਰੀ ਤਾਂ ਸਾਰੀ ਅਕਲ ਥੱਕ ਗਈ ਭਾਵ ਅਕਲ ਹੁਣ ਠੀਕ ਕੰਮ ਨਹੀਂ ਕਰਦੀ। ਪਰ ਅਫ਼ਸੋਸ ਮਨੁੱਖ ਦੇ ਮਨ ਵਿਚੋਂ ਇਕ ਮਾਇਆ ਦਾ ਪਿਆਰ ਨਹੀਂ ਘਟਿਆ। ਸਰੀਰ ਦੇ ਸਾਰੇ ਇੰਦਰੇ ਕਮਜ਼ੋਰ ਹੋ ਗਏ ਪਰ ਮਾਇਆ ਦੀ ਇੱਛਾ ਦਿਨ-ਬਦਿਨ ਇਸ ਮਨੁੱਖ ਦੇ ਅੰਦਰ ਬਲਵਾਨ ਹੀ ਹੁੰਦੀ ਗਈ।

**ਪ੍ਰਸ਼ਨ ੯੬੦ ਨਾਮ ਸਿਮਰਨ :** ਮਨੁੱਖ ਨੂੰ ਪ੍ਰਭੂ ਦਾ ਨਾਮ ਸਿਮਰਨ ਜ਼ਿੰਦਗੀ ਵਿਚ ਕਿਤਨਾ ਕੁ ਸਮਾਂ ਕਰਨਾ ਚਾਹੀਦਾ ਹੈ ?

**ਉੱਤਰ : ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ॥ (ਪੰਨਾ ੭੯੩)**

**ਭਾਵਾਰਥ :** ਜਿੰਨਾ ਚਿਰ ਤਕ ਸਰੀਰ ਵਿਚ ਪ੍ਰਾਣ ਚੱਲ ਰਹੇ ਹਨ, ਉਨਾ ਸਮਾਂ ਮਨੁੱਖ ਨੂੰ ਪ੍ਰਭੂ ਦਾ ਨਾਮ ਸਿਮਰਨ ਹੀ ਕਰਦੇ ਰਹਿਣਾ ਚਾਹੀਦਾ ਹੈ, ਕਿਉਂਕਿ ਨਾਮ ਚਿੰਤਨ ਤੋਂ ਸੱਖਣਾ ਸਮਾਂ ਜਾਣੋਂ ਬੇਅਰਥ ਹੀ ਹੈ।

**ਪ੍ਰਸ਼ਨ ੯੬੧ ਪਿਆਰ :** ਮਨੁੱਖ ਦੇ ਮਨ ਅੰਦਰ ਪ੍ਰਭੂ ਦਾ ਕਿਤਨਾ ਕੁ ਪਿਆਰ ਹੋਣਾ ਚਾਹੀਦਾ ਹੈ ?

**ਉੱਤਰ : ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ॥ (ਪੰਨਾ ੭੯੩)**

**ਭਾਵਾਰਥ :** ਪ੍ਰਭੂ ਨਾਲ ਪਿਆਰ ਕਰਨ ਵਾਲੇ ਪ੍ਰੇਮੀ ਦਾ ਪ੍ਰਮੇਸ਼ਰ ਨਾਲ ਇਤਨਾ ਪਿਆਰ ਹੋਣਾ ਚਾਹੀਦਾ ਹੈ ਕਿ ਜੇ ਕਦੀ ਉਸ ਦਾ ਸਰੀਰ ਵੀ ਨਾਸ ਹੋ ਜਾਵੇ ਤਾਂ ਵੀ ਉਸ ਪ੍ਰਭੂ ਨਾਲੋਂ ਪਿਆਰ ਨਾ ਘਟੇ ਭਾਵ ਉਸ ਦਾ ਮਨ ਪ੍ਰਭੂ ਦੇ ਚਰਨਾਂ ਵਿਚ ਟਿਕਿਆ ਰਹੇ।

# ਰਾਗੁ ਬਿਲਾਵਲੁ

***ਪ੍ਰਸ਼ਨ ੮੬੨ ਵਡਿਆਈ :*** ਕਈ ਲੋਕ ਉਸ ਪ੍ਰਮੇਸ਼ਰ ਦੀ ਵਡਿਆਈ ਰਾਵਣ ਮਾਰ ਆਦਿ ਸ਼ਬਦ ਵਰਤ ਕੇ ਹੀ ਕਿਉਂ ਮੰਨੀ ਬੈਠੇ ਹਨ ?

*ਉੱਤਰ :* **ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥**
**ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥ (ਪੰਨਾ ੭੯੫)**

***ਭਾਵਾਰਥ :*** ਜੋ ਲੋਕ ਪ੍ਰਮੇਸ਼ਰ ਦੀ ਵਡਿਆਈ ਮੁਰਾਰੀ, ਰਾਵਣਮਾਰ, ਆਦਿ ਕਈ ਸ਼ਬਦ ਵਰਤ ਕੇ ਹੀ ਮੰਨਦੇ ਹਨ, ਉਨ੍ਹਾਂ ਨੂੰ ਇਹ ਗਿਆਨ ਨਹੀਂ ਕਿ ਜਿਵੇਂ ਕਿਸੇ ਚੱਕਰਵਰਤੀ ਰਾਜੇ ਨੂੰ ਘਾਹ ਦੀ ਝੂੜੀ ਅੱਗੇ ਰੱਖ ਕੇ ਆਖੀਏ ਕਿ ਮੀਆਂ ਜੀ ਇਥੇ ਬੈਠ ਜਾਓ। ਇਤਨਾ ਕੁ ਸਤਿਕਾਰ ਕਰਨ ਵਿਚ ਉਸ ਚੱਕਰਵਰਤੀ ਰਾਜੇ ਦੀ ਕੋਈ ਵਡਿਆਈ ਨਹੀਂ, ਇਹ ਤਾਂ ਸਗੋਂ ਉਸ ਦੀ ਹਾਨੀ ਹੈ। ਤਿਵੇਂ ਹੀ ਪ੍ਰਮੇਸ਼ਰ ਨੂੰ ਰਾਵਣਮਾਰ ਸ਼ਬਦ ਵਰਤ ਕੇ ਅਸੀਂ ਉਸ ਦੀ ਕੋਈ ਸਹੀ ਵਡਿਆਈ ਨਹੀਂ ਕਰਦੇ, ਇਹ ਤਾਂ ਸਗੋਂ ਉਸ ਦੀ ਹਾਨੀ ਹੈ ਕਿਉਂਕਿ ਉਹ ਕੇਵਲ ਰਾਵਣ ਨੂੰ ਮਾਰ ਕੇ ਹੀ ਵੱਡਾ ਨਹੀਂ, ਉਹ ਪ੍ਰਮੇਸ਼ਰ ਤਾਂ ਪਹਿਲੋਂ ਹੀ ਵੱਡਾ ਹੈ। ਇਸ ਲਈ ਹੇ ਪ੍ਰਮੇਸ਼ਰ! ਇਸ ਮੂਰਖ ਜੀਵ ਪਾਸੋਂ ਤਾਂ ਤੇਰੀ ਵਡਿਆਈ ਵੀ ਨਹੀਂ ਕਹੀ ਜਾ ਸਕਦੀ, ਜਿਸ ਨੂੰ ਤੂੰ ਬਖ਼ਸ਼ਿਸ਼ ਕਰੇਂ, ਤੇਰੀ ਸਿਫ਼ਤ ਵੀ ਓਹੀ ਕਰ ਸਕਦਾ ਹੈ।

***ਪ੍ਰਸ਼ਨ ੮੬੩ ਯਤਨ :*** ਕਾਮਾਦਿਕ ਵਿਕਾਰਾਂ ਵਿਚ ਘਿਰੇ ਹੋਏ ਇਸ ਜੀਵ ਨੂੰ ਬਚਣ ਲਈ ਕੀ ਯਤਨ ਕਰਨਾ ਚਾਹੀਦਾ ਹੈ ?

*ਉੱਤਰ :* **ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥**
**ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ॥ (ਪੰਨਾ ੭੯੫)**

***ਭਾਵਾਰਥ :*** ਜਿਵੇਂ ਇਕ ਓਪਰਾ ਕਮਜ਼ੋਰ ਕੁੱਤਾ ਕਿਸੇ ਪਿੰਡ ਦੇ ਬਹੁਤੇ ਕੁੱਤਿਆਂ ਵਿਚ ਜਾ ਘਿਰਦਾ ਹੈ, ਉਹ ਸਾਰੇ ਕੁੱਤੇ ਉਸ ਨੂੰ ਵੱਢਣ ਪੈਂਦੇ ਹਨ। ਉਹ ਕੁੱਤਿਆਂ ਤੋਂ ਡਰਦਾ ਨਿਤਾਣਾ ਜਿਹਾ ਹੋ ਕੇ ਆਪਣੇ ਬਚਣ ਲਈ ਥੋੜ੍ਹਾ ਥੋੜ੍ਹਾ ਚਉਂਕਦਾ ਰਹਿੰਦਾ ਹੈ। ਤਿਵੇਂ ਹੀ ਇਹ ਮਨੁੱਖ ਇਸ ਓਪਰੇ ਜਗਤ ਵਿਚ ਇਕੱਲਾ ਹੀ ਕਾਮਾਦਿਕ ਅਨੇਕਾਂ ਕੁੱਤਿਆਂ ਵਿਚ ਘਿਰ ਗਿਆ ਹੈ। ਇਨ੍ਹਾਂ ਤੋਂ ਬਚਣ ਲਈ ਨਿਮਾਣਾ ਨਿਤਾਣਾ ਹੋ ਪ੍ਰਭੂ ਦੇ ਦਰ 'ਤੇ ਤਰਲੇ ਕਰਦੇ ਰਹਿਣਾ ਚਾਹੀਦਾ ਹੈ। ਜਦੋਂ ਇਹ ਪ੍ਰਭੂ ਮਾਲਕ ਦੇ ਦਰ ਦਾ ਕੂਕਰ ਬਣ ਕੇ ਉਸੇ ਦਾ ਪਰਾਇਣ ਹੋ ਜਾਵੇਗਾ ਤਾਂ ਉਹ ਪ੍ਰਮੇਸ਼ਰ ਇਸ ਦੀ ਜ਼ਰੂਰ ਹੀ ਰੱਖਿਆ ਕਰੇਗਾ।

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ॥**

***ਪ੍ਰਸ਼ਨ ੮੬੪ ਟੁੱਟੇ ਹੋਏ :*** ਜੋ ਲੋਕ ਪ੍ਰਮੇਸ਼ਰ ਵੱਲੋਂ ਟੁੱਟੇ ਹੋਏ ਹਨ, ਕੀ ਉਨ੍ਹਾਂ ਦੇ ਖਾਣ ਪੀਣ ਦੀ ਵੀ ਕੋਈ ਕੀਮਤ ਹੈ ?

*ਉੱਤਰ :* **ਧ੍ਰਿਗੁ ਧ੍ਰਿਗੁ ਖਾਇਆ, ਧ੍ਰਿਗੁ ਧ੍ਰਿਗੁ ਸੋਇਆ,**
**ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ॥**
**ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ॥**
**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ॥ (ਪੰਨਾ ੭੯੬)**

***ਭਾਵਾਰਥ :*** ਜਿਸ ਮਨੁੱਖ ਨੇ ਇਸ ਸਰੀਰ ਵਿਚ ਉਸ ਪ੍ਰਭੂ ਦਾ ਮਿਲਾਪ ਹਾਸਲ ਨਹੀਂ ਕੀਤਾ, ਉਸ ਦੇ ਚੰਗੇ ਪਦਾਰਥਾਂ ਦਾ ਖਾਣਾ, ਸੁਖਦਾਇਕ ਸੇਜਾ ਪਰ ਸੌਣਾ, ਰੇਸ਼ਮੀ ਕੱਪੜਿਆਂ ਦਾ ਸਰੀਰ ਪਰ ਪਹਿਨਣਾ, ਇਹ ਸਭ ਧ੍ਰਿਕਾਰ ਹੈ ਅਤੇ ਉਸ ਦੇ ਸਾਰੇ ਕੁਟੰਬ ਸਹਿਤ ਸਰੀਰ ਨੂੰ ਵੀ ਫਿਟਕਾਰ ਹੈ, ਜੋ ਕਿ ਉਸ ਨੇ ਇਹ ਵੀਚਾਰ ਨਹੀਂ ਕੀਤੀ ਕਿ

ਇਹ ਮਨੁੱਖਾ ਜਨਮ ਪ੍ਰਭੂ ਦੇ ਦੇਸ਼ ਪਹੁੰਚਣ ਲਈ ਇਕ ਪੌੜੀ ਹੈ, ਜਦੋਂ ਇਹ ਹੱਥੋਂ ਛੁੱਟ ਗਈ ਮੁੜ ਇਹ ਹੱਥ ਨਾ ਆਵੇਗੀ ਅਤੇ ਇਹ ਮਨੁੱਖਾ ਜੀਵਨ ਬੇਅਰਥ ਹੀ ਚਲਾ ਜਾਵੇਗਾ ਭਾਵ ਕੇਵਲ ਪਦਾਰਥਾਂ ਦੇ ਖਾਣ ਪੀਣ ਦੀ ਖ਼ੁਸ਼ੀ ਵਿਚ ਇਸ ਅਮੋਲਕ ਜੀਵਨ ਨੂੰ ਗੁਜ਼ਾਰਨ ਵਾਲਾ ਮਨੁੱਖ ਸਮਝੋ ਪਸ਼ੂਆਂ ਤੋਂ ਵੀ ਨੀਵਾਂ ਹੈ।

**ਪ੍ਰਸ਼ਨ ੮੬੫ ਮਾਣ :** ਕਈ ਲੋਕ, ਸੇਵਾ ਕਰ ਕੇ ਉਸ ਦਾ ਮਾਣ ਕਿਉਂ ਕਰਦੇ ਹਨ ਕਿ ਮੈਂ ਬਹੁਤ ਵੱਡੀ ਸੇਵਾ ਕੀਤੀ ਹੈ ?

**ਉੱਤਰ :** **ਕਿਆ ਕੋਈ ਤੇਰੀ ਸੇਵਾ ਕਰੇ, ਕਿਆ ਕੋ ਕਰੇ ਅਭਿਮਾਨਾ॥**
**ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ॥**
**(ਪੰਨਾ ੭੯੭)**

**ਭਾਵਾਰਥ :** ਜੋ ਲੋਕ ਪ੍ਰਭੂ ਦੀ ਸੇਵਾ ਕਰ ਕੇ ਉਸ ਦਾ ਹੰਕਾਰ ਕਰਦੇ ਹਨ, ਉਹ ਮਨੁੱਖ ਵੀਚਾਰ ਤੋਂ ਹੀਣ ਹਨ। ਜੇ ਉਹ ਕਦੀ ਵੀਚਾਰ ਦ੍ਰਿਸ਼ਟੀ ਨਾਲ ਤੱਕਣ ਤਾਂ ਉਨ੍ਹਾਂ ਨੂੰ ਇਹ ਸਮਝ ਆ ਜਾਵੇਗੀ ਕਿ ਉਸ ਪ੍ਰਭੂ ਦੀ ਕਿਆ ਕੋਈ ਸੇਵਾ ਕਰ ਸਕਦਾ ਹੈ ਤੇ ਕਿਆ ਕੋਈ ਉਸ ਸੇਵਾ ਦਾ ਹੰਕਾਰ ਹੀ ਕਰ ਸਕਦਾ ਹੈ। ਕਿਉਂਕਿ ਉਹ ਪ੍ਰਮੇਸ਼ਰ ਜਦੋਂ ਕਿਸੇ ਵਿਚੋਂ ਆਪਣੀ ਜੋਤ ਖਿੱਚ ਲੈਂਦਾ ਹੈ ਤਾਂ ਉਸ ਵੇਲੇ ਕੋਈ ਵੀ ਆਦਮੀ ਕਿਸੇ ਸੇਵਾ ਜਾਂ ਭਗਤੀ ਦੀ ਗੱਲ ਕਰ ਕੇ ਤਾਂ ਦੱਸੇ। ਅਸੀਂ ਉਸ ਸਿਆਣੇ ਦੀ ਸਿਆਣਪ ਨੂੰ ਵੇਖੀਏ ਕਿ ਉਹ ਕਿਵੇਂ ਕੋਈ ਗੱਲ ਕਰਦਾ ਹੈ, ਭਾਵ ਉਸ ਮਾਲਕ ਦੀ ਸ਼ਕਤੀ ਤੋਂ ਬਿਨਾਂ ਕੋਈ ਆਦਮੀ ਕੁਝ ਵੀ ਨਹੀਂ ਕਰ ਸਕਦਾ ਤਾਂ ਫਿਰ ਹੰਕਾਰ ਕਿਸ ਗੱਲ ਦਾ ਕੀਤਾ ਜਾਵੇ।

**ਪ੍ਰਸ਼ਨ ੮੬੬ ਸੰਜਮ :** ਕੀ ਕਲਜੁਗ ਵਿਚ ਵੀ ਜਤ ਸੰਜਮ ਆਦਿ ਕਰਮ ਪ੍ਰਵਾਣਤ ਹਨ ?

**ਉੱਤਰ :** **ਜਤੁ, ਸੰਜਮ, ਤੀਰਥ, ਓਨਾ ਜੁਗਾ ਕਾ ਧਰਮੁ ਹੈ, ਕਲਿ ਮਹਿ ਕੀਰਤਿ ਹਰਿ ਨਾਮਾ॥**
**ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ॥ (ਪੰਨਾ ੭੯੭)**

**ਭਾਵਾਰਥ :** ਬੇਦ, ਪੁਰਾਣ, ਧਾਰਮਿਕ ਪੁਸਤਕਾਂ ਚੰਗੀ ਤਰ੍ਹਾਂ ਪੜ੍ਹ ਕੇ ਵੇਖ ਲਵੋ ਉਹ ਸਭ ਏਹੀ ਆਖਦੇ ਹਨ ਕਿ ਹਰੇਕ ਜੁਗ ਵਿਚ ਆਪੋ ਆਪਣਾ ਧਰਮ ਪ੍ਰਵਾਣ ਸੀ। ਪਰ ਕਲਜੁਗ ਵਿਚ ਹਰੀ ਨਾਮ ਦਾ ਕੀਰਤਨ ਹੀ ਮੁੱਖ ਧਰਮ ਹੈ। ਮਤਾਂ ਕੋਈ ਮਨੁੱਖ ਜਤ, ਸੰਜਮ, ਤੀਰਥ ਆਦਿ ਕਰਮਾਂ ਦਾ ਮਾਣ ਕਰ ਬਹੇ, ਇਹ ਇਸ ਕਲਜੁਗ ਵਿਚ ਸਭ ਬੇਅਰਥ ਹਨ। ਹਰੀ ਦੀ ਕੀਰਤਨ ਭਗਤੀ ਕੋਈ ਭੀ ਕਰੇ, ਓਹੀ ਜਗਤ ਵਿਚ ਪ੍ਰਵਾਣ ਹਨ।

**ਪ੍ਰਸ਼ਨ ੮੬੭ ਉੱਦਮ :** ਹਰ ਮਨੁੱਖ ਪ੍ਰਮੇਸ਼ਰ ਦੇ ਮਿਲਣ ਦਾ ਉੱਦਮ ਕਿਉਂ ਨਹੀਂ ਕਰਦਾ ?

**ਉੱਤਰ :** **ਉਦਮ ਮਤਿ ਪ੍ਰਭੁ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ॥**
**ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ॥ (ਪੰਨਾ ੭੯੮)**

**ਭਾਵਾਰਥ :** ਉਸ ਪ੍ਰਮੇਸ਼ਰ ਨੂੰ ਮਿਲਣ ਦਾ ਉੱਦਮ ਤੇ ਸਿਮਰਨ ਕਰਨ ਵਾਲੀ ਸਰੇਸ਼ਟ ਮੱਤ ਉਸ ਪ੍ਰਭੂ ਅੰਤਰਜਾਮੀ ਦੀ ਬਖ਼ਸ਼ਿਸ਼ ਨਾਲ ਹੀ ਪ੍ਰਾਪਤ ਹੁੰਦੀ ਹੈ ਕਿਉਂਕਿ ਮਨੁੱਖ ਹਰ ਕਰਮ ਉਸ ਮਾਲਕ ਦੀ ਪ੍ਰੇਰਨਾ ਨਾਲ ਹੀ ਕਰਦਾ ਹੈ, ਜਿਵੇਂ ਵੀਣਾ ਆਦਿਕ ਸਾਜ਼ ਉਵੇਂ ਹੀ ਵੱਜਦੇ ਹਨ ਜਿਵੇਂ ਕੋਈ ਵਜਾਉਣ ਵਾਲਾ ਉਨ੍ਹਾਂ ਨੂੰ ਵਜਾਉਂਦਾ ਹੈ।

**ਪ੍ਰਸ਼ਨ ੮੬੮ ਉੱਧਾਰ :** ਪ੍ਰਭੂ ਦਾ ਸਿਮਰਨ ਕਰਨ ਨਾਲ ਕਿਸ ਦਾ ਉੱਧਾਰ ਹੋਇਆ ਹੈ ?

**ਉੱਤਰ :** **ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿਤ ਪਵੰਨਾ॥**
**ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ॥ (ਪੰਨਾ ੭੯੯)**

**ਭਾਵਾਰਥ :** ਪ੍ਰਮੇਸ਼ਰ ਦੇ ਸਿਮਰਨ ਨੇ ਜਿਤਨੇ ਪਾਪੀਆਂ ਦਾ ਉੱਧਾਰ ਕੀਤਾ ਹੈ, ਉਨ੍ਹਾਂ ਵਿਚੋਂ ਕਿਸ ਕਿਸ ਦੇ ਮੁਕਤ ਹੋਣ ਦੀ ਰੀਤ ਦੱਸੀਏ ਭਾਵ ਅਨੇਕਾਂ ਹੀ ਪਾਪੀਆਂ ਦਾ ਉੱਧਾਰ ਹੋਇਆ ਹੈ। ਜਿਵੇਂ ਰਵਿਦਾਸ ਜੋ ਮੋਇਆਂ ਡੰਗਰਾਂ

ਨੂੰ ਢੋਣ ਵਾਲੀ ਜਾਤੀ ਵਿਚ ਪੈਦਾ ਹੋਇਆ ਸੀ ਅਤੇ ਜਿਸ ਦੇ ਹੱਥ ਸਦਾ ਹੀ ਚੰਮ ਨਾਲ ਚਿੰਬੜੇ ਰਹਿੰਦੇ ਸੀ। ਉਹ ਟੁੱਟੇ ਹੋਏ ਛਿੱਤਰ ਗੰਢਣ ਵਾਲਾ ਭੀ ਨਾਮ ਦਾ ਸਿਮਰਨ ਕਰ ਕੇ ਸੰਸਾਰ ਤੋਂ ਉਧਰ ਗਿਆ (ਫਿਰ) ਨਾਮ ਦੇਵ, ਕਬੀਰ, ਤ੍ਰਿਲੋਚਨ, ਸਧਨਾ, ਸੈਨ ਤਰੇ ਭਾਵ ਅਨੇਕਾਂ ਹੀ ਤਰੇ ਹਨ।

***ਪ੍ਰਸ਼ਨ ੮੬੯ ਸੇਵਕ :*** ਜਦੋਂ ਹਰੀ ਦਾ ਸੇਵਕ ਬਣਨ ਨਾਲ ਮਨੁੱਖ ਨੂੰ ਪੂਰਨ ਸੁਖ ਪ੍ਰਾਪਤ ਹੁੰਦਾ ਹੈ ਤਾਂ ਫਿਰ ਸਾਰੇ ਹੀ ਹਰੀ ਦੇ ਸੇਵਕ ਕਿਉਂ ਨਹੀਂ ਬਣ ਜਾਂਦੇ ?

***ਉੱਤਰ :*** **ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ॥ (ਪੰਨਾ ੮੦੦)**

***ਭਾਵਾਰਥ :*** ਹਰੀ ਦਾ ਸੇਵਕ ਬਣਨ ਲਈ ਮਨੁੱਖ ਨੂੰ ਪਹਿਲੇ ਆਪਣੇ ਮਨ ਦੀ ਮਨਮੱਤ ਛੱਡ ਕੇ ਗੁਰੂ ਦੇ ਹੁਕਮ ਵਿਚ ਟੁਰਨਾ ਪੈਂਦਾ ਹੈ, ਪਰ ਮਨ ਦੀ ਮਰਜ਼ੀ ਨੂੰ ਛੱਡ ਕੇ ਗੁਰੂ ਦੇ ਹੁਕਮ ਵਿਚ ਟੁਰਨਾ ਔਖਾ ਬਹੁਤ ਹੈ। ਗੁਰੂ ਦੀ ਮੱਤ ਧਾਰਨ ਤੋਂ ਬਿਨਾਂ ਨਾਮ ਨਹੀਂ ਸਿਮਰਿਆ ਜਾਂਦਾ। ਨਾਮ ਸਿਮਰਨ ਤੋਂ ਸੱਖਣੇ ਮਨੁੱਖ ਨੂੰ ਉਸ ਦੇ ਮਨ ਦੀ ਮਰਜ਼ੀ ਸਦਾ ਹੀ ਦੁਖੀ ਕਰਦੀ ਰਹਿੰਦੀ ਹੈ। ਸੋ ਮਨ ਦੀ ਮੱਤ ਨੂੰ ਛੱਡ ਕੇ ਗੁਰੂ ਦੀ ਮੱਤ ਧਾਰਨ ਵਾਲਾ ਪ੍ਰਮੇਸ਼ਰ ਦਾ ਸੇਵਕ ਹਰ ਸਮੇਂ ਵਾਹਿਗੁਰੂ ਦਾ ਸਿਮਰਨ ਕਰਦਾ ਹੋਇਆ ਜਗਤ ਵਿਚ ਰਹਿੰਦਿਆਂ ਹੀ ਜੀਵਨ ਮੁਕਤੀ ਦਾ ਪੂਰਨ ਸੁਖ ਪ੍ਰਾਪਤ ਕਰਦਾ ਹੈ।

***ਪ੍ਰਸ਼ਨ ੮੭੦ ਬਿਪਤਾ :*** ਕੀ ਕਿਸੇ ਆਉਣ ਵਾਲੀ ਬਿਪਤਾ ਨੂੰ ਮਨੁੱਖ ਆਪਣੇ ਯਤਨ ਨਾਲ ਰੋਕ ਨਹੀਂ ਸਕਦਾ ?

***ਉੱਤਰ :*** **ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ॥**
**ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ॥ (ਪੰਨਾ ੮੦੦)**

***ਭਾਵਾਰਥ :*** ਮਨੁੱਖ ਆਉਣ ਵਾਲੀ ਬਿਪਤਾ ਨੂੰ ਰੋਕਣ ਲਈ ਭਾਵੇਂ ਆਪਣੀ ਸਿਆਣਪ ਨਾਲ ਅਨੇਕਾਂ ਹੀ ਉਪਾਓ ਕਰਦਾ ਰਹੇ ਪਰ ਜੋ ਬਾਤ ਉਸ ਪ੍ਰਮੇਸ਼ਰ ਨੇ ਹੋਣੀ ਮਿਥੀ ਹੈ, ਉਹ ਅਵੱਸ਼ ਹੀ ਹੋਵੇਗੀ। ਵੇਖੋ ਦੁਨੀਆਂ ਦਾ ਹਰ ਮਨੁੱਖ ਆਪਣਾ ਭਲਾ ਹੀ ਮੰਗਦਾ ਹੈ, ਪਰ ਹੁੰਦਾ ਵੇਖੀਦਾ ਓਹ ਹੈ ਜੋ ਕਿਸੇ ਦੇ ਚਿਤ ਚੇਤੇ ਵੀ ਨਾ ਹੋਵੇ।

**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥**

***ਪ੍ਰਸ਼ਨ ੮੭੧ ਜੂਨਾਂ :*** ਇਸ ਮਨੁੱਖ ਦਾ ਜੂਨਾਂ ਵਿਚ ਭਟਕਦੇ ਫਿਰਨਾ ਕਿਸ ਕਰਮ ਦਾ ਫਲ ਹੈ ?

***ਉੱਤਰ :*** **ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ॥**
**ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ॥ (ਪੰਨਾ ੮੦੦)**

***ਭਾਵਾਰਥ :*** ਪ੍ਰਮੇਸ਼ਰ ਵੱਲੋਂ ਟੁੱਟੇ ਹੋਏ ਆਦਮੀ ਹਰ ਵਕਤ ਹੀ ਮਾਇਆ ਵਿਚ ਬੱਝੇ ਰਹਿੰਦੇ ਹਨ, ਉਹ ਸਦਾ ਮਾਇਆ ਖ਼ਾਤਰ ਹੀ ਭਟਕਦੇ ਰਹਿੰਦੇ ਹਨ। ਭੈੜੇ ਕਰਮਾਂ ਵਿਚ ਜਕੜੇ ਹੋਏ ਉਹ ਸਦਾ ਹੀ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਰਹਿੰਦੇ ਹਨ। ਮਾੜੇ ਕਰਮਾਂ ਵਿਚ ਬੱਝੇ ਹੋਏ ਉਹ ਜੂਨਾਂ ਵਿਚ ਇਸ ਤਰ੍ਹਾਂ ਭਾਉਂਦੇ ਫਿਰਦੇ ਹਨ ਜਿਵੇਂ ਤੇਲੀ ਦਾ ਬੈਲ ਕੋਹਲੂ ਦੁਆਲੇ ਭਾਉਂਦਾ ਰਹਿੰਦਾ ਹੈ।

***ਪ੍ਰਸ਼ਨ ੮੭੨ ਪਿਆਰ :*** ਅੱਠਾਂ ਪਹਿਰਾਂ ਵਿਚੋਂ ਕਿੰਨਾ ਕੁ ਸਮਾਂ ਪ੍ਰਭੂ ਦੇ ਪਿਆਰ ਵਿਚ ਬਤੀਤ ਕਰਨਾ ਚਾਹੀਦਾ ਹੈ ?

***ਉੱਤਰ :*** **ਐਸੀ ਪ੍ਰੀਤਿ ਕਰਹੁ ਮਨ ਮੇਰੇ॥ ਆਠ ਪਹਰ ਪ੍ਰਭ ਜਾਨਹੁ ਨੇਰੇ॥ (ਪੰਨਾ ੮੦੭)**

***ਭਾਵਾਰਥ :*** ਹੇ ਮੇਰੇ ਮਨ! ਤੇਰਾ ਉਸ ਪ੍ਰਭੂ ਨਾਲ ਇਤਨਾ ਪਿਆਰ ਹੋਣਾ ਚਾਹੀਦਾ ਹੈ ਕਿ ਤੂੰ ਉਸ ਆਪਣੇ ਮਾਲਕ ਨੂੰ ਅੱਠੇ ਪਹਿਰ ਆਪਣੇ ਨੇੜੇ ਵੱਸਦਾ ਅੰਗ ਸੰਗ ਹੀ ਜਾਣ, ਕਿਉਂਕਿ ਹਰ ਸਮੇਂ ਪ੍ਰਮੇਸ਼ਰ ਨੂੰ ਜੋ ਆਪਣੇ ਨੇੜੇ

ਵੱਸਦਾ ਜਾਣਦਾ ਹੈ, ਉਹ ਕਦੀ ਵੀ ਕੋਈ ਬੁਰਾ ਕਰਮ ਨਹੀਂ ਕਰਦਾ। ਉਸ ਨੂੰ ਇਹ ਸੂਝ ਹੈ ਕਿ ਮੇਰੇ ਹਰ ਕੀਤੇ ਕਰਤੱਬ ਨੂੰ ਮੇਰਾ ਅੰਤਰਜਾਮੀ ਵੇਖਦਾ ਹੈ।

***ਪ੍ਰਸ਼ਨ ੮੭੩ ਜਗਤ :*** ਕੀ ਇਹ ਜਗਤ ਪ੍ਰਭੂ ਨੇ ਹਮੇਸ਼ਾਂ ਹੀ ਕਾਇਮ ਰਹਿਣ ਵਾਲਾ ਸੱਚਾ ਬਣਾਇਆ ਹੈ?

***ਉੱਤਰ :*** **ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ॥**
**ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ॥.....**
**ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥ (ਪੰਨਾ ੮੦੮)**

***ਭਾਵਾਰਥ :*** ਇਹ ਮੌਤ ਦਾ ਚੱਕਰ ਜਗਤ ਵਿਚ ਪ੍ਰਭੂ ਨੇ ਇਸ ਤਰ੍ਹਾਂ ਦਾ ਬਣਾਇਆ ਹੈ ਜਿਵੇਂ ਰੇਤੇ ਦਾ ਬਣਿਆ ਕੋਈ ਘਰ ਹੋਵੇ ਜਾਂ ਜਿਵੇਂ ਪਾਣੀ ਦੀਆਂ ਬੂੰਦਾਂ ਨਾਲ ਇਕ ਕਾਗਜ਼ ਝੱਟ ਹੀ ਗਲ ਜਾਇਆ ਕਰਦਾ ਹੈ। ਤਿਵੇਂ ਇਸ ਝੂਠੇ ਪੱਕੇ ਮੰਦਰਾਂ ਨੂੰ ਨਾਸ ਹੁੰਦਿਆਂ ਦੇਰ ਨਹੀਂ ਲੱਗਦੀ। ਇਹ ਸ਼ੀਘਰ ਹੀ ਨਾਸ ਹੋ ਜਾਣ ਵਾਲੇ ਹਨ।

***ਪ੍ਰਸ਼ਨ ੮੭੪ ਝੂਠਾ :*** ਜੇ ਸੰਸਾਰ ਝੂਠਾ ਹੈ ਤਾਂ ਇਹ ਵੇਖਣ ਵਿਚ ਸੱਚਾ ਕਿਉਂ ਨਜ਼ਰ ਆਉਂਦਾ ਹੈ?

***ਉੱਤਰ :*** **ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥**
**ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥ (ਪੰਨਾ ੮੦੮)**

***ਭਾਵਾਰਥ :*** ਜਿਵੇਂ ਰਾਤ ਸਮੇਂ ਸੁੱਤੇ ਪਿਆਂ ਸੁਪਨੇ ਵਿਚ ਦਿਸ ਰਹੇ ਅਨੇਕਾਂ ਪਦਾਰਥ ਸੱਚੇ ਪ੍ਰਤੀਤ ਹੁੰਦੇ ਹਨ ਪਰ ਜਾਗ ਖੁੱਲ੍ਹਦਿਆਂ ਹੀ ਸਭ ਅਲੋਪ ਹੋ ਜਾਂਦੇ ਹਨ ਤਿਵੇਂ ਜਿੰਨਾ ਚਿਰ ਮਨੁੱਖ ਨੂੰ ਅਗਿਆਨਤਾ ਦੀ ਘੂਕ ਨਿੰਦਰਾ ਆਈ ਹੋਈ ਹੈ, ਉਨਾ ਚਿਰ ਹੀ ਇਸ ਨੂੰ ਇਹ ਜੱਗ ਸੱਚਾ ਪ੍ਰਤੀਤ ਹੁੰਦਾ ਹੈ। ਗਿਆਨ ਵਿਚ ਜਾਗਦਿਆਂ ਹੀ ਸੁਪਨੇ ਦੇ ਪਦਾਰਥਾਂ ਵਾਂਗ ਝੂਠਾ ਪ੍ਰਤੀਤ ਹੋਣ ਲੱਗ ਪੈਂਦਾ ਹੈ। ਭਾਵ, ਹੇ ਮਨੁੱਖ! ਤੂੰ ਜਿਨ੍ਹਾਂ ਸੰਸਾਰ ਦੇ ਦ੍ਰਿਸ਼ਟਮਾਨ ਨਾਸਵੰਤ ਪਦਾਰਥਾਂ ਵਿਚ ਖਚਤ ਹੋ ਰਿਹਾ ਹੈਂ, ਇਹ ਤਾਂ ਸਾਰੇ ਹੀ ਸੁਪਨਾਵੀ ਪਦਾਰਥਾਂ ਦੀ ਤਰ੍ਹਾਂ ਝੂਠੇ ਹਨ।

***ਪ੍ਰਸ਼ਨ ੮੭੫ ਨਿਸਚਾ :*** ਮਨੁੱਖ ਨੂੰ ਇਸ ਸੰਸਾਰ ਤੋਂ ਚਲੇ ਜਾਣ ਦਾ ਨਿਸਚਾ ਕਿਵੇਂ ਆ ਸਕਦਾ ਹੈ?

***ਉੱਤਰ :*** **ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ॥**
**ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ॥ (ਪੰਨਾ ੮੦੮)**

***ਭਾਵਾਰਥ :*** ਜੇ ਇਹ ਮਨੁੱਖ ਜ਼ਰਾ ਅੱਖਾਂ ਖੋਲ੍ਹ ਕੇ ਵੇਖੇ ਕਿ ਮੇਰੇ ਮਾਤਾ, ਪਿਤਾ, ਮਿਤ੍ਰ, ਭਰਾ ਕਿਥੇ ਚਲੇ ਗਏ ਤਾਂ ਇਸ ਨੂੰ ਇਹ ਸਮਝ ਪਵੇਗੀ ਕਿ ਉਹ ਸਾਰੇ ਹੀ ਆਪਣੀ ਆਪਣੀ ਵਾਰੀ ਸਿਰ ਕਈ ਇਥੋਂ ਚਲੇ ਗਏ, ਕਈ ਚਲੇ ਜਾ ਰਹੇ ਹਨ, ਕਈ ਚਲੇ ਜਾਣਗੇ, ਭਾਵ ਸਾਰੇ ਹੀ ਆਪੋ ਆਪਣੀ ਵਾਰੀ ਤੁਰੇ ਜਾ ਰਹੇ ਹਨ ਤਾਂ ਇਕ ਦਿਨ ਮੈਂ ਭੀ ਇਥੋਂ ਤੁਰ ਜਾਣਾ ਹੈ। ਮਨੁੱਖ ਨੂੰ ਇਸ ਤਰ੍ਹਾਂ ਦੀ ਹਰ ਸਮੇਂ ਵਿਚਾਰ ਕਰਨ ਨਾਲ ਹੀ ਇਸ ਨੂੰ ਸੰਸਾਰ ਤੋਂ ਚਲੇ ਜਾਣ ਦਾ ਨਿਸਚਾ ਆ ਸਕਦਾ ਹੈ।

***ਪ੍ਰਸ਼ਨ ੮੭੬ ਸਹਾਇਕ :*** ਕੀ ਲੋਕਾਂ ਦੀਆਂ ਵਡਿਆਈਆਂ ਪ੍ਰਾਪਤ ਕਰ ਲੈਣੀਆਂ ਭੀ ਪ੍ਰਮੇਸ਼ਰ ਦੇ ਮਿਲਾਪ ਕਰਾਉਣ ਵਿਚ ਕੁਝ ਸਹਾਇਕ ਹੁੰਦੀਆਂ ਹਨ?

***ਉੱਤਰ :*** **ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ॥**
**ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ॥ (ਪੰਨਾ ੮੦੮)**

***ਭਾਵਾਰਥ :*** ਪ੍ਰਭੂ ਦੇ ਮਿਲਾਪ ਤੋਂ ਸੱਖਣੀਆਂ ਲੋਕਾਂ ਦੀਆਂ ਵਡਿਆਈਆਂ ਨੂੰ ਤਾਂ ਅੱਗ ਵਿਚ ਪਾ ਕੇ ਸਾੜ ਦਿਓ, ਕਿਉਂਕਿ ਇਹ ਮਾਲਕ ਵੱਲੋਂ ਬੇਮੁਖ ਕਰਨ ਵਾਲੀਆਂ ਹਨ। ਇਸ ਲਈ ਲੋਕ ਲਾਜ ਨੂੰ ਤਿਆਗ ਕੇ ਉਹ ਸ਼ੁਭ ਤੇ ਪਿਆਰੇ, ਮਿੱਠੇ ਬਚਨ ਬੋਲਣ ਦੇ ਆਦੀ ਹੋਵੋ, ਜਿਵੇਂ ਕਿ ਉਹ ਪਿਆਰਾ ਪ੍ਰਭੂ ਮਿਲ ਸਕਦਾ ਹੈ।

***ਪ੍ਰਸ਼ਨ ੮੭੭ ਗੂਹੜਾ ਰੰਗ :*** ਹਰ ਮਨੁੱਖ ਦੇ ਮਨ ਨੂੰ ਪ੍ਰਭੂ ਪਿਆਰ ਦਾ ਗੂਹੜਾ ਰੰਗ ਕਿਉਂ ਨਹੀਂ ਚੜ੍ਹਦਾ ?

***ਉੱਤਰ :*** **ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ॥**
**ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ॥ (ਪੰਨਾ ੮੦੮)**

***ਭਾਵਾਰਥ :*** ਭਾਵੇਂ ਹਰ ਮਨੁੱਖ ਉਸ ਪ੍ਰਭੂ ਦਾ ਪਿਆਰ ਤਾਂ ਪ੍ਰਾਪਤ ਕਰਨਾ ਚਾਹੁੰਦਾ ਹੈ ਪਰ ਜਿਸ ਆਦਮੀ ਦੇ ਪਿਛਲੇ ਕੀਤੇ ਵੱਡੇ ਭਾਗ ਜਾਗ ਪੈਣ, ਉਸ ਦੇ ਹੀ ਮਨ ਰੂਪੀ ਬਸਤਰ ਨੂੰ ਪ੍ਰਮਾਤਮਾ ਦੇ ਪਿਆਰ ਦਾ ਗੂਹੜਾ ਰੰਗ ਚੜ੍ਹਦਾ ਹੈ, ਫਿਰ ਉਸ ਮਨ ਨੂੰ ਕਦੀ ਭੀ ਪਾਪਾਂ ਦੀ ਮੈਲ ਨਹੀਂ ਲੱਗਦੀ ਅਤੇ ਨਾ ਹੀ ਫਿਰ ਕਾਮਾਦਿਕਾਂ ਦਾ ਦਾਗ ਹੀ ਲੱਗਦਾ ਹੈ। ਪਦਾਰਥਾਂ ਦਾ ਰੰਗ ਥੋੜ੍ਹੇ ਦਿਨ ਹੀ ਕਾਇਮ ਰਹਿੰਦਾ ਹੈ ਅਤੇ ਪ੍ਰਭੂ ਪਿਆਰ ਦਾ ਰੰਗ ਸਦਾ ਹੀ ਕਾਇਮ ਰਹੇਗਾ।

***ਪ੍ਰਸ਼ਨ ੮੭੮ ਮੌਤ :*** ਮਨੁੱਖ ਸਿਰ ਪਰ ਹੱਸ ਰਹੀ ਮੌਤ ਨੂੰ ਤੱਕ ਕੇ ਵੀ ਕਿਉਂ ਨਹੀਂ ਸਮਝਦਾ ?

***ਉੱਤਰ :*** **ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ॥**
**ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ॥ (ਪੰਨਾ ੮੦੯)**

***ਭਾਵਾਰਥ :*** ਸਿਰ ਉਪਰ ਹਰ ਸਮੇਂ ਹੱਸ ਰਹੀ ਮੌਤ ਨੂੰ ਤੱਕ ਕੇ ਵੀ ਇਹ ਭੁੱਲੜ ਮਨੁੱਖ ਇਸ ਲਈ ਨਹੀਂ ਸਮਝਦਾ ਕਿਉਂਕਿ ਇਹ ਸੰਸਾਰ ਦੇ ਝਗੜਿਆਂ ਵਿਚ ਅਤੇ ਵਿਸ਼ਿਆਂ ਦੇ ਰਸਾਂ ਵਿਚ ਅਤੇ ਹੰਕਾਰ ਦੀ ਮਦਹੋਸ਼ੀ ਵਿਚ ਮਸਤ ਹੋ ਰਿਹਾ ਹੈ, ਜਿਸ ਕਰਕੇ ਇਸ ਨੂੰ ਮੌਤ ਹੀ ਭੁੱਲ ਗਈ ਹੈ।

***ਪ੍ਰਸ਼ਨ ੮੭੯ ਨੰਗਾ :*** ਜਦੋਂ ਮਨੁੱਖ ਨੇ ਸੰਸਾਰ ਤੋਂ ਨੰਗਾ ਹੀ ਜਾਣਾ ਹੈ ਤਾਂ ਇਹ ਨਾਲ ਜਾਣ ਵਾਲੇ ਨਾਮ ਵੱਲੋਂ ਕਿਉਂ ਬੇਮੁਖ ਹੋ ਰਿਹਾ ਹੈ ?

***ਉੱਤਰ :*** **ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ॥**
**ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ॥ (ਪੰਨਾ ੮੦੯)**

***ਭਾਵਾਰਥ :*** ਇਹ ਜੀਵ ਆਪਣੇ ਖਾਣ ਪੀਣ ਵਾਸਤੇ ਅਨੇਕਾਂ ਕਰਮ ਕਰ ਕੇ ਧਨ ਇਕੱਠਾ ਕਰਦਾ ਹੈ ਅਤੇ ਪਾਪ ਕਰਮ ਕਰਦਿਆਂ ਹੀ ਇਸ ਦੇ ਪ੍ਰਾਣ ਨਿਕਲ ਜਾਂਦੇ ਹਨ। ਮਿੱਟੀ ਦੀ ਦੇਹ ਮਿੱਟੀ ਵਿਚ ਮਿਲ ਜਾਂਦੀ ਹੈ। ਇਹ ਜੀਵ ਪਾਪਾਂ ਨਾਲ ਇਕੱਠੀ ਕੀਤੀ ਮਾਇਆ ਨੂੰ ਛੱਡ ਕੇ ਨੰਗਾ ਹੀ ਉੱਠ ਕੇ ਸੰਸਾਰ ਤੋਂ ਚਲਾ ਜਾਂਦਾ ਹੈ। ਨਾਲ ਜਾਣ ਵਾਲਾ ਕੇਵਲ ਪ੍ਰਭੂ ਦਾ ਨਾਮ ਹੀ ਸੀ ਪਰ ਹਮੇਸ਼ਾਂ ਹੀ ਪਾਪਾਂ ਵਿਚ ਮਗਨ ਹੋਣ ਕਰਕੇ ਉਸ ਨਾਮ ਵੱਲੋਂ ਇਹ ਬੇਮੁਖ ਹੀ ਰਿਹਾ।

***ਪ੍ਰਸ਼ਨ ੮੮੦ ਅਨੰਦ :*** ਕੀ ਮਨੁੱਖ ਨੂੰ ਦੁਨੀਆਂ ਦੀ ਹਕੂਮਤ ਤੇ ਸਰਦਾਰੀ ਵਿਚੋਂ ਅਨੰਦ ਨਹੀਂ ਪ੍ਰਾਪਤ ਹੋ ਸਕਦਾ ?

***ਉੱਤਰ :*** **ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥**
**ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥ (ਪੰਨਾ ੮੧੧)**

***ਭਾਵਾਰਥ :*** ਮਨੁੱਖ ਨੂੰ ਦੁਨੀਆਂ ਦੀਆਂ ਹਕੂਮਤਾਂ ਤੇ ਬਹੁਤੀ ਜ਼ਮੀਨ ਦੀ ਮਾਲਕੀ ਅਤੇ ਸਰਦਾਰੀਆਂ ਵਿਚ ਸੁੱਖ ਨਹੀਂ ਮਿਲਦਾ, ਇਨ੍ਹਾਂ ਦਾ ਫਲ ਤਾਂ ਅੰਤ ਨੂੰ ਦੁਖ ਰੂਪ ਹੁੰਦਾ ਹੈ। ਇਸ ਲਈ ਇਨ੍ਹਾਂ ਨੂੰ ਤਾਂ ਅੱਗ ਵਿਚ ਪਾ ਕੇ ਸਾੜ ਦਿਉ, ਭਾਵ ਇਨ੍ਹਾਂ ਦਾ ਲਾਲਚ ਤਿਆਗ ਦਿਉ। ਸੋ ਮਨੁੱਖ ਨੂੰ ਅਸਲੀ ਅਨੰਦ ਪ੍ਰਮੇਸ਼ਰ ਦੇ ਭਗਤਾਂ ਦੇ ਘਰ ਵਿਚ ਪਾਣੀ ਢੋਣ, ਪੱਖਾ ਝੱਲਣ ਅਤੇ ਆਟਾ ਪੀਹਣ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਉਪ੍ਰੋਕਤ ਸੇਵਾ ਕਰਨ ਨਾਲ ਮਨੁੱਖ ਦੇ ਮਨ ਵਿਚ ਨਿਮਰਤਾ ਉਤਪੰਨ ਹੁੰਦੀ ਹੈ। ਨਿਮਰਤਾ ਰਾਹੀਂ ਹੀ ਮਨ ਵਿਚ ਅਸਲੀ ਅਨੰਦ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ ੮੮੧ ਰੋਟੀ :*** ਸਾਕਤਾਂ ਦੇ ਛੱਤੀ ਪ੍ਰਕਾਰ ਦੇ ਭੋਜਨਾਂ ਨਾਲੋਂ ਗੁਰਮੁਖਾਂ ਦੀ ਰੁੱਖੀ ਰੋਟੀ ਨੂੰ ਕਿਉਂ ਚੰਗਾ ਜਾਣਿਆ ਜਾਂਦਾ ਹੈ ?

*ਉੱਤਰ :* **ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥**
**ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥ (ਪੰਨਾ ੮੧੧)**

***ਭਾਵਾਰਥ :*** ਸੰਤਾਂ ਦੀ ਸੰਗਤ ਵਿਚ ਰਹਿ ਕੇ ਰੁਖੀ ਰੋਟੀ ਵੀ ਖਾਣ ਨੂੰ ਮਿਲਦੀ ਰਹੇ, ਉਸ ਨੂੰ ਦੁਨੀਆਂ ਦੇ ਖ਼ਜ਼ਾਨੇ ਮਿਲਣੇ ਜਾਣੋਂ, ਭਾਵ ਉਨ੍ਹਾਂ ਦਾ ਅੰਨ ਮਿੱਠਾ ਤੇ ਮਨ ਨੂੰ ਸੁਖ ਦੇਣ ਵਾਲਾ ਹੈ। ਜਿਸ ਸਾਕਤ ਨੇ ਅਨੇਕਾਂ ਪਾਪ ਕਰਮਾਂ ਨਾਲ ਮਾਇਆ ਇਕੱਠੀ ਕਰ ਕੇ ਛੱਤੀ ਪ੍ਰਕਾਰ ਦੇ ਭੋਜਨ ਤਿਆਰ ਕੀਤੇ ਹਨ, ਉਨ੍ਹਾਂ ਨੂੰ ਜ਼ਹਿਰ ਰੂਪ ਜਾਣੋਂ, ਕਿਉਂਕਿ ਉਨ੍ਹਾਂ ਨੂੰ ਖਾਣ ਨਾਲ ਕਰਤਾਰ ਵਿਸਰ ਜਾਂਦਾ ਹੈ ਅਤੇ ਮਨ ਮਲੀਨ ਹੋ ਜਾਂਦਾ ਹੈ।

***ਪ੍ਰਸ਼ਨ ੮੮੨ ਰੇਸ਼ਮੀ :*** ਸਾਕਤਾਂ ਪਾਸੋਂ ਪਹਿਨਣ ਲਈ ਮਿਲੇ ਰੇਸ਼ਮੀ ਬਸਤਰਾਂ ਨਾਲੋਂ ਸੰਤਾਂ ਦੀ ਸੰਗਤ ਵਿਚੋਂ ਪਾਟਾ ਹੋਇਆ ਕੇਵਲ ਭੂਰਾ ਪਹਿਨਣ ਲਈ ਮਿਲਣ ਨੂੰ ਕਿਉਂ ਚੰਗਾ ਸਮਝਿਆ ਜਾਂਦਾ ਹੈ ?

*ਉੱਤਰ :* **ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥**
**ਸਾਕਤੁ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥ (ਪੰਨਾ ੮੧੧)**

***ਭਾਵਾਰਥ :*** ਪ੍ਰਭੂ ਦੀ ਭਗਤੀ ਕਰਨ ਵਾਲਿਆਂ ਦੀ ਸੰਗਤ ਵਿਚ ਮਿਲ ਕੇ ਜੇ ਪਾਟਾ ਹੋਇਆ ਭੂਰਾ ਵੀ ਪਹਿਨਣ ਲਈ ਮਿਲ ਜਾਵੇ ਤਾਂ ਵੀ ਨੰਗੇ ਹੋਣ ਦਾ ਡਰ ਨਹੀਂ ਰਹਿੰਦਾ ਭਾਵ ਬੇਪਤੀ ਨਹੀਂ ਹੁੰਦੀ। ਪ੍ਰਭੂ ਨਾਲੋਂ ਟੁੱਟੇ ਹੋਏ ਸਾਕਤਾਂ ਪਾਸੋਂ ਜੇ ਰੇਸ਼ਮੀ ਸਿਰੋਪਾ ਵੀ ਮਿਲੇ, ਉਸ ਨੂੰ ਪਹਿਨਣ ਨਾਲ ਸੰਸਾਰ ਵਿਚ ਬੇਇਜ਼ਤੀ ਹੁੰਦੀ ਹੈ ਭਾਵ ਮਨ ਬੁਰੇ ਕਰਮਾਂ ਵੱਲ ਨੂੰ ਹੀ ਜਾਂਦਾ ਹੈ।

***ਪ੍ਰਸ਼ਨ ੮੮੩ ਨੁਕਸਾਨ :*** ਸਾਕਤਾਂ ਸਾਥ ਮਿਲਾਪ ਰੱਖਣ ਨਾਲ ਕੀ ਨੁਕਸਾਨ ਹੁੰਦਾ ਹੈ ?

*ਉੱਤਰ :* **ਸਾਕਤ ਸਿਉ ਮੁਖਿ ਜੋਰਿਐ ਅਧਵੀਚਹੁ ਟੂਟੈ॥ (ਪੰਨਾ ੮੧੧)**

***ਭਾਵਾਰਥ :*** ਪ੍ਰਮਾਤਮਾ ਨਾਲੋਂ ਟੁੱਟਿਆਂ ਬੰਦਿਆਂ ਨਾਲ ਮੇਲ ਜੋਲ ਨਾ ਰੱਖੋ ਕਿਉਂਕਿ ਜੇ ਕਦੀ ਉਨ੍ਹਾਂ ਨਾਲ ਪਿਆਰ ਪਾ ਬੈਠੀਏ ਤਾਂ ਉਹ ਪਿਆਰ ਅੱਧ-ਵਿਚਕਾਰ ਹੀ ਟੁੱਟ ਜਾਂਦਾ ਹੈ। ਇਸ ਲਈ ਉਨ੍ਹਾਂ ਦਾ ਪਿਆਰ ਸੁਆਰਥੀ ਹੈ। ਸੁਆਰਥੀ ਪਿਆਰ ਤੋੜ ਨਹੀਂ ਨਿਭਦਾ, ਉਹ ਛੇਤੀ ਹੀ ਖ਼ਤਮ ਹੋ ਜਾਂਦਾ ਹੈ।

***ਪ੍ਰਸ਼ਨ ੮੮੪ ਚਮਤਕਾਰ :*** ਇਹ ਜੋ ਸੰਸਾਰ ਵਿਚ ਮਾਇਆ ਦਾ ਚਮਤਕਾਰ ਨਜ਼ਰ ਆਉਂਦਾ ਹੈ, ਇਸ ਵਿਚ ਉਹ ਕਿਹੜੀ ਚੀਜ਼ ਹੈ ਜੋ ਮਨੁੱਖ ਦੇ ਨਾਲ ਜਾਵੇਗੀ ?

*ਉੱਤਰ :* **ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ॥**
**ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ॥ (ਪੰਨਾ ੮੧੩)**

***ਭਾਵਾਰਥ :*** ਇਸ ਸੰਸਾਰ ਅੰਦਰ ਮਨਮੁੱਖਾਂ ਨੂੰ ਦੁਨੀਆਂ ਦੇ ਖੇਲ ਤਮਾਸ਼ੇ, ਰੰਗ ਰੂਪ ਵੇਖਦਿਆਂ ਵੇਖਦਿਆਂ ਹੀ ਇਸ ਦੁਨੀਆਂ ਤੋਂ ਚੱਲਣ ਦਾ ਦਿਨ ਆ ਜਾਂਦਾ ਹੈ। ਉਸ ਵਕਤ ਇਹ ਜੋ ਸੁਪਨੇ ਸਮਾਨ ਸੀ ਇਹ ਸੁਪਨਾ ਹੋ ਗਿਆ। ਆਖ਼ਰ ਨੂੰ ਦੁਨੀਆਂ ਦੇ ਪਦਾਰਥਾਂ ਦਾ ਚਮਤਕਾਰ ਮੁੱਕਣਾ ਹੀ ਸੀ। ਸੋ ਉਹ ਪਦਾਰਥਾਂ ਦਾ ਚਮਤਕਾਰ ਮੁੱਕ ਜਾਂਦਾ ਹੈ ਭਾਵ ਸਭ ਕੁਝ ਏਥੇ ਹੀ ਰਹਿ ਜਾਂਦਾ ਹੈ। ਸੋ ਮਨੁੱਖ ਦੇ ਨਾਲ ਕੇਵਲ ਇਸ ਦੇ ਕੀਤੇ ਸ਼ੁਭ ਅਸ਼ੁਭ ਕਰਮ ਹੀ ਜਾਂਦੇ ਹਨ, ਜਿਨ੍ਹਾਂ ਦਾ ਫਲ ਮਨੁੱਖ ਨੂੰ ਅਵੱਸ਼ ਹੀ ਭੋਗਣਾ ਪੈਂਦਾ ਹੈ।

**ਪ੍ਰਸ਼ਨ ੮੮੫ ਭਰਮ :** ਮਨੁੱਖ ਦੇ ਮਨ ਵਿਚੋਂ ਭਰਮ ਤੇ ਭਟਕਣਾ ਕਿਵੇਂ ਨਾਸ ਹੋਵੇ ?

**ਉੱਤਰ : ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ॥**
**ਨਾਮ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ॥ (ਪੰਨਾ ੮੧੪)**

**ਭਾਵਾਰਥ :** ਗੁਰੂ ਦੀ ਕ੍ਰਿਪਾ ਰਾਹੀਂ ਮਨੁੱਖ ਦੇ ਹਿਰਦੇ ਅੰਦਰ ਪ੍ਰਮਾਤਮਾ ਦਾ ਨਿਰਮਲ ਡਰ ਪੈਦਾ ਹੁੰਦਾ ਹੈ। ਉਸ ਡਰ ਤੋਂ ਪ੍ਰਭੂ ਦੀ ਭਗਤੀ ਪੈਦਾ ਹੁੰਦੀ ਹੈ, ਜਿਸ ਭਗਤੀ ਰਾਹੀਂ ਤਪ ਰਹੇ ਮਨ ਨੂੰ ਸ਼ਾਂਤੀ ਆ ਜਾਂਦੀ ਹੈ। ਇਸ ਤਰ੍ਹਾਂ ਨਾਮ ਜਪਦਿਆਂ ਜਪਦਿਆਂ ਮਨੁੱਖ ਦੇ ਮਨ ਵਿਚੋਂ ਹਰ ਤਰ੍ਹਾਂ ਦਾ ਭਰਮ ਅਤੇ ਭਟਕਣਾ ਨਾਸ ਹੋ ਜਾਂਦੀ ਹੈ।

**ਪ੍ਰਸ਼ਨ ੮੮੬ ਸਰੂਪ :** ਇਹ ਮਨੁੱਖ ਆਪਣੇ ਪਾਰਬ੍ਰਹਮ ਸਰੂਪ ਨੂੰ ਕਿਉਂ ਨਹੀਂ ਜਾਣ ਸਕਿਆ ?

**ਉੱਤਰ : ਆਸਾ ਭਰਮ ਬਿਕਾਰ ਮੋਹ ਇਨ ਮਹਿ ਲੋਭਾਨਾ॥**
**ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ॥ (ਪੰਨਾ ੮੧੫)**

**ਭਾਵਾਰਥ :** ਮਨੁੱਖ ਅੰਦਰ ਚਾਰ ਦੋਸ਼ ਹੋਣ ਕਰਕੇ ਇਹ ਆਪਣੇ ਪਾਰਬ੍ਰਹਮ ਸਰੂਪ ਨੂੰ ਜਾਣ ਨਹੀਂ ਸਕਿਆ। ਸੰਸਾਰ ਦੇ ਪਦਾਰਥਾਂ ਦੀ ਆਸਾ, ਸਰੂਪ ਦਾ ਭਰਮ ਅਤੇ ਮੋਹ ਆਦਿ ਵਿਕਾਰਾਂ ਵਿਚ ਲੋਭਾਏਮਾਨਤਾ ਅਤੇ ਚੌਥਾ ਇਹ ਸੰਸਾਰ ਦੀ ਝੂਠੀ ਸਮੱਗਰੀ ਨੂੰ ਸੱਚੀ ਜਾਣ ਕੇ ਆਪਣੇ ਮਨ ਵਿਚ ਵਸਾ ਬੈਠਾ ਹੈ। ਇਨ੍ਹਾਂ ਦੀ ਪ੍ਰਬਲਤਾ ਕਰਕੇ ਇਹ ਮਨੁੱਖ ਪ੍ਰਮੇਸ਼ਰ ਨੂੰ ਵਿਸਾਰ ਬੈਠਾ, ਜਿਸ ਦਾ ਫਲ ਇਸ ਨੂੰ ਸਦਾ ਜੰਮਣ ਮਰਨ ਦਾ ਦੁਖ ਪ੍ਰਾਪਤ ਹੋਇਆ।

**ਪ੍ਰਸ਼ਨ ੮੮੭ ਅਡੋਲ :** ਕੀ ਕੋਈ ਆਦਮੀ ਆਪਣੇ ਮਨ ਪਰ ਭਰੋਸਾ ਕਰ ਕੇ ਇਹ ਕਹਿ ਸਕਦਾ ਹੈ ਕਿ ਮੈਂ ਸਦਾ ਅਡੋਲ ਰਹਾਂਗਾ ?

**ਉੱਤਰ : ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ॥**
**ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ॥ (ਪੰਨਾ ੮੧੫)**

**ਭਾਵਾਰਥ :** ਜੇ ਕਦੀ ਪਿੱਛੇ ਹੋ ਗੁਜ਼ਰੇ ਮਨੁੱਖਾਂ ਵੱਲ ਨਿਗਾਹ ਮਾਰ ਕੇ ਤੱਕੀਏ ਕਿ ਜਿਨ੍ਹਾਂ ਨੇ ਆਪਣੇ ਮਨ ਪਰ ਇਤਬਾਰ ਕੀਤਾ, ਉਨ੍ਹਾਂ ਵਿਚੋਂ ਕਿਹੜਾ ਕਿਹੜਾ ਨਹੀਂ ਪਤਿਤ ਹੋਇਆ, ਕਿਸ ਕਿਸ ਨੇ ਧੋਖਾ ਨਹੀਂ ਖਾਧਾ, ਭਾਵ ਆਪਣੇ ਮਨ ਪਰ ਭਰੋਸਾ ਕਰਨ ਵਾਲਾ ਹਰ ਬੰਦਾ ਹੀ ਧੋਖੇ ਵਿਚ ਆਇਆ ਹੈ ਕਿਉਂਕਿ ਉਨ੍ਹਾਂ ਦੇ ਮਨ ਵਿਚੋਂ ਮਾਇਆ ਦਾ ਮੋਹ ਨਹੀਂ ਛੁੱਟ ਸਕਿਆ। ਜਿੰਨਾ ਚਿਰ ਇਹ ਮਨ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਉਨਾ ਚਿਰ ਇਸ ਪਰ ਭਰੋਸਾ ਕਰਨਾ ਭੁੱਲ ਹੈ। ਸੋ ਮਾਇਆ ਦੇ ਮੋਹ ਵਿਚ ਫਸੇ ਹੋਏ ਮਨ ਵਾਲਾ ਮਨੁੱਖ ਸਮਝੋ ਨਰਕ ਦੇ ਰਸਤੇ ਪਿਆ ਜਾ ਰਿਹਾ ਹੈ।

**ਪ੍ਰਸ਼ਨ ੮੮੮ ਕਾਬੂ :** ਇਸ ਮਨ ਨੂੰ ਕਿਵੇਂ ਕਾਬੂ ਕਰੀਏ ?

**ਉੱਤਰ : ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥ (ਪੰਨਾ ੮੧੫)**

**ਭਾਵਾਰਥ :** ਇਸ ਖੋਟੇ ਮਨ ਦਾ ਕੋਈ ਭੀ ਭਰੋਸਾ ਨਹੀਂ ਕਿਉਂਕਿ ਇਹ ਮਨ ਬਹੁਤ ਵਿਸ਼ਿਆਂ ਦੇ ਰਸਾਂ ਵਿਚ ਮਸਤ ਹੋ ਰਿਹਾ ਹੈ, ਇਸ ਕਰਕੇ ਇਹ ਸਦਾ ਹੀ ਚੰਚਲ ਰਹਿੰਦਾ ਹੈ, ਜਿਵੇਂ ਖੋਤੇ ਦੇ ਪੈਰਾਂ 'ਚ ਪਿਆ ਪੈਂਖੜ ਤਦ ਹੀ ਖੋਲ੍ਹੀਦਾ ਹੈ, ਜਦ ਉਸ ਦੇ ਉਪਰ ਸਾਰਾ ਭਾਰ ਲੱਦ ਦਿੱਤਾ ਜਾਵੇ, ਤਿਵੇਂ ਮਨ ਨੂੰ ਕਾਬੂ ਕਰਨ ਲਈ ਹਰ ਵਕਤ ਸਿਮਰਨ ਰੂਪ ਪੈਂਖੜ ਪਾਈ ਰੱਖੋ, ਸਿਮਰਨ ਰੂਪ ਪੈਂਖੜ ਤੋਂ ਉਸ ਵੇਲੇ ਵਿਹਲਾ ਕਰੋ ਜਦ ਉਸ ਉਪਰ ਗੁਰਬਾਣੀ ਦੀ ਕਥਾ ਕੀਰਤਨ ਰੂਪ ਭਾਰ ਲੱਦ ਲਵੋ, ਭਾਵ ਇਹ ਚੰਚਲ ਮਨ ਭਜਨ ਸਿਮਰਨ ਅਤੇ ਕਥਾ ਕੀਰਤਨ ਨਾਲ ਹੀ ਸਿਰਫ਼ ਕਾਬੂ ਆ ਸਕਦਾ ਹੈ, ਇਸ ਨੂੰ ਹੋਰ ਕਿਸੇ ਭੀ ਸਾਧਨ ਨਾਲ ਕਾਬੂ ਨਹੀਂ ਕਰ ਸਕੀਦਾ।

**ਪ੍ਰਸ਼ਨ ੮੮੯ ਸ਼ਾਂਤ :** ਮਨੁੱਖ ਦੇ ਆਧੀ ਬਿਆਧੀ ਉਪਾਧੀ ਤਾਪ ਨਾਲ ਤਪ ਰਹੇ ਮਨ ਨੂੰ ਕਿਵੇਂ ਸ਼ਾਂਤ ਆ ਸਕਦੀ ਹੈ ?

**ਉੱਤਰ :** **ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥**
**ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ ॥ (ਪੰਨਾ ੮੧੭)**

**ਭਾਵਾਰਥ :** ਸੰਸਾਰ ਵਿਚ ਹਰ ਮਨੁੱਖ ਦਾ ਮਨ ਆਧੀ ਆਦਿ ਤਾਪ, ਪਾਪ ਨਾਲ ਅਤੇ ਹਉਮੈ ਦੇ ਰੋਗ ਨਾਲ ਰੋਗੀ ਹੋਇਆ ਰਾਤ ਦਿਨੇਂ ਤਪ ਰਿਹਾ ਹੈ ਪਰ ਜਿਨ੍ਹਾਂ ਨੇ ਜਪ ਤਪ ਆਦਿ ਪੁਰਾਤਨ ਸਾਧਨਾਂ ਰੂਪ ਉਪਾਵਾਂ ਨੂੰ ਤਿਆਗ ਕੇ ਗੁਰੂ ਪਾਸੋਂ 'ਸਰਬ ਰੋਗ ਕਾ ਅਉਖਦੁ ਨਾਮੁ' ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਦਾ ਮਨ ਹਰ ਤਰ੍ਹਾਂ ਦੇ ਰੋਗ ਵੱਲੋਂ ਅਰੋਗੀ ਹੋਇਆ ਸਦਾ ਲਈ ਸ਼ਾਂਤ ਹੋ ਸਕਦਾ ਹੈ। ਭਾਵ ਕਲਜੁਗ ਵਿਚ ਮਨੁੱਖ ਦੇ ਤਪ ਰਹੇ ਮਨ ਨੂੰ ਸ਼ਾਂਤ ਕਰਨ ਦਾ ਸਭ ਤੋਂ ਵੱਡਾ ਸਾਧਨ ਪ੍ਰਮੇਸ਼ਰ ਦਾ ਨਾਮ ਹੀ ਹੈ।

**ਪ੍ਰਸ਼ਨ ੮੯੦ ਜਾਦੂ :** ਕੀ ਨਾਮ ਜਪਣ ਵਾਲੇ ਨੂੰ ਕੋਈ ਜਾਦੂ ਟੂਣਾ ਅਸਰ ਨਹੀਂ ਕਰ ਸਕਦਾ ?

**ਉੱਤਰ :** **ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥**
**ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥ (ਪੰਨਾ ੮੧੭)**

**ਭਾਵਾਰਥ :** ਜੋ ਮਨੁੱਖ ਸਦਾ ਹੀ ਪ੍ਰਮੇਸ਼ਰ ਦਾ ਨਾਮ ਜਪਦਾ ਹੈ, ਉਸ ਨੂੰ ਜੋ ਅਵਿਦਿਆ ਰੂਪ ਰਾਤ ਵਿਚ ਅਗਿਆਨਤਾ ਰੂਪ ਨਿੰਦਰਾ ਆ ਰਹੀ ਸੀ, ਉਹ ਸਭ ਦੂਰ ਹੋ ਗਈ। ਉਹ ਤਾਂ ਸਦਾ ਹੀ ਗਿਆਨ ਅਵਸਥਾ ਵਿਚ ਜਾਗਦਾ ਹੈ। ਜਿਸ ਗਿਆਨ ਦਾ ਸਦਕਾ ਉਸ ਨੂੰ ਜੰਤ੍ਰ, ਮੰਤ੍ਰ, ਟੂਣਾ ਟਾਮਣ ਦਾ ਕੋਈ ਭੀ ਅਸਰ ਨਹੀਂ ਹੁੰਦਾ ਅਤੇ ਨਾ ਹੀ ਉਸ ਨੂੰ ਕੋਈ ਭੈੜੀ ਨਜ਼ਰ ਹੀ ਲੱਗਦੀ ਹੈ ਜਾਂ ਆਸਾ ਤ੍ਰਿਸ਼ਨਾ ਭੀ ਇਕ ਡਾਇਣ ਰੂਪ ਹਨ, ਇਹ ਭੀ ਨਹੀਂ ਲੱਗ ਸਕਦੀਆਂ।

**ਪ੍ਰਸ਼ਨ ੮੯੧ ਅਰਦਾਸ :** ਸਾਡੀ ਪ੍ਰਭੂ ਦੇ ਦਰ 'ਤੇ ਕੀਤੀ ਅਰਦਾਸ ਅਧੂਰੀ ਕਿਉਂ ਰਹਿ ਜਾਂਦੀ ਹੈ ?

**ਉੱਤਰ :** **ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥ (ਪੰਨਾ ੮੧੯)**

**ਭਾਵਾਰਥ :** ਉਸ ਪ੍ਰਭੂ ਦੇ ਦਰ 'ਤੇ ਸੇਵਕ ਦੀ ਅਰਦਾਸ ਕੀਤੀ ਕਦੀ ਭੀ ਬੇਅਰਥ ਨਹੀਂ ਜਾਂਦੀ, ਸਾਡੀਆਂ ਅਰਦਾਸਾਂ ਕੀਤੀਆਂ ਇਸ ਲਈ ਅਧੂਰੀਆਂ ਰਹਿ ਜਾਂਦੀਆਂ ਹਨ ਕਿ ਅਸੀਂ ਸਹੀ ਅਰਦਾਸੀਏ ਬਣ ਕੇ ਪੂਰਨ ਭਾਵਨਾ ਨਾਲ ਅਰਦਾਸ ਨਹੀਂ ਕਰਦੇ। ਪਿਆਰ ਭਰੇ ਹਿਰਦੇ ਨਾਲ ਅਰਦਾਸ ਕਰਨ ਵਾਲਿਆਂ ਦੀ ਅਰਦਾਸ ਪ੍ਰਭੂ ਦੇ ਦਰ 'ਤੇ ਸੁਣੀ ਜਾਂਦੀ ਰਹੀ ਹੈ, ਇਸ ਵਿਚ ਅਨੇਕਾਂ ਹੀ ਇਤਿਹਾਸਕ ਉਗਾਹੀਆਂ ਮਿਲਦੀਆਂ ਹਨ।

**ਪ੍ਰਸ਼ਨ ੮੯੨ ਮੰਗਦਾ :** ਸੇਵਕ ਪ੍ਰਮੇਸ਼ਰ ਦੇ ਦਰ ਤੋਂ ਕੀ ਮੰਗਦਾ ਹੈ ?

**ਉੱਤਰ :** **ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥**
**ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥ (ਪੰਨਾ ੮੨੦)**

**ਭਾਵਾਰਥ :** ਸੇਵਕ ਜਿਥੇ ਪ੍ਰਭੂ ਪਾਸੋਂ ਨਾਮ ਦੀ ਦਾਤ ਮੰਗਦਾ ਹੈ ਉਥੇ ਇਹ ਭੀ ਜਾਚਨਾ ਕਰਦਾ ਹੈ ਕਿ ਹੇ ਮੇਰੇ ਪ੍ਰਭੂ ! ਮੇਰੇ ਕੰਨਾਂ ਵਿਚ ਉਨ੍ਹਾਂ ਪ੍ਰਮਾਤਮਾ ਵੱਲੋਂ ਟੁੱਟੇ ਹੋਏ ਆਦਮੀਆਂ ਦੇ ਗਾਏ ਹੋਏ ਗੰਦੇ ਗੀਤਾਂ ਦੇ ਬੋਲ ਨਾ ਸੁਣਾਈਂ ਕਿਉਂਕਿ ਉਹ ਆਤਮਕ ਜੀਵਨ ਲਈ ਬੇਅਰਥ ਹਨ। ਉਨ੍ਹਾਂ ਦੇ ਬੇਅਰਥ ਬੋਲ ਸੁਣ ਕੇ ਮਨ ਅੰਦਰ ਅਨੇਕਾਂ ਖ਼ਰਾਬੀਆਂ ਪੈਦਾ ਹੁੰਦੀਆਂ ਹਨ। ਸੋ ਇਸ ਮਨ ਅੰਦਰ ਚੰਗੇ ਖ਼ਿਆਲ ਪੈਦਾ ਕਰਨ ਲਈ ਸਦਾ ਗੁਰੂ ਦੇ ਸ਼ੁਭ ਬਚਨ ਹੀ ਸੁਣਨੇ ਚਾਹੀਦੇ ਹਨ।

**ਪ੍ਰਸ਼ਨ ੯੯੩ ਇੱਛਾ :** ਇਹ ਮਨ ਸੁਖੀ ਰਹਿਣ ਦੀ ਇੱਛਾ ਕਰਦਾ ਹੋਇਆ ਭੀ ਦੁਖੀ ਕਿਉਂ ਰਹਿੰਦਾ ਹੈ ?

**ਉੱਤਰ : ਸੰਚਿ ਬਿਖਿਆ ਲੇ ਗ੍ਰਾਹਜੁ ਕੀਨੀ, ਅੰਮ੍ਰਿਤੁ ਮਨ ਤੇ ਡਾਰਨ ॥**
**ਕਾਮ ਕ੍ਰੋਧ ਲੋਭ ਰਤੁ ਨਿੰਦਾ ਸਤੁ ਸੰਤੋਖੁ ਬਿਦਾਰਨ ॥ (ਪੰਨਾ ੮੨੦)**

**ਭਾਵਾਰਥ :** ਇਹ ਮਨੁੱਖ ਆਪਣੇ ਅੰਦਰ ਵਿਸ਼ਿਆਂ ਰੂਪ ਜ਼ਹਿਰ ਨੂੰ ਇਕੱਠੀ ਕਰੀ ਜਾਂਦਾ ਹੈ ਅਤੇ ਨਾਮ ਰੂਪ ਅੰਮ੍ਰਿਤ ਨੂੰ ਮਨ ਵਿਚੋਂ ਉੱਕਾ ਹੀ ਭੁਲਾ ਬੈਠਾ ਹੈ। ਕਾਮ, ਕ੍ਰੋਧ, ਨਿੰਦਾ ਨਾਲ ਹਰ ਸਮੇਂ ਪ੍ਰੀਤ ਕਰਦਾ ਹੈ ਅਤੇ ਸਤ ਸੰਤੋਖ ਨੂੰ ਮਨ ਵਿਚੋਂ ਉੱਕਾ ਹੀ ਤਿਆਗ ਦਿੱਤਾ ਹੈ। ਮਨੁੱਖ ਇਹ ਕੁਝ ਕਰਦਾ ਹੋਇਆ ਆਪ ਨੂੰ ਸੁਖੀ ਵੇਖਣਾ ਚਾਹੁੰਦਾ ਹੈ, ਸੋ ਇਸ ਨੂੰ ਸੁਖ ਕਿਵੇਂ ਮਿਲੇ ਜਦ ਕਿ ਇਹ ਕਰਤਬ ਦੁਖੀ ਹੋਣ ਦੇ ਕਰੀ ਜਾ ਰਿਹਾ ਹੈ।

**ਪ੍ਰਸ਼ਨ ੯੯੪ ਤ੍ਰਿਸ਼ਨਾ :** ਮਨੁੱਖ ਦਾ ਮਨ ਸੰਸਾਰਕ ਪਦਾਰਥਾਂ ਦੀ ਤ੍ਰਿਸ਼ਨਾ ਵੱਲੋਂ ਕਿਵੇਂ ਤ੍ਰਿਪਤ ਹੋ ਸਕਦਾ ਹੈ ?

**ਉੱਤਰ : ਕੋਟਿ ਜਨਮ ਕੀ ਤ੍ਰਿਸਨਾ ਨਿਵਰੀ ਰਾਮ ਰਸਾਇਣਿ ਆਤਮ ਧ੍ਰਾਪ ॥ (ਪੰਨਾ ੮੨੧)**

**ਭਾਵਾਰਥ :** ਜੋ ਤ੍ਰਿਸ਼ਨਾ ਕਰੋੜਾਂ ਹੀ ਜਨਮਾਂ ਤੋਂ ਮਨੁੱਖ ਦੇ ਸਾਥ ਚਲੀ ਆ ਰਹੀ ਹੈ, ਇਸ ਤੋਂ ਛੁਟਕਾਰਾ ਪਾਉਣਾ ਭਾਵੇਂ ਅਤੀ ਕਠਨ ਹੈ ਪਰ ਜੇ ਕਦੀ ਇਹ ਮਨੁੱਖ ਸਾਧ ਸੰਗਤ ਵਿਚ ਮਿਲ ਕੇ ਉਸ ਰਸਾਂ ਦੇ ਖ਼ਜ਼ਾਨਾ ਰੂਪ ਪ੍ਰਮੇਸ਼ਰ ਦਾ ਗੁਣਾਨਵਾਦ ਕਰਨ ਲੱਗ ਜਾਵੇ ਤਾਂ ਇਸ ਦਾ ਮਨ ਪਦਾਰਥਾਂ ਦੀ ਤ੍ਰਿਸ਼ਨਾ ਵੱਲੋਂ ਸੁਭਾਵਕ ਹੀ ਰੱਜ ਜਾਂਦਾ ਹੈ।

**ਪ੍ਰਸ਼ਨ ੯੯੫ ਬੇਹੋਸ਼ :** ਇਹ ਮਨੁੱਖ ਆਤਮਕ ਜੀਵਨ ਦੀ ਸੂਝ ਕਰਨ ਵੱਲੋਂ ਹਮੇਸ਼ਾਂ ਹੀ ਬੇਹੋਸ਼ ਕਿਉਂ ਰਹਿੰਦਾ ਹੈ ?

**ਉੱਤਰ : ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ॥**
**ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ॥ (ਪੰਨਾ ੮੨੧)**

**ਭਾਵਾਰਥ :** ਸੋਨਾ, ਚਾਂਦੀ, ਇਸਤ੍ਰੀ, ਸੁੰਦਰ ਸੇਜਾ, ਇਹ ਸਭ ਮਾਇਆ ਦਾ ਰੂਪ ਹਨ। ਇਹ ਮਨੁੱਖ ਇਨ੍ਹਾਂ ਵਿਚ ਰਚਿਆ ਮਿਚਿਆ ਰਹਿੰਦਾ ਹੈ। ਜਿਸ ਨੂੰ ਇਸ ਨੇ ਇਕ ਛਿਨ ਵਿਚ ਛੱਡ ਕੇ ਤੁਰ ਜਾਣਾ ਹੈ। ਇੰਦ੍ਰੀਆਂ ਦੇ ਸੁਆਦ ਦਾ ਪ੍ਰੇਰਿਆ ਹੋਇਆ ਹਰ ਸਮੇਂ ਵਿਸ਼ਿਆਂ ਵਿਚ ਹੀ ਫਸ ਰਿਹਾ ਹੈ। ਇਸ ਵਿਸ਼ਿਆਂ ਦੀ ਠੱਗ ਬੂਟੀ ਖਾ ਕੇ ਮਨੁੱਖ ਇਤਨਾ ਬੇਹੋਸ਼ ਹੋ ਗਿਆ ਹੈ, ਜਿਸ ਕਰਕੇ ਇਸ ਨੂੰ ਆਤਮਕ ਜੀਵਨ ਦੀ ਸੂਝ ਕਰਨ ਦੀ ਕੋਈ ਹੋਸ਼ ਨਹੀਂ ਰਹੀ। ਜਿਵੇਂ ਠੱਗ ਧਤੂਰਾ ਖੁਆ ਕੇ ਰਾਹੀਆਂ ਨੂੰ ਲੁੱਟ ਲੈਂਦੇ ਹਨ ਤਿਵੇਂ ਵਿਸ਼ੇ ਰੂਪ ਠੱਗ ਇਸ ਨੂੰ ਦਿਨੇਂ ਰਾਤ ਲੁੱਟੀ ਜਾਂਦੇ ਹਨ, ਜਿਨ੍ਹਾਂ ਵਿਸ਼ਿਆਂ ਨੇ ਅੰਤ ਸਮੇਂ ਇਸ ਦੇ ਕੰਮ ਨਹੀਂ ਆਉਣਾ।

**ਪ੍ਰਸ਼ਨ ੯੯੬ ਅੱਗ :** ਜੋ ਮਨੁੱਖ ਵਿਕਾਰਾਂ ਦੀ ਅੱਗ ਵਿਚ ਆਪਣਾ ਆਤਮਕ ਜੀਵਨ ਸੁਆਹ ਕਰੀ ਜਾਂਦਾ ਹੈ, ਉਹ ਫਿਰ ਭੀ ਆਪਣੇ ਆਪ ਨੂੰ ਸਿਆਣਾ ਸਮਝ ਕੇ ਕਿਉਂ ਖ਼ੁਸ਼ੀ ਮਨਾਈ ਜਾਂਦਾ ਹੈ ?

**ਉੱਤਰ : ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥**
**ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥ (ਪੰਨਾ ੮੨੧)**

**ਭਾਵਾਰਥ :** ਜਿਵੇਂ ਕੋਈ ਆਦਮੀ ਤੀਲਿਆਂ ਦਾ ਘਰ ਬਣਾ ਕੇ ਉਸ ਨੂੰ ਚੰਗੀ ਤਰ੍ਹਾਂ ਸਵਾਰਦਾ ਹੈ ਪਰ ਉਸ ਦੇ ਹੇਠ ਅੱਗ ਬਾਲ ਕੇ ਖ਼ੁਸ਼ੀ ਵਿਚ ਫੂਲ ਫੂਲ ਕੇ ਆਕੜ ਕੇ ਬੈਠਦਾ ਹੈ, ਉਸ ਨੂੰ ਕਿਵੇਂ ਸਿਆਣਾ ਕਿਹਾ ਜਾ ਸਕਦਾ ਹੈ। ਉਸ ਬੰਦੇ ਨੂੰ ਤਾਂ ਉਸ ਵਿਚ ਸੜਨ ਤੋਂ ਸਿਵਾਏ ਹੋਰ ਕੁਝ ਵੀ ਨਹੀਂ ਮਿਲ ਸਕਦਾ। ਤਿਵੇਂ ਹੀ ਜੋ ਮਨੁੱਖ ਇਸ ਸਰੀਰ ਵਿਚ ਕਾਮਾਦਿਕਾਂ ਦਾ ਭਾਂਬੜ ਬਾਲ ਕੇ ਆਪਣੇ ਆਤਮਕ ਜੀਵਨ ਨੂੰ ਸੁਆਹ ਕਰੀ ਜਾਂਦਾ ਹੈ ਅਤੇ ਵਿਕਾਰਾਂ ਵਿਚ ਸੜ ਰਹੇ ਇਸ ਸਰੀਰ ਕਿਲ੍ਹੇ ਵਿਚ ਆਕੜ ਕੇ ਹਠੀ ਮਨੁੱਖ ਫੂਲ ਫੂਲ ਕੇ ਬੈਠਦਾ ਹੈ। ਸੋ ਐਸੇ ਵਿਕਾਰਾਂ ਵਿਚ ਸੜਦੇ ਜਾ ਰਹੇ ਸਰੀਰ ਦਾ ਮਾਣ ਕਰਕੇ ਇਸ ਬੇਸਮਝ ਜੀਵ ਨੂੰ ਕੀ ਮਿਲੇਗਾ ਭਾਵ ਕੁਝ ਵੀ ਨਹੀਂ ਮਿਲ ਸਕੇਗਾ।

**ਪ੍ਰਸ਼ਨ ੮੯੭ ਦੂਤ :** ਇਸ ਆਦਮੀ ਦੇ ਸਿਰ ਪਰ ਖੜੇ ਪੰਜ ਕਾਮਾਦਿਕ ਦੂਤ ਇਸ ਨੂੰ ਨਜ਼ਰ ਕਿਉਂ ਨਹੀਂ ਆਉਂਦੇ ?

**ਉੱਤਰ :** **ਪੰਜ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ॥**
**ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ ॥ (ਪੰਨਾ ੮੨੧)**

**ਭਾਵਾਰਥ :** ਪੰਜ ਕਾਮਾਦਿਕ ਦੂਤ ਇਸ ਮਨੁੱਖ ਦੇ ਸਿਰ ਪਰ ਖੜੇ ਇਸ ਦੇ ਕੇਸਾਂ ਨੂੰ ਪਕੜ ਕੇ ਭਵਾਂਦੇ ਹਨ ਭਾਵ ਆਪਣੇ ਆਪਣੇ ਵੱਲ ਖਿੱਚ ਰਹੇ ਹਨ ਪਰ ਇਸ ਅੰਧੇ ਆਦਮੀ ਬੇਸਮਝ ਨੂੰ ਇਸ ਲਈ ਨਜ਼ਰ ਨਹੀਂ ਆਉਂਦੇ ਕਿਉਂਕਿ ਇਹ ਮਨੁੱਖ ਹੰਕਾਰ ਕਰਕੇ ਮੱਤਾ ਹੋਇਆ ਘੂਕ ਸੁੱਤਾ ਪਿਆ ਹੈ।

**ਪ੍ਰਸ਼ਨ ੮੯੮ ਯਤਨ :** ਮਾਇਆ ਦੇ ਬੰਧਨਾਂ ਤੋਂ ਛੁੱਟਣ ਲਈ ਕੀ ਯਤਨ ਕਰਨਾ ਚਾਹੀਦਾ ਹੈ ?

**ਉੱਤਰ :** **ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ ॥**
**ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥ (ਪੰਨਾ ੮੨੧)**

**ਭਾਵਾਰਥ :** ਜਿਸ ਮੋਹਣੀ ਮਾਇਆ ਨੇ ਜੀਵ ਰੂਪ ਪੰਛੀ ਨੂੰ ਪਕੜਨ ਲਈ ਮੋਹ ਰੂਪ ਜਾਲ ਪਸਾਰ ਕੇ ਵਿਸ਼ਿਆਂ ਰੂਪ ਚੋਗਾ ਖਿਲਾਰ ਦਿੱਤਾ ਹੈ, ਜਿਸ ਕਰਕੇ ਜੀਵਾਂ ਰੂਪ ਪੰਛੀਆਂ ਨੂੰ ਫਸਾ ਕੇ ਫੜੀ ਜਾਂਦੀ ਹੈ। ਸੋ ਇਸ ਮਾਇਆ ਦੇ ਬੰਧਨਾਂ ਤੋਂ ਛੁੱਟਣ ਲਈ ਜਿਸ ਨੇ ਗੁਰੂ ਦੀ ਸ਼ਰਨ ਪ੍ਰਾਪਤ ਕੀਤੀ ਹੈ, ਉਹ ਸੁਭਾਵਕ ਹੀ ਇਸ ਮਾਇਆ ਦੇ ਬੰਧਨਾਂ ਤੋਂ ਛੁੱਟ ਗਿਆ ਹੈ।

**ਪ੍ਰਸ਼ਨ ੮੯੯ ਯਕੀਨ :** ਇਹ ਕਿਵੇਂ ਯਕੀਨ ਕੀਤਾ ਜਾਵੇ ਕਿ ਪ੍ਰਮੇਸ਼ਰ ਦੀ ਸੇਵਾ ਕਰਨ ਨਾਲ ਜ਼ਰੂਰ ਹੀ ਫਲ ਮਿਲੇਗਾ ?

**ਉੱਤਰ :** **ਜੋ ਮਾਨੁਖੁ ਮਾਨੁਖ ਕੀ ਸੇਵਾ ਓਹੁ ਤਿਸਕੀ ਲਈ ਲਈ ਫੁਨਿ ਜਾਈਐ ॥**
**ਨਾਨਕ ਸਰਨਿ ਸਰਣਿ ਸੁਖ ਸਾਗਰ ਮੋਹਿ ਟੇਕ ਤੇਰੋ ਇਕ ਨਾਈਐ ॥ (ਪੰਨਾ ੮੨੨)**

**ਭਾਵਾਰਥ :** ਜਿਵੇਂ ਇਕ ਆਦਮੀ ਕਿਸੇ ਦੂਜੇ ਆਦਮੀ ਦੀ ਸੇਵਾ ਕਰਦਾ ਹੈ। ਚੰਗਾ ਆਦਮੀ ਉਸ ਦੀ ਕੀਤੀ ਸੇਵਾ ਨੂੰ ਕਦੀ ਭੀ ਭੁਲਾਂਦਾ ਨਹੀਂ, ਉਹ ਹਮੇਸ਼ਾਂ ਹੀ ਯਾਦ ਰੱਖਦਾ ਹੈ। ਜਦ ਕਿ ਇਕ ਚੰਗਾ ਆਦਮੀ ਕਿਸੇ ਦੂਜੇ ਦੀ ਸੇਵਾ ਕੀਤੀ ਨੂੰ ਭੁਲਾਂਦਾ ਨਹੀਂ, ਤਾਂ ਜੋ ਆਦਮੀ ਉਸ ਪ੍ਰਭੂ ਦੀ ਸੇਵਾ ਕਰਦੇ ਹਨ, ਉਨ੍ਹਾਂ ਦੀ ਸੇਵਾ ਦਾ ਫਲ ਉਹ ਪ੍ਰਮੇਸ਼ਰ ਕਿਉਂ ਨਹੀਂ ਦੇਵੇਗਾ, ਜ਼ਰੂਰ ਦੇਵੇਗਾ। ਉਹ ਪ੍ਰਭੂ ਤਾਂ ਇਕ ਤਿਲ ਮਾਤਰ ਸੇਵਾ ਕੀਤੀ ਹੋਈ ਭੀ ਨਿਸਫਲ ਨਹੀਂ ਜਾਣ ਦੇਂਦਾ। ਜਿਨ੍ਹਾਂ ਨੇ ਉਸ ਸੁਖ ਸਾਗਰ ਪ੍ਰਮੇਸ਼ਰ ਦੀ ਸ਼ਰਣ ਪ੍ਰਾਪਤ ਕਰ ਕੇ ਉਸ ਦੇ ਨਾਮ ਦਾ ਆਸਰਾ ਧਾਰਨ ਕੀਤਾ ਹੈ, ਉਸ ਦੀ ਸੇਵਾ ਕੀਤੀ ਦਾ ਪ੍ਰਭੂ ਕਿਉਂ ਫਲ ਨਹੀਂ ਦੇਵੇਗਾ ਭਾਵ ਜ਼ਰੂਰ ਦੇਵੇਗਾ।

**ਪ੍ਰਸ਼ਨ ੯੦੦ ਨਿਸ਼ਾਨੀ :** ਨਿੰਦਕ ਦੀ ਕੀ ਨਿਸ਼ਾਨੀ ਹੈ ?

**ਉੱਤਰ :** **ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ ॥**
**ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ ॥**
**ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ ॥ (ਪੰਨਾ ੮੨੩)**

**ਭਾਵਾਰਥ :** ਨਿੰਦਕ ਜਦੋਂ ਕਿਸੇ ਆਦਮੀ ਦਾ ਥੋੜ੍ਹਾ ਜਿਹਾ ਦੋਸ਼ ਵੇਖਦਾ ਹੈ ਤਦ ਬਹੁਤ ਖ਼ੁਸ਼ ਹੁੰਦਾ ਹੈ ਪਰ ਕਿਸੇ ਦਾ ਗੁਣ ਜਾਂ ਭਲਾਈ ਹੁੰਦੀ ਵੇਖ ਕੇ ਦੁਖੀ ਹੁੰਦਾ ਹੈ ਅਤੇ ਅੱਠੇ ਪਹਿਰ ਨਿੰਦਕ ਦੂਸਰੇ ਨਾਲ ਬੁਰਾਈ ਕਰਨ ਦੀਆਂ ਸੋਚਾਂ ਹੀ ਸੋਚਦਾ ਰਹਿੰਦਾ ਹੈ। ਇਹ ਨਿੰਦਕ ਦੀ ਨਿਸ਼ਾਨੀ ਹੈ। ਉਹ ਭਾਵੇਂ ਬੁਰਾਈ ਕਰ ਸਕਣ ਤੱਕ ਅੱਪੜ ਤਾਂ ਸਕਦਾ ਨਹੀਂ, ਆਖ਼ਰ ਬੁਰਾਈ ਦੀਆਂ ਸੋਚਾਂ ਸੋਚਦਾ ਹੀ ਇਉਂ ਮਰ ਜਾਂਦਾ ਹੈ ਜਿਵੇਂ ਕਲਰ ਖਾਧੀ ਕੰਧ ਸ਼ੀਘਰ ਹੀ ਗਿਰ ਜਾਂਦੀ ਹੈ।

# ਤਰੰਗ ਦਸਵਾਂ

**ਪ੍ਰਸ਼ਨ ੯੦੧ ਮੋਹ :** ਜਿਸ ਮਨੁੱਖ ਉੱਤੇ ਮਾਇਆ ਦੇ ਮੋਹ ਦਾ ਅਸਰ ਹੈ, ਉਸ ਦੀ ਕੀ ਪਛਾਣ ਹੈ?

**ਉੱਤਰ :** **ਕਰਹਿ ਕਰਾਵਹਿ ਮੂਕਰਿ ਪਾਵਹਿ ਪੇਖਤ ਸੁਨਤ ਸਦਾ ਸੰਗਿ ਹਰੇ ॥**
**ਕਾਚ ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ ॥**
**ਹੋਵਨੁ ਕਉਰਾ ਅਨਹੋਵਨੁ ਮੀਠਾ ਬਿਖਿਆ ਮਹਿ ਲਪਟਾਇ ਜਰੇ ॥**
**ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ ਮੋਹ ਬੰਧਿ ਪਰੇ ॥ (ਪੰਨਾ ੮੨੩)**

**ਭਾਵਾਰਥ :** ਮਾਇਆ ਦੇ ਮੋਹਤ ਕੀਤੇ ਮਨ ਦੀ ਪਹਿਲੀ, ਇਹ ਨਿਸ਼ਾਨੀ ਹੈ ਕਿ ਉਸ ਦੇ ਕੀਤੇ ਹਰ ਕਰਤਬ ਨੂੰ ਅੰਗ ਸੰਗ ਪ੍ਰਭੂ ਸੁਣਦਾ ਤੇ ਵੇਖਦਾ ਹੈ ਪਰ ਇਹ ਉਸ ਤੋਂ ਮੁਕਰਦਾ ਹੈ। ਦੂਜਾ, ਨਾਮ ਰੂਪ ਸੋਨੇ ਨੂੰ ਛੱਡ ਕੇ ਵਿਸ਼ਿਆਂ ਰੂਪ ਕੱਚ ਖ਼ਰੀਦਦਾ ਰਹਿੰਦਾ ਹੈ। ਤੀਜਾ, ਜੋ ਭਗਤੀ ਦੇ ਰਸਤੇ ਵਿਚ ਵਿਘਨ ਪਾਉਣ ਵਾਲੇ ਕੁਸੰਗੀ ਦੁਸ਼ਮਨ ਹਨ, ਉਨ੍ਹਾਂ ਨਾਲ ਪਿਆਰ ਕਰਦਾ ਹੈ ਤੇ ਜੋ ਸੁਖਦਾਈ ਸੱਜਣ ਸੰਤ ਜਨ ਹਨ, ਉਨ੍ਹਾਂ ਦਾ ਸੰਗ ਹੀ ਛੱਡ ਬੈਠਾ ਹੈ। ਚੌਥਾ, ਉਸ ਨੂੰ ਪ੍ਰਮਾਤਮਾ ਦਾ ਮਿੱਠਾ ਨਾਮ ਕੌੜਾ ਲੱਗਦਾ ਹੈ ਅਤੇ ਪਦਾਰਥਾਂ ਦਾ ਕੌੜਾ ਮੋਹ ਮਿੱਠਾ ਲੱਗਦਾ ਹੈ। ਇਸ ਤਰ੍ਹਾਂ ਜੀਵ ਵਿਸ਼ਿਆਂ ਵਿਚ ਲੰਪਟ ਹੋ ਕੇ ਤ੍ਰਿਸ਼ਨਾ ਅੱਗ ਵਿਚ ਸੜਦਾ ਰਹਿੰਦਾ ਹੈ। ਇਹ ਸਭ ਉਸ ਨੂੰ ਉਲਟਾ ਹੀ ਕਿਉਂ ਚੰਗਾ ਲੱਗਦਾ ਹੈ, ਇਸ ਲਈ ਕਿ ਉਸ ਪਰ ਮਾਇਆ ਦੇ ਮੋਹ ਦਾ ਅਸਰ ਹੈ।

**ਪ੍ਰਸ਼ਨ ੯੦੨ ਮੋਹ :** ਪ੍ਰਭੂ ਸੇਵਕ ਦਾ ਨਾਮ ਨਾਲ ਕਿੰਨਾ ਕੁ ਪਿਆਰ ਹੈ?

**ਉੱਤਰ :** **ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ ॥**
**ਜਨ ਨਾਨਕ ਪਿਆਸ ਚਰਨ ਕਮਲਨ੍ ਕੀ,**
**ਪੇਖਿ ਦਰਸੁ ਸੁਆਮੀ ਸੁਖ ਸਾਰੋ ॥ (ਪੰਨਾ ੮੨੯)**

**ਭਾਵਾਰਥ :** ਜਿਵੇਂ ਮੱਛੀ ਪਾਣੀ ਤੋਂ ਬਗ਼ੈਰ ਜੀਊਂਦੀ ਨਹੀਂ ਰਹਿ ਸਕਦੀ, ਉਸ ਨੂੰ ਭਾਵੇਂ ਪਾਣੀ ਤੋਂ ਬਾਹਰ ਨਿਕਾਲ ਕੇ ਰੇਸ਼ਮ ਦੇ ਗਦੇਲਿਆਂ ਵਿਚ ਰੱਖ ਦਿੱਤਾ ਜਾਵੇ। ਜਿਵੇਂ ਦੁੱਧ ਤੋਂ ਬਿਨਾਂ ਬੱਚਾ ਨਹੀਂ ਰਹਿ ਸਕਦਾ, ਤਿਵੇਂ ਹੀ ਪ੍ਰਭੂ ਦੇ ਸੇਵਕਾਂ ਦਾ ਉਸ ਮਾਲਕ ਦੇ ਨਾਮ ਨਾਲ ਪਿਆਰ ਹੈ, ਉਹ ਵੀ ਨਾਮ ਤੋਂ ਬਿਨਾਂ ਜੀਊਂਦੇ ਨਹੀਂ ਰਹਿ ਸਕਦੇ।

**ਪ੍ਰਸ਼ਨ ੯੦੩ ਤੀਰਥ :** ਕੀ ਕਲਜੁਗ ਵਿਚ ਤੀਰਥ ਯਾਤਰਾ ਤੇ ਵਰਤ ਆਦਿ ਰੱਖਣ ਦਾ ਕੋਈ ਲਾਭ ਨਹੀਂ?

**ਉੱਤਰ :** **ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ ॥**
**ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥ (ਪੰਨਾ ੮੩੦)**

**ਭਾਵਾਰਥ :** ਜੋ ਆਦਮੀ ਪ੍ਰਮੇਸ਼ਰ ਦੀ ਚਰਨ ਸ਼ਰਨ ਪ੍ਰਾਪਤ ਕਰ ਕੇ ਉਸ ਦੀ ਸਿਫ਼ਤ-ਸਾਲਾਹ ਨਹੀਂ ਕਰਦਾ ਤਾਂ ਵੀ ਕੀ ਹੋਇਆ ਜੇ ਉਸ ਨੇ ਤੀਰਥ ਯਾਤਰਾ ਕਰ ਲਈ ਅਤੇ ਵਰਤ ਵੀ ਰੱਖ ਲਏ। ਉਸ ਦੇ ਯੋਗ ਸਾਧਨ ਤੇ ਯੱਗ ਆਦਿਕ ਕਰਮ ਜਾਣੋਂ ਸਭ ਹੀ ਬੇਅਰਥ ਹਨ ਕਿਉਂਕਿ ਕਲਜੁਗ ਅੰਦਰ ਕੇਵਲ ਨਾਮ ਦੀ ਹੀ ਪ੍ਰਧਾਨਤਾ ਹੈ।

**ਪ੍ਰਸ਼ਨ ੯੦੪ ਵਰਤ :** ਜਿਸ ਦਾ ਮਨ ਕਾਬੂ ਨਹੀਂ ਹੋ ਸਕਿਆ, ਕੀ ਉਸ ਦਾ ਤੀਰਥ ਇਸ਼ਨਾਨ ਤੇ ਵਰਤ ਆਦਿ ਰੱਖੀ ਜਾਣਾ ਵੀ ਕੋਈ ਲਾਭਦਾਇਕ ਹੈ?

**ਉੱਤਰ :** **ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥**
**ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥ (ਪੰਨਾ ੮੩੧)**

**ਭਾਵਾਰਥ :** ਜੋ ਆਦਮੀ ਤੀਰਥਾਂ ਪਰ ਇਸ਼ਨਾਨ ਵੀ ਕਰਦਾ ਹੈ ਅਤੇ ਵਰਤ ਵੀ ਰੱਖਦਾ ਹੈ ਪਰ ਜੇ ਉਸ ਦਾ

ਮਨ ਆਪਣੇ ਵੱਸ ਵਿਚ ਨਹੀਂ ਤਾਂ ਉਸ ਦਾ ਤੀਰਥ ਇਸ਼ਨਾਨ ਤੇ ਵਰਤ ਆਦਿਕ ਵਾਲਾ ਧਰਮ ਬੇਅਰਥ ਹੀ ਸਮਝੋ। ਇਹ ਗੱਲ ਬਿਲਕੁਲ ਸਹੀ ਹੈ।

***ਪ੍ਰਸ਼ਨ ੯੦੫ ਭਗਤੀ ਹੀਣ :*** ਕੀ ਦਿਖਲਾਵੇ ਦੇ ਕਰਮ ਧਰਮ ਕਰਨ ਵਾਲਾ ਭਗਤੀ ਹੀਣ ਮਨੁੱਖ ਆਦਰ ਯੋਗ ਨਹੀਂ ?

***ਉੱਤਰ :*** **ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ ॥**
**ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥**
**ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ ॥**
**ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥ (ਪੰਨਾ ੮੩੧)**

***ਭਾਵਾਰਥ :*** ਜੋ ਮਨੁੱਖ ਪ੍ਰਭੂ ਦੀ ਭਗਤੀ ਤੋਂ ਵਾਂਝਿਆਂ ਰਹਿੰਦਾ ਹੈ, ਉਹ ਮਨੁੱਖ ਵੀ ਉਸ ਪੱਥਰ ਦੀ ਤਰ੍ਹਾਂ ਹੈ ਜੋ ਪਾਣੀ ਵਿਚ ਰੱਖਿਆਂ ਵੀ ਭਿੱਜਦਾ ਨਹੀਂ ਭਾਵ ਉਸ 'ਤੇ ਪਾਣੀ ਕੋਈ ਅਸਰ ਨਹੀਂ ਕਰਦਾ। ਸੋ ਗੁਰੂ ਜੀ ਇਹ ਜ਼ਿੰਦਗੀ ਦਾ ਰਾਜ਼ ਦੱਸਦੇ ਹਨ ਕਿ ਮਨੁੱਖ ਜੀਵਨ ਵਿਚ ਇਨਸਾਨ ਪ੍ਰਮੇਸ਼ਰ ਦੇ ਨਾਮ ਰਾਹੀਂ ਹੀ ਮੁਕਤ ਹੋ ਸਕਦਾ ਹੈ ਅਤੇ ਭਗਤੀ ਕਰਨ ਵਾਲਾ ਮਨੁੱਖ ਹੀ ਕਲਜੁਗ ਵਿਚ ਆਦਰ ਕਰਨ ਯੋਗ ਹੈ।

***ਪ੍ਰਸ਼ਨ ੯੦੬ ਗੱਲਾਂ :*** ਕੀ ਗਿਆਨ ਦੀਆਂ ਗੱਲਾਂ ਕਥਨ ਕਰਨ ਵਾਲੇ ਸਾਰੇ ਹੀ ਮੁਕਤ ਹੋ ਜਾਂਦੇ ਹਨ ?

***ਉੱਤਰ :*** **ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥.....**
**ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥ ਨਾਵਹੁ ਭੂਲੇ ਥਾਉ ਨ ਕੋਈ ॥ (ਪੰਨਾ ੮੩੧)**

***ਭਾਵਾਰਥ :*** ਜ਼ਬਾਨੀ ਜ਼ਬਾਨੀ ਤਾਂ ਹਰ ਕੋਈ ਆਖਦਾ ਹੈ ਕਿ ਮੈਨੂੰ ਪ੍ਰਮਾਤਮਾ ਦਾ ਗਿਆਨ ਪ੍ਰਾਪਤ ਹੋ ਗਿਆ ਹੈ ਅਤੇ ਗਿਆਨ ਗਿਆਨ ਆਖ ਕੇ ਝਗੜਾ ਕਰਦਾ ਹੈ, ਜਿਸ ਝਗੜੇ ਦਾ ਫਲ ਇਸ ਨੂੰ ਦੁਖ ਹੁੰਦਾ ਹੈ। ਇਸ ਦੀ ਕਥਨੀ ਤਾਂ ਚੰਗੀ ਹੈ ਪਰ ਅਮਲ ਤੋਂ ਹੀਣਾ ਹੈ ਭਾਵ ਉਸ ਕਥਨੀ ਪਰ ਆਪ ਨਹੀਂ ਚੱਲਦਾ, ਜਿਸ ਕਰਕੇ ਇਸ ਦੀ ਪ੍ਰੇਮ ਰੰਗ ਵਿਚ ਰੱਤੇ ਬਿਨਾਂ ਮੁਕਤ ਨਹੀਂ ਹੁੰਦੀ।

***ਪ੍ਰਸ਼ਨ ੯੦੭ ਗਿਆਨੀ :*** ਗੁਰਮਤਿ ਅਨੁਸਾਰ ਅਸਲ ਗਿਆਨੀ ਕੌਣ ਹੈ ?

***ਉੱਤਰ :*** **ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ॥ ਮਨਮੁਖਿ ਹਉਮੈ ਪਤਿ ਗਵਾਈ ॥ (ਪੰਨਾ ੮੩੧)**

***ਭਾਵਾਰਥ :*** ਜਿਸ ਨੇ ਗੁਰੂ ਦੇ ਸ਼ਬਦ ਰਾਹੀਂ ਪ੍ਰਭੂ ਦੇ ਚਰਨਾਂ ਵਿਚ ਆਪਣੀ ਸੁਰਤ ਨੂੰ ਜੋੜਿਆ ਹੈ, ਓਹੀ ਅਸਲ ਗਿਆਨੀ ਹਨ। ਜੋ ਆਪਣੇ ਮਨ ਦੇ ਪਿੱਛੇ ਟੁਰਨ ਵਾਲਾ ਮਨੁੱਖ ਹੈ, ਉਹ ਭਾਵੇਂ ਗਿਆਨੀ ਵੀ ਹੋਵੇ, ਉਹ ਹਉਮੈ ਦੇ ਅਧੀਨ ਹੋਇਆ ਆਪਣੀ ਇੱਜ਼ਤ ਗਵਾ ਲੈਂਦਾ ਹੈ।

***ਪ੍ਰਸ਼ਨ ੯੦੮ ਸਜ਼ਾ :*** ਗੁਰੂ ਤੋਂ ਬੇਮੁਖ ਆਦਮੀ ਨੂੰ ਕੀ ਸਜ਼ਾ ਮਿਲੇਗੀ ?

***ਉੱਤਰ :*** **ਸੂਕਰ ਸੁਆਨ ਗਰਧਭ ਮੰਜਾਰਾ ॥ ਪਸੂ ਮਲੇਛ ਨੀਚ ਚੰਡਾਲਾ ॥**
**ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ ॥**
**ਬੰਧਨਿ ਬਾਧਿਆ ਆਈਐ ਜਾਈਐ ॥ (ਪੰਨਾ ੮੩੨)**

***ਭਾਵਾਰਥ :*** ਜਿਸ ਮਨੁੱਖ ਨੇ ਗੁਰੂ ਵੱਲੋਂ ਆਪਣਾ ਮੂੰਹ ਮੋੜਿਆ ਹੈ, ਉਨ੍ਹਾਂ ਨੂੰ ਇਹ ਸਜ਼ਾ ਮਿਲਦੀ ਹੈ ਕਿ ਉਹ ਸੂਰ, ਕੁੱਤੇ, ਗਧੇ, ਬਿੱਲੇ, ਪਸ਼ੂ, ਮਲੇਛ, ਨੀਚ, ਚੰਡਾਲ ਆਦਿ ਦੀਆਂ ਜੂਨਾਂ ਵਿਚ ਭਵਾਇਆ ਜਾਂਦਾ ਹੈ। ਉਹ ਮਨੁੱਖ ਮਾਇਆ ਦੇ ਬੰਧਨਾਂ ਵਿਚ ਬੱਧਾ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।

***ਪ੍ਰਸ਼ਨ ੯੦੯ ਫਲ :*** ਧਾਰਮਿਕ ਚਿੰਨ੍ਹ ਪਹਿਨ ਕੇ ਆਤਮਕ ਜੀਵਨ ਦੀ ਸੂਝ ਦੱਸਣ ਵਾਲੇ ਨੂੰ ਕੀ ਫਲ ਮਿਲੇਗਾ ?

*ਉੱਤਰ :* **ਜਗੁ ਕਊਆ ਮੁਖਿ ਚੁੰਚ ਗਿਆਨੁ ॥**
**ਅੰਤਰਿ ਲੋਭੁ ਝੂਠੁ ਅਭਿਮਾਨੁ ॥**
**ਬਿਨੁ ਨਾਵੈ ਪਾਜੁ ਲਹਗੁ ਨਿਦਾਨਿ ॥ (ਪੰਨਾ ੮੩੨)**

***ਭਾਵਾਰਥ :*** ਧਾਰਮਿਕ ਚਿੰਨ੍ਹ ਪਹਿਨ ਕੇ ਜੇ ਉਸ ਦਾ ਮਨ ਮਾਇਆ ਦੇ ਮੋਹ ਵਿਚ ਵੇਹੜਿਆ ਹੋਇਆ ਹੈ ਤਾਂ ਉਸ ਦਾ ਆਤਮਕ ਜੀਵਨ ਦੀ ਸੂਝ ਦੱਸਣਾ ਇਸੀ ਤਰ੍ਹਾਂ ਬੇਅਰਥ ਹੈ ਜਿਵੇਂ ਕਾਂ ਆਪਣੀ ਚੁੰਜ ਨਾਲ ਕਾਂ ਕਾਂ ਕਰਦਾ ਹੈ। ਤਿਵੇਂ ਕਾਂ ਵਾਂਗ ਚੁੰਜ ਗਿਆਨੀ ਦੇ ਕਪਟੀ ਮਨ ਵਿਚ ਜੇ ਲੋਭ, ਝੂਠ ਤੇ ਹੰਕਾਰ ਵੱਸਦਾ ਹੈ ਤਾਂ ਉਸ ਮਨੁੱਖ ਦਾ ਧਾਰਨਾ ਤੋਂ ਖ਼ਾਲੀ ਤੇ ਨਾਮ ਸਿਮਰਨ ਤੋਂ ਸੁੰਞਾ ਧਰਮ ਵਿਖਾਵਾ ਆਖ਼ਰ ਉਘੜ ਹੀ ਜਾਂਦਾ ਹੈ, ਜਿਸ ਦਾ ਫਲ ਅੰਤ ਨੂੰ (ਭੇਖ ਦਿਖਾਇਓ ਜਗਤ ਕੋ ਲੋਗਨ ਕੋ ਵਸ ਕੀਨ। ਅੰਤ ਕਾਲ ਕਾਤੀ ਕਟਿਓ ਵਾਸ ਨਰਕ ਮੇ ਲੀਨ) ਹੀ ਹੁੰਦਾ ਹੈ।

***ਪ੍ਰਸ਼ਨ ੯੧੦ ਟਿਕਾਣਾ :*** ਕੀ ਆਤਮਕ ਸੂਝ ਦੱਸਣ ਵਾਲਾ ਪ੍ਰਮਾਤਮਾ ਦੇ ਸਰੂਪ ਦਾ ਟਿਕਾਣਾ ਨਹੀਂ ਲੱਭ ਸਕੇਗਾ ?

*ਉੱਤਰ :* **ਆਪਿ ਨ ਬੂਝੈ ਲੋਕ ਬੁਝਾਵੈ ॥**
**ਮਨ ਕਾ ਅੰਧਾ ਅੰਧੁ ਕਮਾਵੈ ॥**
**ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ ॥ (ਪੰਨਾ ੮੩੨)**

***ਭਾਵਾਰਥ :*** ਜਿਹੜਾ ਮਨੁੱਖ ਆਪ ਤਾਂ ਆਤਮਕ ਜੀਵਨ ਬਾਰੇ ਕੁਝ ਵੀ ਨਹੀਂ ਜਾਣਦਾ ਅਤੇ ਲੋਕਾਂ ਨੂੰ ਸਮਝਾਂਦਾ ਹੈ, ਜੇ ਉਹ ਆਪ ਹੀ ਆਤਮਕ ਜੀਵਨ ਵੱਲੋਂ ਬਿਲਕੁਲ ਕੋਰਾ ਹੈ ਤਾਂ ਉਸ ਦਾ ਲੋਕਾਂ ਨੂੰ ਪਰਮਾਰਥ ਦਾ ਰਸਤਾ ਦੱਸਣਾ ਅੰਨ੍ਹਿਆਂ ਵਾਂਗ ਠੇਡੇ ਖਾਣਾ ਹੈ। ਜੋ ਕਮਾਈ ਹੀਨ ਮਨੁੱਖ ਲੋਕਾਂ ਨੂੰ ਹੀ ਆਤਮਕ ਸੂਝ ਦੱਸਣ ਵਾਲਾ ਹੈ, ਉਹ ਮਨੁੱਖ ਪ੍ਰਮਾਤਮਾ ਦਾ ਮਹਲ ਕਦੀ ਵੀ ਨਹੀਂ ਪ੍ਰਾਪਤ ਕਰ ਸਕਦਾ।

***ਪ੍ਰਸ਼ਨ ੯੧੧ ਸੁਝ :*** ਕਾਮਾਦਿਕਾਂ ਰਾਹੀਂ ਲੁੱਟੇ ਜਾ ਰਹੇ ਮਨੁੱਖ ਨੂੰ ਇਹ ਕਿਉਂ ਨਹੀਂ ਸੁਹ ਪੈਂਦੀ ਕਿ ਮੈਂ ਲੁੱਟਿਆ ਜਾ ਰਿਹਾ ਹਾਂ ?

*ਉੱਤਰ :* **ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ ॥**
**ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ,**
**ਮਨਮੁਖ ਅੰਧੁਲੇ ਖਬਰਿ ਨ ਪਈਆ ॥ (ਪੰਨਾ ੮੩੩)**

***ਭਾਵਾਰਥ :*** ਇਸ ਮਨੁੱਖ ਦਾ ਸਰੀਰ ਇਕ ਘਰ ਹੈ, ਜਿਸ ਦੇ ਦਸ ਇੰਦਰੇ ਦਸ ਦਰਵਾਜ਼ੇ ਹਨ। ਇਨ੍ਹਾਂ ਦਰਵਾਜ਼ਿਆਂ ਰਾਹੀਂ ਦਿਨ ਰਾਤ ਪੰਜ ਕਾਮਾਦਿਕ ਚੋਰ ਸੰਨ੍ਹ ਲਾਈ ਰੱਖਦੇ ਹਨ ਅਤੇ ਇਸ ਮਨੁੱਖ ਦੇ ਅੰਦਰੋਂ ਧਰਮ ਆਦਿ ਸ਼ੁਭ ਗੁਣਾਂ ਦਾ ਧਨ ਚੁਰਾਈ ਜਾਂਦੇ ਹਨ। ਇਸ ਮਨੁੱਖ ਨੂੰ ਇਸ ਲਈ ਖ਼ਬਰ ਨਹੀਂ ਲੱਗਦੀ ਕਿਉਂਕਿ ਇਹ ਮਨ ਦਾ ਮੁਰੀਦ ਬਣ ਕੇ ਇਸ ਦੇ ਪਿੱਛੇ ਪਿੱਛੇ ਅੰਨ੍ਹਾ ਹੋ ਕੇ ਟੁਰੀ ਜਾ ਰਿਹਾ ਹੈ।

***ਪ੍ਰਸ਼ਨ ੯੧੨ ਚੋਰਾਂ ਨੂੰ :*** ਇਨ੍ਹਾਂ ਪੰਜ ਕਾਮਾਦਿਕ ਚੋਰਾਂ ਨੂੰ ਕਿਵੇਂ ਫੜਿਆ ਜਾਵੇ ?

*ਉੱਤਰ :* **ਕੰਚਨ ਕੋਟੁ ਬਹੁ ਮਾਣਕਿ ਭਰਿਆ ਜਾਗੇ ਗਿਆਨ ਤਤਿ ਲਿਵਲਈਆ ॥**
**ਤਸਕਰ ਹੇਰੂ ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ ॥ (ਪੰਨਾ ੮੩੩)**

***ਭਾਵਾਰਥ :*** ਇਸ ਮਨੁੱਖ ਦਾ ਸਰੀਰ ਇਕ ਸੋਨੇ ਦਾ ਕਿਲ੍ਹਾ ਹੈ ਜੋ ਕਿ ਸ਼ੁਭ ਗੁਣਾਂ ਦੇ ਮੋਤੀਆਂ ਨਾਲ ਭਰਿਆ ਹੋਇਆ ਹੈ। ਇਨ੍ਹਾਂ ਸ਼ੁਭ ਗੁਣਾਂ ਰੂਪ ਹੀਰਿਆਂ ਨੂੰ ਲੁੱਟਣ ਲਈ ਕਾਮਾਦਿਕ ਡਾਕੂ ਇਸ ਦੇ ਅੰਦਰ ਹਮੇਸ਼ਾਂ ਹੀ ਲੁਕੇ

ਰਹਿੰਦੇ ਹਨ, ਜਿਨ੍ਹਾਂ ਡਾਕੂਆਂ ਰਾਹੀਂ ਇਹ ਜੀਵ ਸਾਰੇ ਹੀ ਲੁੱਟੀ ਜਾ ਰਹੇ ਹਨ। ਪਰ ਜੋ ਮਨੁੱਖ ਗੁਰੂ ਦੇ ਸ਼ਬਦ ਦੀ ਕਮਾਈ ਰਾਹੀਂ ਪ੍ਰਭੂ ਵਿਚ ਸੁਰਤ ਜੋੜ ਕੇ ਸੁਚੇਤ ਰਹਿੰਦੇ ਹਨ, ਉਹ ਉਨ੍ਹਾਂ ਡਾਕੂਆਂ ਨੂੰ ਪਕੜ ਕੇ ਬੰਨ੍ਹ ਲੈਂਦੇ ਹਨ, ਜਿਸ ਕਰਕੇ ਉਨ੍ਹਾਂ ਦਾ ਸ਼ੁਭ ਗੁਣਾਂ ਦਾ ਧਨ ਬਚਿਆ ਰਹਿੰਦਾ ਹੈ।

***ਪ੍ਰਸ਼ਨ ੬੧੩ ਸੰਗਤ :*** ਕੀ ਸਤਸੰਗਤ ਵਿਚ ਰਹਿਣ ਵਾਲੇ ਸਾਰੇ ਹੀ ਮਨੁੱਖ ਲਾਭ ਪ੍ਰਾਪਤ ਕਰ ਲੈਂਦੇ ਹਨ ?

***ਉੱਤਰ :*** **ਭਾਰ ਅਠਾਰਹ ਮਹਿ ਚੰਦਨ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ ॥**
**ਸਾਕਤ ਕੂੜੇ ਊਭ ਸੁਕ ਹੂਏ, ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ ॥**
**(ਪੰਨਾ ੮੩੪)**

***ਭਾਵਾਰਥ :*** ਜਿਵੇਂ ਚੰਦਨ ਦਾ ਰੁੱਖ ਸਾਰੀ ਬਨਸਪਤੀ ਵਿਚੋਂ ਉੱਤਮ ਹੈ, ਉਸ ਦੇ ਨੇੜੇ ਰਹਿਣ ਵਾਲਾ ਹਰੇਕ ਰੁੱਖ ਚੰਦਨ ਹੀ ਬਣ ਜਾਂਦਾ ਹੈ ਪਰ ਇਕ ਖੜਸੋਕੜ ਬ੍ਰਿਛ ਹੈ, ਜੋ ਖੜੋਤਾ ਹੀ ਸੁੱਕ ਜਾਂਦਾ ਹੈ। ਤਿਵੇਂ ਹੀ ਸੰਗਤ ਵਿਚ ਰਹਿਣ ਵਾਲਾ ਹਰ ਪ੍ਰਾਣੀ ਲਾਭ ਪ੍ਰਾਪਤ ਕਰ ਲੈਂਦਾ ਹੈ, ਪਰ ਪ੍ਰਮਾਤਮਾ ਨਾਲੋਂ ਟੁੱਟੇ ਹੋਏ ਦਿਲ ਦੇ ਕੂੜੇ ਮਨੁੱਖ ਉਸ ਖੜਸੋਕੜ ਰੁੱਖ ਦੀ ਤਰ੍ਹਾਂ ਖ਼ਾਲੀ ਰਹਿ ਜਾਂਦੇ ਹਨ। ਜਿਨ੍ਹਾਂ ਦੇ ਮਨ ਵਿਚ ਹੰਕਾਰ ਵੱਸਦਾ ਹੈ, ਉਹ ਸੰਗਤ ਵਿਚ ਵੱਸਦੇ ਹੋਏ ਵੀ ਪ੍ਰਮਾਤਮਾ ਤੋਂ ਵਿਛੜੇ ਹੀ ਰਹਿੰਦੇ ਹਨ ਭਾਵ ਸੰਗਤ ਵਿਚ ਰਹਿਣ ਵਾਲੇ ਨਿਰ-ਹੰਕਾਰੀ ਦੇ ਹਿਰਦੇ ਅੰਦਰ ਹੀ ਭਗਤੀ ਰੂਪ ਸੁਗੰਧੀ ਦਾ ਨਿਵਾਸ ਹੁੰਦਾ ਹੈ।

***ਪ੍ਰਸ਼ਨ ੬੧੪ ਮਨਮੁਖ :*** ਸ਼ਾਸਤਰਾਂ ਵਿਚ ਕਥਨ ਕੀਤੇ ਧਰਮ ਦੇ ਕਰਮ ਤਾਂ ਮਨਮੁਖ ਵੀ ਕਰਦੇ ਵੇਖੇ ਜਾਂਦੇ ਹਨ, ਕੀ ਉਨ੍ਹਾਂ ਦੀ ਮੁਕਤ ਨਾ ਹੋਵੇਗੀ ?

***ਉੱਤਰ :*** **ਸਾਸਤ ਬੇਦ ਪੁਰਾਣ ਪੁਕਾਰਹਿ ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥**
**ਮਨਮੁਖ ਪਾਖੰਡਿ ਭਰਮਿ ਵਿਗੂਤੇ ਲੋਭ ਲਹਰਿ ਨਾਵ ਭਾਰਿ ਬੁਡਈਆ ॥ (ਪੰਨਾ ੮੩੪)**

***ਭਾਵਾਰਥ :*** ਬੇਦ ਸ਼ਾਸਤਰ ਤੇ ਪੁਰਾਣਾਂ ਵਿਚ ਜੋ ਧਰਮ ਦੇ ਕਰਮ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ, ਉਹ ਨਿਸ਼ਕਾਮੀ ਨੂੰ ਅੰਤਹਕਰਨ ਦੀ ਸ਼ੁੱਧੀ ਕਰਨ ਵਿਚ ਸਹਾਇਕ ਹੁੰਦਾ ਹੈ। ਪਰ ਜੋ ਮਨਮੁਖ ਪਖੰਡ ਸਹਿਤ ਉਨ੍ਹਾਂ ਕਰਮਾਂ ਨੂੰ ਕਰਦੇ ਹਨ, ਉਨ੍ਹਾਂ ਦਾ ਭਰਮ ਦੂਰ ਨਹੀਂ ਹੁੰਦਾ ਜਿਸ ਕਰਕੇ ਉਹ ਦੁਖੀ ਹੀ ਹੁੰਦੇ ਰਹਿੰਦੇ ਹਨ। ਉਨ੍ਹਾਂ ਦੀ ਅੰਤਹਕਰਨ ਰੂਪ ਬੇੜੀ ਵਿਚ ਪਾਪਾਂ ਦਾ ਭਾਰ ਲੱਦਿਆ ਹੋਇਆ ਹੈ, ਜਿਸ ਕਰਕੇ ਉਹ ਲੋਭ ਲਹਿਰ ਦੀ ਘੁੰਮਣ ਘੇਰੀ ਵਿਚ ਹੀ ਡੁਬਦੇ ਜਾ ਰਹੇ ਹਨ। ਇਸ ਲਈ ਉਨ੍ਹਾਂ ਦੇ ਪਖੰਡ ਸਹਿਤ ਕੀਤੇ ਧਰਮ ਦੇ ਕਰਮ ਮੁਕਤੀ ਹੋਣ ਦਾ ਕਾਰਣ ਨਹੀਂ ਹੁੰਦੇ।

***ਪ੍ਰਸ਼ਨ ੬੧੫ ਹਠ ਨਾਲ :*** ਜੋ ਮਨੁੱਖ ਮਿਥੇ ਹੋਏ ਧਰਮ ਦੇ ਕਰਮ ਮਨ ਦੇ ਹਠ ਨਾਲ ਕਰਦਾ ਹੈ, ਕੀ ਉਸ ਨੂੰ ਸਦਾ ਕਾਇਮ ਰਹਿਣ ਵਾਲਾ ਸੁਖ ਨਹੀਂ ਮਿਲ ਸਕਦਾ ?

***ਉੱਤਰ :*** **ਮਨਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ ਉਸਰਈਆ ॥**
**ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ ॥**
**(ਪੰਨਾ ੮੩੫)**

***ਭਾਵਾਰਥ :*** ਜੋ ਆਦਮੀ ਮਨ ਦੇ ਹਠ ਨਾਲ ਧਾਰਮਕ ਕਰਮ ਕਰਦਾ ਹੈ, ਉਸ ਦੇ ਮਨ ਵਿਚ ਧਰਮੀ ਹੋਣ ਦਾ ਹੰਕਾਰ ਹੋ ਜਾਂਦਾ ਹੈ, ਜਿਸ ਹੰਕਾਰ ਕਰਕੇ ਉਸ ਦੇ ਧਾਰਮਕ ਕਰਮਾਂ ਦਾ ਕੀਤਾ ਉੱਦਮ ਇਉਂ ਹੀ ਬੇਅਰਥ ਜਾਂਦਾ ਹੈ, ਜਿਵੇਂ ਬੱਚੇ ਰੇਤੇ ਦਾ ਘਰ ਉਸਾਰਦੇ ਹਨ ਅਤੇ ਸਮੁੰਦਰ ਦੇ ਪਾਣੀ ਦੀ ਲਹਿਰ ਆਉਂਦੀ ਹੈ ਤੇ ਉਹ ਘਰ ਕਿਣਕਾ ਕਿਣਕਾ ਹੋ ਕੇ ਇਕ ਖਿਨ ਵਿਚ ਹੀ ਢਹਿ ਜਾਂਦਾ ਹੈ। ਇਸੀ ਤਰ੍ਹਾਂ ਸਕਾਮ ਕਰਮਾਂ ਦਾ ਸੁਖ ਵੀ ਇਕ ਖਿਨ ਵਿਚ ਹੀ ਨਾਸ ਹੋ ਜਾਂਦਾ ਹੈ। ਸੋ ਮਨ ਦੇ ਹਠ ਨਾਲ ਸਕਾਮ ਕਰਮ ਕਰਨ ਵਾਲੇ ਆਦਮੀ ਨੂੰ ਸਦਾ ਕਾਇਮ ਰਹਿਣ ਵਾਲਾ ਸੁਖ ਪ੍ਰਾਪਤ ਨਹੀਂ ਹੁੰਦਾ।

**ਪ੍ਰਸ਼ਨ ੯੧੬ ਜੰਗਲ :** ਕੀ ਗ੍ਰਿਹਸਤ ਛੱਡ ਕੇ ਜੰਗਲ ਵਿਚ ਵੱਸਣ ਨਾਲ ਮਨ ਕਾਬੂ ਆ ਸਕਦਾ ਹੈ?

**ਉੱਤਰ:** **ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥**
**ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ ॥ (ਪੰਨਾ ੮੩੫)**

**ਭਾਵਾਰਥ :** ਜੋ ਮਨੁੱਖ ਗ੍ਰਿਹਸਤ ਨੂੰ ਤਿਆਗ ਕੇ ਜੰਗਲ ਵਿਚ ਜਾ ਵੱਸਦਾ ਹੈ, ਪਰੰਤੂ ਉਸ ਦਾ ਮਨ ਇਕ ਛਿਨ ਮਾਤਰ ਵੀ ਟਿਕਾਇਆ ਹੋਇਆ ਟਿਕਦਾ ਨਹੀਂ, ਉਹ ਭਾਵੇਂ ਅਨੇਕਾਂ ਹੀ ਯਤਨ ਕਰਦਾ ਰਹੇ। ਇਹ ਦੁਨੀਆਂ ਦੇ ਪਦਾਰਥਾਂ ਵੱਲ ਦੌੜਣ ਵਾਲਾ ਮਨ ਤਦ ਹੀ ਆਪਣੇ ਅਸਲੀ ਘਰ ਵਿਚ ਆ ਕੇ ਬੈਠਦਾ ਹੈ, ਜਦੋਂ ਇਹ ਹਰੀ ਰੂਪ ਸੰਤਾਂ ਦੀ ਸੰਗਤ ਵਿਚ ਮਿਲ ਕੇ ਨਾਮ ਜਪਦਾ ਹੈ।

**ਪ੍ਰਸ਼ਨ ੯੧੭ ਸੰਨਿਆਸ :** ਕੀ ਪਰਵਾਰ ਛੱਡ ਕੇ ਸੰਨਿਆਸ ਧਾਰਨ ਨਾਲ ਸੁਖ ਮਿਲ ਸਕਦਾ ਹੈ?

**ਉੱਤਰ:** **ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥**
**ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥ (ਪੰਨਾ ੮੩੫)**

**ਭਾਵਾਰਥ :** ਜੋ ਆਦਮੀ ਧੀਆਂ ਪੁੱਤਰਾਂ ਨੂੰ ਛੱਡ ਕੇ ਸੰਨਿਆਸੀ ਤਾਂ ਬਣ ਗਿਆ ਪਰ ਮਨ ਉਸ ਦਾ ਸੰਸਾਰ ਦੇ ਪਦਾਰਥਾਂ ਦੀ ਆਸਾ ਹੀ ਆਸਾ ਕਰਦਾ ਹੈ, ਇਹ ਆਸਾ ਗੁਰੂ ਦੇ ਸ਼ਬਦ ਨੂੰ ਸਮਝੇ ਬਿਨਾਂ ਦੂਰ ਨਹੀਂ ਹੁੰਦੀ। ਆਸਾ ਤੋਂ ਨਿਰਾਸ ਹੋਏ ਤੋਂ ਬਿਨਾਂ ਮਨੁੱਖ ਦੁਖੀ ਰਹਿੰਦਾ ਹੈ। ਦੁਖੀ ਮਨੁੱਖ ਗੁਰੂ ਦੇ ਸ਼ਬਦ ਦੀ ਕਮਾਈ ਰਾਹੀਂ ਹੀ ਸੁਖੀ ਹੋ ਸਕਦਾ ਹੈ।

**ਪ੍ਰਸ਼ਨ ੯੧੮ ਨਗਨ :** ਘਰ ਬਾਰ ਛੱਡ ਕੇ ਜੇ ਕੋਈ ਨਗਨ ਹੋ ਬੈਠਦਾ ਹੈ ਤਾਂ ਕੀ ਉਸ ਦਾ ਮਨ ਸ਼ਾਂਤ ਹੋ ਜਾਂਦਾ ਹੈ?

**ਉੱਤਰ:** **ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ ॥**
**ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ,**
**ਮਿਲਿ ਸੰਗਿ ਸਾਧ ਦਇਆ ਘਰੁ ਲਹੀਆ ॥ (ਪੰਨਾ ੮੩੫)**

**ਭਾਵਾਰਥ :** ਕਈ ਲੋਕ ਐਸੇ ਹਨ ਜਿਨ੍ਹਾਂ ਦੇ ਮਨ ਵਿਚ ਇਸਤ੍ਰੀ ਤੇ ਪੁੱਤਰ ਦੇ ਵਿਛੋੜੇ ਨਾਲ ਦੁਨੀਆਂ ਤੋਂ ਨਫ਼ਰਤ ਪੈਦਾ ਹੋ ਜਾਂਦੀ ਹੈ ਤੇ ਉਹ ਘਰ ਬਾਰ ਛੱਡ ਕੇ ਨਾਂਗੇ ਸਾਧੂ ਬਣ ਬੈਠਦੇ ਹਨ ਪਰ ਇਸ ਤਰ੍ਹਾਂ ਦਾ ਭੇਖ ਬਨਾਣ ਨਾਲ ਮਨ 'ਤੇ ਕੋਈ ਵੀ ਅਸਰ ਨਹੀਂ ਹੁੰਦਾ। ਫਿਰ ਵੀ ਉਸ ਦਾ ਮਨ ਧਨ ਦਾ ਤ੍ਰਿਸ਼ਨਾਲੂ ਹੋ ਕੇ ਦਸਾਂ ਦਿਸ਼ਾਵਾਂ ਵਿਚ ਦੌੜ ਦੌੜ ਕੇ ਭਟਕਦਾ ਫਿਰਦਾ ਹੈ। ਸਾਰੀ ਧਰਤੀ ਰਟਨ ਕਰਨ ਦੇ ਨਾਲ ਵੀ ਉਸ ਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਨਹੀਂ ਬੁਝਦੀ। ਸੋ ਤ੍ਰਿਸ਼ਨਾਲੂ ਮਨ ਨੂੰ ਸ਼ਾਂਤ ਤਾਂ ਕੇਵਲ ਸੰਗਤ ਵਿਚ ਮਿਲ ਕੇ ਨਾਮ ਜਪਣ ਨਾਲ ਹੀ ਆ ਸਕਦੀ ਹੈ।

**ਪ੍ਰਸ਼ਨ ੯੧੯ ਆਸਨ :** ਕੀ ਸਿਧਾਂ ਦੇ ਚੁਰਾਸੀ ਆਸਣ ਸਿਖਣ ਨਾਲ ਮਨ ਨੂੰ ਸ਼ਾਂਤ ਹੋ ਸਕਦੀ ਹੈ?

**ਉੱਤਰ:** **ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥**
**ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ,**
**ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ ॥ (ਪੰਨਾ ੮੩੫)**

**ਭਾਵਾਰਥ :** ਅਨੇਕਾਂ ਜੋਗੀ ਚੁਰਾਸੀ ਆਸਣ ਸਿਖ ਲੈਂਦੇ ਹਨ ਪਰ ਉਹ ਵੀ ਆਪਣੇ ਮਨ ਵਿਚ ਕਰਾਮਾਤਾਂ, ਤਾਕਤਾਂ ਤੇ ਨਾਟਕ ਚੇਟਕ ਹੀ ਮੰਗਦੇ ਹਨ, ਜਿਨ੍ਹਾਂ ਨਾਲ ਉਹ ਲੋਕਾਂ ਉੱਤੇ ਪ੍ਰਭਾਵ ਪਾ ਕੇ ਉਨ੍ਹਾਂ ਨੂੰ ਵੱਸ ਕਰ ਲੈਣ। ਪਰ ਇਉਂ ਕਰਨ ਨਾਲ ਉਨ੍ਹਾਂ ਦੇ ਮਨ ਵਿਚ ਮਾਇਆ ਵੱਲੋਂ ਤ੍ਰਿਪਤੀ ਨਹੀਂ, ਸੰਤੋਖ ਨਹੀਂ ਅਤੇ ਮਨ ਨੂੰ ਸ਼ਾਂਤ ਨਹੀਂ ਆਉਂਦੀ। ਸੋ ਮਨੁੱਖ ਗੁਰੂ ਤੋਂ ਨਾਮ ਪ੍ਰਾਪਤ ਕਰ ਕੇ ਹੀ ਤ੍ਰਿਪਤੀ ਹਾਸਲ ਕਰ ਸਕਦਾ ਹੈ।

***ਪ੍ਰਸ਼ਨ ੯੨੦ ਪ੍ਰੀਤ :*** ਪ੍ਰਭੂ ਦੇ ਪਿਆਰਿਆਂ ਦੀ ਪ੍ਰਭੂ ਦੇ ਚਰਨਾਂ ਨਾਲ ਕਿੰਨੀ ਕੁ ਪ੍ਰੀਤ ਹੈ ?

***ਉੱਤਰ :*** **ਪ੍ਰਭ ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥**
**ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ ॥**
**ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥**
**ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥**
**ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥**
**ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥**
**ਜਿਉ ਦੀਪ ਪਤਨ ਪਤੰਗ ॥ ਜਿਉ ਚੋਰੁ ਹਿਰਤ ਨਿਸੰਗ ॥**
**ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ ॥**
**ਜਿਉ ਜੁਆਰ ਬਿਸਨੁ ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥**
**ਕੁਰੰਕ ਨਾਦੈ ਨੇਹੁ ॥ ਚਾਤ੍ਰਿਕੁ ਚਾਹਤ ਮੇਹੁ ॥ (ਪੰਨਾ ੮੩੮)**

***ਭਾਵਾਰਥ :*** ਪ੍ਰਭੂ ਦੇ ਪਿਆਰਿਆਂ ਦੇ ਮਨ ਦਾ ਇਹ ਨਿਹਚਾ ਹੈ ਕਿ ਹੇ ਕਰਤਾਰ ! ਸਾਡਾ ਜਗਤ ਵਿਚ ਆਪ ਤੋਂ ਬਿਨਾਂ ਹੋਰ ਕੋਈ ਵੀ ਸਹਾਇਕ ਨਹੀਂ ਹੈ। ਪ੍ਰਭੂ ਦਾ ਉਨ੍ਹਾਂ ਦੇ ਮਨ ਵਿਚ ਇਉਂ ਪਿਆਰ ਹੈ ਜਿਵੇਂ ਚਕੋਰ ਦਾ ਚੰਦ ਨਾਲ ਪਿਆਰ ਹੈ, ਜਿਵੇਂ ਮੱਛੀ ਦਾ ਪਾਣੀ ਨਾਲ, ਜਿਵੇਂ ਭੌਰੇ ਦਾ ਕੰਵਲ ਫੁੱਲ ਨਾਲ, ਜਿਵੇਂ ਚਕਵੀ ਨੂੰ ਸੂਰਜ ਚੜ੍ਹਨ ਦੀ ਉਡੀਕ ਲੱਗੀ ਰਹਿੰਦੀ ਹੈ, ਜਿਵੇਂ ਜੁਆਨ ਇਸਤ੍ਰੀ ਨੂੰ ਆਪਣਾ ਪਤੀ ਪਿਆਰਾ ਲੱਗਦਾ ਹੈ, ਜਿਵੇਂ ਲਾਲਚੀ ਆਦਮੀ ਨੂੰ ਧਨ ਪ੍ਰਾਪਤੀ ਤੋਂ ਖ਼ੁਸ਼ੀ ਹੁੰਦੀ ਹੈ, ਜਿਵੇਂ ਦੁੱਧ ਦਾ ਪਾਣੀ ਨਾਲ ਮਿਲਾਪ ਹੁੰਦਾ ਹੈ, ਜਿਵੇਂ ਭੁੱਖੇ ਨੂੰ ਭੋਜਨ ਤ੍ਰਿਪਤ ਕਰਦਾ ਹੈ, ਜਿਵੇਂ ਮਾਂ ਦਾ ਪੁੱਤਰ ਨਾਲ ਪਿਆਰ ਹੈ, ਜਿਵੇਂ ਚੋਰ ਦਾ ਚੋਰੀ ਕਰਨ ਨਾਲ ਹੀ ਪਿਆਰ ਹੈ, ਜਿਵੇਂ ਹਾਥੀ ਦਾ ਕਾਮ ਵਾਸ਼ਨਾ ਨਾਲ ਹੀ ਜੋੜ ਹੈ, ਜਿਵੇਂ ਵਿਸ਼ਿਆਂ ਨਾਲ ਵਿਸ਼ਈ ਦਾ ਪਿਆਰ ਹੈ, ਜਿਵੇਂ ਜੁਆਰੀਏ ਦਾ ਜੂਏ ਨਾਲ ਤੇ ਹਿਰਨ ਦਾ ਘੰਡਾਹੇੜੇ ਦੀ ਆਵਾਜ਼ ਨਾਲ ਪਿਆਰ ਹੈ, ਜਿਵੇਂ ਪਪੀਹਾ ਹਰ ਸਮੇਂ ਮੀਂਹ ਮੰਗਦਾ ਹੈ ਭਾਵ ਉਸ ਦਾ ਮੀਂਹ ਨਾਲ ਹੀ ਪਿਆਰ ਹੈ।

ਉਪਰੋਕਤ ਸੋਲ੍ਹਾਂ ਉਦਾਹਰਣਾਂ ਦੇ ਕੇ ਜਗਤ ਦਾ ਇਕ ਅੰਗੀ ਪਿਆਰ ਇਸ ਦੁਨੀਆਂ ਵਿਚ ਹੀ ਖ਼ਤਮ ਹੋ ਜਾਣ ਵਾਲਾ ਦੱਸ ਕੇ ਲੋਕ ਪ੍ਰਲੋਕ ਵਿਚ ਇਕ ਰਸ ਨਿਭਣ ਵਾਲਾ ਪਿਆਰ ਕੇਵਲ ਪ੍ਰਭੂ ਦੇ ਪਿਆਰਿਆਂ ਦਾ ਪ੍ਰਭੂ ਨਾਲ ਹੀ ਸਿੱਧ ਕੀਤਾ ਹੈ।

**ਬਿਲਾਵਲੁ ਮ: ੧ ਥਿਤੀ**

***ਪ੍ਰਸ਼ਨ ੯੨੧ ਇੱਜ਼ਤ :*** ਹਰ ਮਨੁੱਖ ਨੂੰ ਇੱਜ਼ਤ ਅਰ ਨਾਮ ਕਿਉਂ ਪ੍ਰਾਪਤ ਨਹੀਂ ਹੋ ਸਕਦਾ ?

***ਉੱਤਰ :*** **ਝੂਠੇ ਕਉ ਨਾਹੀ ਪਤਿ ਨਾਉ ॥**
**ਕਬਹੁ ਨ ਸੂਚਾ ਕਾਲਾ ਕਾਉ ॥ (ਪੰਨਾ ੮੩੯)**

***ਭਾਵਾਰਥ :*** ਜਿਸ ਮਨੁੱਖ ਦੇ ਹਿਰਦੇ ਅੰਦਰ ਝੂਠ ਵੱਸਦਾ ਹੈ ਭਾਵ ਦੁਨੀਆਂ ਦੇ ਝੂਠੇ ਪਦਾਰਥਾਂ ਨਾਲ ਹੀ ਜਿਸ ਦਾ ਪਿਆਰ ਹੈ ਅਤੇ ਜਿਸ ਦਾ ਮਨ ਵਿਕਾਰਾਂ ਨਾਲ ਅੰਦਰੋਂ ਕਾਂ ਵਾਂਗ ਕਾਲਾ ਕਪਟੀ ਹੋਵੇ, ਉਸ ਦੇ ਮਨ ਵਿਚ ਪਵਿੱਤਰ ਨਾਮ ਕਿਵੇਂ ਵੱਸ ਸਕਦਾ ਹੈ, ਸੋ ਮੈਲੇ ਮਨ ਅੰਦਰ ਨਾਮ ਨਹੀਂ ਵੱਸਦਾ, ਨਾਮ ਬਿਨਾਂ ਦੁਨੀਆਂ ਵਿਚ ਮਨੁੱਖ ਦੀ ਇੱਜ਼ਤ ਨਹੀਂ ਹੁੰਦੀ।

**ਪ੍ਰਸ਼ਨ ੬੨੨ ਪੂਜਾ :** ਕੀ ਦੇਵਤਿਆਂ ਦੀ ਪੂਜਾ ਕਰਨ ਨਾਲ ਮਨੁੱਖ ਦਾ ਸੰਸਾਰ ਤੋਂ ਛੁਟਕਾਰਾ ਹੋ ਸਕਦਾ ਹੈ ?

**ਉੱਤਰ :** **ਪਿੰਜਰਿ ਪੰਖੀ ਬੰਧਿਆ ਕੋਇ॥ ਛੇਰੀਂ ਭਰਮੈ ਮੁਕਤਿ ਨ ਹੋਇ॥**
**ਤਉ ਛੂਟੈ ਜਾ ਖਸਮੁ ਛਡਾਏ॥ ਗੁਰਮਤਿ ਮੇਲੇ ਭਗਤਿ ਦ੍ਰਿੜਾਏ॥ (ਪੰਨਾ ੮੩੯)**

**ਭਾਵਾਰਥ :** ਜਿਵੇਂ ਕੋਈ ਪੰਛੀ ਪਿੰਜਰੇ ਵਿਚ ਕੈਦ ਹੋਵੇ, ਉਹ ਪਿੰਜਰੇ ਦੀਆਂ ਵਿਰਲਾਂ ਵਿਚ ਬੇਸ਼ੱਕ ਭਟਕਦਾ ਰਹੇ। ਇਸ ਤਰ੍ਹਾਂ ਭਟਕਣ ਨਾਲ ਉਹ ਪਿੰਜਰੇ ਦੀ ਕੈਦ ਤੋਂ ਨਿਕਲ ਨਹੀਂ ਸਕਦਾ। ਹਾਂ, ਉਹ ਪਿੰਜਰੇ ਦੀ ਕੈਦ ਤੋਂ ਤਦੇ ਹੀ ਆਜ਼ਾਦ ਹੋਵੇਗਾ ਜਦੋਂ ਉਸ ਦਾ ਮਾਲਕ ਉਸ ਨੂੰ ਆਜ਼ਾਦੀ ਦੇਵੇ। ਤਿਵੇਂ ਜੀਵ ਪੰਛੀ ਅਗਿਆਨ ਦੇ ਪਿੰਜਰੇ ਵਿਚ ਪਿਆ ਹੈ। ਜੇ ਇਹ ਦੇਵਤਿਆਂ ਦੀ ਸੇਵਾ ਰੂਪ ਛੇਕਾਂ ਵਿਚ ਭਰਮਦਾ ਹੈ ਤਾਂ ਇਸ ਤਰ੍ਹਾਂ ਇਹ ਮੁਕਤ ਨਹੀਂ ਹੋ ਸਕਦਾ। ਸੋ ਇਸ ਜੀਵ ਦਾ ਬੰਧਨਾਂ ਤੋਂ ਛੁਟਕਾਰਾ ਤਾਂ ਗੁਰੂ ਦੀ ਸਿਖਿਆ ਰਾਹੀਂ ਕੇਵਲ ਪ੍ਰਮੇਸ਼ਰ ਦੀ ਭਗਤੀ ਕਰਨ ਨਾਲ ਹੀ ਹੋ ਸਕਦਾ ਹੈ।

**ਪ੍ਰਸ਼ਨ ੬੨੩ ਵਰਤ :** ਕੀ ਇਕਾਦਸ਼ੀ ਦਾ ਵਰਤ ਰੱਖਣ ਨਾਲ ਵੀ ਕੋਈ ਲਾਭ ਪ੍ਰਾਪਤ ਹੁੰਦਾ ਹੈ?

**ਉੱਤਰ :** **ਏਕਾਦਸੀ ਇਕੁ ਰਿਦੈ ਵਸਾਵੈ॥ ਹਿੰਸਾ ਮਮਤਾ ਮੋਹੁ ਚੁਕਾਵੈ॥**
**ਫਲੁ ਪਾਵੈ ਬ੍ਰਤੁ ਆਤਮ ਚੀਨੈ॥ ਪਾਖੰਡਿ ਰਾਚਿ ਤਤੁ ਨਹੀ ਬੀਨੈ॥ (ਪੰਨਾ ੮੪੦)**

**ਭਾਵਾਰਥ :** ਜੋ ਲੋਕ ਵਿਖਾਵੇ ਮਾਤਰ ਇਕਾਦਸ਼ੀ ਦਾ ਵਰਤ ਰੱਖਣ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ ਮੰਨਦੇ ਹਨ, ਉਹ ਤੱਤ ਨੂੰ ਜਾਣਨ ਵੱਲੋਂ ਸੁੰਞੇ ਹੀ ਰਹਿ ਜਾਂਦੇ ਹਨ। ਜੋ ਮਨੁੱਖ ਪ੍ਰਮੇਸ਼ਰ ਨੂੰ ਹਿਰਦੇ ਅੰਦਰ ਵਸਾ ਕੇ, ਹਿੰਸਾ ਮੋਹ ਆਦਿਕ ਤੋਂ ਬਚੇ ਰਹਿਣ ਰੂਪ ਵਰਤ ਰੱਖਦਾ ਹੈ, ਉਹ ਆਪਣੇ ਆਤਮਾ ਨੂੰ ਵੇਖਣ ਰੂਪ ਫਲ ਪ੍ਰਾਪਤ ਕਰਦਾ ਹੈ।

**ਵਾਰ ਸਤ ਮ: ੩**

**ਪ੍ਰਸ਼ਨ ੬੨੪ ਥਿਤਾਂ :** ਥਿਤਾਂ ਵਾਰ ਆਦਿਕ ਸੇਵਨ ਵਾਲੇ ਨੂੰ ਕੀ ਫਲ ਮਿਲੇਗਾ ?

**ਉੱਤਰ :** **ਪੰਦ੍ਰਹ ਥਿਤੀ ਤੈ ਸਤ ਵਾਰ॥ ਮਾਹਾ ਰੁਤੀ ਆਵਹਿ ਵਾਰ ਵਾਰ॥**
**ਦਿਨਸੁ ਰੈਣਿ ਤਿਵੈ ਸੰਸਾਰੁ॥ ਆਵਾ ਗਉਣੁ ਕੀਆ ਕਰਤਾਰਿ॥ (ਪੰਨਾ ੮੪੨)**

**ਭਾਵਾਰਥ :** ਪੰਦਰਾਂ ਥਿਤਾਂ, ਸਤ ਦਿਨ, ਬਾਰਾਂ ਮਹੀਨੇ ਤੇ ਛੇ ਰੁੱਤਾਂ ਜਿਵੇਂ ਇਹ ਮੁੜ ਮੁੜ ਆਉਂਦੇ ਰਹਿੰਦੇ ਹਨ, ਇਸੇ ਤਰ੍ਹਾਂ ਸੰਸਾਰ ਦਾ ਚੱਕਰ ਹੈ ਜੋ ਦਿਨੇ ਰਾਤੀ ਹੀ ਚੱਲਦਾ ਰਹਿੰਦਾ ਹੈ। ਸੋ ਇਸ ਸੰਸਾਰ ਦੇ ਅੰਦਰ ਜੋ ਥਿਤਾਂ ਤੇ ਵਾਰਾਂ ਪੂਜਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ, ਉਹ ਸਦਾ ਹੀ ਇਸ ਸੰਸਾਰ ਵਿਚ ਚੁਰਾਸੀ ਲੱਖ ਜੂਨਾਂ ਦੇ ਚੱਕਰ ਵਿਚ ਪਿਆ ਚੱਕਰ ਹੀ ਲਾਂਦਾ ਰਹੇਗਾ। ਸੋ ਇਨ੍ਹਾਂ ਪੰਗਤੀਆਂ ਰਾਹੀਂ ਥਿਤਾਂ ਵਾਰਾਂ ਨੂੰ ਮੰਨਣ ਦੇ ਖੰਡਨ ਦਾ ਉਪਦੇਸ਼ ਹੈ। ਅੰਤ ਵਿਚ (ਥਿਤੀ ਵਾਰ ਸੇਵਹਿ ਮੁਗਧ ਗਵਾਰ) ਲਿਖ ਕੇ ਤਾੜਨਾ ਕੀਤੀ ਗਈ ਹੈ, ਜਿਸ ਤੋਂ ਸਾਬਤ ਹੈ ਕਿ ਗੁਰਮਤਿ ਵਿਚ ਥਿਤਾਂ ਵਾਰਾਂ ਆਦਿਕ ਨੂੰ ਪੂਜਣ ਦੀ ਸਖ਼ਤ ਮਨਾਹੀ ਹੈ।

**ਪ੍ਰਸ਼ਨ ੬੨੫ ਬਲਵਾਨ :** ਦੁਨੀਆਂ ਦੇ ਕਾਮਾਦਿਕ ਬਲਵਾਨ ਸੂਰਮਿਆਂ ਕੋਲੋਂ ਕੌਣ ਬਚ ਸਕਦਾ ਹੈ ?

**ਉੱਤਰ :** **ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸਨੋ ਮਾਰਿ ਨ ਸਾਕੈ ਕੋਇ॥**
**ਸਾਹਿਬ ਕੀ ਸੇਵਕੁ ਰਹੈ ਸਰਣਾਈ॥ ਆਪੇ ਬਖਸੇ ਦੇ ਵਡਿਆਈ॥ (ਪੰਨਾ ੮੪੨)**

**ਭਾਵਾਰਥ :** ਇਸ ਜਗਤ ਵਿਚ ਕਾਮਾਦਿਕ ਸੂਰਮੇ ਹਨ ਤਾਂ ਭਾਵੇਂ ਬਹੁਤ ਵੱਡੇ ਬਲਵਾਨ, ਜਿਨ੍ਹਾਂ ਨੇ ਵੱਡੇ ਵੱਡੇ ਰਿਖੀਆਂ ਨੂੰ ਆਪਣੇ ਅਧੀਨ ਕਰ ਰੱਖਿਆ ਹੈ। ਪਰ ਜਿਸ ਮਨੁੱਖ ਦਾ ਸਭ ਤੋਂ ਵੱਡਾ ਬਲੀ ਪ੍ਰਭੂ ਮਾਲਕ ਆਪ ਰਾਖਾ ਬਣ ਜਾਵੇ, ਉਸ ਨੂੰ ਕਾਮਾਦਿਕ ਵੈਰੀ ਕੋਈ ਵੀ ਢਾਹ ਨਹੀਂ ਸਕਦਾ। ਕਿਉਂਕਿ ਉਹ ਸੇਵਕ ਆਪਣੇ ਮਾਲਕ ਦੀ ਸ਼ਰਣ ਵਿਚ ਪਿਆ ਰਹਿੰਦਾ ਹੈ, ਜਿਸ ਤੋਂ ਵੱਡੀ ਦੁਨੀਆਂ ਵਿਚ ਹੋਰ ਕੋਈ ਵੀ ਤਾਕਤ ਨਹੀਂ ਹੈ। ਉਹ ਮਾਲਕ ਜਗਤ ਵਿਚ ਹਰ ਸਮੇਂ ਆਪਣੇ ਸੇਵਕਾਂ ਨੂੰ ਵਡਿਆਈ ਹੀ ਬਖ਼ਸ਼ਦਾ ਹੈ।

## ਬਿਲਾਵਲ ਕੀ ਵਾਰ ਮ: ੪

***ਪ੍ਰਸ਼ਨ ੬੨੬ ਸੁਰਤ :*** ਮਨਮੁਖ ਨੇਤਰ ਬੰਦ ਕਰ ਕੇ ਧਿਆਨ ਲਾ ਕੇ ਵੀ ਬੈਠਦਾ ਹੈ, ਪਰ ਉਸ ਦੀ ਸੁਰਤ ਕਿਉਂ ਨਹੀਂ ਜੁੜਦੀ, ਸਗੋਂ ਉਸ ਦੇ ਅੰਦਰ ਦੁਖ ਤੇ ਕਲੇਸ਼ ਹੀ ਕਿਉਂ ਵਧਦਾ ਰਹਿੰਦਾ ਹੈ?

***ਉੱਤਰ:*** **ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ ॥**
**ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ ॥ (ਪੰਨਾ ੮੫੧)**

***ਭਾਵਾਰਥ :*** ਮਨਮੁਖ ਦੇ ਮਨ ਅੰਦਰ ਖੋਟ ਵੱਸਦਾ ਹੈ, ਜਿਸ ਦੇ ਕਾਰਨ ਉਸ ਦੀ ਸੁਰਤ ਨਹੀਂ ਜੁੜਦੀ। ਸੁਰਤੀ ਨਾ ਜੁੜਨ ਦਾ ਫਲ ਉਸ ਨੂੰ ਸਦਾ ਕਲੇਸ਼ ਹੀ ਮਿਲਦਾ ਹੈ। ਉਸ ਦੀ ਸਾਰੀ ਕਿਰਤ ਦੁਖ ਕਲੇਸ਼ ਵਿਚ ਹੀ ਹੁੰਦੀ ਹੈ ਤੇ ਅੱਗੇ ਪ੍ਰਲੋਕ ਵਿਚ ਗਿਆਂ ਵੀ ਉਸ ਨੂੰ ਕਪਟ ਕੀਤੇ ਦਾ ਫਲ ਦੁਖ ਹੀ ਮਿਲੇਗਾ, ਭਾਵ ਕਪਟ ਸਹਿਤ ਅੱਖਾਂ ਬੰਦ ਕਰਕੇ ਧਿਆਨ ਵਿਚ ਬੈਠਣ ਨਾਲ ਕੋਈ ਸੁਖ ਨਹੀਂ ਪ੍ਰਾਪਤ ਹੋ ਸਕਦਾ।

***ਪ੍ਰਸ਼ਨ ੬੨੭ ਰਜ਼ਾ :*** ਜੋ ਅੱਗੇ ਨੂੰ ਪ੍ਰਭੂ ਦੀ ਰਜ਼ਾ ਵਰਤਣ ਵਾਲੀ ਹੈ, ਉਸ ਨੂੰ ਕਿਵੇਂ ਸਮਝਿਆ ਜਾ ਸਕੇ?

***ਉੱਤਰ:*** **ਕੋਈ ਵਾਹੇ, ਕੋ ਲੁਣੈ ਕੋ ਪਾਏ ਖਲਿਹਾਨਿ ॥**
**ਨਾਨਕ ਏਵ ਨ ਜਾਪਈ ਕੋਈ ਖਾਇ ਨਿਦਾਨਿ ॥ (ਪੰਨਾ ੮੫੪)**

***ਭਾਵਾਰਥ :*** ਉਸ ਪ੍ਰਮੇਸ਼ਰ ਦੀ ਰਜ਼ਾ ਨੂੰ ਸਮਝਿਆ ਨਹੀਂ ਜਾ ਸਕਦਾ। ਵੇਖੋ ਹਲ ਵਾਹੁਣ ਵਾਲਾ ਮਨੁੱਖ ਕੋਈ ਹੈ, ਉਸ ਪੱਕੀ ਫਸਲ ਨੂੰ ਵੱਢਣ ਵਾਲਾ ਕੋਈ ਹੋਰ ਹੀ ਹੈ, ਉਸ ਨੂੰ ਖਲਵਾੜੇ ਵਿਚ ਲੈ ਜਾਣ ਵਾਲਾ ਕੋਈ ਹੋਰ ਹੈ, ਪਰ ਇਹ ਨਹੀਂ ਜਾਣਿਆ ਜਾ ਸਕਦਾ ਕਿ ਆਖ਼ਰ ਉਸ ਨੂੰ ਖਾਣਾ ਕਿਸ ਨੇ ਹੈ। ਭਾਵ ਇਹ ਨਹੀਂ ਸਮਝ ਸਕੀਦਾ ਕਿ ਅੱਗੇ ਆਉਣ ਵਾਲੇ ਸਮੇਂ ਵਿਚ ਕਿਸ ਮਨੁੱਖ ਨਾਲ ਕਦੋਂ ਕੀ ਕੁਝ ਵਾਪਰ ਜਾਣਾ ਹੈ।

***ਪ੍ਰਸ਼ਨ ੬੨੮ ਨਿੰਦਕ :*** ਨਿਰਵੈਰ ਗੁਰੂ ਨਾਲ ਵੈਰ ਕਰਨ ਵਾਲਾ ਨਿੰਦਕ ਕਿਵੇਂ ਬਖ਼ਸ਼ਿਆ ਜਾ ਸਕਦਾ ਹੈ?

***ਉੱਤਰ:*** **ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥**
**ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤ ਸੰਗਤਿ ਨਾਲਿ ਰਲਾਵੈ ॥**
**ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਬਿਆ ਕਾ ਜਲੁ,**
**ਜਾਇ ਪਵੈ ਵਿਚਿ ਸੁਰਸਰੀ,**
**ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥ (ਪੰਨਾ ੮੫੫)**

***ਭਾਵਾਰਥ :*** ਜਿਵੇਂ ਮੀਂਹ ਪਿਆਂ ਗਲੀਆਂ, ਨਾਲਿਆਂ, ਟੋਬਿਆਂ ਦਾ ਪਾਣੀ ਜਦੋਂ ਗੰਗਾ ਵਿਚ ਜਾ ਪੈਂਦਾ ਹੈ ਤਾਂ ਉਸ ਗੰਗਾ ਦੇ ਪਾਣੀ ਵਿਚ ਮਿਲਣ ਸਾਰ ਹੀ ਪਵਿੱਤਰ ਹੋ ਜਾਂਦਾ ਹੈ। ਇਵੇਂ ਕੋਈ ਮਨੁੱਖ ਪਹਿਲਾਂ ਗੁਰੂ ਦੀ ਨਿੰਦਾ ਕਰਨ ਵਾਲਾ ਹੋਵੇ ਪਰ ਜੇ ਉਹ ਨਿਸ਼ਕਪਟ ਹੋ ਕੇ ਗੁਰੂ ਦੀ ਸ਼ਰਣ ਵਿਚ ਆ ਜਾਵੇ ਤਾਂ ਗੁਰੂ ਉਸ ਦੇ ਪਿਛਲੇ ਅਉਗਣ ਬਖ਼ਸ਼ ਕੇ ਉਸ ਨੂੰ ਆਪਣੀ ਸੰਗਤ ਵਿਚ ਮਿਲਾ ਲੈਂਦੇ ਹਨ।

***ਪ੍ਰਸ਼ਨ ੬੨੯ ਲਿਹਾਜ਼ :*** ਕੀ ਕਾਲ ਵੀ ਮਾਰਨ ਸਮੇਂ ਕਿਸੇ ਰਾਜੇ ਮਹਾਰਾਜੇ ਦਾ ਲਿਹਾਜ਼ ਕਰਦਾ ਹੈ?

***ਉੱਤਰ:*** **ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈ ਹੈ ਰੇ ॥**
**ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈ ਹੈ ਰੇ ॥**
**ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ ॥**
**ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ ॥ (ਪੰਨਾ ੮੫੫)**

***ਭਾਵਾਰਥ :*** ਕਾਲ ਇਸ ਦੁਨੀਆਂ ਤੋਂ ਲੈ ਜਾਣ ਸਮੇਂ ਸਭ ਨੂੰ ਇਕ ਸਮਾਨ ਹੀ ਲੈ ਜਾਂਦਾ ਹੈ। ਰੱਬ ਵੱਲੋਂ ਮਨੁੱਖ

ਨੂੰ ਸਮਝੋ ਇਕ ਚੂਹਾ ਬਣਾਇਆ ਗਿਆ ਹੈ, ਜਿਸ ਨੂੰ ਮੌਤ ਰੂਪੀ ਬਿੱਲੀ ਖਾਈ ਜਾ ਰਹੀ ਹੈ। ਉਸ ਮੌਤ ਰੂਪ ਬਿੱਲੀ ਦੀ ਨਿਗਾਹ ਵਿਚ ਬਾਲਕ, ਬੁੱਢਾ ਤੇ ਜੁਆਨ, ਧਨਵਾਨ ਤੇ ਕੰਗਾਲ, ਰਾਜਾ ਅਤੇ ਪਰਜਾ ਸਭ ਇਕੋ ਹਨ। ਕਾਲ ਮਾਰਨ ਸਮੇਂ ਕਿਸੇ ਨਾਲ ਵੀ ਕੋਈ ਵਿਤਕਰਾ ਨਹੀਂ ਕਰਦਾ, ਭਾਵ ਕਿਸੇ ਨਾਲ ਲਿਹਾਜ਼ ਨਹੀਂ ਕਰਦਾ।

***ਪ੍ਰਸ਼ਨ ੯੩੦ ਲਾਭ :*** ਜੇ ਕਾਲ ਕਿਸੇ ਦਾ ਵੀ ਲਿਹਾਜ਼ ਨਹੀਂ ਕਰਦਾ ਤਾਂ ਪ੍ਰਮੇਸ਼ਰ ਦੇ ਸੇਵਕਾਂ ਨੂੰ ਸੇਵਾ ਕਰਨ ਦਾ ਕੀ ਲਾਭ ਪ੍ਰਾਪਤ ਹੋਇਆ ?

*ਉੱਤਰ :* **ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ॥**
**ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥ (ਪੰਨਾ ੮੫੫)**

***ਭਾਵਾਰਥ :*** ਜੋ ਸੇਵਕ ਹਰੀ ਨੂੰ ਭਾ ਗਏ ਹਨ, ਭਾਵ ਉਸ ਪ੍ਰਭੂ ਨੂੰ ਪਿਆਰੇ ਲੱਗਦੇ ਹਨ, ਉਨ੍ਹਾਂ ਦੀ ਗੱਲ ਸਾਰੇ ਸੰਸਾਰ ਤੋਂ ਵੱਖਰੀ ਹੈ, ਉਹ ਬਾਕੀ ਲੋਕਾਂ ਵਾਂਗ ਜੰਮਦੇ ਮਰਦੇ ਨਹੀਂ ਹਨ ਕਿਉਂਕਿ ਉਹ ਪ੍ਰਮਾਤਮਾ ਨੂੰ ਹਰ ਸਮੇਂ ਆਪਣਾ ਸੰਗੀ ਸਾਥੀ ਜਾਣਦੇ ਹਨ। ਇਸ ਲਈ ਉਹ ਅੰਤ ਨੂੰ ਪ੍ਰਮੇਸ਼ਰ ਵਿਚ ਹੀ ਲੀਨ ਹੋ ਜਾਂਦੇ ਹਨ।

***ਪ੍ਰਸ਼ਨ ੯੩੧ ਵਿਕਾਰਾਂ :*** ਜੇ ਗ੍ਰਿਹਸਤ ਤਿਆਗ ਕੇ ਜੰਗਲਾਂ ਵਿਚ ਚਲੇ ਜਾਈਏ, ਤਾਂ ਕੀ ਇਸ ਤਰ੍ਹਾਂ ਮਨ ਵਿਕਾਰਾਂ ਦਾ ਤਿਆਗੀ ਬਣ ਸਕਦਾ ਹੈ ?

*ਉੱਤਰ :* **ਗ੍ਰਿਹੁ ਤਜਿ ਬਨਖੰਡ ਜਾਈਐ ਚੁਨਿ ਖਾਈਐ ਕੰਦਾ॥**
**ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥ (ਪੰਨਾ ੮੫੫)**

***ਭਾਵਾਰਥ :*** ਘਰ ਬਾਰ ਛੱਡ ਕੇ ਜੰਗਲ ਵਿਚ ਵੱਸਣ ਨਾਲ ਤੇ ਅੰਨ ਤਿਆਗ ਕੇ ਗਾਜਰ ਮੂਲੀ ਆਦਿਕ ਖਾ ਕੇ ਗੁਜ਼ਾਰਾ ਕਰਨ ਨਾਲ ਇਸ ਪਾਪੀ ਚੰਦਰੇ ਮਨ ਵਿਚ ਵੱਸ ਰਹੇ ਵਿਕਾਰਾਂ ਵੱਲੋਂ ਕੋਈ ਵੀ ਫ਼ਰਕ ਨਹੀਂ ਪੈਂਦਾ, ਭਾਵ ਮਨ ਦੇ ਵਿਕਾਰੀ ਸੁਭਾਅ ਨੂੰ ਤਿਆਗੇ ਤੋਂ ਬਿਨਾਂ ਸਰੀਰਕ ਤਿਆਗ ਦਾ ਕੋਈ ਲਾਭ ਨਹੀਂ।

***ਪ੍ਰਸ਼ਨ ੯੩੨ ਯਤਨ :*** ਜੇ ਮਨੁੱਖ ਯਤਨ ਕਰੇ, ਤਾਂ ਕੀ ਮਨ ਨੂੰ ਵਿਸ਼ਿਆਂ ਵੱਲੋਂ ਰੋਕ ਨਹੀਂ ਸਕਦਾ ?

*ਉੱਤਰ :* **ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ॥**
**ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ॥ (ਪੰਨਾ ੮੫੫)**

***ਭਾਵਾਰਥ :*** ਇਸ ਮਨ ਨੂੰ ਜੇ ਸੰਸਾਰ ਦੇ ਵਿਸ਼ਿਆਂ ਵੱਲੋਂ ਅਨੇਕਾਂ ਯਤਨ ਕਰ ਕੇ ਰੋਕਣਾ ਚਾਹੀਏ ਤਾਂ ਵੀ ਅਨੇਕਾਂ ਤਰ੍ਹਾਂ ਦੇ ਵਿਸ਼ਿਆਂ ਦੇ ਚਸਕੇ ਛੱਡਦਾ ਨਹੀਂ, ਮੁੜ ਮੁੜ ਵਿਸ਼ਿਆਂ ਦੀਆਂ ਵਾਸ਼ਨਾਂ ਨੂੰ ਹੀ ਚੰਬੜਦਾ ਹੈ। ਸੋ ਵਿਕਾਰਾਂ ਵੱਲ ਧਾ ਰਹੇ ਮਨ ਨੂੰ ਰੋਕਣ ਵਿਚ ਮਨੁੱਖ ਆਪਣੇ ਯਤਨਾਂ ਨਾਲ ਸਫਲ ਨਹੀਂ ਹੋ ਸਕਦਾ, ਵਿਕਾਰਾਂ ਤੋਂ ਬਚਣ ਲਈ ਇਕ ਗੁਰੂ ਦੇ ਚਰਨਾਂ ਵਿਚ ਅਰਦਾਸ ਕੀਤੀ ਹੀ ਸਹਾਇਕ ਹੋ ਸਕਦੀ ਹੈ।

***ਪ੍ਰਸ਼ਨ ੯੩੩ ਸੇਵਕ :*** ਕੀ ਦੁਨੀਆਂ ਦੇ ਲੋਕਾਂ ਵਾਂਗ ਪ੍ਰਭੂ ਦੇ ਸੇਵਕ ਦਾ ਮਨ ਵੀ ਡੋਲਦਾ ਰਹਿੰਦਾ ਹੈ ?

*ਉੱਤਰ :* **ਤੇਰੋ ਜਨੁ ਹੋਇ ਸੋਇ ਕਤ ਡੋਲੈ ਤੀਨਿ ਭਵਨ ਪਰ ਛਾਜਾ॥**
**ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ॥ (ਪੰਨਾ ੮੫੬)**

***ਭਾਵਾਰਥ :*** ਜੋ ਸਹੀ ਮਨ ਕਰਕੇ ਪ੍ਰਭੂ ਦਾ ਸੇਵਕ ਬਣ ਗਿਆ, ਉਹ ਫਿਰ ਕਿਥੇ ਡੋਲ ਸਕਦਾ ਹੈ। ਉਸ ਦਾ ਪ੍ਰਤਾਪ ਤਾਂ ਸਾਰੇ ਜਗਤ ਵਿਚ ਹੀ ਛਾਇਆ ਰਹਿੰਦਾ ਹੈ। ਕਿਸੇ ਦੁਨੀਆਂ ਦੀ ਤਾਕਤ ਦੇ ਮਾਲਕ ਦਾ ਉਸ ਵੱਲ ਹੱਥ ਚੁੱਕਣਾ ਤਾਂ ਇਕ ਪਾਸੇ ਰਿਹਾ, ਉਹ ਤਾਂ ਸੇਵਕ ਦੇ ਸਾਹਮਣੇ ਮਰਯਾਦਾ ਦਾ ਇਕ ਉੱਚਾ ਬੋਲ ਭੀ ਨਹੀਂ ਬੋਲ ਸਕਦਾ। ਹਰਨਾਕਸ਼ ਨੇ ਪ੍ਰਹਿਲਾਦ ਨੂੰ ਇਹ ਇਕ ਮਰਯਾਦਾ ਦਾ ਉੱਚਾ ਬੋਲ ਬੋਲਿਆ ਸੀ ਕਿ ਰਾਮ ਕਿਥੇ ਹੈ, ਜਿਸ ਨੂੰ ਜਲਾਂ

ਥਲਾਂ ਵਿਚ ਮੰਨੀ ਬੈਠਾ ਹੈਂ, ਇਤਨਾ ਉੱਚਾ ਬੋਲ ਭੀ ਨਹੀਂ ਬੋਲਣ ਦਿੱਤਾ, ਝੱਟ ਹੀ ਥੰਮ੍ਹ ਵਿਚੋਂ ਨਿਕਲ ਕੇ ਹਰਨਾਕਸ਼ ਨੂੰ ਮਾਰ ਦਿੱਤਾ।

**ਪ੍ਰਸ਼ਨ ੯੩੪ ਮਾਇਆ :** ਕੀ ਪ੍ਰਮੇਸ਼ਰ ਕੋਲੋਂ ਮਾਇਆ ਨਹੀਂ ਮੰਗਣੀ ਚਾਹੀਦੀ ?

**ਉੱਤਰ : ਜਿਹ ਤੂ ਜਾਚਹਿ ਸੋ ਤ੍ਰਿਭਵਨ ਭੋਗੀ ॥**
**ਕਹਿ ਕਬੀਰ ਕੇਸੌ ਜਗਿ ਜੋਗੀ ॥ (ਪੰਨਾ ੮੫੭)**

**ਭਾਵਾਰਥ :** ਹੇ ਮਨੁੱਖ! ਜਿਸ ਜਗਤ ਦੇ ਮਾਲਕ ਪ੍ਰਮੇਸ਼ਰ ਪਾਸੋਂ ਮਾਇਆ ਤੂੰ ਮੰਗਦਾ ਹੈਂ, ਇਹ ਮਾਇਆ ਤਾਂ ਤਿੰਨਾਂ ਲੋਕਾਂ ਦੀ ਭੋਗੀ ਹੋਈ ਹੈ ਭਾਵ ਜੂਠੀ ਹੈ। ਜੇ ਪ੍ਰਭੂ ਪਾਸੋਂ ਕੁਝ ਮੰਗਣਾ ਚਾਹੁੰਦਾ ਹੈਂ ਤਾਂ ਉਸ ਪ੍ਰਭੂ ਨੂੰ ਹੀ ਮੰਗ, ਜਿਸ ਕਰਕੇ ਫਿਰ ਹੋਰ ਕਿਸੇ ਕੋਲੋਂ ਮੰਗਣਾ ਹੀ ਨਾ ਪਵੇ, ਕਿਉਂਕਿ ਪ੍ਰਭੂ ਦੀ ਪ੍ਰਾਪਤੀ ਤੋਂ ਬਿਨਾਂ ਭੁੱਖਾ ਮਨ ਸਦਾ ਪਦਾਰਥ ਹੀ ਮੰਗਦਾ ਰਹਿੰਦਾ ਹੈ।

**ਪ੍ਰਸ਼ਨ ੯੩੫ ਪ੍ਰੀਤ :** ਮਨੁੱਖ ਦੇ ਹਿਰਦੇ ਵਿਚ ਪ੍ਰਮੇਸ਼ਰ ਦੀ ਪ੍ਰੀਤ ਕਿਉਂ ਨਹੀਂ ਪੈਦਾ ਹੁੰਦੀ ?

**ਉੱਤਰ : ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ ॥**
**ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥ (ਪੰਨਾ ੮੫੭)**

**ਭਾਵਾਰਥ :** ਜਗਤ ਦੇ ਮਾਲਕ ਇਕ ਪ੍ਰਮੇਸ਼ਰ ਦੀ ਪੈਦਾ ਕੀਤੀ ਮਾਇਆ ਹੀ ਹੈ ਜਿਸ ਨੇ ਉਸ ਪ੍ਰਭੂ ਦੇ ਚਰਨਾਂ ਤੋਂ ਹੀ ਮਨੁੱਖ ਨੂੰ ਵਿਛੋੜ ਦਿੱਤਾ ਹੈ। ਇਸ ਮਾਇਆ ਦੀ ਪਰਬਲਤਾ ਮਨੁੱਖ ਦੇ ਅੰਦਰ ਇਕ ਰੰਚਕ ਮਾਤਰ ਵੀ ਪ੍ਰਮੇਸ਼ਰ ਦੀ ਪ੍ਰੀਤ ਪੈਦਾ ਨਹੀਂ ਹੋਣ ਦੇਂਦੀ। ਇਹ ਮਨੁੱਖ ਵਿਵੇਕ ਹੀਣ ਵਿਚਾਰੇ ਕੀ ਕਰ ਸਕਦੇ ਹਨ ? ਹਾਂ, ਜੇ ਮਾਇਆ ਦਾ ਮਾਲਕ ਸਿਰਜਨਹਾਰ ਉਸ ਮਾਇਆ ਦੀ ਮਮਤਾ ਨੂੰ ਰੋਕ ਪਾਵੇ ਤਾਂ ਇਸ ਮਨੁੱਖ ਦੇ ਅੰਦਰ ਉਸ ਪ੍ਰਭੂ ਦਾ ਪਿਆਰ ਪੈਦਾ ਹੋ ਸਕਦਾ ਹੈ।

**ਪ੍ਰਸ਼ਨ ੯੩੬ ਬਖ਼ਸ਼ਿਸ਼ :** ਜੇ ਇਕ ਗਰੀਬ ਨਾਮ ਸਿਮਰਨ ਕਰਨ ਲੱਗ ਪਵੇ ਤਾਂ ਪ੍ਰਮੇਸ਼ਰ ਉਸ ਪਰ ਕਿਤਨੀ ਕੁ ਬਖ਼ਸ਼ਿਸ਼ ਕਰ ਸਕਦਾ ਹੈ ?

**ਉੱਤਰ : ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥**
**ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥ (ਪੰਨਾ ੮੫੮)**

**ਭਾਵਾਰਥ :** ਜੇ ਕੋਈ ਇਤਨਾ ਭੀ ਗਰੀਬ ਹੋਵੇ ਕਿ ਜਿਸ ਦੀ ਗਰੀਬੀ ਨੂੰ ਵੇਖ ਕੇ ਸਾਰੀ ਦੁਨੀਆਂ ਦੇ ਲੋਕ ਹੀ ਮਖ਼ੌਲ ਕਰਦੇ ਹੋਣ। ਪਰ ਨਾਮ ਸਿਮਰਨ ਦਾ ਸਦਕਾ ਜਦੋਂ ਪ੍ਰਭੂ ਉਸ ਪਰ ਕਿਰਪਾ ਕਰਦਾ ਹੈ ਤਾਂ ਉਸ ਦੀ ਤਲੀ ਉੱਤੇ ਅਠਾਰਾਂ ਹੀ ਸਿਧੀਆਂ ਆ ਪ੍ਰਾਪਤ ਹੁੰਦੀਆਂ ਹਨ, ਭਾਵ ਸਾਰੇ ਦੁਨੀਆਂ ਦੇ ਪਦਾਰਥ ਉਸ ਨੂੰ ਪ੍ਰਾਪਤ ਹੋ ਜਾਂਦੇ ਹਨ।

**ਪ੍ਰਸ਼ਨ ੯੩੭ ਅਧਿਕਾਰ :** ਕੀ ਹਿੰਦੂ ਸ਼ਾਸਤਰਾਂ ਵਾਂਗ ਗੁਰਮਤਿ ਅਨੁਸਾਰ ਭੀ ਨਾਮ ਸਿਮਰਨ ਕਰਨ ਦਾ ਕਿਸੇ ਉੱਚ ਜਾਤੀ ਨੂੰ ਹੀ ਅਧਿਕਾਰ ਹੈ ?

**ਉੱਤਰ : ਬ੍ਰਹਮਨ, ਬੈਸ, ਸੂਦ ਅਰੁ ਖ੍ਰਤ੍ਰੀ ਡੋਮ ਚੰਡਾਲ ਮਲੇਛ ਮਨ ਸੋਇ ॥**
**ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥ (ਪੰਨਾ ੮੫੮)**

**ਭਾਵਾਰਥ :** ਗੁਰਮਤਿ ਅਨੁਸਾਰ ਪ੍ਰਮੇਸ਼ਰ ਨਾਲ ਪਿਆਰ ਕਰਨ ਵਾਲਾ ਭਾਵੇਂ ਬ੍ਰਾਹਮਣ, ਖੱਤਰੀ, ਸੂਦ, ਵੈਸ ਹੈ, ਭਾਵੇਂ ਕੋਈ ਡੂੰਮ, ਚੰਡਾਲ ਮਲੀਨ ਮਨ ਵਾਲਾ ਹੈ, ਪਰ ਪ੍ਰਮਾਤਮਾ ਦਾ ਭਜਨ ਕਰਕੇ ਹਰ ਮਨੁੱਖ ਹੀ ਪਵਿੱਤਰ ਹੋ ਜਾਂਦਾ ਹੈ। ਉਹ ਆਪ ਹੀ ਨਹੀਂ ਸਗੋਂ ਆਪਣੇ ਨਾਲ ਹੋਰ ਦੋ ਕੁਲਾਂ ਦਾ ਭੀ ਉਧਾਰ ਕਰ ਲੈਂਦਾ ਹੈ। ਉਸ ਦੀ ਕੁਲ ਤੇ ਗਾਵ ਥਾਵ ਸਭ ਹੀ ਪਵਿੱਤਰ ਹਨ।

**ਪ੍ਰਸ਼ਨ ੯੩੮ ਵੱਡਾ ਮਨੁੱਖ :** ਦੁਨੀਆਂ ਵਿਚ ਸਭ ਤੋਂ ਵੱਡਾ ਮਨੁੱਖ ਕੌਣ ਹੈ ?

**ਉੱਤਰ :** **ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥ (ਪੰਨਾ ੮੫੮)**

**ਭਾਵਾਰਥ :** ਭਾਵੇਂ ਕੋਈ ਵਿਦਵਾਨ ਹੋਵੇ, ਚਾਹੇ ਸੂਰਮਾ ਹੋਵੇ ਜਾਂ ਚਕਰਵਰਤੀ ਰਾਜਾ ਹੋਵੇ, ਪਰ ਇਨ੍ਹਾਂ ਵਿਚੋਂ ਕੋਈ ਵੀ ਪ੍ਰਮਾਤਮਾ ਦੇ ਭਗਤ ਬਰਾਬਰ ਨਹੀਂ ਹੋ ਸਕਦਾ। ਸੰਸਾਰ ਵਿਚ ਐਸੇ ਭਗਤ ਦਾ ਹੀ ਜਨਮ ਸਫਲ ਹੈ।

## ਰਾਗੁ ਗੋਂਡ

**ਪ੍ਰਸ਼ਨ ੯੩੯ ਭਰੋਸਾ :** ਆਪਣੇ ਮਨ ਵਿਚ ਹਮੇਸ਼ਾਂ ਪ੍ਰਮੇਸ਼ਰ ਦਾ ਭਰੋਸਾ ਰੱਖਣ ਵਾਲੇ ਨੂੰ ਕੀ ਫਲ ਮਿਲਦਾ ਹੈ ?

**ਉੱਤਰ :** **ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ,**
**ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ॥**
**ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ ਪ੍ਰਭੁ ਘਾਲਿਆ,**
**ਕਿਸੈ ਕਾ ਇਕੁ ਤਿਲੁ ਨ ਗਵਾਈ॥ (ਪੰਨਾ ੮੫੯)**

**ਭਾਵਾਰਥ :** ਜੋ ਮਨੁੱਖ ਆਪਣੇ ਮਨ ਚਿੱਤ ਵਿਚ ਸਿਰਫ਼ ਇਕ ਪ੍ਰਮੇਸ਼ਰ ਦਾ ਹੀ ਭਰੋਸਾ ਰੱਖਦਾ ਹੈ ਤਾਂ ਉਹ ਅਨੇਕਾਂ ਮਨ ਮੰਗੇ ਫਲ ਪ੍ਰਾਪਤ ਕਰ ਲੈਂਦਾ ਹੈ ਕਿਉਂਕਿ ਜੋ ਸਾਡੇ ਮਨ ਵਿਚ ਵਰਤਦਾ ਹੈ, ਉਹ ਪ੍ਰਭੂ ਸਭ ਕੁਝ ਜਾਣਦਾ ਹੈ। ਉਹ ਮਾਲਕ ਕਿਸੇ ਦੀ ਮਿਹਨਤ ਕੀਤੀ ਰਤਾ ਭਰ ਵੀ ਅਜਾਈਂ ਨਹੀਂ ਜਾਣ ਦਿੰਦਾ। ਇਸ ਲਈ ਹਰ ਮਨੁੱਖ ਨੂੰ ਇਕ ਪ੍ਰਮੇਸ਼ਰ ਦੀ ਹੀ ਆਸ ਰੱਖਣੀ ਚਾਹਦੀ ਹੈ।

**ਪ੍ਰਸ਼ਨ ੯੪੦ ਆਪਣਾ ਦੁਖ :** ਅਸੀਂ ਆਪਣਾ ਦੁਖ ਕਿਸ ਪਾਸ ਦੱਸੀਏ, ਜੋ ਸੁਣ ਕੇ ਸਾਡਾ ਦੁਖ ਦਰਦ ਦੂਰ ਕਰ ਦੇਵੇ ?

**ਉੱਤਰ :** **ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ,**
**ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ॥**
**ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ,**
**ਜੋ ਤੁਮ੍ਰੇ ਦੂਖ ਤਤਕਾਲ ਕਟਾਸਾ॥**
**ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ,**
**ਅਵਰਾ ਪਹਿ ਕਹਿ ਮਨ ਲਾਜ ਮਰਾਸਾ॥ (ਪੰਨਾ ੮੬੦)**

**ਭਾਵਾਰਥ :** ਮਨੁੱਖ ਨੂੰ ਆਪਣਾ ਹਰੇਕ ਦੁਖ ਆਪਣੇ ਪ੍ਰਮੇਸ਼ਰ ਪਾਸ ਹੀ ਬਿਆਨ ਕਰਨਾ ਚਾਹੀਦਾ ਹੈ ਕਿਉਂਕਿ ਓਹੀ ਮਨੁੱਖ ਦੇ ਸਾਰੇ ਦੁਖ ਦਰਦ ਦੂਰ ਕਰਨ ਵਾਲਾ ਹੈ। ਜੋ ਮਨੁੱਖ ਪ੍ਰਮੇਸ਼ਰ ਨੂੰ ਛੱਡ ਕੇ ਆਪਣਾ ਕੋਈ ਇਕ ਦੁਖ ਕਿਸੇ ਹੋਰ ਨੂੰ ਸੁਣਾਂਦਾ ਹੈ ਤਾਂ ਉਹ ਅੱਗੋਂ ਆਪਣੇ ਅਨੇਕਾਂ ਦੁਖ ਉਸ ਅੱਗੇ ਖੋਹਲ ਬੈਠਦਾ ਹੈ। ਸੋ ਉਸ ਪ੍ਰਭੂ ਨੂੰ ਛੱਡ ਕੇ ਹੋਰ ਕਿਸੇ ਅੱਗੇ ਦੁਖ ਫੋਲਣਾ ਆਪਣੇ ਮਨ ਵਿਚ ਸ਼ਰਮਿੰਦਾ ਹੀ ਹੋਣਾ ਪੈਂਦਾ ਹੈ।

***ਪ੍ਰਸ਼ਨ ੯੪੧ ਮਿੱਤਰ :*** ਕੀ ਇਸ ਦੁਨੀਆਂ ਵਿਚ ਬਣੇ ਮਿੱਤਰ ਪਰਲੋਕ ਵਿਚ ਸਾਥ ਨਹੀਂ ਦੇਣਗੇ ?

***ਉੱਤਰ :*** **ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ,**
**ਤੇ ਸਭਿ ਅਪਨੈ ਸੁਆਇ ਮਿਲਾਸਾ॥**
**ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ,**
**ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥ (ਪੰਨਾ ੮੬੦)**

***ਭਾਵਾਰਥ :*** ਹੇ ਮਨੁੱਖ! ਜੋ ਇਸ ਦੁਨੀਆਂ ਵਿਚ ਮਿੱਤਰ ਅਤੇ ਭਰਾ ਆਦਿਕ ਦਿਸਦੇ ਹਨ, ਇਹ ਸਭ ਆਪਣੀ ਗ਼ਰਜ਼ ਪੂਰੀ ਕਰਨ ਵਾਸਤੇ ਹੀ ਮਿਲਦੇ ਹਨ। ਜਿਸ ਦਿਨ ਉਨ੍ਹਾਂ ਦੀ ਗ਼ਰਜ਼ ਪੂਰੀ ਹੁੰਦੀ ਨਜ਼ਰ ਨਾ ਆਵੇ, ਉਸ ਦਿਨ ਉਨ੍ਹਾਂ ਵਿਚੋਂ ਕੋਈ ਨੇੜੇ ਹੀ ਨਹੀਂ ਢੁੱਕਦਾ। ਸੋ ਹੇ ਮਨੁੱਖ! ਜੋ ਮਿੱਤਰ ਤੇਰਾ ਸਾਥ ਇਸ ਦੁਨੀਆਂ ਵਿਚ ਹੀ ਛੱਡ ਜਾਣ ਵਾਲੇ ਹਨ, ਉਹ ਪ੍ਰਲੋਕ ਵਿਚ ਜਾ ਕੇ ਤੇਰਾ ਸਾਥ ਕਿਥੇ ਦੇ ਸਕਣਗੇ, ਭਾਵ ਨਹੀਂ ਦੇ ਸਕਣਗੇ।

***ਪ੍ਰਸ਼ਨ ੯੪੨ ਅੰਤ ਸਮੇਂ :*** ਜੀਵ ਦੀ ਅੰਤ ਸਮੇਂ ਰੱਖਿਆ ਕਰਨ ਵਾਲਾ ਕੌਣ ਹੈ, ਜਿਸ ਪਰ ਭਰੋਸਾ ਕੀਤਾ ਜਾਵੇ ?

***ਉੱਤਰ :*** **ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਸਾ॥**
**ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ,**
**ਜੋ ਅੰਤੀ ਅਉਸਰਿ ਰਖਿ ਨ ਸਕਾਸਾ॥ (ਪੰਨਾ ੮੬੦)**

***ਭਾਵਾਰਥ :*** ਹੇ ਭੋਲੇ ਮਨੁੱਖ! ਤੂੰ ਉਸ ਦਾ ਭਰੋਸਾ ਕਿਉਂ ਕਰਦਾ ਹੈਂ, ਜੋ ਤੈਨੂੰ ਅੰਤ ਸਮੇਂ ਰੱਖ ਹੀ ਨਹੀਂ ਸਕਦਾ। ਸੋ ਅੰਤ ਦੇ ਸਮੇਂ ਰੱਖਣ ਵਾਲਾ ਤਾਂ ਇਕ ਪ੍ਰਮੇਸ਼ਰ ਹੀ ਹੈ, ਉਸ ਨੂੰ ਹੀ ਰਾਤ ਦਿਨ ਸੇਵਨਾ ਕਰ ਜੋ ਤੈਨੂੰ ਹਰ ਥਾਂ ਹਰ ਸਮੇਂ ਲੋਕ ਪ੍ਰਲੋਕ ਵਿਚ ਰੱਖਣ ਵਾਲਾ ਹੈ।

***ਪ੍ਰਸ਼ਨ ੯੪੩ ਸ਼ਾਂਤ ਕਿਵੇਂ :*** ਤ੍ਰਿਸ਼ਨਾ ਨਾਲ ਤਪ ਰਹੇ ਮਨ ਨੂੰ ਸ਼ਾਂਤ ਕਿਵੇਂ ਆ ਸਕਦੀ ਹੈ ?

***ਉੱਤਰ :*** **ਜੈਸੇ ਸਕਤਿ ਸੂਰੁ ਬਹੁ ਜਲਤਾ,**
**ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ॥ (ਪੰਨਾ ੮੬੦)**

***ਭਾਵਾਰਥ :*** ਜਿਵੇਂ ਸੂਰਜ ਦੀਆਂ ਤੇਜ ਕਿਰਨਾਂ ਨਾਲ ਰੇਤ ਤਪ ਜਾਂਦੀ ਹੈ, ਪਰ ਉਹ ਤਪਸ਼ ਚੰਦਰਮਾ ਨੂੰ ਵੇਖਣ ਨਾਲ ਸਾਰੀ ਹੀ ਦੂਰ ਹੋ ਜਾਂਦੀ ਹੈ ਤਿਵੇਂ ਹੀ ਮਨੁੱਖ ਦਾ ਮਨ ਤ੍ਰਿਸ਼ਨਾ ਦੀ ਤਪਸ਼ ਨਾਲ ਤਪ ਰਿਹਾ ਹੈ। ਗੁਰੂ ਰੂਪ ਚੰਦਰਮਾ ਦੇ ਦਰਸ਼ਨ ਕਰਨ ਨਾਲ ਤ੍ਰਿਸ਼ਨਾ ਦੀ ਤਪਸ਼ ਦੂਰ ਹੋ ਜਾਂਦੀ ਹੈ। ਸੋ ਤਪ ਰਹੇ ਮਨ ਨੂੰ ਸ਼ਾਂਤ ਕੇਵਲ ਗੁਰੂ ਦੇ ਦਰਸ਼ਨ ਨਾਲ ਹੀ ਹੋ ਸਕਦੀ ਹੈ।

***ਪ੍ਰਸ਼ਨ ੯੪੪ ਧਨਵਾਨ :*** ਕੀ ਪ੍ਰਭੂ ਦੀ ਦਰਗਾਹ ਅੰਦਰ ਧਨਵਾਨ ਭੀ ਆਦਰ ਪਾਉਣਗੇ ?

***ਉੱਤਰ :*** **ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ,**
**ਸਭਿ ਬਿਨਸਿ ਜਾਹਿ ਜਿਉ ਰੰਗੁ ਕੁਸੁੰਭ ਕਚਾਣੁ॥**
**ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ,**
**ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ॥ (ਪੰਨਾ ੮੬੧)**

***ਭਾਵਾਰਥ :*** ਇਸ ਦੁਨੀਆਂ ਅੰਦਰ ਜਿਤਨੇ ਭੀ ਧਨਵਾਨ, ਉੱਚੀ ਕੁਲ ਵਾਲੇ, ਜ਼ਮੀਨਾਂ ਦੇ ਮਾਲਕ ਨਜ਼ਰ ਆਉਂਦੇ ਹਨ, ਇਹ ਸਾਰੇ ਹੀ ਇਸ ਸੰਸਾਰ ਅੰਦਰ ਥੋੜ੍ਹੇ ਸਮੇਂ ਵਿਚ ਇਸ ਤਰ੍ਹਾਂ ਨਾਸ ਹੋ ਜਾਣ ਵਾਲੇ ਹਨ ਜਿਵੇਂ ਕੁਸੁੰਭੇ ਦਾ

ਰੰਗ ਕੱਚਾ ਥੋੜ੍ਹਾ ਚਿਰ ਰਹਿਣ ਵਾਲਾ ਹੈ, ਸੋ ਉਸ ਪ੍ਰਭੂ ਦੀ ਦਰਗਾਹ ਅੰਦਰ ਕੇਵਲ ਪ੍ਰਮੇਸ਼ਰ ਨੂੰ ਸਿਮਰਨ ਵਾਲਾ ਹੀ ਆਦਰ ਪਾਵੇਗਾ।

***ਪ੍ਰਸ਼ਨ ੯੪੫ ਉੱਚਾ :*** ਗੁਰਮਤਿ ਅਨੁਸਾਰ, ਕੀ ਮਨੁੱਖ ਜਾਤੀ ਕਰਕੇ ਵੱਡਾ ਹੈ ਯਾ ਨਾਮ ਸਿਮਰਨ ਕਰਕੇ ਉੱਚਾ ਹੈ?

*ਉੱਤਰ:* **ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ,**
**ਜੋ ਹਰਿ ਧਿਆਵੈ ਸੋ ਪਰਧਾਨੁ॥**
**ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ,**
**ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥ (ਪੰਨਾ ੮੬੧)**

***ਭਾਵਾਰਥ :*** ਚੌਹਾਂ ਵਰਣਾਂ ਤੇ ਆਸ਼ਰਮਾਂ ਵਿਚ ਓਹੀ ਆਦਮੀ ਸਭ ਤੋਂ ਉੱਚਾ, ਸੁੱਚਾ ਤੇ ਵੱਡਾ ਹੈ, ਜਿਸ ਦੇ ਹਿਰਦੇ ਅੰਦਰ ਪ੍ਰਮੇਸ਼ਰ ਦਾ ਨਾਮ ਵੱਸਦਾ ਹੈ, ਜਿਵੇਂ ਚੰਦਨ ਦੇ ਨੇੜੇ ਵੱਸਦਾ ਅਰਿੰਡ ਦਾ ਰੁੱਖ ਚੰਦਨ ਹੀ ਬਣ ਜਾਂਦਾ ਹੈ। ਤਿਵੇਂ ਸੰਗਤ ਨਾਲ ਮਿਲ ਕੇ ਵੱਡੇ ਤੋਂ ਵੱਡਾ ਪਾਪੀ ਭੀ ਪਵਿੱਤਰ ਹੋ ਕੇ ਪ੍ਰਮੇਸ਼ਰ ਦੀ ਦਰਗਾਹ ਵਿਚ ਪ੍ਰਵਾਣ ਹੋ ਜਾਂਦਾ ਹੈ।

***ਪ੍ਰਸ਼ਨ ੯੪੬ ਰਸਾਂ ਨੂੰ :*** ਇਹ ਜੀਵ ਵਿਸ਼ਿਆਂ ਦੇ ਰਸਾਂ ਨੂੰ ਛੱਡਦਾ ਕਿਉਂ ਨਹੀਂ?

*ਉੱਤਰ:* **ਫਾਕਿਓ ਮੀਨ ਕਪਿਕ ਕੀ ਨਿਆਈ ਤੂ ਉਰਝਿ ਰਹਿਓ ਕੁਸੰਭਾਇਲੇ॥ (ਪੰਨਾ ੮੬੨)**

***ਭਾਵਾਰਥ :*** ਭਾਵੇਂ ਇਹ ਸੰਸਾਰ ਦੇ ਵਿਸ਼ੇ ਰਸ ਹੈਨ ਤਾਂ ਕੁਸੁੰਭੇ ਦੇ ਰੰਗ ਵਾਂਗ ਥੋੜ੍ਹੇ ਦਿਨ ਰਹਿਣ ਵਾਲੇ, ਪਰ ਇਨ੍ਹਾਂ ਵਿਚ ਇਹ ਮਨੁੱਖ ਇਉਂ ਹੀ ਫਸਿਆ ਹੋਇਆ ਇਨ੍ਹਾਂ ਨੂੰ ਛੱਡਦਾ ਨਹੀਂ, ਜਿਵੇਂ ਮੱਛੀ ਮਾਸ ਦੇ ਰਸ ਨੂੰ, ਤੇ ਬਾਂਦਰ ਛੋਲਿਆਂ ਦੀ ਮੁੱਠ ਨੂੰ। ਸੋ ਇਹ ਜੀਵ ਮੱਛੀ ਤੇ ਬਾਂਦਰ ਦੀ ਤਰ੍ਹਾਂ ਵਿਸ਼ਿਆਂ ਵਿਚ ਖਚਤ ਹੋ ਰਿਹਾ ਹੈ, ਜਿਸ ਦਾ ਫਲ ਇਹ ਜੀਵ ਸਦਾ ਹੀ ਜਨਮ ਮਰਣ ਦਾ ਦੁਖ ਸਹਾਰਦਾ ਹੈ।

***ਪ੍ਰਸ਼ਨ ੯੪੭ ਅਨੇਕਾਂ :*** ਇਹ ਮਨੁੱਖ ਦਿਨੇ ਰਾਤ ਅਨੇਕਾਂ ਤਰ੍ਹਾਂ ਦੇ ਦੁਖ ਕਿਉਂ ਸਹਾਰਦਾ ਹੈ?

*ਉੱਤਰ:* **ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ ਤੂ ਲਾਗਿ ਪਰਿਓ ਕੁਟੰਬਾਇਲੇ॥ (ਪੰਨਾ ੮੬੨)**

***ਭਾਵਾਰਥ :*** ਜਿਵੇਂ ਹਾਥੀ ਕਾਮ ਵੱਸ ਹੋਇਆ ਇੰਦ੍ਰੀ ਦੇ ਸੁਆਦ ਦਾ ਪ੍ਰੇਰਿਆ ਲੋਹੇ ਦੇ ਕੁੰਡੇ ਦਾ ਦੁਖ ਸਹਾਰਦਾ ਹੈ, ਇਸੀ ਤਰ੍ਹਾਂ ਇਹ ਜੀਵ ਵਿਸ਼ਿਆਂ ਦਾ ਪ੍ਰੇਰਿਆ ਹੋਇਆ ਪ੍ਰਵਾਰ ਦੇ ਮੋਹ ਵਿਚ ਜਕੜਿਆ ਗਿਆ ਹੈ, ਜਿਸ ਕਰਕੇ ਦਿਨੇ ਰਾਤ ਅਨੇਕਾਂ ਤਰ੍ਹਾਂ ਦੇ ਦੁਖ ਸਹਾਰਦਾ ਹੋਇਆ ਦਿਨੇ ਰਾਤ ਵਿਲਕਦਾ ਰਹਿੰਦਾ ਹੈ।

***ਪ੍ਰਸ਼ਨ ੯੪੮ ਸਬੰਧ :*** ਮਨੁੱਖ ਦਾ ਸਬੰਧੀਆਂ ਨਾਲ ਕਿਤਨਾ ਕੁ ਸਬੰਧ ਹੈ?

*ਉੱਤਰ:* **ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ,**
**ਥਿਰੁ ਸੰਗਤਿ ਹਰਿ ਹਰਿ ਧਿਆਇਲੇ॥ (ਪੰਨਾ ੮੬੨)**

***ਭਾਵਾਰਥ :*** ਹੇ ਮਨੁੱਖ! ਤੂੰ ਜਿਨ੍ਹਾਂ ਸਬੰਧੀਆਂ ਦੇ ਮੋਹ ਵਿਚ ਫਸ ਰਿਹਾ ਹੈਂ ਇਨ੍ਹਾਂ ਨਾਲ ਤਾਂ ਤੇਰਾ ਇਸ ਤਰ੍ਹਾਂ ਦਾ ਸਬੰਧ ਹੈ, ਜਿਵੇਂ ਰਾਤ ਨੂੰ ਇਕ ਰੁੱਖ ਉੱਤੇ ਪੰਛੀ ਇਕੱਠੇ ਹੋ ਜਾਂਦੇ ਹਨ ਤੇ ਦਿਨ ਚੜ੍ਹਨ ਸਾਰ ਹੀ ਵਿਛੜ ਜਾਂਦੇ ਹਨ। ਇਸੇ ਤਰ੍ਹਾਂ ਗ੍ਰਿਹਸਤ ਰੂਪ ਰੁੱਖ ਉੱਤੇ ਜੀਵ ਰੂਪ ਪੰਛੀ ਇਕੱਠੇ ਹੋ ਜਾਂਦੇ ਹਨ, ਉਹ ਆਪੋ ਆਪਣਾ ਸਮਾਂ ਪੂਰਾ ਹੋਣ ਨਾਲ ਆਪੋ ਆਪਣੀਆਂ ਵਾਸ਼ਨਾਂ ਅਨੁਸਾਰ ਵੱਖੋ ਵੱਖ ਜੂਨਾਂ ਵਿਚ ਚਲੇ ਜਾਂਦੇ ਹਨ, ਪਰ ਜੋ ਸੰਗਤ ਵਿਚ ਮਿਲ ਕੇ ਹਰੀ ਪ੍ਰਮੇਸ਼ਰ ਦੀ ਅਰਾਧਨਾ ਕਰਦੇ ਹਨ, ਉਹ ਜੂਨਾਂ ਦੇ ਚੱਕਰ ਵਿਚ ਪੈਣ ਤੋਂ ਬਚ ਰਹਿੰਦੇ ਹਨ।

***ਪ੍ਰਸ਼ਨ ੯੪੯ ਭਗਤਾਂ ਦਾ :*** ਦੁਨੀਆਂ ਦੇ ਲੋਕਾਂ ਨਾਲੋਂ ਪ੍ਰਭੂ ਦੇ ਭਗਤਾਂ ਦਾ ਕੀ ਫ਼ਰਕ ਹੈ ?

***ਉੱਤਰ :*** **ਸਗਲ ਸ੍ਰਿਸਟਿ ਕੇ ਪੰਚ ਸਿਕਦਾਰ॥**
**ਰਾਮ ਭਗਤ ਕੇ ਪਾਨੀਹਾਰ॥**
**ਜਗਤ ਪਾਸ ਤੇ ਲੇਤੇ ਦਾਨੁ॥**
**ਗੋਬਿੰਦ ਭਗਤ ਕਉ ਕਰਹਿ ਸਲਾਮੁ॥**
**ਲੂਟਿ ਲੇਹਿ ਸਾਕਤ ਪਤਿ ਖੋਵਹਿ॥**
**ਸਾਧ ਜਨਾ ਪਗ ਮਲਿ ਮਲਿ ਧੋਵਹਿ॥ (ਪੰਨਾ ੮੬੫)**

***ਭਾਵਾਰਥ :*** ਸਾਰੀ ਸ੍ਰਿਸ਼ਟੀ ਦੇ ਲੋਕਾਂ ਦੇ ਇਹ ਪੰਜ ਕਾਮਾਦਿਕ ਸਰਦਾਰ ਬਣੀ ਬੈਠੇ ਹਨ ਪਰ ਪ੍ਰਭੂ ਦੇ ਭਗਤਾਂ ਦੇ ਇਹ ਦਾਸ ਬਣ ਕੇ ਰਹਿੰਦੇ ਹਨ, ਇਹ ਪੰਜੇ ਕਾਮਾਦਿਕ ਚੌਧਰੀ ਸਾਰੀ ਦੁਨੀਆਂ ਦੇ ਲੋਕਾਂ ਪਾਸੋਂ ਡੰਨ ਲੈਂਦੇ ਹਨ ਪਰ ਪ੍ਰਭੂ ਦੇ ਭਗਤਾਂ ਨੂੰ ਹਮੇਸ਼ਾਂ ਨਮਸ਼ਕਾਰ ਕਰਦੇ ਹਨ ਅਤੇ ਸਾਕਤ ਲੋਕ ਇਨ੍ਹਾਂ ਪੰਜਾਂ ਕਾਮਾਦਿਕਾਂ ਪਾਸੋਂ ਬੇਇੱਜ਼ਤ ਹੁੰਦੇ ਰਹਿੰਦੇ ਹਨ, ਪਰ ਇਹ ਪੰਜੇ ਚੌਧਰੀ ਗੁਰਮੁਖਾਂ ਦੇ ਚਰਨਾਂ ਨੂੰ ਮਲ ਮਲ ਧੋਂਦੇ ਰਹਿੰਦੇ ਹਨ, ਭਾਵ ਜਿਨ੍ਹਾਂ ਪੰਜ ਕਾਮਾਦਿਕਾਂ ਦੇ ਜਗਤ ਅਧੀਨ ਹੈ, ਉਹ ਪੰਜੇ ਭਗਤਾਂ ਦੇ ਅਧੀਨ ਹਨ। ਇਹੀ ਅੰਤਰਾ ਸੰਸਾਰੀ ਲੋਕਾਂ ਤੇ ਭਗਤਾਂ ਦਾ ਹੈ।

**ਗੋਂਡ ਭਗਤ ਬਾਣੀ**

***ਪ੍ਰਸ਼ਨ ੯੫੦ ਸੰਤ :*** ਪ੍ਰਮੇਸ਼ਰ ਦੇ ਪਿਆਰੇ ਸੰਤ ਜੇ ਕਦੀ ਮਿਲ ਜਾਣ, ਤਾਂ ਉਨ੍ਹਾਂ ਪਾਸੋਂ ਕੀ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ ?

***ਉੱਤਰ :*** **ਸੰਤੁ ਮਿਲੈ ਕਿਛੁ ਸੁਨੀਐ ਕਹੀਐ॥**
**ਮਿਲੈ ਅਸੰਤੁ ਮਸਟਿ ਕਰਿ ਰਹੀਐ॥ (ਪੰਨਾ ੮੭੦)**

***ਭਾਵਾਰਥ :*** ਜੇ ਕਦੀ ਪਰਉਪਕਾਰੀ ਸੰਤ ਮਿਲ ਜਾਣ ਤਾਂ ਉਨ੍ਹਾਂ ਪਾਸੋਂ ਉੱਤਮ ਅਰ ਸ਼ੁਭ ਸਿਖਿਆ, ਪ੍ਰਮੇਸ਼ਰ ਦੀ ਪ੍ਰਾਪਤੀ ਦੇ ਬਚਨ ਸੁਣਨੇ ਚਾਹੀਦੇ ਹਨ ਅਤੇ ਜੇ ਕਦੀ ਕੋਈ ਸੁਣਨ ਦਾ ਅਧਿਕਾਰੀ ਮਿਲ ਜਾਵੇ ਤਾਂ ਜੋ ਆਪ ਨੂੰ ਜੀਵਨ ਦੇ ਸੁਲਝਾਓ ਦੇ ਸ਼ੁਭ ਬਚਨ ਆਉਂਦੇ ਹਨ ਉਹ ਉਸ ਨੂੰ ਸੁਨਾਉਣੇ ਚਾਹੀਦੇ ਹਨ। ਪਰ ਜੇ ਕੋਈ ਰੱਬ ਤੋਂ ਬੇਮੁਖ ਸਾਕਤ ਮਿਲ ਜਾਵੇ ਤਾਂ ਫਿਰ ਚੁੱਪ ਕਰਨਾ ਹੀ ਠੀਕ ਹੈ, ਭਾਵ ਚੰਗੇ ਮਨੁੱਖਾਂ ਨਾਲ ਗੱਲ ਕੀਤਿਆਂ ਕੋਈ ਚੰਗੀ ਗੱਲ ਮਿਲੇਗੀ ਅਤੇ ਮੂਰਖ ਨਾਲ ਬੋਲਿਆਂ ਝੱਖਾਂ ਮਾਰ ਕੇ ਬੇਅਰਥ ਸਮਾਂ ਗਵਾਉਣਾ ਹੈ।

***ਪ੍ਰਸ਼ਨ ੯੫੧ ਨੁਕਸਾਨ :*** ਕੀ ਮੂਰਖ ਨਾਲ ਬੋਲਣ ਦਾ ਭੀ ਨੁਕਸਾਨ ਹੈ ?

***ਉੱਤਰ :*** **ਬੋਲਤ ਬੋਲਤ ਬਢਹਿ ਬਿਕਾਰਾ॥**
**ਬਿਨੁ ਬੋਲੇ ਕਿਆ ਕਰਹਿ ਬੀਚਾਰਾ॥ (ਪੰਨਾ ੮੭੦)**

***ਭਾਵਾਰਥ :*** ਮੂਰਖ ਨਾਲ ਸਾਧਾਰਨ ਬੋਲਦਿਆਂ ਬੋਲਦਿਆਂ ਭੀ ਇਤਨਾ ਬਿਖਾਧ ਵਧ ਜਾਂਦਾ ਹੈ, ਜਿਸ ਦਾ ਫਲ ਲੜਾਈ ਝਗੜਾ, ਫ਼ਸਾਦ ਰੂਪ ਪ੍ਰਗਟ ਹੁੰਦਾ ਹੈ, ਜੋ ਮਨੁੱਖ ਦੇ ਮਨ ਵਿਚ ਦੇਰ ਕਾਲ ਵਿਖੇਪਤਾ ਦਾ ਕਾਰਣ ਬਣਿਆ ਰਹਿੰਦਾ ਹੈ, ਸੋ ਬੇਅਰਥ ਬੋਲਣ ਵਾਲੇ ਮੂਰਖ ਨਾਲ ਜੇ ਨਾ ਬੋਲਣ ਦੀ ਵੀਚਾਰ ਨੂੰ ਅਪਨਾਇਆ ਜਾਵੇ ਤਾਂ ਮੂਰਖ ਦਾ ਕੋਈ ਭੀ ਚਾਰਾ ਨਹੀਂ ਚੱਲੇਗਾ, ਭਾਵ ਆਖ਼ਰ ਮੂਰਖ ਨੂੰ ਬੋਲਣ ਵੱਲੋਂ ਚੁੱਪ ਕਰਨਾ ਪਵੇਗਾ। ਇਸ ਤਰ੍ਹਾਂ ਸਾਡਾ ਮਨ ਖੌਭਤਾ ਪੈਦਾ ਹੋਣ ਦੇ ਨੁਕਸਾਨ ਤੋਂ ਬਚ ਜਾਵੇਗਾ।

***ਪ੍ਰਸ਼ਨ ੯੫੨ ਹੰਕਾਰੀ :*** ਜਿਥੇ ਸ਼ੁਭ ਗੁਣਾਂ ਨਾਲ ਭਰੇ ਹੋਏ ਸੰਤ ਕਦੀ ਵੀ ਆਪਣੀ ਵਡਿਆਈ ਦੇ ਬਚਨ ਨਹੀਂ ਕਰਦੇ, ਉਥੇ ਗੁਣਾਂ ਤੋਂ ਖ਼ਾਲੀ ਹੰਕਾਰੀ ਆਪਣੀ ਆਪਣੀ ਸਿਫ਼ਤ ਕਰਨ ਦੀਆਂ ਹੀ ਗੱਲਾਂ ਕਿਉਂ ਕਰਦੇ ਰਹਿੰਦੇ ਹਨ ?

***ਉੱਤਰ :*** **ਕਹੁ ਕਬੀਰ ਛੂਛਾ ਘਟੁ ਬੋਲੈ ॥**
**ਭਰਿਆ ਹੋਇ ਸੁ ਕਬਹੁ ਨ ਡੋਲੈ ॥ (ਪੰਨਾ ੮੭੦)**

***ਭਾਵਾਰਥ :*** ਜੋ ਆਦਮੀ ਧਾਰਨਾ ਤੋਂ ਖ਼ਾਲੀ ਨਿਰਗੁਣ ਹੈ, ਉਹ ਖ਼ਾਲੀ ਘੜੇ ਦੀ ਤਰ੍ਹਾਂ ਹੰਕਾਰ ਭਰੇ ਆਪਣੀ ਵਡਿਆਈ ਦੇ ਹੀ ਬਚਨ ਬੋਲਦਾ ਰਹਿੰਦਾ ਹੈ ਅਤੇ ਸ਼ੁਭ ਗੁਣਾਂ ਨਾਲ ਭਰਪੂਰ ਸੰਤ ਭਰੇ ਹੋਏ ਘੜੇ ਵਾਂਗ ਹਨ ਜੋ ਕਦੀ ਭੀ ਹੰਕਾਰ ਭਰੇ ਆਪਣੀ ਵਡਿਆਈ ਦੇ ਬਚਨ ਨਹੀਂ ਬੋਲਦੇ ਭਾਵ ਸ਼ੁਭ ਗੁਣਾਂ ਨਾਲ ਭਰੇ ਹੋਏ ਸੰਤਾਂ ਦਾ ਆਪਣੇ ਮੁੱਖੋਂ ਵਡਿਆਈ ਕਰਨਾ ਤਾਂ ਇਕ ਪਾਸੇ ਰਿਹਾ ਪਰ ਉਹ ਤਾਂ ਆਪਣੀ ਸਹੀ ਵਡਿਆਈ ਹੁੰਦੀ ਸੁਣ ਕੇ ਭੀ ਸ਼ਰਮਸਾਰ ਹੁੰਦੇ ਹਨ। ਮੂਰਖ ਹਮੇਸ਼ਾਂ ਉਨ੍ਹਾਂ ਮੂਰਖਾਂ ਦੀ ਭਾਲ ਵਿਚ ਲੱਗਾ ਰਹਿੰਦਾ ਹੈ, ਜੋ ਇਸ ਦੀ ਅਣਹੋਈ ਸਿਫ਼ਤ ਹੀ ਕਰਦੇ ਰਹਿਣ। ਇਹੀ ਇਕ ਮੂਰਖ ਦੀ ਵੱਡੀ ਨਿਸ਼ਾਨੀ ਹੈ।

***ਪ੍ਰਸ਼ਨ ੯੫੩ ਨਿਕੰਮਾ :*** ਇਸ ਮਨੁੱਖ ਨੂੰ ਬੰਦਗੀ ਤੋਂ ਬਿਨਾਂ ਪਸ਼ੂਆਂ ਤੋਂ ਵੀ ਨਿਕੰਮਾ ਕਿਉਂ ਜਾਣਿਆ ਜਾਂਦਾ ਹੈ ?

***ਉੱਤਰ :*** **ਨਰੂ ਮਰੈ ਨਰੁ ਕਾਮਿ ਨ ਆਵੈ ॥**
**ਪਸੂ ਮਰੈ ਦਸ ਕਾਜ ਸਵਾਰੈ ॥ (ਪੰਨਾ ੮੭੦)**

***ਭਾਵਾਰਥ :*** ਇਸ ਲਈ ਕਿ ਜਦੋਂ ਮਨੁੱਖ ਮਰ ਜਾਂਦਾ ਹੈ ਤਾਂ ਇਹ ਆਦਮੀ ਦੇ ਕਿਸੇ ਵੀ ਕੰਮ ਨਹੀਂ ਆਉਂਦਾ, ਭਾਵ ਅੱਗ, ਪਾਣੀ ਤੇ ਮਿੱਟੀ ਦੀ ਭੇਟਾ ਕਰ ਦਿੱਤਾ ਜਾਂਦਾ ਹੈ ਪਰ ਜਦੋਂ ਪਸ਼ੂ ਮਰ ਜਾਵੇ ਤਾਂ ਪਸ਼ੂ ਦਾ ਹਰ ਅੰਗ ਆਦਮੀ ਦੇ ਕੰਮ ਆਉਂਦਾ ਹੈ, ਭਾਵ ਬੰਦਗੀ ਤੋਂ ਬਿਨਾਂ ਇਹ ਮਨੁੱਖ ਪਸ਼ੂਆਂ ਤੋਂ ਵੀ ਨਿਕੰਮਾ ਹੈ।

***ਪ੍ਰਸ਼ਨ ੯੫੪ ਨੀਂਦ :*** ਮਨੁੱਖ ਜੇ ਗੁਰੂ ਦਾ ਉਪਦੇਸ਼ ਸੁਣ ਕੇ ਵੀ ਮੋਹ ਦੀ ਨੀਂਦ ਵੱਲੋਂ ਨਹੀਂ ਜਾਗਦਾ ਤਾਂ ਫਿਰ ਕਦੋਂ ਜਾਗੇਗਾ ?

***ਉੱਤਰ :*** **ਕਹੁ ਕਬੀਰ ਤਬ ਹੀ ਨਰੁ ਜਾਗੈ ॥**
**ਜਮ ਕਾ ਡੰਡੁ ਮੂੰਡ ਮਹਿ ਲਾਗੈ ॥ (ਪੰਨਾ ੮੭੦)**

***ਭਾਵਾਰਥ :*** ਜੋ ਮਨੁੱਖ ਮਾਇਆ ਮੋਹ ਦੀ ਨੀਂਦ ਵਿਚ ਘੂਕ ਸੁੱਤਾ ਪਿਆ ਹੈ ਅਤੇ ਹਮੇਸ਼ਾਂ ਗੁਰੂ ਦਾ ਸ਼ੁਭ ਉਪਦੇਸ਼ ਸੁਣ ਕੇ ਵੀ ਨਹੀਂ ਜਾਗਦਾ, ਉਸ ਦੇ ਸਿਰ ਉੱਤੇ ਆ ਕੇ ਜਿਸ ਵੇਲੇ ਜਮਾਂ ਦਾ ਡੰਡਾ ਵੱਜਾ ਤਾਂ ਫਿਰ ਉਸ ਦੀ ਜਾਗ ਖੁੱਲ੍ਹੇਗੀ। ਪਰ ਜੋ ਨਰ ਜਮਾਂ ਦੇ ਡੰਡੇ ਨਾਲ ਹੀ ਜਾਗਣ ਵਾਲੇ ਹਨ, ਉਨ੍ਹਾਂ ਨੂੰ ਬਿਨਾਂ ਪਛਤਾਵੇ ਤੋਂ ਹੋਰ ਕੁਝ ਵੀ ਲਾਭ ਪ੍ਰਾਪਤ ਨਹੀਂ ਹੁੰਦਾ। ਸੋ ਗੁਰੂ ਦੇ ਪਵਿੱਤਰ ਉਪਦੇਸ਼ ਨੂੰ ਸੁਣ ਕੇ ਜੋ ਸੰਸਾਰ ਵਿਚ ਆਪਣਾ ਨਿਰਮੋਹ ਜੀਵਨ ਬਿਤਾਉਂਦੇ ਹਨ, ਉਹੀ ਵਡਭਾਗੀ ਕਹੇ ਜਾ ਸਕਦੇ ਹਨ।

***ਪ੍ਰਸ਼ਨ ੯੫੫ ਚੰਚਲ :*** ਮਨੁੱਖ ਦਾ ਚੰਚਲ ਮਨ ਕਿਉਂ ਨਹੀਂ ਟਿਕਦਾ ?

***ਉੱਤਰ :*** **ਜੈਸੇ ਮੰਦਰ ਮਹਿ ਬਲਹਰ ਨਾ ਠਾਹਰੈ ॥ ਨਾਮ ਬਿਨਾ ਕੈਸੇ ਪਾਰਿ ਉਤਰੈ ॥**
**ਕੁੰਭ ਬਿਨਾ ਜਲੁ ਨਾ ਟੀਕਾਵੈ ॥ ਸਾਧੂ ਬਿਨੁ ਐਸੇ ਅਬਗਤੁ ਜਾਵੈ ॥ (ਪੰਨਾ ੮੭੨)**

***ਭਾਵਾਰਥ :*** ਜਿਵੇਂ ਘਰ ਦਾ ਛੱਤ ਛਤੀਰ ਦੇ ਆਸਰੇ ਤੋਂ ਬਿਨਾਂ ਨਹੀਂ ਠਹਿਰ ਸਕਦਾ, ਜਿਵੇਂ ਘੜੇ ਤੋਂ ਬਿਨਾਂ ਪਾਣੀ ਨਹੀਂ ਟਿਕ ਸਕਦਾ। ਇਸ ਤਰ੍ਹਾਂ ਮਨੁੱਖ ਦਾ ਚੰਚਲ ਮਨ ਸਾਧ ਸੰਗਤ ਵਿਚੋਂ ਮਿਲੇ ਉਪਦੇਸ਼ ਨੂੰ ਕਮਾਏ ਤੋਂ ਬਿਨਾਂ ਇਕਾਗਰ ਨਹੀਂ ਹੁੰਦਾ, ਆਖ਼ਰ ਨੂੰ ਸੰਸਾਰ ਤੋਂ ਭੈੜੇ ਹਾਲ ਹੀ ਟੁਰ ਜਾਂਦਾ ਹੈ।

**ਪ੍ਰਸ਼ਨ ੯੫੬ ਮੁਕਤੀ :** ਮਨੁੱਖ ਨੂੰ ਸੰਸਾਰ ਵੱਲੋਂ ਮੁਕਤੀ ਕਿਉਂ ਨਹੀਂ ਮਿਲਦੀ ?

**ਉੱਤਰ :** **ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ ॥**
**ਸੂਤ ਬਿਨਾ ਕੈਸੇ ਮਣੀ ਪਰੋਈਐ ॥**
**ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ ॥**
**ਸਾਧੂ ਬਿਨੁ ਤੈਸੇ ਅਬਗਤੁ ਜਾਈਐ ॥ (ਪੰਨਾ ੮੭੨)**

**ਭਾਵਾਰਥ :** ਜਿਵੇਂ ਜ਼ਮੀਨ ਕਿਸਾਨ ਤੋਂ ਬਿਨਾਂ ਬੀਜੀ ਨਹੀਂ ਜਾਂਦੀ, ਜਿਵੇਂ ਸੂਤ ਤੋਂ ਬਿਨਾਂ ਮਣਕੇ ਨਹੀਂ ਪਰੋਏ ਜਾਂਦੇ, ਜਿਵੇਂ ਘੁੰਡੀ ਤੋਂ ਬਿਨਾਂ ਗੰਢ ਨਹੀਂ ਪਾਈ ਜਾ ਸਕਦੀ। ਤਿਵੇਂ ਗੁਰੂ ਦੀ ਸ਼ਰਣ ਆਏ ਤੋਂ ਬਿਨਾਂ ਮਨੁੱਖ ਨੂੰ ਮੁਕਤੀ ਪ੍ਰਾਪਤ ਨਹੀਂ ਹੁੰਦੀ। ਆਖ਼ਰ ਸੰਸਾਰ ਤੋਂ ਬੇਗਤਾ ਦੁਖੀਆ ਹੀ ਚਲਾ ਜਾਂਦਾ ਹੈ।

**ਪ੍ਰਸ਼ਨ ੯੫੭ ਦਰ :** ਮਨੁੱਖ ਨੂੰ ਪ੍ਰਮੇਸ਼ਰ ਦਾ ਦਰ ਕਿਉਂ ਨਹੀਂ ਪ੍ਰਾਪਤ ਹੋਵੇਗਾ ?

**ਉੱਤਰ :** **ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥ ਬਿੰਬ ਬਿਨਾ ਕੈਸੇ ਕਪਰੇ ਧੋਈ ॥**
**ਘੋਰ ਬਿਨਾ ਕੈਸੇ ਅਸਵਾਰ ॥ ਸਾਧੂ ਬਿਨੁ ਨਾਹੀ ਦਰਵਾਰ ॥ (ਪੰਨਾ ੮੭੨)**

**ਭਾਵਾਰਥ :** ਜਿਵੇਂ ਮਾਤਾ ਪਿਤਾ ਦੇ ਮੇਲ ਤੋਂ ਬਿਨਾਂ ਬਾਲ ਨਹੀਂ ਪੈਦਾ ਹੁੰਦਾ, ਜਿਵੇਂ ਪਾਣੀ ਤੋਂ ਬਿਨਾਂ ਕੱਪੜੇ ਨਹੀਂ ਧੋਤੇ ਜਾ ਸਕਦੇ, ਜਿਵੇਂ ਘੋੜੇ ਤੋਂ ਬਿਨਾਂ ਆਦਮੀ ਅਸਵਾਰ ਨਹੀਂ ਅਖਵਾ ਸਕਦਾ। ਤਿਵੇਂ ਗੁਰੂ ਦੀ ਸ਼ਰਣ ਆਏ ਬਿਨਾਂ ਮਨੁੱਖ ਨੂੰ ਪ੍ਰਭੂ ਦੇ ਦਰ ਦੀ ਪ੍ਰਾਪਤੀ ਨਹੀਂ ਹੁੰਦੀ, ਭਾਵ ਨਿਗੁਰਾ ਆਦਮੀ ਸਦਾ ਹੀ ਸੰਸਾਰ ਦੇ ਜੰਮਣ ਮਰਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ।

**ਪ੍ਰਸ਼ਨ ੯੫੮ ਤਿਆਗੀ :** ਕਈ ਲੋਕ ਅੰਨ ਤਿਆਗ ਕੇ ਹੀ ਆਪ ਨੂੰ ਤਿਆਗੀ ਮੰਨਦੇ ਹਨ, ਕੀ ਗੁਰਮਤਿ ਅਨੁਸਾਰ ਉਹ ਤਿਆਗੀ ਕਹੇ ਜਾਂਦੇ ਹਨ ?

**ਉੱਤਰ :** **ਛੋਡਹਿ ਅੰਨੁ ਕਰਹਿ ਪਾਖੰਡ ॥**
**ਨਾ ਸੋਹਾਗਨਿ ਨਾ ਓਹਿ ਰੰਡ ॥ (ਪੰਨਾ ੮੭੩)**

**ਭਾਵਾਰਥ :** ਜੋ ਲੋਕ ਉਸ ਪ੍ਰਮੇਸ਼ਰ ਦਾ ਨਾਮ ਨਹੀਂ ਜਪਦੇ, ਅੰਨ ਖਾਣਾ ਤਿਆਗ ਕੇ ਉਹ ਪਾਖੰਡ ਕਰਦੇ ਹਨ। ਉਹ ਲੋਕ ਉਨ੍ਹਾਂ ਕੁਚੱਜੀਆਂ ਜ਼ਨਾਨੀਆਂ ਵਾਂਗ ਹਨ, ਜੋ ਨਾ ਸੁਹਾਗਣਾਂ ਹਨ ਅਤੇ ਨਾ ਹੀ ਰੰਡੀਆਂ। ਐਸੇ ਲੋਕ ਨਾ ਉਹ ਆਸਤਕ ਹਨ ਅਤੇ ਨਾ ਹੀ ਉਹ ਨਾਸਤਕ ਹਨ, ਭਾਵ ਅੰਨ ਦਾ ਤਿਆਗ ਕੋਈ ਰੱਬ ਦੀ ਪ੍ਰਾਪਤੀ ਦਾ ਸਾਧਨ ਨਹੀਂ ਅਤੇ ਨਾ ਹੀ ਅੰਨ ਖਾਣਾ ਰੱਬ ਦੀ ਪ੍ਰਾਪਤੀ ਵਿਚ ਕੋਈ ਰੁਕਾਵਟ ਹੀ ਹੈ।

**ਪ੍ਰਸ਼ਨ ੯੫੯ ਦੂਧਾ ਧਾਰੀ :** ਜੋ ਲੋਕ ਅੰਨ ਛੱਡ ਕੇ ਦੂਧਾ ਧਾਰੀ ਬਣ ਜਾਂਦੇ ਹਨ, ਕੀ ਉਨ੍ਹਾਂ ਨੂੰ ਵੀ ਕੋਈ ਲਾਭ ਹੈ ?

**ਉੱਤਰ :** **ਜਗ ਮਹਿ ਬਕਤੇ ਦੂਧਾਧਾਰੀ ॥**
**ਗੁਪਤੀ ਖਾਵਹਿ ਵਟਿਕਾ ਸਾਰੀ ॥ (ਪੰਨਾ ੮੭੩)**

**ਭਾਵਾਰਥ :** ਜੋ ਲੋਕ ਇਹ ਕਹਿੰਦੇ ਹਨ ਕਿ ਅਸੀਂ ਦੂਧਾ ਧਾਰੀ ਹਾਂ, ਅੰਨ ਨਹੀਂ ਖਾਂਦੇ। ਐਸੇ ਲੋਕ ਕੇਵਲ ਬਾਹਰੋਂ ਹੀ ਅੰਨ ਦੇ ਤਿਆਗੀ ਅਖਵਾਂਦੇ ਹਨ, ਪਰ ਜੇ ਉਨ੍ਹਾਂ ਨੂੰ ਨੇੜੇ ਹੋ ਕੇ ਤੱਕੋ ਤਾਂ ਉਹ ਰਾਤ ਨੂੰ ਚੋਰੀ ਚੋਰੀ ਛੁਪ ਕੇ ਲੱਡੂ, ਪੰਜੀਰੀ ਤੇ ਸੇਰ ਸੇਰ ਦੇ ਮਰੂੰਡੇ ਵੱਟ ਕੇ ਖਾਂਦੇ ਵੇਖੀਦੇ ਹਨ। ਸੋ ਇਸ ਤਰ੍ਹਾਂ ਦਾ ਅੰਨ ਤਿਆਗੀ ਕੇਵਲ ਪਾਖੰਡੀ ਹੈ, ਉਸ ਨੂੰ ਪ੍ਰਮਾਰਥਕ ਮਾਰਗ ਦਾ ਕੋਈ ਲਾਭ ਨਹੀਂ। ਜੋ ਦਿਨ ਭਰ ਦੁੱਧ ਪੀਣ ਦੇ ਆਹਰ ਵਿਚ ਲੱਗਾ ਰਹਿੰਦਾ ਹੈ ਅਤੇ ਰਾਤੀ ਛੁਪ ਕੇ ਪੰਜੀਰੀ ਖਾਣ ਵਾਲੇ, ਪਾਖੰਡੀ ਦੀ ਸੁਰਤ ਰੱਬ ਵੱਲ ਕਿਵੇਂ ਜਾ ਸਕਦੀ ਹੈ ? ਉਹ ਤਾਂ ਦਿਨੇ ਰਾਤ

ਵਿਕਾਰਾਂ ਦੇ ਸੰਕਲਪਾਂ ਦੇ ਵਹਿਣ ਵਿਚ ਵਹਿਆ ਰਹਿੰਦਾ ਹੈ। ਐਸਾ ਦੰਭੀ ਜੇ ਫਿਰ ਵੀ ਆਪਣੇ ਆਪ ਨੂੰ ਤਿਆਗੀ ਕਹਾਉਣ ਵਿਚ ਫ਼ਖ਼ਰ ਸਮਝਦਾ ਹੈ ਤਾਂ ਫਿਰ ਰੱਬ ਹੀ ਜਾਣੇਂ ਕਿ ਐਸੇ ਦੁਧ ਪੀਣੇ ਮਜਨੂਆਂ ਦੀ ਰੱਬ ਦੀ ਦਰਗਾਹ ਵਿਚ ਕੀ ਦਸ਼ਾ ਹੋਵੇਗੀ, ਜੋ ਭੋਲੇ ਭਾਲੇ ਲੋਕਾਂ ਨੂੰ ਪਾਖੰਡ ਨਾਲ ਭਰਮਾ ਕੇ ਪੂਜਾ ਕਰਵਾਉਣ ਵਿਚ ਮਸਤ ਹੋਏ ਆਪਣਾ ਜੀਵਨ ਬੇਅਰਥ ਗਵਾਈ ਜਾ ਰਹੇ ਹਨ।

***ਪ੍ਰਸ਼ਨ ੯੯੦ ਕੀਰਤਨ :*** ਜਗ, ਦਾਨ, ਇਸ਼ਨਾਨ ਆਦਿ ਕਰਮ ਵੱਡੇ ਹਨ ਜਾਂ ਕਿ ਹਰੀ ਨਾਮ ਦਾ ਕੀਰਤਨ ਉੱਤਮ ਹੈ ?

***ਉੱਤਰ :*** **ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥**
**ਪ੍ਰਾਗ ਇਸਨਾਨੇ ॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥.....**
**ਗਇਆ ਪਿੰਡੁ ਭਰਤਾ ॥ ਬਨਾਰਸਿ ਅਸਿ ਬਸਤਾ ॥**
**ਮੁਖਿ ਬੇਦ ਚਤੁਰ ਪੜਤਾ ॥ ਸਗਲ ਧਰਮ ਅਛਿਤਾ ॥**
**ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥ ਖਟੁ ਕਰਮ ਸਹਿਤ ਰਹਤਾ ॥ (ਪੰਨਾ ੮੭੩)**

***ਭਾਵਾਰਥ :*** ਜੇ ਕੋਈ ਆਦਮੀ ਅਸਮੇਧ ਜਗ ਕਰ ਲਵੇ, ਆਪਣੇ ਬਰਾਬਰ ਸੋਨਾ ਚਾਂਦੀ ਆਦਿਕ ਤੋਲ ਕੇ ਵੀ ਦਾਨ ਕਰਨ ਵਾਲਾ ਹੋਵੇ, ਪਰਾਗ ਆਦਿ ਤੀਰਥਾਂ 'ਤੇ ਇਸ਼ਨਾਨ ਵੀ ਕਰ ਲਿਆ ਹੋਵੇ, ਪਿੱਤਰਾਂ ਨਮਿੱਤ ਗਯਾ 'ਤੇ ਜਾ ਕੇ ਪਿੰਡ ਵੀ ਭਰਾਵੇ, ਉਹ ਭਾਵੇਂ ਕਾਂਸ਼ੀ ਵਿਚ ਵੀ ਜਾ ਵੱਸੇ, ਭਾਵੇਂ ਚਾਰ ਵੇਦ ਵੀ ਮੂੰਹੋਂ ਉਚਾਰਨ ਕਰ ਸਕਦਾ ਹੋਵੇ, ਸਾਰੇ ਧਰਮਾਂ ਸਹਿਤ ਵੀ ਭਾਵੇਂ ਹੋਵੇ, ਉਸ ਨੇ ਭਾਵੇਂ ਸਾਰੀਆਂ ਇੰਦ੍ਰੀਆਂ ਨੂੰ ਵੀ ਰੋਕ ਰੱਖਿਆ ਹੋਵੇ ਅਤੇ ਛੇ ਤਰ੍ਹਾਂ ਦੇ ਕਰਮਾਂ ਦੀ ਰਹਿਤ ਵਿਚ ਵੀ ਭਾਵੇਂ ਪੱਕਾ ਹੋਵੇ। ਪਰ ਤਾਂ ਵੀ ਇਹ ਸਾਰੇ ਸਾਧਨ ਪ੍ਰਭੂ ਦੇ ਨਾਮ ਦੀ ਸਿਫ਼ਤ-ਸਾਲਾਹ ਦੀ ਅਤੇ ਕੀਰਤਨ ਭਗਤੀ ਦੀ ਬਰਾਬਰੀ ਨਹੀਂ ਕਰ ਸਕਦੇ। ਭਾਵ ਹਰੀ ਦੇ ਕੀਰਤਨ ਭਗਤੀ ਕਰਨ ਵਾਲੇ ਨੂੰ ਉਪਰ ਕਹੇ ਕਿਸੇ ਵੀ ਸਾਧਨ ਕਰਨ ਦੀ ਲੋੜ ਨਹੀਂ।

***ਪ੍ਰਸ਼ਨ ੯੯੧ ਧਿਆਨ :*** ਪ੍ਰਭੂ ਦੇ ਪਿਆਰਿਆਂ ਦਾ ਪ੍ਰਭੂ ਦੇ ਚਰਨਾਂ ਵਿਚ ਕਿਵੇਂ ਧਿਆਨ ਜੁੜਿਆ ਰਹਿੰਦਾ ਹੈ ?

***ਉੱਤਰ :*** **ਨਾਦ ਭ੍ਰਮੇ ਜੈਸੇ ਮਿਰਗਾਏ ॥**
**ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥.....**
**ਜਿਉ ਮੀਨਾ ਹੇਰੈ ਪਸੂਆਰਾ ॥**
**ਸੋਨਾ ਗਢਤੇ ਹਿਰੈ ਸੁਨਾਰਾ ॥**
**ਜਿਉ ਬਿਖਈ ਹੇਰੈ ਪਰ ਨਾਰੀ ॥**
**ਕਉਡਾ ਡਾਰਤ ਹਿਰੈ ਜੁਆਰੀ ॥ (ਪੰਨਾ ੮੭੩)**

***ਭਾਵਾਰਥ :*** ਜਿਵੇਂ ਹਰਨ ਘੰਡਾਹੇੜੇ ਦਾ ਸ਼ਬਦ ਸੁਣ ਕੇ ਉਸ ਦੇ ਪਿੱਛੇ ਦੌੜਦਾ ਹੈ ਅਤੇ ਉਸ ਨੂੰ ਆਪਣਾ ਆਪ ਭੁੱਲ ਜਾਂਦਾ ਹੈ। ਆਖ਼ਰ ਉਹ ਆਪਣੀ ਜਿੰਦ ਤਕ ਦੇ ਦੇਂਦਾ ਹੈ ਪਰ ਉਸ ਮਿਰਗ ਨੂੰ ਨਾਦ ਦਾ ਧਿਆਨ ਨਹੀਂ ਵਿਸਰਦਾ। ਜਿਵੇਂ ਝੀਵਰ ਮੱਛੀਆਂ ਨੂੰ ਪਕੜਨ ਸਮੇਂ ਉਹ ਆਪਣਾ ਧਿਆਨ ਮੱਛੀਆਂ ਵੱਲ ਹੀ ਜੋੜੀ ਰੱਖਦਾ ਹੈ, ਜਿਵੇਂ ਸੋਨਾ ਘੜਨ ਸਮੇਂ ਸੋਨੇ ਵੱਲ ਸੁਨਿਆਰਾ ਗਹੁ ਨਾਲ ਤੱਕਦਾ ਹੈ, ਜਿਵੇਂ ਵਿਸ਼ਈ ਆਦਮੀ ਪਰਾਈ ਇਸਤ੍ਰੀ ਵੱਲ ਤੱਕਦਾ ਹੈ। ਜਿਵੇਂ ਜੁਆਰੀਆ ਜੂਆ ਖੇਡਣ ਸਮੇਂ ਕੌਡਾਂ ਸੁੱਟ ਕੇ ਤੱਕਦਾ ਹੈ ਕਿ ਕਿਹੜਾ ਦਾਅ ਪਿਆ ਹੈ। ਇਸੀ ਤਰ੍ਹਾਂ ਪ੍ਰਭੂ ਪਿਆਰਿਆਂ ਦਾ ਧਿਆਨ ਹਰ ਸਮੇਂ ਪ੍ਰਭੂ ਦੇ ਚਰਨਾਂ ਵਿਚ ਹੀ ਜੁੜਿਆ ਰਹਿੰਦਾ ਹੈ।

**ਪ੍ਰਸ਼ਨ ੯੬੨ ਪੂਜਾ :** ਕੀ ਕਿਸੇ ਦੇਵਤੇ ਦੀ ਪੂਜਾ ਕਰਨ ਨਾਲ ਮੁਕਤ ਮਿਲ ਸਕਦੀ ਹੈ ?

**ਉੱਤਰ:** **ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥.....**
**ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥**
**ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥ (ਪੰਨਾ ੮੭੪)**

**ਭਾਵਾਰਥ :** ਜੋ ਆਦਮੀ ਭੈਰਉ ਦੀ ਪੂਜਾ ਕਰਦਾ ਹੈ, ਉਹ ਭੈਰੋਂ ਵਰਗਾ ਭੂਤ ਹੀ ਬਣ ਜਾਂਦਾ ਹੈ ਅਤੇ ਜੋ ਸੀਤਲਾ ਨੂੰ ਅਰਾਧਦਾ ਹੈ, ਉਹ ਸੀਤਲਾ ਵਾਂਗ ਖੋਤੇ ਦੀ ਅਸਵਾਰੀ ਕਰਦਾ ਹੈ, ਉਹ ਖੋਤੇ ਵਾਂਗ ਹੀ ਸੁਆਹ ਉਡਾਂਦਾ ਹੈ। ਜੋ ਆਦਮੀ ਸ਼ਿਵਜੀ ਨੂੰ ਧਿਆਉਂਦੇ ਹਨ ਉਹ ਮਰ ਕੇ ਬੈਲ ਬਣਦੇ ਹਨ, ਜਿਸ ਉੱਤੇ ਸ਼ਿਵਜੀ ਚੜ੍ਹ ਕੇ ਡਉਰੂ ਵਜਾਉਂਦਾ ਹੈ ਅਤੇ ਦੇਵੀ ਦਾ ਪੁਜਾਰੀ ਮਰ ਕੇ ਇਸਤ੍ਰੀ ਦੀ ਜੂਨ ਵਿਚ ਜਾਂਦਾ ਹੈ। ਭਾਵ ਕਿਸੇ ਦੇਵਤੇ ਦੀ ਅਰਾਧਨਾ ਕਰ ਕੇ ਮਨੁੱਖ ਉਸ ਦਾ ਰੂਪ ਬਣ ਸਕਦਾ ਹੈ ਜਾਂ ਉਸ ਦਾ ਬਾਹਨ ਹੋ ਸਕਦਾ ਹੈ ਪਰ ਸੰਸਾਰ ਸਮੁੰਦਰ ਤੋਂ ਮੁਕਤ ਦਿਵਾਉਣੀ ਕਿਸੇ ਦੇਵੀ ਦੇਵਤੇ ਦੇ ਹੱਥ ਨਹੀਂ, ਸੋ ਮੁਕਤੀ ਦਾਤਾ ਕੇਵਲ ਪ੍ਰਮੇਸ਼ਰ ਦਾ ਨਾਮ ਹੀ ਹੈ।

**ਪ੍ਰਸ਼ਨ ੯੬੩ ਗੁਰਮਤਿ :** ਹਿੰਦੂ ਅਤੇ ਮੁਸਲਮਾਨ ਇਹ ਦੋਵੇਂ ਹੀ ਆਪਣੇ ਆਪ ਨੂੰ ਚੰਗਾ ਮੰਨੀ ਬੈਠੇ ਹਨ, ਪਰ ਗੁਰਮਤਿ ਦੋਹਾਂ ਵਿਚੋਂ ਕਿਸ ਨੂੰ ਉੱਤਮ ਮੰਨਦੀ ਹੈ ?

**ਉੱਤਰ:** **ਹਿੰਦੂ ਅੰਨ੍ਹਾ ਤੁਰਕੂ ਕਾਣਾ ॥**
**ਦੁਹਾਂ ਤੇ ਗਿਆਨੀ ਸਿਆਣਾ ॥ (ਪੰਨਾ ੮੭੫)**

**ਭਾਵਾਰਥ :** ਹਿੰਦੂ ਦੋਹਾਂ ਅੱਖਾਂ ਤੋਂ ਹੀਣ ਹੋਣ ਕਰਕੇ ਇਹ ਤਾਂ ਬਿਲਕੁਲ ਅੰਧਾ ਹੈ ਅਤੇ ਮੁਸਲਮਾਨ ਇਕ ਅੱਖ ਹੀਣ ਹੋਣ ਦੀ ਵਜ੍ਹਾ ਕਰਕੇ ਇਹ ਕਾਣਾ ਹੈ। ਹਿੰਦੂ ਆਪਣੀ ਇਕ ਅੱਖ ਤਾਂ ਤਦ ਗਵਾ ਬੈਠਾ ਜਦ ਕਿ ਆਪਣੇ ਇਸ਼ਟ ਬਾਰੇ ਸ਼ਰਧਾ ਹੀਣ ਕਹਾਣੀਆਂ ਘੜਨ ਲੱਗ ਪਿਆ ਅਤੇ ਦੂਜੀ ਅੱਖ ਇਸ ਲਈ ਗਵਾ ਬੈਠਾ ਕਿ ਰੱਬ ਨੂੰ ਨਿਰਾ ਇਕ ਮੰਦਰ ਵਿਚ ਹੀ ਬੈਠਾ ਸਮਝ ਕੇ ਇਕ ਮੰਦਰ ਦੀ ਹੀ ਪੂਜਾ ਕਰਨ ਲੱਗ ਪਿਆ। ਮੁਸਲਮਾਨ ਦੀ ਇਕ ਮੁਹੰਮਦ ਸਾਹਿਬ ਵਿਚ ਪੂਰੀ ਸ਼ਰਧਾ ਹੋਣ ਕਰਕੇ ਉਸ ਦੀ ਇਕ ਅੱਖ ਕਾਇਮ ਹੈ ਪਰ ਦੂਜੀ ਗਵਾ ਬੈਠਾ ਹੈ ਕਿ ਉਹ ਰੱਬ ਨੂੰ ਨਿਰਾ ਮਸਜਿਦ ਵਿਚ ਹੀ ਵੱਸਦਾ ਮੰਨਦਾ ਹੈ। ਸੋ ਇਸ ਲਈ ਜੋ ਇਨ੍ਹਾਂ ਦੋਹਾਂ ਮਜ਼ਹਬਾਂ ਵਿਚੋਂ ਗਿਆਨੀ ਹੈ, ਭਾਵ ਜੋ ਰੱਬ ਨੂੰ ਹਰ ਥਾਂ ਵਿਆਪਕ ਜਾਣ ਕੇ ਉਸ ਦੀ ਸੇਵਾ ਕਰਦਾ ਹੈ ਉਹ ਭਾਵੇਂ ਹਿੰਦੂ ਹੈ ਭਾਵੇਂ ਮੁਸਲਮਾਨ ਹੈ, ਗੁਰੂ ਸਿਧਾਂਤ ਉਸੇ ਨੂੰ ਹੀ ਚੰਗਾ ਮੰਨਦਾ ਹੈ। ਸ਼ੁਭ ਅਮਲਾਂ ਬਾਝੋਂ ਰੱਬ ਦੀ ਦਰਗਾਹ ਵਿਚ ਤਾਂ ਦੋਵੇਂ ਹੀ ਰੋਂਦੇ ਹਨ।

**ਪ੍ਰਸ਼ਨ ੯੬੪ ਪੂਜਾ :** ਕੀ ਰੱਬ ਦੇ ਪਿਆਰੇ ਭੀ ਰੱਬ ਨੂੰ ਕਿਸੇ ਮੰਦਰ ਤੇ ਮਸਜਿਦ ਵਿਚ ਵੱਸਦਾ ਸਮਝ ਕੇ ਪੂਜਾ ਕਰਦੇ ਹਨ ?

**ਉੱਤਰ:** **ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ (ਪੰਨਾ ੮੭੫)**

**ਭਾਵਾਰਥ :** ਹਿੰਦੂ ਰੱਬ ਨੂੰ ਇਕ ਮੰਦਰ ਅੰਦਰ ਹੀ ਵੱਸਦਾ ਜਾਣ ਕੇ ਪੂਜਾ ਕਰਦਾ ਹੈ ਅਤੇ ਮੁਸਲਮਾਨ ਖ਼ੁਦਾ ਦਾ ਨਿਵਾਸ ਕੇਵਲ ਮਸਜਿਦ ਨੂੰ ਹੀ ਮੰਨੀ ਬੈਠਾ ਹੈ, ਪਰ ਸਹੀ ਗੁਰਮਤਿ ਨੂੰ ਸਮਝਣ ਵਾਲੇ ਪ੍ਰਭੂ ਦੇ ਪਿਆਰੇ ਜਿਥੇ ਮੰਦਰ ਅਤੇ ਮਸਜਿਦ ਨਹੀਂ, ਉਸ ਥਾਂ ਭੀ ਉਸ ਰੱਬ ਨੂੰ ਵਿਆਪਕ ਜਾਣ ਕੇ ਸੇਵਨ ਕਰਦੇ ਹਨ। ਭਾਵ ਪ੍ਰਮਾਰਥ ਦੇ ਸਹੀ ਮਾਰਗ ਪਰ ਚੱਲਣ ਵਾਲੇ ਪ੍ਰਭੂ ਪ੍ਰੇਮੀ ਉਸ ਪ੍ਰਭੂ ਨੂੰ ਇਕ ਮੰਦਰ ਅਤੇ ਮਸਜਿਦ ਦੀਆਂ ਹੱਦਾਂ ਅੰਦਰ ਹੀ ਵੱਸਦਾ ਨਹੀਂ ਜਾਣਦੇ, ਸਗੋਂ ਉਨ੍ਹਾਂ ਦੇ ਅੰਦਰ ਇਤਨਾ ਵਿਸ਼ਾਲ ਗਿਆਨ ਪ੍ਰਗਟ ਹੋ ਗਿਆ ਹੈ ਕਿ ਉਹ ਪ੍ਰਮੇਸ਼ਰ ਨੂੰ "ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ" ਸਮਝਦੇ ਹਨ।

***ਪ੍ਰਸ਼ਨ ੯੬੫ ਸਾਧਨ :*** ਜੋ ਲੋਕ ਦੁਨੀਆਂ ਦੇ ਮਿਥੇ ਹੋਏ ਅਨੇਕਾਂ ਧਾਰਮਕ ਸਾਧਨ ਕਰਦੇ, ਮਹਾਂ ਪੁਰਖਾਂ ਦੀ ਨਿੰਦਾ ਭੀ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਭੀ ਮੁਕਤ ਮਿਲ ਸਕੇਗੀ ?

*ਉੱਤਰ :* **ਜੇ ਓਹੁ ਅਠਸਠਿ ਤੀਰਥ ਨ੍ਾਵੈ ॥**
**ਜੇ ਓਹੁ ਦੁਆਦਸ ਸਿਲਾ ਪੂਜਾਵੈ ॥**
**ਜੇ ਓਹੁ ਕੂਪ ਤਟਾ ਦੇਵਾਵੈ ॥**
**ਕਰੈ ਨਿੰਦ ਸਭ ਬਿਰਥਾ ਜਾਵੈ ॥੧॥**
**ਸਾਧ ਕਾ ਨਿੰਦਕੁ ਕੈਸੇ ਤਰੈ ॥**
**ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥**
**ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥**
**ਅਰਪੈ ਨਾਰਿ ਸੀਗਾਰ ਸਮੇਤਿ ॥**
**ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥**
**ਕਰੈ ਨਿੰਦ ਕਵਨੈ ਨਹੀ ਗੁਨੈ ॥੨॥**
**ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥**
**ਭੂਮਿ ਦਾਨ ਸੋਭਾ ਮੰਡਪਿ ਪਾਵੈ ॥**
**ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥**
**ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥**
**ਨਿੰਦਾ ਕਹਾ ਕਰਹੁ ਸੰਸਾਰਾ ॥**
**ਨਿੰਦਕ ਕਾ ਪਰਗਟਿ ਪਾਹਾਰਾ ॥**
**ਨਿੰਦਕੁ ਸੋਧਿ ਸਾਧਿ ਬੀਚਾਰਿਆ ॥**
**ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥ (ਪੰਨਾ ੮੭੫)**

*ਭਾਵਾਰਥ :* ਜੋ ਭਲੇ ਪੁਰਖਾਂ ਦੀ ਨਿੰਦਾ ਕਰਦਾ ਹੈ:

(੧) ਜੇ ਉਹ ਅਠਾਹਠ ਤੀਰਥਾਂ ਦਾ ਇਸ਼ਨਾਨ ਭੀ ਕਰੇ;
(੨) ਜੇ ਉਹ ਸ਼ਿਵਲਿੰਗ ਦੀਆਂ ਬਾਰਾਂ ਸਿਲਾਂ ਭੀ ਪੂਜ ਲਵੇਂ;
(੩) ਲੋਕਾਂ ਦੇ ਭਲੇ ਲਈ ਖੂਹ ਤੇ ਤਲਾਬ ਆਦਿ ਭੀ ਲਵਾਵੇ;
(੪) ਕੁਰਖੇਤਰ 'ਤੇ ਜਾ ਕੇ ਗ੍ਰਹਿਣ ਦਾ ਇਸ਼ਨਾਨ ਭੀ ਕਰ ਲਵੇ;
(੫) ਸੋਲਾਂ ਸ਼ਿੰਗਾਰ ਕਰਕੇ ਆਪਣੀ ਇਸਤਰੀ ਭੀ ਪੰਡਿਆਂ ਨੂੰ ਦਾਨ ਕਰ ਦੇਵੇ;
(੬) ਸਾਰੀਆਂ ਸਿੰਮ੍ਰਿਤੀਆਂ ਦਾ ਪਾਠ ਭੀ ਕੰਨੀਂ ਸੁਣ ਲਵੇ;
(੭) ਅਨੇਕਾਂ ਤਰ੍ਹਾਂ ਦੇ ਸੰਤਾਂ ਨੂੰ ਭੋਜਨ ਭੀ ਖੁਲਾਵੇ;
(੮) ਸਾਰੀ ਧਰਤੀ ਦਾਨ ਕਰ ਦੇਵੇ;
(੯) ਵੱਡੇ ਵੱਡੇ ਮੰਦਰ ਧਰਮ ਅਰਥ ਲੋਕਾਂ ਨੂੰ ਪੁਆ ਦੇਵੇ;
(੧੦) ਆਪਣਾ ਕੰਮ ਵਿਗਾੜ ਕੇ ਭੀ ਦੂਜੇ ਦਾ ਕੰਮ ਸਵਾਰਦਾ ਹੋਵੇ;

ਪਰ ਜੇ ਉਹ ਰੱਬ ਦੇ ਪਿਆਰੇ ਸੰਤਾਂ ਦੀ ਨਿੰਦਾ ਕਰਦਾ ਹੈ ਤਾਂ ਉਸ ਦੇ ਉਪਰੋਕਤ ਦਸ ਤਰ੍ਹਾਂ ਦੇ ਸਾਰੇ ਹੀ ਧਾਰਮਕ ਕਰਮ ਇਕ ਠੱਗੀ ਹੈ। ਨਿੰਦਕ ਦੀ ਇਹ ਠੱਗੀ ਦੀ ਦੁਕਾਨ ਆਖ਼ਰ ਨੂੰ ਉਘੜ ਹੀ ਜਾਂਦੀ ਹੈ। ਉਪਰੋਕਤ ਦਾਨ ਆਦਿ ਕੀਤਾ ਉਸ ਦਾ ਸਭ ਹੀ ਬੇਅਰਥ ਹੈ। ਸਾਧੂਆਂ ਨੇ ਇਹ ਚੰਗੀ ਤਰ੍ਹਾਂ ਵੀਚਾਰ ਕੇ ਕਿਹਾ ਹੈ ਕਿ ਸਾਧੂਆਂ ਦਾ ਨਿੰਦਕ ਆਖ਼ਰ ਨਰਕਾਂ ਨੂੰ ਹੀ ਜਾਂਦਾ ਹੈ।

# ਰਾਗੁ ਰਾਮਕਲੀ

***ਪ੍ਰਸ਼ਨ ੯੬੬ ਮਿਲਾਪ :*** ਜੀਵਾਂ ਦਾ ਇਕ ਪ੍ਰਮੇਸ਼ਰ ਨਾਲ ਮਿਲਾਪ ਕਿਵੇਂ ਹੋ ਸਕਦਾ ਹੈ?

*ਉੱਤਰ:* **ਜਬ ਆਸਾ, ਅੰਦੇਸਾ ਤਬ ਹੀ, ਕਿਉ ਕਰਿ ਏਕੁ ਕਹੈ ॥**
**ਆਸਾ ਭੀਤਰਿ ਰਹੈ ਨਿਰਾਸਾ, ਤਉ ਨਾਨਕ ਏਕੁ ਮਿਲੈ ॥ (ਪੰਨਾ ੮੭੭)**

***ਭਾਵਾਰਥ :*** ਜਦ ਤਕ ਮਨੁੱਖ ਦੇ ਮਨ ਵਿਚ ਸੰਸਾਰਕ ਪਦਾਰਥਾਂ ਦੀ ਆਸਾ ਲੱਗੀ ਰਹਿੰਦੀ ਹੈ, ਓਨਾ ਚਿਰ ਇਸ ਦੇ ਅੰਦਰ ਸੰਸਾ ਬਣਿਆ ਰਹਿੰਦਾ ਹੈ। ਜਿਸ ਦੇ ਅੰਦਰ ਸੰਸਾ ਹੈ, ਉਹ ਇਕ ਪ੍ਰਮੇਸ਼ਰ ਦਾ ਨਾਮ ਭੀ ਨਹੀਂ ਜਪ ਸਕਦਾ। ਨਾਮ ਸਿਮਰਨ ਤੋਂ ਬਿਨਾਂ ਉਸ ਪ੍ਰਮੇਸ਼ਰ ਨਾਲ ਨਹੀਂ ਮਿਲਿਆ ਜਾ ਸਕਦਾ। ਹਾਂ, ਜੇ ਕਦੀ ਇਹ ਮਨੁੱਖ ਆਸਾ ਰੂਪ ਸੰਸਾਰ ਵਿਚ ਰਹਿੰਦਾ ਹੋਇਆ ਸੰਸਾਰਕ ਪਦਾਰਥਾਂ ਤੋਂ ਨਿਰ-ਆਸਾ ਜੀਵਨ ਬਤੀਤ ਕਰੇ ਤਾਂ ਫਿਰ ਪ੍ਰਮੇਸ਼ਰ ਨਾਲ ਸਹਿਜੇ ਹੀ ਮਿਲ ਸਕਦਾ ਹੈ।

***ਪ੍ਰਸ਼ਨ ੯੬੭ ਭਗਤ :*** ਦੁਨੀਆਂ ਦੇ ਸਾਰੇ ਲੋਕ ਹੀ ਜਦ ਕਿ ਪਦਾਰਥਾਂ ਵਿਚ ਖਚਤ ਹੋ ਰਹੇ ਹਨ, ਤਾਂ ਭਗਤ ਪਦਾਰਥਾਂ ਤੋਂ ਨਿਰਲੇਪ ਕਿਵੇਂ ਰਹਿ ਸਕਦੇ ਹਨ?

*ਉੱਤਰ:* **ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ ॥**
**ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ ॥ (ਪੰਨਾ ੮੭੭)**

***ਭਾਵਾਰਥ :*** ਜਿਵੇਂ ਘਿਉ ਵਿਚ ਪਿਆ ਲੂਣ ਅਤੇ ਕਾਗ਼ਜ਼ ਗਲਦੇ ਨਹੀਂ, ਜਿਵੇਂ ਕਮਲ ਫੁੱਲ ਪਾਣੀ ਵਿਚ ਰਿਹਾ ਕੁਮਲਾਂਦਾ ਨਹੀਂ, ਪਾਣੀ ਤੋਂ ਨਿਰਲੇਪ ਰਹਿੰਦਾ ਹੈ, ਪਾਣੀ ਭਾਵੇਂ ਕਿਤਨਾ ਭੀ ਉੱਚਾ ਕਿਉਂ ਨਾ ਹੋ ਜਾਵੇ। ਇਸੇ ਤਰ੍ਹਾਂ ਸੰਸਾਰ ਅੰਦਰ ਪ੍ਰਮੇਸ਼ਰ ਦੇ ਭਗਤਾਂ ਨੂੰ ਪਦਾਰਥਾਂ ਵਿਚ ਰਹਿੰਦੇ ਹੋਏ ਭੀ ਜਮ ਨਹੀਂ ਵਿਗਾੜ ਸਕਦਾ, ਉਹ ਤਾਂ ਸਗੋਂ ਪ੍ਰਭੂ ਪਿਆਰਿਆਂ ਦਾ ਆਦਰ ਕਰਦਾ ਹੈ। 'ਆਉ ਬੈਠੁ ਆਦਰੁ ਸਭ ਦੇਊ'।

***ਪ੍ਰਸ਼ਨ ੯੬੮ ਵਡਿਆਈ :*** ਚੌਹਾਂ ਜੁਗਾਂ ਅੰਦਰ ਮਨੁੱਖ ਨੂੰ ਵਡਿਆਈ ਤੇ ਮੁਕਤੀ ਕਿਵੇਂ ਮਿਲਦੀ ਆਈ ਹੈ?

*ਉੱਤਰ:* **ਜੁਗ ਚਾਰੇ ਨਾਮਿ ਵਡਿਆਈ ਹੋਈ ॥**
**ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ ॥ (ਪੰਨਾ ੮੮੦)**

***ਭਾਵਾਰਥ :*** ਚੌਹਾਂ ਹੀ ਜੁਗਾਂ ਵਿਚ ਜੀਵ ਨੂੰ (ਪ੍ਰਮੇਸ਼ਰ ਦੇ) ਨਾਮ ਵਿਚ ਜੁੜਨ ਕਰ ਕੇ ਹੀ ਇੱਜ਼ਤ ਮਿਲਦੀ ਹੈ। ਜਿਹੜਾ ਭੀ ਮਨੁੱਖ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜਦਾ ਹੈ, ਉਸ ਨੂੰ ਮੁਕਤਿ ਹਾਸਲ ਹੋ ਜਾਂਦੀ ਹੈ (ਪਰ ਇਹ ਭੀ ਸੱਚ ਹੈ ਕਿ) ਕੋਈ ਭੀ ਜੀਵ ਗੁਰੂ (ਦੀ ਸ਼ਰਣ ਪੈਣ) ਤੋਂ ਬਿਨਾਂ ਪ੍ਰਮੇਸ਼ਰ ਦਾ ਨਾਮ) ਪ੍ਰਾਪਤ ਨਹੀਂ ਕਰ ਸਕਦਾ।

***ਪ੍ਰਸ਼ਨ ੯੬੯ ਸਾਧਨ :*** ਸਤਜੁਗ ਅੰਦਰ ਮਨੁੱਖ ਨੂੰ ਕਿਹੜਾ ਸਾਧਨ ਕਰਨ ਨਾਲ ਮੁਕਤ ਪ੍ਰਾਪਤ ਹੁੰਦੀ ਸੀ?

*ਉੱਤਰ:* **ਸਤਜੁਗਿ ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ ਗੁਰਮੁਖਿ ਹੋਈ ॥**
**ਸਤਜੁਗਿ ਧਰਮੁ ਪੈਰ ਹੈ ਚਾਰਿ ॥ ਗੁਰਮੁਖਿ ਬੂਝੈ ਕੋ ਬੀਚਾਰਿ ॥ (ਪੰਨਾ ੮੮੦)**

***ਭਾਵਾਰਥ :*** ਇਹ ਆਮ ਪੁਰਾਤਨ ਪ੍ਰਚਲਤ ਖ਼ਿਆਲ ਹੈ ਕਿ ਸਤਜੁਗ ਵਿਚ ਸੱਚ ਬੋਲਣ ਰੂਪ ਕਰਮ ਕਰਨ ਵਾਲੇ ਨੂੰ ਪ੍ਰਧਾਨਤਾ ਦਿੱਤੀ ਜਾਂਦੀ ਸੀ, ਭਾਵ ਹਰ ਘਰ ਵਿਚ ਸੱਚ ਬੋਲਣਾ ਹੀ ਪ੍ਰਧਾਨ ਸਮਝਿਆ ਜਾਂਦਾ ਸੀ ਅਤੇ ਧਰਮ ਦੇ ਚਾਰ ਪੈਰ (ਸੱਚ, ਤਪ, ਦਇਆ, ਦਾਨ) ਕਾਇਮ ਸਨ, ਪਰ ਕੋਈ ਵਿਰਲਾ ਮਨੁੱਖ ਹੀ ਇਸ ਗੱਲ ਨੂੰ ਗੁਰੂ ਰਾਹੀਂ ਵੀਚਾਰ ਕੇ ਸਮਝਦਾ ਹੈ ਕਿ ਸਤਜੁਗ ਵਿਚ ਭੀ ਗੁਰੂ ਦੀ ਸ਼ਰਣ ਪੈ ਕੇ ਹੀ ਪ੍ਰਭੂ ਦੀ ਭਗਤੀ ਹੋ ਸਕਦੀ ਸੀ ਅਤੇ ਪ੍ਰਮੇਸ਼ਰ ਦੀ ਭਗਤੀ ਹੀ ਸਤਜੁਗ ਵਿਚ ਪ੍ਰਧਾਨ ਕਰਮ ਸੀ। ਭਾਵ ਇਸ ਨਿਸ਼ਕਾਮ ਭਗਤੀ ਰਾਹੀਂ ਹੀ ਮਨੁੱਖ ਦੀ ਮੁਕਤ ਹੁੰਦੀ ਰਹੀ ਹੈ।

**ਪ੍ਰਸ਼ਨ ੯੭੦ ਸਾਧਨ :** ਤਰੇਤੇ ਜੁਗ ਅੰਦਰ ਮਨੁੱਖ ਨੂੰ ਮੁਕਤ ਲਈ ਕੀ ਸਾਧਨ ਕਰਨਾ ਪੈਂਦਾ ਸੀ ?

*ਉੱਤਰ :* **ਤ੍ਰੇਤੈ ਇਕ ਕਲ ਕੀਨੀ ਦੂਰਿ ॥ ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥**
**ਗੁਰਮੁਖਿ ਬੂਝੈ ਸੋਝੀ ਹੋਈ ॥ ਅੰਤਰਿ ਨਾਮੁ ਵਸੈ ਸੁਖੁ ਹੋਈ ॥ (ਪੰਨਾ ੮੮੦)**

**ਭਾਵਾਰਥ :** ਤਰੇਤੇ ਜੁਗ ਅੰਦਰ, ਧਰਮ ਦਾ ਇਕ ਪੈਰ ਸੱਚ ਨਕਾਰਾ ਹੋ ਗਿਆ, ਸਾਰੇ ਹੀ ਸੰਸਾਰ ਅੰਦਰ ਪਾਖੰਡ ਫੈਲ ਗਿਆ, ਲੋਕ ਪ੍ਰਮਾਤਮਾ ਨੂੰ ਕਿਤੇ ਦੂਰ ਦੇਸ ਵਿਚ ਵੱਸਦਾ ਸਮਝਣ ਲੱਗ ਪਏ। ਪਰ ਜਿਹੜਾ ਮਨੁੱਖ ਗੁਰੂ ਦੀ ਸ਼ਰਨ ਵਿਚ ਪਿਆ ਹੈ, ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ ਤਰੇਤੇ ਵਿਚ ਭੀ ਉਸੇ ਮਨੁੱਖ ਨੂੰ ਸੁਖ ਮਿਲਦਾ ਰਿਹਾ ਹੈ, ਜਿਸ ਦੇ ਹਿਰਦੇ ਅੰਦਰ ਨਾਮ ਵੱਸਦਾ ਸੀ, ਭਾਵ ਤਰੇਤੇ ਜੁਗ ਅੰਦਰ ਭੀ ਮੁਕਤ ਨਾਮ ਕਰਕੇ ਹੀ ਮਿਲਦੀ ਸੀ।

**ਪ੍ਰਸ਼ਨ ੯੭੧ ਦੁਆਪਰ :** ਦੁਆਪਰ ਜੁਗ ਅੰਦਰ ਮੁਕਤ ਕਿਵੇਂ ਮਿਲਦੀ ਸੀ ?

*ਉੱਤਰ :* **ਦੁਆਪੁਰਿ ਦੂਜੈ ਦੁਬਿਧਾ ਹੋਇ ॥ ਭਰਮਿ ਭੁਲਾਨੇ ਜਾਣਹਿ ਦੋਇ ॥**
**ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥ ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ॥ (ਪੰਨਾ ੮੮੦)**

**ਭਾਵਾਰਥ :** ਦੁਆਪਰ ਜੁਗ ਅੰਦਰ ਲੋਕ ਦ੍ਵੈਤ ਵਿਚ ਫਸ ਗਏ ਅਤੇ ਭਰਮ ਵਿਚ ਭੁੱਲੇ ਹੋਏ ਦੋ ਜਾਣਨ ਲੱਗ ਪਏ। ਭਾਵ ਆਪੋ ਵਿਚ ਵੀ ਵੈਰ ਹੋ ਗਿਆ। ਧਰਮ ਰੂਪ ਬਲਦ ਦੇ ਦੋ ਪੈਰ (ਦਇਆ ਤੇ ਦਾਨ) ਹੀ ਰਹਿ ਗਏ। ਉਸ ਵੇਲੇ ਦੁਆਪਰ ਵਿਚ ਭੀ ਜਿਨ੍ਹਾਂ ਨੇ ਗੁਰਮੁਖ ਬਣ ਕੇ ਗੁਰੂ ਰਾਹੀਂ ਨਾਮ ਪ੍ਰਾਪਤ ਕੀਤਾ, ਉਨ੍ਹਾਂ ਦੀ ਹੀ ਮੁਕਤ ਹੋਈ।

**ਪ੍ਰਸ਼ਨ ੯੭੨ ਕਲਜੁਗ :** ਇਸ ਕਲਜੁਗ ਅੰਦਰ ਮੁਕਤ ਕਿਸ ਸਾਧਨ ਰਾਹੀਂ ਹੋ ਸਕਦੀ ਹੈ ?

*ਉੱਤਰ :* **ਕਲਜੁਗਿ ਧਰਮ ਕਲਾ ਇਕ ਰਹਾਏ ॥ ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥**
**ਮਾਇਆ ਮੋਹੁ ਅਤਿ ਗੁਬਾਰੁ ॥ ਸਤਗੁਰੁ ਭੇਟੈ ਨਾਮਿ ਉਧਾਰੁ ॥ (ਪੰਨਾ ੮੮੦)**

**ਭਾਵਾਰਥ :** ਕਲਜੁਗ ਅੰਦਰ ਧਰਮ ਦੀ ਇਕ ਕਲਾ ਦਾਨ ਹੀ ਰਹਿ ਗਈ, ਮਾਇਆ ਦਾ ਮੋਹ ਵਧਣ ਕਰਕੇ ਮਨੁੱਖ ਦੇ ਅੰਦਰ ਪਦਾਰਥਾਂ ਦੀ ਪ੍ਰੀਤ ਵਧ ਗਈ, ਜਿਸ ਕਰਕੇ ਧਰਮ ਦੇ ਚਾਰੇ ਪੈਰ ਹੀ ਕਮਜ਼ੋਰ ਹੋ ਗਏ, ਅਗਿਆਨ ਦਾ ਅੰਧੇਰਾ ਵਧ ਗਿਆ। ਪਰ ਜਿਨ੍ਹਾਂ ਨੂੰ ਗੁਰੂ ਰਾਹੀਂ ਨਾਮ ਮਿਲਿਆ, ਮੁਕਤ ਉਨ੍ਹਾਂ ਨੂੰ ਹੀ ਪ੍ਰਾਪਤ ਹੋਈ ਭਾਵ ਚੌਹਾਂ ਜੁਗਾਂ ਅੰਦਰ ਮੁਕਤ ਨਾਮ ਕਰਕੇ ਹੀ ਹੁੰਦੀ ਰਹੀ ਹੈ ਅਤੇ ਹਰ ਜੁਗ ਅੰਦਰ ਨਾਮ ਦੀ ਹੀ ਵਡਿਆਈ ਹੈ।

**ਪ੍ਰਸ਼ਨ ੯੭੩ ਨਾਮ :** ਪ੍ਰਭੂ ਦਾ ਰਤਨ ਰੂਪ ਨਾਮ ਕਿਥੋਂ ਮਿਲਦਾ ਹੈ ?

*ਉੱਤਰ :* **ਰਤਨੁ ਜਵੇਹਰੁ ਲਾਲੁ ਹਰਿ ਨਾਮਾ,**
**ਗੁਰਿ ਕਾਢਿ ਤਲੀ ਦਿਖਲਾਇਆ ॥ (ਪੰਨਾ ੮੮੦)**

**ਭਾਵਾਰਥ :** ਪ੍ਰਮਾਤਮਾ ਦਾ ਨਾਮ, ਰਤਨ ਜਵਾਹਰ ਤੇ ਲਾਲਾਂ ਤੋਂ ਵੀ ਵੱਧ ਕੀਮਤੀ ਹੈ, ਪਰ ਇਹ ਹਰੇਕ ਮਨੁੱਖ ਦੇ ਅੰਦਰ ਹੀ ਲੁਕਿਆ ਪਿਆ ਹੈ, ਉਸ ਨਾਮ ਨੂੰ ਲੱਭਣ ਲਈ ਜੋ ਗੁਰੂ ਦੀ ਸ਼ਰਨ ਵਿਚ ਪੈਂਦਾ ਹੈ, ਉਸ ਨੂੰ ਗੁਰੂ ਉਸ ਦੇ ਅੰਦਰੋਂ ਹੀ ਕੱਢ ਕੇ ਉਸ ਦੀ ਤਲੀ ਉੱਤੇ ਰੱਖ ਕੇ ਵਿਖਾ ਦਿੰਦੇ ਹਨ, ਭਾਵ ਨਾਮ ਨੂੰ ਗੁਰੂ ਸਾਖਿਆਤ ਕਰਵਾ ਦੇਂਦੇ ਹਨ।

**ਪ੍ਰਸ਼ਨ ੯੭੪ ਰਤਨ :** ਜੋ ਨਾਮ ਰਤਨ ਸਭ ਦੇ ਅੰਦਰ ਹੀ ਹੈ, ਉਸ ਨੂੰ ਸਾਰੇ ਮਨੁੱਖ ਕਿਉਂ ਨਹੀਂ ਲੱਭ ਲੈਂਦੇ ?

*ਉੱਤਰ :* **ਭਾਗਹੀਣ ਮਨਮੁਖਿ ਨਹੀ ਲੀਆ,**
**ਤ੍ਰਿਣ ਓਲੈ ਲਾਖੁ ਛਪਾਇਆ ॥ (ਪੰਨਾ ੮੮੦)**

**ਭਾਵਾਰਥ :** ਜੋ ਆਦਮੀ ਗੁਰੂ ਤੋਂ ਬੇਮੁਖ ਮੰਦ ਭਾਗੀ ਆਪਣੇ ਮਨ ਦੇ ਪਿੱਛੇ ਟੁਰਨ ਵਾਲੇ ਹਨ, ਉਨ੍ਹਾਂ ਨੂੰ ਇਹ

ਨਾਮ ਰਤਨ ਅੰਦਰੋਂ ਨਹੀਂ ਲੱਭ ਸਕਦਾ, ਕਿਉਂਕਿ ਉਹ ਗੁਰੂ ਦੀ ਸ਼ਰਣ ਜੋ ਨਹੀਂ ਆਏ, ਉਨ੍ਹਾਂ ਦੇ ਭਾ ਦਾ ਤਾਂ ਲੱਖਾਂ ਰੁਪਇਆ ਕੱਖ ਦੇ ਓਹਲੇ ਹੀ ਲੁਕਿਆ ਪਿਆ ਹੈ।

***ਪ੍ਰਸ਼ਨ ੯੭੫ ਸੇਵਾ :*** ਜਿਸ ਗੁਰੂ ਦੀ ਸ਼ਰਣ ਪਿਆਂ ਨਾਮ ਰਤਨ ਪ੍ਰਾਪਤ ਹੁੰਦਾ ਹੈ, ਹਰ ਮਨੁੱਖ ਉਸ ਦੀ ਸੇਵਾ ਵਿਚ ਕਿਉਂ ਨਹੀਂ ਲੱਗ ਜਾਂਦਾ ?

*ਉੱਤਰ:* **ਮਸਤਕਿ ਭਾਗੁ ਹੋਵੈ ਧੁਰਿ ਲਿਖਿਆ,**
**ਤਾ ਸਤਗੁਰੁ ਸੇਵਾ ਲਾਏ ॥ (ਪੰਨਾ ੮੮੦)**

***ਭਾਵਾਰਥ :*** ਭਾਵੇਂ ਹਰ ਮਨੁੱਖ ਗੁਰੂ ਦੀ ਸ਼ਰਣ ਆ ਕੇ ਸੇਵਾ ਵਿਚ ਲੱਗਣਾ ਚਾਹੁੰਦਾ ਹੈ ਪਰ ਜਿਸ ਮਨੁੱਖ ਦੇ ਮੱਥੇ ਉੱਤੇ ਧੁਰ ਦਰਗਾਹ ਤੋਂ ਹੀ ਲੇਖ ਲਿਖਿਆ ਹੋਇਆ ਜਾਗ ਪਿਆ ਹੈ, ਉਸ ਨੂੰ ਗੁਰੂ ਆਪਣੀ ਸੇਵਾ ਵਿਚ ਲਗਾ ਲੈਂਦੇ ਹਨ। ਐਸਾ ਸੇਵਕ ਗੁਰੂ ਦੀ ਗੁਰਮਤਿ ਰਾਹੀਂ ਗੁਰੂ ਪਾਸੋਂ ਜੋ ਨਾਮ ਪ੍ਰਾਪਤ ਕਰਦਾ ਹੈ, ਉਹ ਸੰਸਾਰ ਅੰਦਰ ਧੰਨਤਾ ਯੋਗ ਹੈ।

***ਪ੍ਰਸ਼ਨ ੯੭੬ ਸਮਾਧੀ :*** ਕੀ ਸੰਗਤ ਵਿਚ ਅੱਖਾਂ ਮੀਟ ਸਮਾਧੀ ਲਾ ਬੈਠਣ ਵਾਲੇ ਸਾਰੇ ਹੀ ਉੱਤਮ ਪੁਰਸ਼ ਕਹੇ ਜਾਂਦੇ ਹਨ ?

*ਉੱਤਰ:* **ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ ॥**
**ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੂ ਮੁਖਿ ਲਾਈਐ ॥**
**(ਪੰਨਾ ੮੮੧)**

***ਭਾਵਾਰਥ :*** ਇਕ ਐਸੇ ਪੁਰਸ਼ ਹਨ ਜੋ ਆਪਣੀ ਕਿਸੇ ਗ਼ਰਜ਼ ਦੀ ਖ਼ਾਤਰ ਗੁਰੂ ਦੀ ਸੰਗਤ ਵਿਚ ਆ ਕੇ ਬਗਲੇ ਵਾਂਗ ਸਮਾਧੀ ਲਾ ਕੇ ਬੈਠ ਜਾਂਦੇ ਹਨ। ਜੇ ਉਹ ਗੁਰੂ ਦੇ ਦਰ 'ਤੇ ਕਿਸੇ ਸੁਆਰਥ ਵਾਸਤੇ ਆਉਂਦੇ ਵੀ ਹਨ ਤਾਂ ਉਹ ਗੁਰੂ ਉਪਦੇਸ਼ ਧਾਰਨ ਵੱਲੋਂ ਖ਼ਾਲੀ ਹੀ ਉੱਠ ਕੇ ਚਲੇ ਜਾਂਦੇ ਹਨ। ਸੰਗਤ ਵਿਚੋਂ ਉੱਠ ਕੇ ਬਾਹਰ ਜਾ ਕੇ ਉਹ ਮਨਮੁਖ ਹਮੇਸ਼ਾਂ ਵਿਸ਼ਿਆਂ ਵਿਚ ਹੀ ਪਿਆਰ ਕਰਦੇ ਹਨ। ਸੋ ਸੰਗਤ ਵਿਚ ਆ ਕੇ ਵੀ ਆਪਣਾ ਬੁਰਾ ਸੁਭਾ ਨਾ ਬਦਲਣ ਵਾਲਾ ਉੱਤਮ ਨਹੀਂ ਕਿਹਾ ਜਾ ਸਕਦਾ।

***ਪ੍ਰਸ਼ਨ ੯੭੭ ਵੱਡਾ :*** ਮਨੁੱਖ ਦੁਨੀਆਂ ਵਿਚ ਵੱਡਾ ਤੇ ਉੱਚੇ ਜੀਵਨ ਵਾਲਾ ਕਿਵੇਂ ਬਣ ਸਕਦਾ ਹੈ ?

*ਉੱਤਰ:* **ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥ (ਪੰਨਾ ੮੮੩)**

***ਭਾਵਾਰਥ :*** ਜੇ ਮਨੁੱਖ ਸਭਨਾਂ ਦੇ ਚਰਨਾਂ ਦੇ ਥੱਲੇ ਆ ਜਾਵੇ, ਭਾਵ ਸਭਨਾਂ ਦੇ ਚਰਨਾਂ ਦੀ ਧੂੜ ਬਣ ਜਾਵੇ ਤਾਂ ਜਿਵੇਂ ਪੈਰਾਂ ਹੇਠ ਦੀ ਧੂੜ ਉੱਡ ਕੇ ਸਿਰ ਉਪਰ ਆ ਜਾਂਦੀ ਹੈ ਇਵੇਂ ਹੀ ਨਿਮਰਤਾ ਸਹਿਤ ਸਭਨਾਂ ਦੀ ਸੇਵਾ ਕਰਨ ਵਾਲਾ ਸਭ ਤੋਂ ਉੱਚੇ ਜੀਵਨ ਵਾਲਾ ਹੋ ਜਾਂਦਾ ਹੈ, ਉਸੇ ਨੂੰ ਹੀ ਸਭ ਤੋਂ ਵੱਡਾ ਕਿਹਾ ਜਾ ਸਕਦਾ ਹੈ।

***ਪ੍ਰਸ਼ਨ ੯੭੮ ਸੁਖ :*** ਮਨੁੱਖ ਪ੍ਰਮੇਸ਼ਰ ਦੀ ਦਰਗਾਹ ਵਿਚ ਸੁਖ ਕਿਵੇਂ ਪਾ ਸਕਦਾ ਹੈ ?

*ਉੱਤਰ:* **ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥ (ਪੰਨਾ ੮੮੩)**

***ਭਾਵਾਰਥ :*** ਸਾਰੀ ਖ਼ਲਕਤ ਨੂੰ ਰੱਬ ਦਾ ਰੂਪ ਜਾਣ ਕੇ ਕਿਸੇ ਨੂੰ ਵੀ ਆਪ ਤੋਂ ਮੰਦਾ ਨਾ ਆਖੇ ਅਤੇ ਸਭਨਾਂ ਦੀ ਸੇਵਾ ਕਰਨ ਸਮੇਂ ਸਾਰਿਆਂ ਨੂੰ ਆਪ ਤੋਂ ਵੱਡਾ ਜਾਣ ਕੇ ਸੇਵਾ ਕਰਨ ਵਾਲਾ ਪ੍ਰਭੂ ਦੀ ਹਜ਼ੂਰੀ ਅੰਦਰ ਸਦਾ ਹੀ ਸੁਖ ਪ੍ਰਾਪਤ ਕਰਦਾ ਹੈ। ਪਰ ਇਹ ਦਾਤ ਵਡਭਾਗੀਆਂ ਨੂੰ ਹੀ ਪ੍ਰਾਪਤ ਹੁੰਦੀ ਹੈ।

***ਪ੍ਰਸ਼ਨ ੬੭੯ ਅਵਸਥਾ :*** ਸਿਮਰਨ ਕਰਨ ਵਾਲੇ ਨਾਮ ਰਸੀਆਂ ਦੇ ਮਨ ਦੀ ਕਿਹੋ ਜਿਹੀ ਅਵਸਥਾ ਹੋ ਜਾਂਦੀ ਹੈ ?

*ਉੱਤਰ :* **ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥**
**ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ ॥**
**ਇਹ ਬਿਧਿ ਹੈ ਮਨੁ ਜੋਗਨੀ ॥ (ਪੰਨਾ ੮੮੩)**

***ਭਾਵਾਰਥ :*** ਨਾਮ ਰਸੀਆਂ ਦਾ ਮਨ ਹਰ ਸਮੇਂ ਆਪਣੇ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ, ਜਿਸ ਦਾ ਸਦਕਾ ਉਨ੍ਹਾਂ ਗੁਰਮੁਖਾਂ ਦੇ ਮਨ ਅੰਦਰੋਂ ਪ੍ਰਭੂ ਨਾਲੋਂ ਸਾਰੀ ਹੀ ਵਿੱਥ ਮੁੱਕ ਗਈ ਹੈ, ਉਨ੍ਹਾਂ ਨੂੰ ਹਰ ਸਮੇਂ ਆਨੰਦ ਹੀ ਬਣਿਆ ਰਹਿੰਦਾ ਹੈ। ਸੰਸਾਰ ਦੇ ਬਹੁਤ ਪਦਾਰਥ ਆ ਜਾਣ ਤੇ ਉਨ੍ਹਾਂ ਦੇ ਮਨ ਅੰਦਰ ਖ਼ੁਸ਼ੀ ਆਪਣਾ ਜ਼ੋਰ ਨਹੀਂ ਪਾਂਦੀ ਅਤੇ ਜੇ ਕਦੀ ਨੁਕਸਾਨ ਹੋ ਜਾਵੇ ਤਾਂ ਦੁਖ ਨਹੀਂ ਵਾਪਰਦਾ ਅਤੇ ਨਾ ਹੀ ਕਿਸੇ ਤਰ੍ਹਾਂ ਦੀ ਚਿੰਤਾ ਹੀ ਉਨ੍ਹਾਂ ਨੂੰ ਵਿਆਪਦੀ ਹੈ। ਉਨ੍ਹਾਂ ਦੇ ਮਨ ਵਿਚੋਂ ਹਰ ਤਰ੍ਹਾਂ ਦੀ ਪੀੜਾ ਅਤੇ ਮੋਹ, ਰੋਗ ਅਤੇ ਸੋਗ ਲਹਿ ਜਾਣ ਕਰਕੇ ਗੁਰੂ ਦੀ ਕਿਰਪਾ ਦਾ ਸਦਕਾ ਉਹ ਸਦਾ ਹੀ ਅਨੰਦ ਰਹਿੰਦੇ ਹਨ। ਉਨ੍ਹਾਂ ਨੂੰ 'ਹਰਖ ਅਨੰਤ ਸੋਗ ਨਹੀ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥' ਵਾਲੀ ਅਵਸਥਾ ਪ੍ਰਾਪਤ ਹੋਈ ਹੈ।

***ਪ੍ਰਸ਼ਨ ੬੮੦ ਕਾਬੂ :*** ਸਾਰੇ ਜਗਤ ਨੂੰ ਲੁੱਟਣ ਵਾਲੇ ਕਾਮਾਦਿਕ ਵੈਰੀਆਂ ਨੂੰ ਕਿਵੇਂ ਕਾਬੂ ਕੀਤਾ ਜਾ ਸਕਦਾ ਹੈ ?

*ਉੱਤਰ :* **ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ ॥**
**ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ ॥ (ਪੰਨਾ ੮੮੪)**

***ਭਾਵਾਰਥ :*** ਜੋ ਕਾਮਾਦਿਕ ਵੈਰੀ ਸੰਸਾਰ ਵਿਚ ਹਰ ਮਨੁੱਖ ਦੇ ਅੰਦਰੋਂ ਸ਼ੁਭ ਗੁਣਾਂ ਦੀ ਪੂੰਜੀ ਨੂੰ ਲੁੱਟੀ ਜਾ ਰਹੇ ਹਨ, ਉਨ੍ਹਾਂ ਤੋਂ ਬਚਣਾ ਭਾਵੇਂ ਬੜਾ ਹੀ ਔਖਾ ਹੈ, ਪਰ ਜਿਨ੍ਹਾਂ ਦਾ ਪੱਖ ਕਰਨ ਵਾਲਾ ਪ੍ਰਮੇਸ਼ਰ ਪ੍ਰਭੂ ਆਪ ਹੀ ਬਣ ਜਾਵੇ, ਉਹ ਇਨ੍ਹਾਂ ਵੈਰੀਆਂ ਨੂੰ ਜਿੱਤ ਲੈਂਦਾ ਹੈ, ਉਹ ਇਨ੍ਹਾਂ ਕਾਮਾਦਿਕ ਵੈਰੀਆਂ ਦੇ ਅਧੀਨ ਨਹੀਂ ਹੁੰਦਾ, ਸਗੋਂ ਇਨ੍ਹਾਂ ਨੂੰ ਆਪਣੇ ਕਾਬੂ ਵਿਚ ਰੱਖਦਾ ਹੈ।

***ਪ੍ਰਸ਼ਨ ੬੮੧ ਪੰਡਤ :*** ਅਸਲੀ ਪੰਡਤ ਕਿਸ ਨੂੰ ਕਿਹਾ ਜਾ ਸਕਦਾ ਹੈ ?

*ਉੱਤਰ :* **ਮੁਖ ਤੇ ਪੜਤਾ ਟੀਕਾ ਸਹਿਤ ॥**
**ਹਿਰਦੈ ਰਾਮੁ ਨਹੀ ਪੂਰਨ ਰਹਤ ॥**
**ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥**
**ਅਪਨਾ ਕਹਿਆ ਆਪਿ ਨ ਕਮਾਵੈ ॥**
**ਪੰਡਿਤ ਬੇਦੁ ਬੀਚਾਰਿ ਪੰਡਿਤ ॥**
**ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥ (ਪੰਨਾ ੮੮੭)**

***ਭਾਵਾਰਥ :*** ਜੋ ਕੋਈ ਚਤੁਰ ਆਦਮੀ ਵੇਦਾਂ ਦੇ ਭਾਵਾਰਥ ਨੂੰ ਕੰਠੋਂ ਹੀ ਪੜ੍ਹ ਕੇ ਕੀਤੇ ਉਪਦੇਸ਼ ਰਾਹੀਂ ਲੋਕਾਂ ਨੂੰ ਆਪਣੇ ਵਿਦਵਾਨ ਹੋਣ ਦਾ ਦ੍ਰਿੜ੍ਹ ਨਿਸਚਾ ਵੀ ਕਰਵਾ ਸਕਣ ਵਾਲਾ ਹੋਵੇ। ਪਰ ਜੇ ਉਹ ਆਪਣੇ ਮੁੱਖੋਂ ਕਹੇ ਉਪਦੇਸ਼ ਪਰ ਆਪ ਅਮਲ ਨਹੀਂ ਕਰਦਾ ਭਾਵ, ਉਸ ਦਾ ਹਿਰਦਾ ਨਾਮ ਸਿਮਰਨ ਤੋਂ ਸੁੰਞਾ ਹੈ ਤਾਂ ਉਸ ਨੂੰ ਸਹੀ ਪੰਡਤ ਨਹੀਂ ਕਿਹਾ ਜਾ ਸਕਦਾ, ਅਸਲੀ ਪੰਡਤ ਤਾਂ ਉਹੀ ਹੈ ਜੋ ਆਪਣੇ ਮਨ ਵਿਚੋਂ ਕ੍ਰੋਧਾਦਿਕ ਤਿਆਗ ਕੇ ਧਾਰਮਕ ਪੁਸਤਕਾਂ ਦੇ ਦੱਸੇ ਉਪਦੇਸ਼ ਰਾਹੀਂ ਆਪਣੇ ਜੀਵਨ ਨੂੰ ਸਹੀ ਪ੍ਰਮਾਰਥ ਦੇ ਮਾਰਗ ਪਰ ਚਲਾ ਰਿਹਾ ਹੈ।

***ਪ੍ਰਸ਼ਨ ੯੮੨ ਚਿੰਨ੍ਹ :*** ਕੀ ਕੋਈ ਪੰਡਤਾਂ ਦੇ ਬਾਹਰਲੇ ਚਿੰਨ੍ਹ ਧਾਰਨ ਕਰਨ ਨਾਲ ਵੀ ਮੁਕਤ ਹੋ ਸਕਦਾ ਹੈ ?

***ਉੱਤਰ :*** **ਆਗੈ ਰਾਖਿਓ ਸਾਲਗਿਰਾਮੁ ॥ ਮਨੁ ਕੀਨੋ ਦਹਦਿਸ ਬਿਸ੍ਰਾਮੁ ॥**
**ਤਿਲਕੁ ਚਰਾਵੈ ਪਾਈ ਪਾਇ ॥ ਲੋਕ ਪਚਾਰਾ ਅੰਧੁ ਕਮਾਇ ॥**
**ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥**
**ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ ਮੀਤ ॥ (ਪੰਨਾ ੮੮੮)**

***ਭਾਵਾਰਥ :*** ਜਿਸ ਪੰਡਤ ਨੇ ਆਪਣੇ ਅੱਗੇ ਪੂਜਾ ਕਰਨ ਲਈ ਕਿਸੇ ਦੇਵਤੇ ਦੀ ਬਣੀ ਪੱਥਰ ਦੀ ਮੂਰਤੀ ਤਾਂ ਭਾਵੇਂ ਰੱਖੀ ਹੋਈ ਹੈ ਪਰ ਉਸ ਦਾ ਮਨ ਦਸੋਂ ਦਿਸ਼ਾਂ ਵਿਚ ਭਟਕ ਰਿਹਾ ਹੈ। ਉਸ ਮੂਰਤੀ ਨੂੰ ਤਿਲਕ ਵੀ ਲਾਉਂਦਾ ਹੈ ਅਤੇ ਉਸ ਨੂੰ ਨਮਸਕਾਰਾਂ ਵੀ ਕਰੀ ਜਾ ਰਿਹਾ ਹੈ। ਉਹ ਭਾਵੇਂ ਲੋਕਾਂ ਨੂੰ ਤਾਂ ਗਿਆਨ ਪ੍ਰਾਪਤੀ ਦਾ ਉਪਦੇਸ਼ ਕਰ ਰਿਹਾ ਹੈ ਪਰ ਉਹ ਆਪ ਅਗਿਆਨਤਾ ਦੇ ਅੰਧੇਰੇ ਵਿਚ ਪਿਆ ਮੰਦ ਕਰਮ ਕਰਨ ਵਿਚ ਹੀ ਖਚਤ ਹੋਇਆ ਰਹਿੰਦਾ ਹੈ। ਜੇ ਉਹ ਛੇ ਤਰ੍ਹਾਂ ਦੇ ਕਰਮ ਵੀ ਕਰਦਾ ਹੈ, ਦੇਵ ਪੂਜਾ ਕਰਨ ਲਈ ਉਨ੍ਹਾਂ ਦਾ ਆਸਣ ਵੀ ਬਣਾ ਰੱਖਿਆ ਹੈ। ਪੂਜਾ ਕਰਨ ਵੇਲੇ ਪਵਿੱਤਰ ਧੋਤੀ ਵੀ ਪਹਿਨਦਾ ਹੈ। ਧਨਾਢਾਂ ਦੇ ਘਰ ਜਾ ਕੇ ਧਾਰਮਕ ਪੋਥੀਆਂ ਵੀ ਪੜ੍ਹਦਾ ਹੈ ਅਤੇ ਮਾਲਾ ਵੀ ਫੇਰਦਾ ਨਜ਼ਰ ਆਉਂਦਾ ਹੈ। ਇਹ ਸਭ ਕੁਝ ਕਰ ਕੇ ਜੇ ਉਹ ਮਨ ਅੰਦਰ ਸੰਸਾਰ ਦੀ ਬਿਭੂਤੀ ਧਨ, ਪਦਾਰਥ ਹੀ ਮੰਗਦਾ ਹੈ ਤਾਂ ਹੇ ਮਿੱਤਰੋ ! ਇਹ ਸੱਚ ਹੈ ਕਿ ਇਸ ਤਰ੍ਹਾਂ ਕਰਨ ਨਾਲ ਸੰਸਾਰ ਤੋਂ ਅੱਜ ਤਕ ਕੋਈ ਵੀ ਨਹੀਂ ਤਰਿਆ ਅਤੇ ਨਾ ਹੀ ਕੋਈ ਅੱਗੇ ਲਈ ਤਰ ਸਕੇਗਾ।

***ਪ੍ਰਸ਼ਨ ੯੮੩ ਸ਼ਕਤੀ :*** ਜਿਸ ਮਨੁੱਖ ਦਾ ਪ੍ਰਮੇਸ਼ਰ ਆਪ ਸਹਾਇਕ ਬਣ ਜਾਵੇ, ਉਸ ਨੂੰ ਉਹ ਕੀ ਸ਼ਕਤੀ ਬਖ਼ਸ਼ ਦੇਂਦਾ ਹੈ ?

***ਉੱਤਰ :*** **ਕੋਟਿ ਬਿਘਨ ਨਹੀ ਆਵਹਿ ਨੇਰਿ ॥ ਅਨਿਕ ਮਾਇਆ ਹੈ ਤਾ ਕੀ ਚੇਰਿ ॥**
**ਅਨਿਕ ਪਾਪ ਤਾ ਕੇ ਪਾਨੀਹਾਰ ॥ ਜਾ ਕਉ ਮਇਆ ਭਈ ਕਰਤਾਰ ॥**
**ਜਿਸਹਿ ਸਹਾਈ ਹੋਇ ਭਗਵਾਨ ॥ ਅਨਿਕ ਜਤਨ ਉਆ ਕੈ ਸਰੰਜਾਮ ॥**
**ਕਰਤਾ ਰਾਖੈ ਕੀਤਾ ਕਉਨੁ ॥ ਕੀਰੀ ਜੀਤੋ ਸਗਲਾ ਭਵਨੁ ॥ (ਪੰਨਾ ੮੮੮)**

***ਭਾਵਾਰਥ :*** ਕਰਤਾਰ ਜਿਸ ਦੀ ਰੱਖਿਆ ਕਰਦਾ ਹੈ, ਉਸ ਦਾ ਹਰ ਉੱਦਮ ਕੀਤਾ ਸਫਲ ਹੁੰਦਾ ਹੈ। ਜਗਤ ਦੇ ਅਨੇਕਾਂ ਵਿਕਾਰ ਉਸ ਦਾ ਪਾਣੀ ਭਰਨ ਵਾਲੇ ਹੋ ਜਾਂਦੇ ਹਨ, ਹਰ ਮਨੁੱਖ ਨੂੰ ਮੋਹਣ ਵਾਲੀ ਮਾਇਆ ਉਸ ਦੀ ਦਾਸੀ ਬਣ ਜਾਂਦੀ ਹੈ। ਕਰੋੜਾਂ ਹੀ ਔਕੜਾਂ ਉਸ ਦੀ ਜ਼ਿੰਦਗੀ ਦੇ ਰਾਹ ਵਿਚ ਆਉਣ ਵਾਲੀਆਂ ਉਸ ਦੇ ਨੇੜੇ ਨਹੀਂ ਆਉਂਦੀਆਂ, ਕਰਤਾਰ ਦਾ ਪੈਦਾ ਕੀਤਾ ਜੀਵ ਉਸ ਮਨੁੱਖ ਦਾ ਕੁਝ ਨਹੀਂ ਵਿਗਾੜ ਸਕਦਾ। ਕਿਸੇ ਮਨੁੱਖ ਪਰ ਕਰੀ ਬਖ਼ਸ਼ਸ਼ ਦਾ ਤਾਂ ਕਿਆ ਕਥਨ ਕਰੀਏ ਜੇ ਪ੍ਰਭੂ ਕਿਸੇ ਇਕ ਕੀੜੀ ਪਰ ਭੀ ਮਿਹਰ ਕਰ ਦੇਵੇ ਤਾਂ ਉਹ ਕੀੜੀ ਭੀ ਸਾਰੇ ਸੰਸਾਰ ਨੂੰ ਜਿੱਤ ਸਕਦੀ ਹੈ।

***ਪ੍ਰਸ਼ਨ ੯੮੪ ਕਾਰਜਾਂ :*** ਪਿੱਛੇ ਹੋ ਗੁਜ਼ਰੇ ਵੱਡੇ ਵੱਡੇ ਚਕਰਵਰਤੀ ਰਾਜਿਆਂ ਵਿਚੋਂ ਕੋਈ ਐਸਾ ਹੈ, ਜੋ ਮਾਇਆ ਦੇ ਕਾਰਜਾਂ ਨੂੰ ਪੂਰਾ ਕਰ ਕੇ ਗਿਆ ਹੋਵੇ ?

***ਉੱਤਰ :*** **ਕਰਿ ਕਰਿ ਥਾਕੇ ਵਡੇ ਵਡੇਰੇ ॥**
**ਕਿਨ ਹੀ ਨ ਕੀਏ ਕਾਜ ਮਾਇਆ ਪੂਰੇ ॥ (ਪੰਨਾ ੮੮੯)**

***ਭਾਵਾਰਥ :*** ਅਨੇਕਾਂ ਬੰਦਿਆਂ ਨੇ ਇਸ ਮਾਇਆ ਦੇ ਕਾਰਜਾਂ ਨੂੰ ਪੂਰਾ ਕਰਨ ਲਈ ਯਤਨ ਕੀਤੇ ਪਰ ਅੰਤ ਨੂੰ ਸਾਰੇ ਹੀ ਥੱਕ ਜਾਂਦੇ ਰਹੇ। ਕਿਸੇ ਨੇ ਭੀ ਇਹ ਮਾਇਕੀ ਧੰਦੇ ਸਿਰੇ ਨਹੀਂ ਚਾੜ੍ਹੇ ਭਾਵ ਸੰਸਾਰ ਦੇ ਮਾਇਕੀ ਧੰਦੇ ਕਰਦਿਆਂ ਕਿਸੇ ਦੀ ਭੀ ਤ੍ਰਿਸ਼ਨਾ ਨਹੀਂ ਬੁਝ ਸਕੀ।

***ਪ੍ਰਸ਼ਨ ੯੮੫ ਆਸਾ :*** ਕੋਈ ਐਸਾ ਯਤਨ ਹੈ ਜਿਸ ਦੇ ਕਰਨ ਨਾਲ ਮਨੁੱਖ ਦੀਆਂ ਆਸਾਂ ਪੂਰਨ ਹੋ ਜਾਣ ?

*ਉੱਤਰ :* **ਹਰਿ ਹਰਿ ਨਾਮੁ ਜਪੈ ਜਨੁ ਕੋਇ॥**
**ਤਾ ਕੀ ਆਸਾ ਪੂਰਨ ਹੋਇ॥ (ਪੰਨਾ ੮੮੯)**

***ਭਾਵਾਰਥ :*** ਸੰਸਾਰ ਵਿਚ ਮਨੁੱਖ ਦੀਆਂ ਅਧੂਰੀਆਂ ਆਸਾਂ ਰਹਿ ਜਾਣੀਆਂ ਹੀ ਇਕ ਜੰਮਣ ਮਰਨ ਦਾ ਕਾਰਨ ਹਨ। ਜਿੰਨਾ ਚਿਰ ਮਨੁੱਖ ਦੇ ਅੰਦਰੋਂ ਸੰਸਾਰਕ ਆਸਾਂ ਨਹੀਂ ਮੁੱਕ ਜਾਂਦੀਆਂ, ਓਨਾ ਚਿਰ ਇਹ ਸੰਸਾਰ ਦੇ ਜੰਮਣ ਮਰਨ ਦੇ ਚੱਕਰ ਵਿਚੋਂ ਭੀ ਨਹੀਂ ਨਿਕਲ ਸਕਦਾ। ਸੋ ਮਨੁੱਖ ਦੀਆਂ ਆਸਾਂ ਕੇਵਲ ਪ੍ਰਮੇਸ਼ਰ ਦਾ ਨਾਮ ਜਪਣ ਨਾਲ ਹੀ ਪੂਰੀਆਂ ਹੋ ਸਕਦੀਆਂ ਹਨ, ਭਾਵ ਪ੍ਰਮੇਸ਼ਰ ਦਾ ਚਿੰਤਨ ਕਰਨ ਨਾਲ ਸਾਰੇ ਪਦਾਰਥਾਂ ਦੀ ਆਸਾ ਮੁੱਕ ਜਾਂਦੀ ਹੈ।

***ਪ੍ਰਸ਼ਨ ੯੮੬ ਧਨ :*** ਲੋਕਾਂ ਕੋਲੋਂ ਅਨੇਕਾਂ ਤਰ੍ਹਾਂ ਦੇ ਦੁਖ ਦੇ ਕੇ ਧਨ ਇਕੱਠਾ ਕੀਤਾ, ਕੀ ਇਹ ਅੰਤ ਨੂੰ ਮਨੁੱਖ ਦੇ ਨਾਲ ਨਹੀਂ ਜਾਵੇਗਾ ?

*ਉੱਤਰ :* **ਸਿੰਚਹਿ ਦਰਬੁ ਦੇਹਿ ਦੁਖੁ ਲੋਗ॥**
**ਤੇਰੈ ਕਾਜਿ ਨ ਅਵਰਾ ਜੋਗ॥ (ਪੰਨਾ ੮੮੯)**

***ਭਾਵਾਰਥ :*** ਇਹ ਮਨੁੱਖ ਧਨ ਜੋੜਨ ਦੇ ਉੱਦਮ ਵਿਚ ਲੱਗਾ ਹੋਇਆ ਲੋਕਾਂ ਨੂੰ ਦੁੱਖ ਦੇ ਕੇ ਧਨ ਇਕੱਠਾ ਕਰਦਾ ਰਹਿੰਦਾ ਹੈ। ਪਰ ਇਸ ਨੇ ਕਦੀ ਇਹ ਨਹੀਂ ਵਿਚਾਰਿਆ ਕਿ ਜਿਸ ਵੇਲੇ ਮੌਤ ਆਈ, ਇਹ ਧਨ ਮੇਰੇ ਕੰਮ ਨਹੀਂ ਆਵੇਗਾ, ਇਹ ਤਾਂ ਹੋਰਨਾਂ ਦੇ ਵਰਤਣ ਜੋਗਾ ਹੀ ਰਹਿ ਜਾਵੇਗਾ।

***ਪ੍ਰਸ਼ਨ ੯੮੭ ਉਮਰ ਦਾ :*** ਪ੍ਰਮੇਸ਼ਰ ਦਾ ਭਜਨ ਕਰਨ ਲਈ ਮਨੁੱਖ ਦੀ ਉਮਰ ਦਾ ਕਿਹੜਾ ਹਿੱਸਾ ਚੰਗਾ ਹੈ ?

*ਉੱਤਰ :* **ਬਾਲ ਬਿਵਸਥਾ ਬਾਰਿਕੁ ਅੰਧ॥ ਭਰਿ ਜੋਬਨਿ ਲਾਗਾ ਦੁਰਗੰਧ॥**
**ਤ੍ਰਿਤੀਅ ਬਿਵਸਥਾ ਸਿੰਚੇ ਮਾਇ॥ ਬਿਰਧਿ ਭਇਆ ਛੋਡਿ ਚਲਿਓ ਪਛੁਤਾਇ॥**
**(ਪੰਨਾ ੮੮੯)**

***ਭਾਵਾਰਥ :*** ਭਾਵੇਂ ਉਮਰ ਦੇ ਹਰ ਹਿੱਸੇ ਵਿਚ ਹੀ ਭਜਨ ਸਿਮਰਨ ਕੀਤਾ ਜਾ ਸਕਦਾ ਹੈ, ਪਰ ਇਹ ਜੀਵ ਬਾਲ ਉਮਰ ਵਿਚ ਬੇ-ਸਮਝ ਬਾਲਕ ਬਣਿਆ ਰਹਿੰਦਾ ਹੈ। ਜੁਆਨੀ ਵੇਲੇ ਵਿਕਾਰਾਂ ਵਿਚ ਲੱਗਾ ਰਹਿੰਦਾ ਹੈ। ਜੁਆਨੀ ਲੰਘ ਜਾਣ ਤੋਂ ਇਹ ਜੋੜਨ ਲੱਗ ਪੈਂਦਾ ਹੈ। ਆਖ਼ਰ ਬੁੱਢਾ ਹੋ ਕੇ ਅਫ਼ਸੋਸ ਕਰਦਾ ਹੈ। ਅੰਤ ਨੂੰ ਜੋੜੀ ਹੋਈ ਮਾਇਆ ਛੱਡ ਕੇ ਦੁਨੀਆਂ ਤੋਂ ਤੁਰ ਪੈਂਦਾ ਹੈ। ਇਸ ਤਰ੍ਹਾਂ ਜੀਵ ਉਮਰ ਦੇ ਸਾਰੇ ਹਿੱਸੇ ਹੀ ਭਜਨ ਤੋਂ ਬਿਨਾਂ ਗੁਆ ਬੈਠਦਾ ਹੈ। ਸੋ ਭਜਨ ਕਰਨ ਲਈ ਮਨੁੱਖ ਦੀ ਉਮਰ ਦਾ ਹਰ ਹਿੱਸਾ ਹੀ ਚੰਗਾ ਹੈ। ਜਿਸ ਸਮੇਂ ਭੀ ਭਜਨ ਬੰਦਗੀ ਕਰਨ ਦਾ ਮਨੁੱਖ ਉੱਦਮ ਕਰਦਾ ਹੈ, ਉਹੀ ਸਫਲ ਸਮਝਿਆ ਜਾ ਸਕਦਾ ਹੈ।

***ਪ੍ਰਸ਼ਨ ੯੮੮ ਉੱਤਮ :*** ਇਸ ਮਨੁੱਖੀ ਦੇਹ ਨੂੰ ਸਭਨਾਂ ਜੂਨਾਂ ਤੋਂ ਉੱਤਮ ਕਿਉਂ ਸਮਝਿਆ ਜਾਂਦਾ ਹੈ ?

*ਉੱਤਰ :* **ਚਿਰੰਕਾਲ ਪਾਈ ਦ੍ਰੁਲਭ ਦੇਹ॥ ਨਾਮ ਬਿਹੂਣੀ ਹੋਈ ਖੇਹ॥**
**ਪਸੂ ਪਰੇਤ ਮੁਗਧ ਤੇ ਬੁਰੀ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ॥ (ਪੰਨਾ ੮੮੯)**

***ਭਾਵਾਰਥ :*** ਇਹ ਮਨੁੱਖੀ ਦੇਹ ਬਹੁਤ ਸਮੇਂ ਤੋਂ ਬਾਅਦ ਪਾਈ ਹੈ ਪਰ ਨਾਮ ਤੋਂ ਬਿਨਾਂ ਇਹ ਵਿਸ਼ੇ ਵਿਕਾਰਾਂ ਵਿਚ ਲੱਗ ਕੇ ਖੇਹ ਰੂਪ ਬਣ ਰਹੀ ਹੈ। ਭਾਵ ਬੇਅਰਥ ਹੀ ਜਾ ਰਹੀ ਹੈ। ਇਸ ਮਨੁੱਖੀ ਦੇਹ ਨੂੰ ਉੱਤਮ ਇਸ ਲਈ ਮੰਨਿਆ ਜਾਂਦਾ ਹੈ ਕਿ ਜਿਸ ਰਚਨਹਾਰ ਪ੍ਰਮੇਸ਼ਰ ਨੇ ਇਸ ਨੂੰ ਰਚਿਆ ਹੈ, ਜੀਵ ਉਸ ਦਾ ਸਿਮਰਨ ਕਰ ਕੇ ਉਸ ਵਿਚ ਅਭੇਦ ਹੋ ਸਕਦਾ ਹੈ। ਪਰ ਜਿਸ ਪ੍ਰਮਾਤਮਾ ਨੇ ਇਸ ਮਨੁੱਖ ਦੀ ਦੇਹ ਨੂੰ ਬਣਾਇਆ ਹੈ, ਜੋ ਉਸ ਦਾ ਨਾਮ ਸਿਮਰਨ ਤਿਆਗ ਕੇ ਵਿਕਾਰਾਂ ਵਿਚ ਖਚਤ ਹੋ ਰਿਹਾ ਹੈ ਤਾਂ ਇਸ ਮੂਰਖ ਦੀ ਦੇਹ ਪਸ਼ੂਆਂ ਪਰੇਤਾਂ ਨਾਲੋਂ ਵੀ ਭੈੜੀ ਹੈ।

**ਪ੍ਰਸ਼ਨ ੯੮੯ ਬੈਕੁੰਠ :** ਗੁਰਮਤਿ ਅਨੁਸਾਰ ਅਠਾਹਠ ਤੀਰਥ ਅਤੇ ਬੈਕੁੰਠ ਕਿਸ ਨੂੰ ਜਾਣਿਆ ਜਾਂਦਾ ਹੈ ?

**ਉੱਤਰ :** **ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥**
**ਤਹ ਬੈਕੁੰਠੁ ਜਹ ਨਾਮੁ ਉਚਰਹਿ ॥ (ਪੰਨਾ ੮੯੦)**

***ਭਾਵਾਰਥ :*** ਜਿਥੇ ਪ੍ਰਮੇਸ਼ਰ ਦੇ ਪਿਆਰੇ ਗੁਰਮੁਖ ਜਨ ਆਪਣੇ ਪਵਿੱਤਰ ਚਰਨ ਰੱਖਦੇ ਹਨ, ਉਸ ਥਾਂ ਨੂੰ ਅਠਾਹਠ ਤੀਰਥ ਸਮਝੋ ਅਤੇ ਜਿਥੇ ਸੰਤ ਜਨ ਬੈਠ ਕੇ ਪ੍ਰਮਾਤਮਾ ਦਾ ਨਾਮ ਉਚਾਰਣ ਕਰਦੇ ਹਨ, ਉਹ ਥਾਂ ਸੱਚਖੰਡ ਹੀ ਜਾਣਨਾ ਚਾਹੀਦਾ ਹੈ।

**ਪ੍ਰਸ਼ਨ ੯੯੦ ਸਿਆਣਪ :** ਕੀ ਇਹ ਮਾਇਆ ਉਸ ਦੇ ਕਾਬੂ ਵਿਚ ਰਹਿੰਦੀ ਹੈ, ਜੋ ਇਸ ਨੂੰ ਆਪਣੀ ਸਿਆਣਪ ਨਾਲ ਪੱਕੀ ਤਰ੍ਹਾਂ ਪਕੜ ਕੇ ਰੱਖਦੇ ਹਨ ?

**ਉੱਤਰ :** **ਗਹੁ ਕਰਿ ਪਕਰੀ ਨ ਆਈ ਹਾਥਿ ॥**
**ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥ (ਪੰਨਾ ੮੯੧)**

***ਭਾਵਾਰਥ :*** ਜੇ ਕਿਸੇ ਨੇ ਇਸ ਮਾਇਆ ਨੂੰ ਬੜੀ ਸਿਆਣਪ ਤੇ ਪੱਕੇ ਧਿਆਨ ਨਾਲ ਪਕੜਿਆ ਹੈ, ਇਹ ਉਸ ਦੇ ਹੱਥ ਵੀ ਨਹੀਂ ਆਉਂਦੀ। ਜਿਸ ਨੇ ਇਸ ਨਾਲ ਬਹੁਤਾ ਪਿਆਰ ਪਾਇਆ ਹੈ, ਉਸ ਦਾ ਵੀ ਇਸ ਨੇ ਅੰਤ ਤਕ ਸਾਥ ਨਹੀਂ ਨਿਭਾਇਆ। ਪਰ (ਕਹੁ ਨਾਨਕ ਜਉ ਤਿਆਗਿ ਦਈ ॥ ਤਬ ਓਹ ਚਰਣੀ ਆਇ ਪਈ ॥) ਜਦੋਂ ਇਸ ਨੂੰ ਮਨੋਂ ਛੱਡ ਦਿੱਤਾ ਤਦੋਂ ਇਹ ਮਾਇਆ ਉਸ ਦੇ ਚਰਨਾਂ ਵਿਚ ਪੈ ਗਈ।

**ਪ੍ਰਸ਼ਨ ੯੯੧ ਤਿਆਗ :** ਜੇ ਕੋਈ ਮਾਇਆ ਨੂੰ ਮਨੋਂ ਤਿਆਗ ਦੇਵੇ, ਕੀ ਮਾਇਆ ਵੀ ਉਸ ਨੂੰ ਤਿਆਗ ਦਿੰਦੀ ਹੈ ?

**ਉੱਤਰ :** **ਜਬ ਉਸ ਕਉ ਕੋਈ ਮਨਿ ਪਰਹਰੈ ॥**
**ਤਬ ਓਹ ਸੇਵਕਿ ਸੇਵਾ ਕਰੈ ॥ (ਪੰਨਾ ੮੯੨)**

***ਭਾਵਾਰਥ :*** ਜਦੋਂ ਕੋਈ ਮਹਾਂ ਪੁਰਖ ਤਿਆਗੀ ਇਸ ਮਾਇਆ ਨੂੰ ਆਪਣੇ ਮਨੋਂ ਵਿਸਾਰ ਦੇਵੇ ਤਾਂ ਉਸ ਮਹਾਂ ਪੁਰਖ ਨੂੰ ਉਸ ਮਾਇਆ ਨੇ ਵਿਸਾਰਨਾ ਤਾਂ ਕੀ ਸੀ ਉਹ ਤਾਂ ਸਗੋਂ ਉਸ ਤਿਆਗੀ ਦੀ ਦਾਸੀ ਬਣ ਕੇ ਸੇਵਾ ਕਰਦੀ ਰਹਿੰਦੀ ਹੈ। ਭਾਵੇਂ ਉਸ ਤਿਆਗੀ ਦੀ ਉਸ ਮਾਇਆ ਨਾਲ ਗਰਜ਼ ਕੋਈ ਨਹੀਂ ਰਹਿ ਜਾਂਦੀ ਪਰ ਮਾਇਆ ਆਪਣੇ ਆਪ ਨੂੰ ਸਫਲਾਉਣ ਲਈ ਮਹਾਂ ਪੁਰਖਾਂ ਦੇ ਚਰਨਾਂ ਵਿਚ ਹਰ ਸਮੇਂ ਹੀ ਹਾਜ਼ਰ ਰਹਿੰਦੀ ਹੈ।

**ਪ੍ਰਸ਼ਨ ੯੯੨ ਮੰਗਦੇ :** ਜੋ ਮਾਇਆ ਦੇ ਭੁੱਖੇ ਆਦਮੀ ਹਮੇਸ਼ਾਂ ਰੱਬ ਤੋਂ ਮਾਇਆ ਹੀ ਮੰਗਦੇ ਰਹਿੰਦੇ ਹਨ, ਕੀ ਉਹ ਮਾਇਆ ਕਰ ਕੇ ਰੱਜ ਜਾਂਦੇ ਹਨ ?

**ਉੱਤਰ :** **ਜੋ ਮਾਗੈ ਸੋ ਭੂਖਾ ਰਹੈ ॥**
**ਇਸੁ ਸੰਗਿ ਰਾਚੈ ਸੁ ਕਛੂ ਨ ਲਹੈ ॥ (ਪੰਨਾ ੮੯੨)**

***ਭਾਵਾਰਥ :*** ਜੋ ਆਦਮੀ ਰੱਬ ਕੋਲੋਂ ਹਮੇਸ਼ਾਂ ਮਾਇਆ ਹੀ ਮੰਗਦੇ ਰਹਿੰਦੇ ਹਨ, ਪ੍ਰਮੇਸ਼ਰ ਉਨ੍ਹਾਂ ਨੂੰ ਜਿਤਨੀ ਮਾਇਆ ਵਧੇਰੇ ਦਿੰਦਾ ਹੈ, ਉਤਨੀ ਮਾਇਆ ਦੀ ਭੁੱਖ ਉਨ੍ਹਾਂ ਨੂੰ ਹੋਰ ਪੈਦਾ ਹੋ ਜਾਂਦੀ ਹੈ ਭਾਵ ਉਹ ਮਾਇਆ ਕਰਕੇ ਭੁੱਖੇ ਹੀ ਰਹਿੰਦੇ ਹਨ, ਜਿਵੇਂ ਅੱਗ ਕਾਠ ਨਾਲ ਨਹੀਂ ਰੱਜਦੀ।

**ਪ੍ਰਸ਼ਨ ੯੯੩ ਤਰ ਸਕਦਾ :** ਸੰਸਾਰ ਤੋਂ ਮਨੁੱਖ ਕਿਵੇਂ ਤਰ ਸਕਦਾ ਹੈ ?

**ਉੱਤਰ :** **ਇਸਹਿ ਤਿਆਗਿ ਸਤ ਸੰਗਤਿ ਕਰੈ ॥**
**ਵਡਭਾਗੀ ਨਾਨਕ ਓਹੁ ਤਰੈ ॥ (ਪੰਨਾ ੮੯੨)**

**ਭਾਵਾਰਥ :** ਸਤ ਸੰਗਤ ਰਾਹੀਂ ਜੋ ਮਾਇਆ ਦਾ ਤਿਆਗ ਕਰਕੇ ਭਾਵ ਮਾਇਆ ਵਿਚ ਰਹਿੰਦਿਆਂ ਆਪਣਾ ਜੀਵਨ ਨਿਰਲੇਪ ਬਤੀਤ ਕਰਦੇ ਹਨ, ਉਹ ਵਡਭਾਗੀ ਸੰਸਾਰ ਤੋਂ ਸਹਿਜੇ ਹੀ ਤਰ ਜਾਂਦੇ ਹਨ। ਮਨੁੱਖ ਸਤਸੰਗਤ ਤੋਂ ਬਿਨਾਂ ਸੰਸਾਰ ਤੋਂ ਪਾਰ ਨਹੀਂ ਹੋ ਸਕਦਾ। ਸੰਸਾਰ ਦੇ ਜੰਮਣ ਮਰਨ ਦੇ ਚੱਕਰ ਵਿਚ ਪਿਆ ਮਨੁੱਖ ਸਦਾ ਹੀ ਦੁਖੀ ਰਹਿੰਦਾ ਹੈ। ਸੋ ਗੁਰੂ ਦੀ ਸੰਗਤ ਵਿਚੋਂ ਮਿਲੇ ਉਪਦੇਸ਼ ਨੂੰ ਕਮਾ ਕੇ ਹੀ ਮਨੁੱਖ ਸਦਾ ਸੁਖੀ ਹੋ ਸਕਦਾ ਹੈ।

**ਪ੍ਰਸ਼ਨ ੯੯੪ ਨੀਂਦ :** ਅਗਿਆਨਤਾ ਦੀ ਨੀਂਦ ਵਿਚ ਸੁੱਤਾ ਪਿਆ ਮਨੁੱਖ ਕਿਵੇਂ ਜਾਗ ਸਕਦਾ ਹੈ ?

**ਉੱਤਰ :** **ਆਇ ਬਨਿਓ ਪੂਰਬਲਾ ਭਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥ (ਪੰਨਾ ੮੯੨)**

**ਭਾਵਾਰਥ :** ਇਹ ਮਨੁੱਖ ਅਨੇਕਾਂ ਜਨਮਾਂ ਤੋਂ ਮੋਹ ਦੀ ਗਾੜ੍ਹੀ ਨੀਂਦ ਵਿਚ ਸੁੱਤਾ ਪਿਆ ਚਲਿਆ ਆ ਰਿਹਾ ਹੈ ਕਿਉਂਕਿ ਕਿਸੇ ਹੋਰ ਜੂਨ ਵਿਚ ਇਸ ਤੋਂ ਮੋਹ ਦੀ ਨੀਂਦ ਵਿਚੋਂ ਜਾਗਣ ਲਈ ਕੋਈ ਸਾਧਨ ਹੀ ਨਹੀਂ ਸੀ ਕੀਤਾ ਜਾ ਸਕਦਾ। ਪਰ ਜਦੋਂ ਇਸ ਦੇ ਪਿਛਲੇ ਜਨਮ ਦੇ ਕੀਤੇ ਪੁੰਨ ਕਰਮ ਜਾਗਦੇ ਹਨ ਤਾਂ ਇਸ ਜੀਵ ਨੂੰ ਗੁਰੂ ਦੀ ਸੰਗਤ ਪ੍ਰਾਪਤ ਹੁੰਦੀ ਹੈ। ਉਸ ਸੰਗਤ ਵਿਚੋਂ ਮਿਲੇ ਸੱਚੇ ਉਪਦੇਸ਼ ਰਾਹੀਂ ਮਨੁੱਖ ਜਦੋਂ ਆਪਣਾ ਜੀਵਨ ਬਿਤਾਉਂਦਾ ਹੈ ਤਾਂ ਇਹ ਮੋਹ ਤੇ ਅਗਿਆਨਤਾ ਦੀ ਨੀਂਦ ਵਿਚੋਂ ਜਾਗ ਪੈਂਦਾ ਹੈ, ਜਿਸ ਕਾਰਨ ਜਾਗਣ ਦਾ ਸਦਕਾ ਇਹ ਸਦਾ ਅਚੱਲ ਸੁਖ ਵਿਚ ਲੀਨ ਹੋ ਜਾਂਦਾ ਹੈ।

**ਪ੍ਰਸ਼ਨ ੯੯੫ ਮੋਹ :** ਮਾਇਆ ਦੇ ਮੋਹ ਵਿਚ ਲੀਨ ਹੋਏ ਆਦਮੀ ਦੀ ਕੀ ਨਿਸ਼ਾਨੀ ਹੈ ?

**ਉੱਤਰ :** **ਕਉਡੀ ਬਦਲੈ ਤਿਆਗੈ ਰਤਨੁ ॥ ਛੋਡਿ ਜਾਇ ਤਾਹੂ ਕਾ ਜਤਨੁ ॥**
**ਸੋ ਸੰਚੈ ਜੋ ਹੋਛੀ ਬਾਤ ॥ ਮਾਇਆ ਮੋਹਿਆ ਟੇਢਉ ਜਾਤ ॥ (ਪੰਨਾ ੮੯੨)**

**ਭਾਵਾਰਥ :** ਮਾਇਆ ਮੋਹਤ ਪੁਰਸ਼ ਦੀ ਪਹਿਲੀ ਨਿਸ਼ਾਨੀ ਇਹ ਹੈ ਕਿ ਉਹ ਰੱਬ ਜਾਂ ਗੁਰੂ ਵੱਲੋਂ ਹਮੇਸ਼ਾਂ ਹੀ ਟੇਢਾ ਜਾਂਦਾ ਹੈ, ਭਾਵ ਬੇਮੁਖ ਹੀ ਰਹਿੰਦਾ ਹੈ ਅਤੇ ਜੋ ਇਹ ਮਾਇਆ ਕਉਡੀ ਦੇ ਤੁਲ ਹੈ ਇਸ ਮਾਇਆ ਦੇ ਬਦਲੇ ਨਾਮ ਰੂਪ ਰਤਨ ਨੂੰ ਤਿਆਗ ਦਿੰਦਾ ਹੈ। ਜੋ ਪਦਾਰਥ ਤੇ ਸਬੰਧੀ ਛੱਡ ਜਾਣ ਵਾਲੇ ਹਨ, ਇਹ ਹਰ ਵਕਤ ਉਨ੍ਹਾਂ ਦੇ ਯਤਨ ਵਿਚ ਹੀ ਲੱਗਾ ਰਹਿੰਦਾ ਹੈ, ਜੋ ਮਾਇਆ ਇਕ ਤੁਛ ਮਾਤਰ ਬਾਤ ਹੈ ਭਾਵ ਨਾਸ਼ਵੰਤ ਹੈ, ਉਸ ਨੂੰ ਹੀ ਇਕੱਠੀ ਕਰਨ ਵਿਚ ਇਹ ਮਨੁੱਖਾ ਜਨਮ ਰੂਪ ਅਮੋਲਕ ਸਮਾਂ ਅਜਾਈਂ ਗਵਾਈ ਜਾ ਰਿਹਾ ਹੈ ਜਿਸ ਦਾ ਫਲ ਇਸ ਨੂੰ ਸਦਾ ਹੀ ਦੁਖ ਪ੍ਰਾਪਤ ਹੁੰਦਾ ਹੈ।

**ਪ੍ਰਸ਼ਨ ੯੯੬ ਨਿਸ਼ਾਨੀ :** ਰੱਬ ਤੋਂ ਟੁੱਟੇ ਹੋਏ ਮਨੁੱਖ ਦੀ ਕੀ ਨਿਸ਼ਾਨੀ ਹੈ ?

**ਉੱਤਰ :** **ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥**
**ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥ (ਪੰਨਾ ੮੯੨)**

**ਭਾਵਾਰਥ :** ਰੱਬ ਤੋਂ ਬੇਮੁਖ ਬੰਦਿਆਂ ਦੀ ਹਾਲਤ ਇਹ ਅਸੀਂ ਆਪਣੇ ਅੱਖੀਂ ਵੇਖੀ ਦੱਸਦੇ ਹਾਂ ਕਿ ਉਨ੍ਹਾਂ ਨੂੰ ਪ੍ਰਮੇਸ਼ਰ ਦਾ ਨਾਮ ਅੰਮ੍ਰਿਤ ਕੌੜਾ ਲੱਗਦਾ ਹੈ। ਬਿਖ ਰੂਪ ਵਿਸ਼ਿਆਂ ਨੂੰ ਮਿੱਠਾ ਜਾਣ ਕੇ ਉਨ੍ਹਾਂ ਨਾਲ ਪ੍ਰੀਤ ਕਰਦੇ ਹਨ। ਕੂੜ, ਕਪਟ ਤੇ ਹੰਕਾਰ ਕਰਨ ਵਿਚ ਸਾਕਤ ਹਰ ਸਮੇਂ ਖ਼ੁਸ਼ ਰਹਿੰਦੇ ਹਨ ਅਤੇ ਪ੍ਰਮਾਤਮਾ ਦਾ ਨਾਮ ਸੁਣਨ ਸਮੇਂ ਤਾਂ ਉਨ੍ਹਾਂ ਨੂੰ ਇਉਂ ਜਾਪਦਾ ਹੈ ਕਿ ਜਿਵੇਂ ਕਿਸੇ ਦੇ ਠੂੰਹਾਂ ਡੰਗ ਮਾਰ ਜਾਂਦਾ ਹੈ, ਭਾਵ ਨਾਮ ਦੇ ਸੁਣਨ ਤੇ ਜਪਣ ਸਮੇਂ ਅਤੀ ਦੁਖੀ ਹੁੰਦੇ ਹਨ।

***ਪ੍ਰਸ਼ਨ ੯੯੭ ਉੱਚਤਾਈ :*** ਜੇ ਕਿਸੇ ਮਨੁੱਖ ਪਰ ਪ੍ਰਭੂ ਆਪਣੀ ਬਖ਼ਸ਼ਿਸ਼ ਭਰੀ ਨਜ਼ਰ ਨਾਲ ਤੱਕ ਕੇ ਨਿਹਾਲ ਕਰ ਦੇਵੇ ਤਾਂ ਉਸ ਵਿਚ ਕੀ ਉੱਚਤਾਈ ਵੇਖੀ ਜਾਂਦੀ ਹੈ?

***ਉੱਤਰ :*** **ਗਊ ਕਉ ਚਾਰੇ ਸਾਰਦੂਲੁ ॥ ਕਉਡੀ ਕਾ ਲਖ ਹੂਆ ਮੂਲੁ ॥**
**ਬਕਰੀ ਕਉ ਹਸਤੀ ਪ੍ਰਤਿਪਾਲੇ ॥ ਅਪਨਾ ਪ੍ਰਭੁ ਨਦਰਿ ਨਿਹਾਲੇ ॥.....**
**ਦੀਸਤ ਮਾਸੁ ਨਾ ਖਾਇ ਬਿਲਾਈ ॥ ਮਹਾ ਕਸਾਬਿ ਛੁਰੀ ਸਟਿ ਪਾਈ ॥.....**
**ਸੂਕੇ ਕਾਸਟ ਹਰੇ ਚਲੂਲ ॥ ਊਚੈ ਥਲਿ ਫੂਲੇ ਕਮਲ ਅਨੂਪ ॥ (ਪੰਨਾ ੮੯੮)**

***ਭਾਵਾਰਥ :*** ਪ੍ਰਭੂ ਦੀ ਕ੍ਰਿਪਾ ਨਾਲ, ਮਨ ਰੂਪ ਸ਼ੇਰ ਇੰਦ੍ਰੀਆਂ ਰੂਪ ਗਊਆਂ ਨੂੰ ਆਪਣੇ ਵੱਸ ਕਰ ਲੈਂਦਾ ਹੈ। ਮਾਇਆ ਵਿਚ ਲੱਗ ਕੇ ਜੋ ਜੀਵ ਕੌਡੀ ਦਾ ਹੋ ਰਿਹਾ ਸੀ, ਉਹ ਲੱਖ ਰੂਪ ਨੂੰ ਲਖ ਕੇ ਲੱਖਾਂ ਦਾ ਹੋ ਗਿਆ। ਹਾਥੀ ਵੱਤ ਹੰਕਾਰੀ ਮਨ ਬੱਕਰੀ ਵਾਲੇ ਗਰੀਬੀ ਸੁਭਾਉ ਨੂੰ ਧਾਰਨ ਕਰਨ ਵਾਲਾ ਹੋ ਗਿਆ। ਹੁਣ ਬੁਧੀ ਰੂਪ ਬਿੱਲੀ ਪਦਾਰਥਾਂ ਨੂੰ ਵੇਖਦੀ ਹੈ ਪਰ ਗ੍ਰਹਿਣ ਨਹੀਂ ਕਰਦੀ। ਨਿਰਦਈ ਮਨ ਨੇ ਆਪਣੇ ਹੱਥੋਂ ਛੁਰੀ ਸੁੱਟ ਦਿੱਤੀ, ਭਾਵ ਨਿਰਦੈਤਾ ਦਾ ਸੁਭਾ ਤਿਆਗ ਦਿੱਤਾ। ਮਾਇਆ ਦੇ ਮੋਹ ਜਾਲ ਵਿਚ ਫਸੀ ਹੋਈ ਜੀਵ ਰੂਪ ਮੱਛੀ ਦਾ ਜਾਲਾ ਭੀ ਟੁੱਟ ਗਿਆ ਹੈ। ਸੁੱਕੇ ਕਾਸਟ ਦੀ ਤਰ੍ਹਾਂ ਜੋ ਅੰਤਹਕਰਨ ਸੀ, ਉਹ ਸ਼ੁਭ ਗੁਣਾਂ ਦੀ ਹਰਿਆਵਲ ਸਹਿਤ ਹੋ ਗਿਆ ਹੈ। ਜਿਨ੍ਹਾਂ ਦੇ ਅੰਤਹਕਰਨ ਰੂਪ ਪਹਾੜ ਵਿਚ ਨਾਮ ਰੂਪ ਜਲ ਪਹੁੰਚ ਨਹੀਂ ਸੀ ਸਕਦਾ, ਉਨ੍ਹਾਂ ਦੇ ਅੰਦਰ ਸ਼ੁਭ ਗੁਣਾਂ ਰੂਪ ਕਮਲ ਖਿੜ ਆਇਆ।

***ਪ੍ਰਸ਼ਨ ੯੯੮ ਤਾਕਤ :*** ਸਾਧ ਸੰਗਤ ਕਰਨ ਵਾਲੇ ਨੂੰ ਕਿਤਨੀ ਕੁ ਤਾਕਤ ਪ੍ਰਾਪਤ ਹੋ ਜਾਂਦੀ ਹੈ?

***ਉੱਤਰ :*** **ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥ ਦਸ ਬਿਘਿਆੜੀ ਲਈ ਨਿਵਾਰਿ ॥**
**ਤੀਨਿ ਆਵਰਤ ਕੀ ਚੂਕੀ ਘੇਰ ॥ ਸਾਧ ਸੰਗਿ ਚੂਕੇ ਭੈ ਫੇਰ ॥ (ਪੰਨਾ ੮੯੯)**

***ਭਾਵਾਰਥ :*** ਸਾਧ ਸੰਗਤ ਦੀ ਕ੍ਰਿਪਾ ਕਰਕੇ ਪੰਜ ਕਾਮਾਦਿਕ ਸ਼ੇਰਾਂ ਨੂੰ ਮਾਰ ਲਈਦਾ ਹੈ, ਦਸ ਇੰਦ੍ਰੀਆਂ ਦਾ ਦਬਾਉ ਵੀ ਦੂਰ ਹੋ ਜਾਂਦਾ ਹੈ। ਉਨ੍ਹਾਂ ਦੀ ਮਾਇਆ ਦੀ ਘੁੰਮਣ ਘੇਰੀ ਦਾ ਚੱਕਰ ਭੀ ਮੁੱਕ ਗਿਆ। ਜਨਮ ਮਰਨ ਦੇ ਗੇੜ ਅਤੇ ਸਾਰੇ ਡਰ ਭੀ ਖ਼ਤਮ ਹੋ ਗਏ।

***ਪ੍ਰਸ਼ਨ ੯੯੯ ਸੌਖਾ :*** ਨਾਮ ਸਿਮਰਨ ਕਰਨ ਵਾਲੇ ਲਈ ਸੰਸਾਰ ਸਮੁੰਦਰ ਤਰਨਾ ਕਿਤਨਾ ਕੁ ਸੌਖਾ ਹੋ ਜਾਂਦਾ ਹੈ?

***ਉੱਤਰ :*** **ਸਾਗਰੁ ਤਰਿਓ ਬਾਛਰ ਖੋਜ ॥**
**ਖੇਦੁ ਨ ਪਾਇਓ ਨਹ ਫੁਨਿ ਰੋਜ ॥ (ਪੰਨਾ ੮੯੯)**

***ਭਾਵਾਰਥ :*** ਨਾਮ ਜਪਣ ਵਾਲਾ ਤਾਂ ਸੰਸਾਰ ਤੋਂ ਇਉਂ ਸੁਖਾਲਾ ਪਾਰ ਹੋ ਜਾਂਦਾ ਹੈ, ਜਿਵੇਂ ਪਾਣੀ ਨਾਲ ਭਰਿਆ ਹੋਇਆ ਵੱਛੇ ਦੇ ਖੁਰ ਦਾ ਨਿਸ਼ਾਨ ਸੁਖਾਲੇ ਹੀ ਪਾਰ ਹੋ ਜਾਈਦਾ ਹੈ, ਉਸ ਨੂੰ ਕੋਈ ਭੀ ਦੁੱਖ ਨਹੀਂ ਹੁੰਦਾ, ਭਾਵ ਜਿਤਨਾ ਨਾਮ ਤੋਂ ਸੱਖਣੇ ਮਨੁੱਖ ਨੂੰ ਸੰਸਾਰ ਤੋਂ ਪਾਰ ਉਤਰਨਾ ਔਖਾ ਹੈ, ਉਤਨਾ ਹੀ ਨਾਮ ਸਿਮਰਨ ਵਾਲੇ ਲਈ ਸੰਸਾਰ ਤੋਂ ਤਰਨਾ ਸੌਖਾ ਹੈ।

***ਪ੍ਰਸ਼ਨ ੧੦੦੦ ਜਾਲ :*** ਜਦ ਕਿ ਹਰ ਮਨੁੱਖ ਉੱਤੇ ਅਚਨਚੇਤ ਮੌਤ ਦਾ ਜਾਲ ਆ ਪੈਣਾ ਹੈ, ਤਾਂ ਉਸ ਨੂੰ ਇਹ ਜੀਵ ਹਰ ਵਕਤ ਚੇਤੇ ਕਿਉਂ ਨਹੀਂ ਰੱਖਦਾ?

***ਉੱਤਰ :*** **ਕੁਦਮ ਕਰੈ ਗਾਡਰ ਜਿਉ ਛੇਲ ॥**
**ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ ॥ (ਪੰਨਾ ੮੯੯)**

***ਭਾਵਾਰਥ :*** ਜਿਵੇਂ ਭੇਡਾਂ ਦੇ ਇੱਕਠ ਵਿਚ ਇਕ ਭੇਡ ਦਾ ਬੱਚਾ ਜਾਂ ਬੱਕਰੀਆਂ ਦੇ ਇੱਜੜ 'ਚ ਇਕ ਸਾਹਨ-ਬੱਕਰ ਛਾਲਾਂ ਮਾਰਦਾ ਹੈ, ਉਸ ਨੂੰ ਆਪਣੀ ਮੌਤ ਦਾ ਕੋਈ ਚੇਤਾ ਨਹੀਂ। ਇਸੀ ਤਰ੍ਹਾਂ ਇਹ ਆਦਮੀ ਮਾਇਆ ਦੇ ਮੋਹ ਵਿਚ

ਗ਼ਲਤਾਨ ਹੋਇਆ ਕੁੱਦਦਾ ਤੇ ਛਾਲਾਂ ਮਾਰਦਾ, ਪਿਆ ਕਲੋਲਾਂ ਕਰਦਾ ਹੈ ਪਰ ਕਾਲ ਦਾ ਚੱਕਰ ਜੋ ਸਾਰਿਆਂ ਦੇ ਸਿਰ ਪਰ ਭਉਂਦਾ ਹੈ, ਉਸ ਦਾ ਪ੍ਰੇਰਿਆ ਹੋਇਆ ਅਚਾਨਕ ਹੀ ਜਮ ਦਾ ਜਾਲ ਸਿਰ ਉੱਤੇ ਆ ਪੈਂਦਾ ਹੈ, ਜਿਸ ਦਾ ਕਦੀ ਇਸ ਨੂੰ ਮੋਹ ਵਿਚ ਗ਼ਲਤਾਨ ਹੋਏ ਨੂੰ ਚੇਤਾ ਹੀ ਨਹੀਂ ਆਇਆ।

## ਤਰੰਗ ਗਿਆਰ੍ਹਵਾਂ

***ਪ੍ਰਸ਼ਨ ੧੦੦੧ ਯਾਦ :*** ਜਿਸ ਪ੍ਰਮੇਸ਼ਰ ਨੇ ਇਸ ਨੂੰ ਸਭ ਕੁਝ ਦਿੱਤਾ ਹੈ, ਮਨੁੱਖ ਉਸ ਨੂੰ ਯਾਦ ਕਿਉਂ ਨਹੀਂ ਕਰਦਾ ?

***ਉੱਤਰ :*** **ਧਰਤ ਧੋਹ ਅਨਿਕ ਛਲ ਜਾਨੈ॥**
**ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ॥**
**ਜਿਨਿ ਦੀਆ ਤਿਸੈ ਨ ਚੇਤੈ ਮੂਲਿ॥**
**ਮਿਥਿਆ ਲੋਭੁ ਨ ਉਤਰੈ ਸੂਲੁ॥ (ਪੰਨਾ ੮੯੯)**

***ਭਾਵਾਰਥ :*** ਇਸ ਲਈ ਕਿ ਮਨੁੱਖ ਦੇ ਅੰਦਰ ਝੂਠੇ ਪਦਾਰਥਾਂ ਦਾ ਲੋਭ ਬਣਿਆ ਰਹਿੰਦਾ ਹੈ, ਜਿਸ ਲੋਭ ਦੇ ਕਾਰਣ ਇਹ ਮਨੁੱਖ ਮਾਇਆ ਦੇ ਵਾਸਤੇ ਅਨੇਕਾਂ ਹੀ ਠੱਗੀਆਂ ਅਤੇ ਅਨੇਕਾਂ ਫਰੇਬ ਕਰਦਾ ਹੈ, ਇਕ ਇਕ ਕੌਡੀ ਕਮਾਉਣ ਦੀ ਖ਼ਾਤਰ ਦਗਾ ਫਰੇਬ ਕਰ ਕੇ ਸਿਰ ਉੱਤੇ ਬਦਨਾਮੀ ਦੀ ਸੁਆਹ ਪਾਉਂਦਾ ਫਿਰਦਾ ਹੈ। ਇਹੀ ਇਕ ਕਾਰਣ ਹੈ ਜਿਸ ਕਰਕੇ ਇਹ ਹਮੇਸ਼ਾਂ ਹੀ ਦੁਖੀਆ ਰਹਿੰਦਾ ਹੈ। ਭਾਵ ਲੋਭ ਵਿਚ ਗ੍ਰਸਿਆ ਮਨੁੱਖ ਦੇਣਹਾਰ ਪ੍ਰਭੂ ਨੂੰ ਚੇਤੇ ਨਹੀਂ ਕਰਦਾ।

***ਪ੍ਰਸ਼ਨ ੧੦੦੨ ਸ਼ਕਤੀ :*** ਪ੍ਰਮੇਸ਼ਰ ਨੂੰ ਕਿਤਨੀ ਕੁ ਸ਼ਕਤੀ ਦਾ ਮਾਲਕ ਸਮਝਣਾ ਚਾਹੀਦਾ ਹੈ ?

***ਉੱਤਰ :*** **ਈਧਨ ਤੇ ਬੈਸੰਤਰੁ ਭਾਗੈ॥**
**ਮਾਟੀ ਕਉ ਜਲੁ ਦਹ ਦਿਸ ਤਿਆਗੈ॥ (ਪੰਨਾ ੯੦੦)**

***ਭਾਵਾਰਥ :*** ਉਹ ਪ੍ਰਮਾਤਮਾ ਬੇਅੰਤ ਸ਼ਕਤੀਆਂ ਦਾ ਮਾਲਕ ਹੈ, ਵੇਖੋ ਲੱਕੜੀ ਵਿਚ ਅੱਗ ਹਰ ਵਕਤ ਮੌਜੂਦ ਹੈ ਪਰ ਲੱਕੜੀ ਨੂੰ ਉਹ ਅੱਗ ਪ੍ਰਮੇਸ਼ਰ ਦੇ ਹੁਕਮ ਵਿਚ ਬੰਨ੍ਹੀ ਹੋਈ ਸਾੜ ਨਹੀਂ ਸਕਦੀ। ਧਰਤੀ ਨਾਲੋਂ ਪਾਣੀ ਦਸ ਹਿੱਸੇ ਜ਼ਿਆਦਾ ਹੈ, ਭਾਵ ਧਰਤੀ ਸਮੁੰਦਰ ਵਿਚ ਰਹਿੰਦੀ ਹੈ ਪਰ ਸਮੁੰਦਰ ਪ੍ਰਮੇਸ਼ਰ ਦੇ ਭੈ ਵਿਚ ਹੋਣ ਕਰਕੇ ਉਹ ਧਰਤੀ ਨੂੰ ਆਪਣੇ ਅੰਦਰ ਡੋਬ ਨਹੀਂ ਸਕਦਾ।

***ਪ੍ਰਸ਼ਨ ੧੦੦੩ ਪਾਪ ਕਰਮ :*** ਜੇ ਕੋਈ ਸਾਰੀ ਜ਼ਿੰਦਗੀ ਪਾਪ ਕਰਮ ਕਰਦਾ ਰਵ੍ਹੇ, ਕੀ ਉਹ ਅੰਤ ਸਮੇਂ ਨਾਮ ਸਿਮਰਨ ਕਰਕੇ ਮੁਕਤ ਹੋ ਸਕਦਾ ਹੈ ?

***ਉੱਤਰ :*** **ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥**
**ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥ (ਪੰਨਾ ੯੦੨)**

***ਭਾਵਾਰਥ :*** ਜਿਸ ਅਜਾਮਲ ਦਾ ਪਾਪੀ ਹੋਣਾ ਸਾਰੇ ਜਗਤ ਵਿਚ ਹੀ ਪ੍ਰਗਟ ਹੋ ਗਿਆ ਸੀ, ਉਸ ਨੂੰ ਅੰਤ ਵੇਲੇ ਮਰਣ ਸਮੇਂ ਪ੍ਰਮੇਸ਼ਰ ਦੇ ਨਾਮ ਸਿਮਰਨ ਕਰਨ ਦੀ ਸਮਝ ਪਈ ਤਾਂ ਹਰੀ ਪ੍ਰਮੇਸ਼ਰ ਦੇ ਨਾਮ ਸਿਮਰਨ ਦਾ ਸਦਕਾ ਉਸ ਨੂੰ ਇਕ ਛਿਨ ਵਿਚ ਉਹ ਮੁਕਤ ਪਦ ਪ੍ਰਾਪਤ ਹੋਇਆ, ਜਿਸ ਨੂੰ ਵੱਡੇ ਵੱਡੇ ਜੋਗੀ ਜਨ ਪ੍ਰਾਪਤ ਕਰਨ ਦੀ ਇੱਛਾ ਕਰਦੇ ਹੋਏ ਵੀ ਖ਼ਾਲੀ ਰਹਿ ਗਏ।

***ਪ੍ਰਸ਼ਨ ੧੦੦੪ ਕੀ :*** ਕਲਜੁਗ ਦੇ ਕੀ ਲੱਛਣ ਹਨ ?

***ਉੱਤਰ :*** **ਹੋਵੈ ਪਰਵਾਨਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥**
**ਕਿਤੈ ਦੇਸਿ ਨ ਆਇਆ ਸੁਣੀਐ, ਤੀਰਥ ਪਾਸਿ ਨ ਬੈਠਾ ॥**
**ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥**
**ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥**
**ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥ (ਪੰਨਾ ੯੦੨)**

***ਭਾਵਾਰਥ :*** ਭਾਵੇਂ ਇਸ ਕਲਜੁਗ ਅੰਦਰ ਚੰਦ, ਤਾਰੇ ਤੇ ਸੂਰਜ ਇਹ ਪਿਛਲੇ ਜੁਗਾਂ ਦੇ ਉਹੀ ਚਲੇ ਆ ਰਹੇ ਹਨ ਤੇ ਧਰਤੀ ਤੇ ਹਵਾ ਵੀ ਨਹੀਂ ਬਦਲੀ, ਸੋ ਬਦਲਿਆ ਕੀ ਹੈ, ਉਹ ਹੈ ਇਹ ਕਿ ਜਿਹੜਾ ਆਦਮੀ ਲੋਕਾਂ ਵਿਚ ਜ਼ੋਰਾਵਰੀ ਧੱਕੇਸ਼ਾਹੀ ਕਰਦਾ ਹੈ, ਭਾਵ ਗਰੀਬਾਂ ਨੂੰ ਦੁਖ ਦੇਣ ਵਾਲਾ ਹੈ, ਉਹ ਪ੍ਰਵਾਣ ਹੁੰਦਾ ਹੈ, ਲੋਕ ਉਸ ਨੂੰ ਚੰਗਾ ਸਮਝਦੇ ਹਨ। ਜੇ ਕੋਈ ਸੱਚ ਬੋਲਣ ਦੀ ਪ੍ਰਤਿੱਗਿਆ ਕਰਦਾ ਹੈ ਤਾਂ ਉਸ ਦਾ ਇਹ ਪ੍ਰਣ ਟੁੱਟ ਜਾਂਦਾ ਹੈ। ਜੋ ਘਰ ਵਿਚ ਬੈਠ ਕੇ ਤਪ ਕਰਦੇ ਹਨ, ਉਨ੍ਹਾਂ ਦਾ ਤਪ ਵੀ ਪੂਰਾ ਨਹੀਂ ਹੁੰਦਾ। ਜੋ ਕੋਈ ਨਾਮ ਜਪਦਾ ਹੈ, ਉਸਦੀ ਲੋਕ ਨਿੰਦਾ ਕਰਦੇ ਹਨ। ਇਹ ਸਾਰੇ ਕਲਜੁਗ ਦੇ ਹੀ ਲੱਛਣ ਹਨ। ਉਂਜ ਕਲਜੁਗ ਕਿਸੇ ਖ਼ਾਸ ਦੇਸ ਵਿਚ ਜਾਂ ਕਿਸੇ ਤੀਰਥਾਂ ਦੇ ਕਿਨਾਰਿਆਂ 'ਤੇ ਜਾਂ ਕਿਸੇ ਖ਼ਾਸ ਜਗ੍ਹਾ ਆਪਣੇ ਮਕਾਨ ਬਣਾ ਕੇ ਨਹੀਂ ਬੈਠਾ ਹੋਇਆ। ਭਾਵ ਕਲਜੁਗ ਦਾ ਪ੍ਰਗਟ ਹੋਣਾ ਤਾਂ ਉਸ ਦੇ ਵਤੀਰੇ ਤੋਂ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਮਨੁੱਖਾਂ ਦੇ ਹਿਰਦੇ ਵਿਚੋਂ ਸ਼ੁਭ ਖ਼ਿਆਲਾਂ ਨੂੰ ਬਦਲ ਕੇ ਮੰਦੇ ਸੰਸਕਾਰ ਪੈਦਾ ਕਰ ਦੇਂਦਾ ਹੈ।

***ਪ੍ਰਸ਼ਨ ੧੦੦੫ ਸਾਕਤ :*** ਰੱਬ ਵੱਲੋਂ ਟੁੱਟੇ ਹੋਏ ਸਾਕਤ ਮਨਮੁਖ ਦੀ ਕੀ ਪਛਾਣ ਹੈ ?

***ਉੱਤਰ :*** **ਸੁਖ ਸੰਪਤਿ ਕਉ ਆਵਤ ਦੇਖੈ ਸਾਕਤ ਮਨਿ ਅਭਿਮਾਨੁ ਭਇਆ ॥**
**ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ ॥**
**(ਪੰਨਾ ੯੦੬)**

***ਭਾਵਾਰਥ :*** ਮਨਮੁਖ ਆਦਮੀ ਜਦੋਂ ਆਪਣੇ ਪਾਸ ਪਦਾਰਥਾਂ ਦੇ ਸੁਖ ਆਉਂਦੇ ਵੇਖਦਾ ਹੈ ਤਾਂ ਮਨ ਵਿਚ ਹੰਕਾਰ ਕਰਦਾ ਹੈ ਅਤੇ ਜਿਸ ਪ੍ਰਭੂ ਨੇ ਇਸ ਨੂੰ ਸਰੀਰ ਤੇ ਧਨ ਦਿੱਤਾ ਹੈ, ਉਹ ਪ੍ਰਭੂ ਜਦੋਂ ਆਪਣੀ ਅਮਾਨਤ ਧਨ ਆਦਿ ਵਾਪਸ ਲੈ ਲੈਂਦਾ ਹੈ ਤਾਂ ਫਿਰ ਚਿੰਤਾ ਵਿਚ ਪਿਆ ਦੁਖੀ ਹੁੰਦਾ ਹੈ। ਇਉਂ ਮਨਮੁਖ ਦਾ ਅਮੋਲਕ ਮਨੁੱਖਾ ਜਨਮ ਦਾ ਸਮਾਂ ਬੇਅਰਥ ਹੀ ਚਲਾ ਜਾਂਦਾ ਹੈ।

***ਪ੍ਰਸ਼ਨ ੧੦੦੬ ਰੋਣਾ :*** ਕਿਸੇ ਪ੍ਰਾਣੀ ਦੇ ਮਰਨ ਤੋਂ ਬਾਅਦ, ਕੀ ਰੋਣਾ ਵੀ ਉਸ ਪ੍ਰਾਣੀ ਦਾ ਸਹਾਇਕ ਹੁੰਦਾ ਹੈ ?

***ਉੱਤਰ :*** **ਮੂਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ ਅਸਰਾਲਿ ਪਇਆ ॥**
**ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ ਪਰਾਲਿ ਪਇਆ ॥**
**(ਪੰਨਾ ੯੦੬)**

***ਭਾਵਾਰਥ :*** ਮਰਨਾ ਤਾਂ ਸਭਨਾਂ ਨੇ ਹੀ ਹੈ, ਫਿਰ ਕਿਸੇ ਸਬੰਧੀ ਦੇ ਮਰਨ ਤੋਂ ਬਾਅਦ ਰੋ ਰੋ ਕੇ ਕਿਸ ਨੂੰ ਸੁਣਾਉਣਾ ਹੈ, ਕਿਉਂਕਿ ਜੋ ਮਰਨ ਵਾਲਾ ਹੈ, ਉਹ ਤਾਂ ਸੰਸਾਰ ਵਿਚੋਂ ਕਾਲ ਰੂਪ ਸੱਪ ਦੇ ਮੂੰਹ ਵਿਚ ਜਾ ਪਿਆ ਭਾਵ ਵਾਸ਼ਨਾ ਅਨੁਸਾਰ ਚੁਰਾਸੀ ਦੇ ਚੱਕਰ ਵਿਚ ਜਾ ਪਿਆ। ਉਹ ਤਾਂ ਕਿਸੇ ਦਾ ਰੋਣਾ ਸੁਣਦਾ ਹੀ ਨਹੀਂ। ਅਸੀਂ ਅੱਜ ਕਿਸੇ ਨੂੰ ਰੋਂਦੇ ਹਾਂ, ਕੱਲ੍ਹ ਕੋਈ ਸਾਨੂੰ ਰੋਵੇਗਾ। ਇਸ ਤਰ੍ਹਾਂ ਰੋਣੇ ਦੀ ਰਸਮ ਸਿਰਫ਼ ਇਕ ਜਿਊਂਦਿਆਂ ਨੂੰ ਹੀ ਸੁਣਾਈ ਜਾਂਦੀ ਹੈ, ਮਰਨ ਵਾਲੇ ਨੂੰ ਉਸ ਰੋਣ ਦਾ ਕੋਈ ਲਾਭ ਨਹੀਂ।

***ਪ੍ਰਸ਼ਨ ੧੦੦੭ ਰੋਣਾ :*** ਤਾਂ ਫਿਰ ਕੀ ਕਿਸੇ ਦੇ ਮਰਨ ਪਿੱਛੋਂ ਰੋਣਾ ਨਹੀਂ ਚਾਹੀਦਾ ?

***ਉੱਤਰ :*** **ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ॥**

**(ਪੰਨਾ ੯੦੭)**

***ਭਾਵਾਰਥ :*** ਉਸ ਰੱਬ ਦੀ ਰਜ਼ਾ ਵਿਚ ਰਹਿਣ ਵਾਲਿਆਂ ਦਾ ਤਾਂ ਇਹੀ ਨਿਸਚਾ ਹੈ ਕਿ ਉਹ ਪ੍ਰਭੂ ਜਦੋਂ ਕਿਸੇ ਨੂੰ ਸੰਸਾਰ ਵਿਚ ਭੇਜਦਾ ਹੈ ਤਾਂ ਉਹ ਦੁਨੀਆਂ ਵਿਚ ਜਨਮ ਧਾਰਨ ਕਰ ਲੈਂਦਾ ਹੈ। ਜਦੋਂ ਉਹ ਕਿਸੇ ਨੂੰ ਵਾਪਸ ਬੁਲਾਉਣ ਲਈ ਅੰਤਮ ਸੰਦੇਸ਼ ਭੇਜਦਾ ਹੈ ਤਾਂ ਇਹ ਜੀਵ ਸੰਸਾਰ ਤੋਂ ਚਲਾ ਜਾਂਦਾ ਹੈ। ਭਾਵ ਜਦੋਂ ਉਸ ਪ੍ਰਮੇਸ਼ਰ ਦਾ (ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ) ਅਟੱਲ ਹੁਕਮ ਹੈ ਤਾਂ ਫਿਰ ਰੋਣਾ ਕਿਸ ਲਈ ਹੋਇਆ। ਸੋ ਗੁਰਮੁਖ ਤਾਂ (ਜੰਮਣੁ ਮਰਣਾ ਹੁਕਮੁ ਹੈ) ਜਾਣ ਕੇ ਸਦਾ ਹੀ ਪ੍ਰਸੰਨ ਰਹਿੰਦੇ ਹਨ।

***ਪ੍ਰਸ਼ਨ ੧੦੦੮ ਉਪਕਾਰ :*** ਇਸ ਮਨੁੱਖ ਉੱਤੇ ਪ੍ਰਮੇਸ਼ਰ ਨੇ ਕਿਤਨੇ ਉਪਕਾਰ ਕੀਤੇ ਹਨ ?

***ਉੱਤਰ :*** **ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥.....**
**ਜਿਨਿ ਦੀਏ ਤੁਧੁ ਬਾਪ ਮਹਤਾਰੀ ॥**
**ਜਿਨਿ ਦੀਏ ਭ੍ਰਾਤ ਪੁਤ ਹਾਰੀ ॥**
**ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥.....**
**ਜਿਨਿ ਦੀਆ ਤੁਧੁ ਪਵਨੁ ਅਮੋਲਾ ॥**
**ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥**
**ਜਿਨਿ ਦੀਆ ਤੁਧੁ ਪਾਵਕੁ ਬਲਨਾ ॥.....**
**ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥**
**ਅੰਤਰਿ ਥਾਨ ਠਹਰਾਵਨ ਕਉ ਕੀਏ ॥**
**ਬਸੁਧਾ ਦੀਓ ਬਰਤਨਿ ਬਲਨਾ ॥.....**
**ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥**
**ਹਸਤ ਕਮਾਵਨ ਬਾਸਨ ਰਸਨਾ ॥**
**ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥ (ਪੰਨਾ ੯੧੩)**

***ਭਾਵਾਰਥ :*** ਜੋ ਉਸ ਪ੍ਰਭੂ ਨੇ ਇਸ ਮਨੁੱਖ ਪਰ ਉਪਕਾਰ ਕੀਤੇ ਹਨ, ਉਹ ਗਿਣੇ ਨਹੀਂ ਜਾ ਸਕਦੇ। ਹੇ ਮਨੁੱਖ ! ਜਿਸ ਪ੍ਰਭੂ ਨੇ ਤੈਨੂੰ ਮਾਤਾ ਦੇ ਪੇਟ ਅੰਦਰ ਰੱਖਿਆ ਹੈ, ਤੇਰੀ ਪਾਲਣਾ ਕਰਨ ਲਈ ਤੈਨੂੰ ਛੋਟੀ ਉਮਰ ਵਿਚ ਮਾਤਾ ਪਿਤਾ ਦਿੱਤੇ ਹਨ, ਭਰਾ ਤੇ ਪੁੱਤਰ ਦਿੱਤੇ ਹਨ, ਇਸਤਰੀ ਤੇ ਮਿੱਤਰ ਦਿੱਤੇ ਹਨ। ਫਿਰ ਤੈਨੂੰ ਬੇ-ਕੀਮਤੀ ਹਵਾ, ਪਾਣੀ ਤੇ ਅੱਗ ਦਿੱਤੀ ਹੈ। ਵੇਖਣ ਲਈ ਨੇਤਰ, ਸੁਣਨ ਲਈ ਕੰਨ, ਕੰਮ ਕਰਨ ਲਈ ਹੱਥ, ਵਾਸ਼ਨਾ ਲੈਣ ਲਈ ਨੱਕ, ਰਸਨਾ ਸੁਆਦ ਚੱਖਣ ਲਈ, ਪੈਰ ਤੁਰਨ ਲਈ ਅਤੇ ਅੰਗਾਂ ਵਿਚੋਂ ਸ਼ਿਰੋਮਣੀ ਸਿਰ ਬਣਾਇਆ ਹੈ। ਸੋ ਹੇ ਮਨੁੱਖ ! ਜੋ ਇਤਿਆਦਿਕ ਅਨੇਕਾਂ ਉਪਕਾਰ ਕਰਨ ਵਾਲਾ ਪ੍ਰਭੂ ਹੈ, ਉਸ ਨੂੰ ਹਰ ਸਮੇਂ ਚੇਤੇ ਕਰਦਾ ਰਹੁ।

***ਪ੍ਰਸ਼ਨ ੧੦੦੯ ਉਮਰ :*** ਹਰ ਮਨੁੱਖ ਦੀ ਉਮਰ ਕਿਸੇ ਨਾ ਕਿਸੇ ਕਰਮ ਕਰਨ ਵਿਚ ਲੱਗੇ ਹੋਏ ਦੀ ਬੀਤਦੀ ਜਾ ਰਹੀ ਹੈ, ਪਰ ਸਫਲ ਉਮਰ ਕਿਸ ਦੀ ਬੀਤ ਰਹੀ ਹੈ?

***ਉੱਤਰ :*** **ਕਾਹੂ ਬਿਹਾਵੈ ਬੇਦ ਅਰੁ ਬਾਦਿ॥ ਕਾਹੂ ਬਿਹਾਵੈ ਰਸਨਾ ਸਾਦਿ॥**
**ਕਾਹੂ ਬਿਹਾਵੈ ਲਪਟਿ ਸੰਗਿ ਨਾਰੀ॥ ਸੰਤ ਰਚੇ ਕੇਵਲ ਨਾਮ ਮੁਰਾਰੀ॥**
**ਕਾਹੂ ਬਿਹਾਵੈ ਖੇਲਤ ਜੂਆ॥ ਕਾਹੂ ਬਿਹਾਵੈ ਅਮਲੀ ਹੂਆ॥**
**ਕਾਹੂ ਬਿਹਾਵੈ ਪਰ ਦਰਬ ਚੋੁਰਾਏ॥ ਹਰਿ ਜਨ ਬਿਹਾਵੈ ਨਾਮ ਧਿਆਏ॥**
**ਕਾਹੂ ਬਿਹਾਵੈ ਜੋਗ ਤਪ ਪੂਜਾ॥ ਕਾਹੂ ਰੋਗ ਸੋਗ ਭਰਮੀਜਾ॥**
**ਕਾਹੂ ਪਵਨ ਧਾਰ ਜਾਤ ਬਿਹਾਏ॥ ਸੰਤ ਬਿਹਾਵੈ ਕੀਰਤਨੁ ਗਾਏ॥**
**ਕਾਹੂ ਬਿਹਾਵੈ ਦਿਨੁ ਰੈਨਿ ਚਾਲਤ॥ ਕਾਹੂ ਬਿਹਾਵੈ ਸੋ ਪਿੜੁ ਮਾਲਤ॥**
**ਕਾਹੂ ਬਿਹਾਵੈ ਬਾਲ ਪੜਾਵਤ॥ ਸੰਤ ਬਿਹਾਵੈ ਹਰਿ ਜਸੁ ਗਾਵਤ॥**
**ਕਾਹੂ ਬਿਹਾਵੈ ਨਟ ਨਾਟਿਕ ਨਿਰਤੇ॥ ਕਾਹੂ ਬਿਹਾਵੈ ਜੀਆਇਹ ਹਿਰਤੇ॥**
**ਕਾਹੂ ਬਿਹਾਵੈ ਰਾਜ ਮਹਿ ਡਰਤੇ॥ ਸੰਤ ਬਿਹਾਵੈ ਹਰਿ ਜਸੁ ਕਰਤੇ॥ (ਪੰਨਾ ੯੧੪)**

***ਭਾਵਾਰਥ :*** ਕਿਸੇ ਦੀ ਉਮਰ ਬੀਤ ਰਹੀ ਹੈ ਵੇਦ ਪੜ੍ਹਨ ਵਿਚ, ਧਾਰਮਕ ਚਰਚਾ ਕਰਨ ਵਿਚ, ਜੀਭ ਦੇ ਸੁਆਦ ਵਿਚ, ਇਸਤਰੀ ਦੇ ਪਿਆਰ ਵਿਚ, ਕਿਸੇ ਦੀ ਗੁਜ਼ਰ ਰਹੀ ਹੈ ਯੋਗ ਸਾਧਨਾ ਕਰਦਿਆਂ, ਧੂਣੀਆਂ ਤਪਾਂਦਿਆਂ, ਦੇਵ ਪੂਜਾ ਕਰਨ ਵਿਚ, ਕਿਸੇ ਦੀ ਰੋਗਾਂ, ਗ਼ਮਾਂ ਅਨੇਕਾਂ ਭਟਕਣਾਂ ਵਿਚ, ਪ੍ਰਾਣਾਯਾਮ ਕਰਨ ਵਿਚ, ਕਿਸੇ ਦੀ ਉਮਰ ਜੂਆ ਖੇਡਦਿਆਂ, ਕਿਸੇ ਦੀ ਅਫ਼ੀਮ ਆਦਿ ਨਸ਼ਾ ਖਾਣ ਵਿਚ, ਕਿਸੇ ਦੀ ਪਰਾਇਆ ਧਨ ਚੁਰਾਣ ਵਿਚ, ਕਿਸੇ ਦੀ ਰਾਤ ਦਿਨ ਤੁਰਦਿਆਂ, ਕਿਸੇ ਦੀ ਇਕ ਥਾਂ ਬੈਠਿਆਂ, ਕਿਸੇ ਦੀ ਮੁੰਡੇ ਪੜ੍ਹਾਂਦਿਆਂ, ਕਿਸੇ ਦੀ ਨਾਚ ਕਰਦਿਆਂ, ਕਿਸੇ ਦੀ ਡਾਕੇ ਮਾਰਦਿਆਂ, ਕਿਸੇ ਦੀ ਰਾਜ ਦਰਬਾਰ ਵਿਚ ਡਰਦਿਆਂ ਹੀ ਬੀਤ ਜਾਂਦੀ ਹੈ। ਭਾਵ ਹਰ ਮਨੁੱਖ ਦੀ ਉਮਰ ਸੰਸਾਰਕ ਧੰਦਿਆਂ ਵਿਚ ਬੇਅਰਥ ਬੀਤ ਰਹੀ ਹੈ, ਪਰ ਸੰਤਾਂ ਦੀ ਉਮਰ ਸਫਲੀ ਹੈ ਕਿਉਂਕਿ ਉਹ ਆਪਣੀ ਸਾਰੀ ਉਮਰ ਪ੍ਰਮੇਸ਼ਰ ਦਾ ਸੁਆਸ ਸੁਆਸ ਸਿਮਰਨ ਕਰਦਿਆਂ ਬਿਤਾਉਂਦੇ ਹਨ।

***ਪ੍ਰਸ਼ਨ ੧੦੧੦ ਪਿਆਰ :*** ਭਗਤਾਂ ਦਾ ਪ੍ਰਭੂ ਨਾਲ ਕਿਤਨਾ ਕੁ ਪਿਆਰ ਹੈ?

***ਉੱਤਰ :*** **ਜਲੁ ਪੀਵਤ ਜਿਉ ਤਿਖਾ ਮਿਟੰਤ॥ ਧਨ ਬਿਗਸੈ ਗ੍ਰਿਹਿ ਆਵਤ ਕੰਤ॥**
**ਲੋਭੀ ਕਾ ਧਨੁ ਪ੍ਰਾਣ ਅਧਾਰੁ॥ ਤਿਉ ਹਰਿ ਜਨ ਹਰਿ ਹਰਿ ਨਾਮ ਪਿਆਰੁ॥**
**(ਪੰਨਾ ੯੧੪)**

***ਭਾਵਾਰਥ :*** ਜਿਵੇਂ ਪਿਆਸੇ ਦਾ ਪਾਣੀ ਨਾਲ ਪਿਆਰ ਹੈ, ਜਿਵੇਂ ਇਸਤ੍ਰੀ ਦਾ ਆਪਣੇ ਪਤੀ ਨਾਲ ਪਿਆਰ ਹੈ, ਜਿਵੇਂ ਲੋਭੀ ਦਾ ਧਨ ਨਾਲ ਪਿਆਰ ਹੈ। ਤਿਵੇਂ ਭਗਤਾਂ ਦਾ ਆਪਣੇ ਪ੍ਰਭੂ ਮਾਲਕ ਨਾਲ ਪਿਆਰ ਹੈ।

***ਪ੍ਰਸ਼ਨ ੧੦੧੧ ਰੱਖਿਆ :*** ਪ੍ਰਮੇਸ਼ਰ ਆਪਣੇ ਪਿਆਰਿਆਂ ਦੀ ਕਿਵੇਂ ਰੱਖਿਆ ਕਰਦਾ ਹੈ?

***ਉੱਤਰ :*** **ਕਿਰਸਾਨੀ ਜਿਉ ਰਾਖੈ ਰਖਵਾਲਾ॥ ਮਾਤ ਪਿਤਾ ਦਇਆ ਜਿਉ ਬਾਲਾ॥**
**ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ॥ ਤਿਉ ਹਰਿ ਜਨ ਰਾਖੈ ਕੰਠਿ ਲਾਇ॥ (ਪੰਨਾ ੯੧੪)**

***ਭਾਵਾਰਥ :*** ਜਿਵੇਂ ਕ੍ਰਿਸਾਨ ਆਪਣੀ ਖੇਤੀ ਨੂੰ ਸਾਂਭ ਕੇ ਹਮੇਸ਼ਾਂ ਹੀ ਰਾਖੀ ਕਰਦਾ ਰਹਿੰਦਾ ਹੈ, ਜਿਵੇਂ ਮਾਤਾ ਪਿਤਾ ਆਪਣੇ ਨਿੱਕੇ ਬਾਲਕ ਦੀ ਹਰ ਸਮੇਂ ਹੀ ਰਾਖੀ ਕਰਦੇ ਹਨ, ਜਿਵੇਂ ਇਕ ਮਿੱਤਰ ਆਪਣੇ ਪਿਆਰੇ ਨੂੰ ਬਿਪਤਾ ਵਿਚ ਘਿਰੇ ਨੂੰ ਵੇਖ ਕੇ ਉਸ ਦਾ ਰੱਖਕ ਬਣਿਆ ਰਹਿੰਦਾ ਹੈ। ਤਿਵੇਂ ਪ੍ਰਮੇਸ਼ਰ ਆਪਣੇ ਪਿਆਰੇ ਨੂੰ ਹਮੇਸ਼ਾਂ ਹੀ ਆਪਣੇ ਕੰਠ ਨਾਲ ਲਾਈ ਰੱਖਦੇ ਹਨ, ਭਾਵ ਹਰ ਤਰ੍ਹਾਂ ਦੇ ਵਿਘਨਾਂ ਤੋਂ ਬਚਾਈ ਰੱਖਦੇ ਹਨ।

**ਪ੍ਰਸ਼ਨ ੧੦੧੨ ਪਿਆਰੇ :** ਪ੍ਰਮੇਸ਼ਰ ਦੇ ਪਿਆਰੇ ਕਦੋਂ ਖ਼ੁਸ਼ ਹੁੰਦੇ ਹਨ ?

**ਉੱਤਰ:** **ਜਿਉ ਅੰਧੁਲੇ ਪੇਖਤ ਹੋਇ ਅਨੰਦ ॥ ਗੂੰਗਾ ਬਕਤ ਗਾਵੈ ਬਹੁ ਛੰਦ ॥**
**ਪਿੰਗੁਲ ਪਰਬਤ ਪਰਤੇ ਪਾਰਿ ॥ ਹਰਿ ਕੈ ਨਾਮਿ ਸਗਲ ਉਧਾਰਿ ॥ (ਪੰਨਾ ੯੧੪)**

**ਭਾਵਾਰਥ :** ਜਿਵੇਂ ਕਿਸੇ ਅੰਧੇ ਨੂੰ ਨਿਗਾਹ ਮਿਲ ਜਾਵੇ ਤਾਂ ਉਹ ਖ਼ੁਸ਼ ਹੁੰਦਾ ਹੈ, ਜਿਵੇਂ ਕੋਈ ਗੂੰਗਾ ਬੋਲਣ ਲੱਗ ਜਾਵੇ ਤਾਂ ਉਹ ਅਤੀ ਪ੍ਰਸੰਨ ਹੁੰਦਾ ਹੈ, ਜਿਵੇਂ ਕੋਈ ਲੂਲ੍ਹਾ ਕਿਸੇ ਵੱਡੇ ਪਹਾੜ ਤੋਂ ਪਾਰ ਲੰਘ ਜਾਣ ਨਾਲ ਖ਼ੁਸ਼ੀ ਮਨਾਉਂਦਾ ਹੈ। ਤਿਵੇਂ ਪ੍ਰਮੇਸ਼ਰ ਦੇ ਪਿਆਰੇ ਭਗਤ ਵੀ ਉਸ ਮਾਲਕ ਦਾ ਸਿਮਰਨ ਕਰ ਕੇ ਖ਼ੁਸ਼ੀ ਤੇ ਅਨੰਦ ਪ੍ਰਾਪਤ ਕਰਦੇ ਹਨ।

**ਪ੍ਰਸ਼ਨ ੧੦੧੩ ਭਰਮ ਤੇ ਡਰ :** ਮਨੁੱਖ ਦੇ ਹਿਰਦੇ ਵਿਚੋਂ ਪਾਪ, ਭਰਮ ਤੇ ਡਰ ਕਿਵੇਂ ਦੂਰ ਹੋ ਸਕਦੇ ਹਨ ?

**ਉੱਤਰ:** **ਜਿਉ ਪਾਵਕ ਸੰਗਿ ਸੀਤ ਕੋ ਨਾਸ ॥ ਐਸੇ ਪ੍ਰਾਛਤ ਸੰਤ ਸੰਗਿ ਬਿਨਾਸ ॥**
**ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥ (ਪੰਨਾ ੯੧੪)**

**ਭਾਵਾਰਥ :** ਜਿਵੇਂ ਅੱਗ ਦੀ ਸੰਗਤ ਨਾਲ ਠੰਡ ਨਾਸ ਹੋ ਜਾਂਦੀ ਹੈ, ਤਿਵੇਂ ਸਾਧ ਸੰਗਤ ਵਿਚ ਮਿਲ ਕੇ ਨਾਮ ਸਿਮਰਨ ਨਾਲ ਪਾਪ ਨਾਸ ਹੋ ਜਾਂਦੇ ਹਨ। ਜਿਵੇਂ ਸਾਬਣ ਨਾਲ ਕੱਪੜੇ ਸਾਫ਼ ਸੁਥਰੇ ਹੋ ਜਾਂਦੇ ਹਨ, ਤਿਵੇਂ ਪ੍ਰਮੇਸ਼ਰ ਦਾ ਨਾਮ ਜਪਣ ਨਾਲ ਮਨੁੱਖ ਦੇ ਹਿਰਦੇ ਵਿਚੋਂ ਭਰਮ ਤੇ ਡਰ ਨਾਸ ਹੋ ਜਾਂਦੇ ਹਨ।

**ਪ੍ਰਸ਼ਨ ੧੦੧੪ ਇੱਛਾ :** ਪ੍ਰਮੇਸ਼ਰ ਪ੍ਰੇਮੀਆਂ ਦੇ ਮਨ ਵਿਚ ਨਾਮ ਸੁਣਨ ਦੀ ਕਿਤਨੀ ਕੁ ਇੱਛਾ ਲੱਗੀ ਰਹਿੰਦੀ ਹੈ ?

**ਉੱਤਰ:** **ਜਿਉ ਚਕਵੀ ਸੂਰਜ ਕੀ ਆਸ ॥**
**ਜਿਉ ਚਾਤ੍ਰਿਕ ਬੂੰਦ ਕੀ ਪਿਆਸ ॥**
**ਜਿਉ ਕੁਰੰਕ ਨਾਦ ਕਰਨ ਸਮਾਨੇ ॥**
**ਤਿਉ ਹਰਿ ਨਾਮ ਹਰਿ ਜਨ ਮਨਹਿ ਸੁਖਾਨੇ ॥ (ਪੰਨਾ ੯੧੪)**

**ਭਾਵਾਰਥ :** ਜਿਵੇਂ ਚਕਵੀ ਨੂੰ ਸੂਰਜ ਵੇਖਣ ਦੀ ਇੱਛਾ ਲੱਗੀ ਰਹਿੰਦੀ ਹੈ, ਜਿਵੇਂ ਚਾਤ੍ਰਿਕ ਨੂੰ ਸ੍ਵਾਂਤੀ ਬੂੰਦ ਪੀਣ ਦੀ ਆਸ ਬਣੀ ਰਹਿੰਦੀ ਹੈ, ਜਿਵੇਂ ਹਰਨ ਨੂੰ ਘੰਡਾਹੇੜੇ ਦੇ ਸ਼ਬਦ ਸੁਣਨ ਦੀ ਲਗਨ ਬਣੀ ਰਹਿੰਦੀ ਹੈ। ਤਿਵੇਂ ਹਰੀ ਦੇ ਪਿਆਰਿਆਂ ਨੂੰ ਉਸ ਪ੍ਰਮੇਸ਼ਰ ਦਾ ਨਾਮ ਸੁਣਨ ਦਾ ਹਰ ਸਮੇਂ ਹੀ ਉਤਸ਼ਾਹ ਬਣਿਆ ਰਹਿੰਦਾ ਹੈ।

## ਅਨੰਦੁ

**ਪ੍ਰਸ਼ਨ ੧੦੧੫ ਰਸਨਾ :** ਇਸ ਮਨੁੱਖ ਦੀ ਰਸਨਾ ਅਨੇਕਾਂ ਪਦਾਰਥ ਖਾ ਕੇ ਭੀ ਤ੍ਰਿਪਤ ਕਿਉਂ ਨਹੀਂ ਹੁੰਦੀ ?

**ਉੱਤਰ:** **ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥**
**ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥ (ਪੰਨਾ ੯੨੧)**

**ਭਾਵਾਰਥ :** ਇਸ ਲਈ ਕਿ ਇਸ ਮਨੁੱਖ ਦੀ ਰਸਨਾ ਸੰਸਾਰ ਦੇ ਹੋਰਨਾਂ ਪਦਾਰਥਾਂ 'ਚ ਖਚਤ ਹੋ ਰਹੀ ਹੈ, ਜਿਸ ਕਰਕੇ ਇਸ ਦੀ ਪਿਆਸ ਦੂਰ ਨਹੀਂ ਹੁੰਦੀ। ਸੋ ਜਿੰਨਾ ਚਿਰ ਮਨੁੱਖ ਦੀ ਰਸਨਾ ਨਾਮ ਰਸ ਨੂੰ ਪ੍ਰਾਪਤ ਨਹੀਂ ਕਰ ਲੈਂਦੀ, ਓਨਾ ਚਿਰ ਇਸ ਨੂੰ ਤ੍ਰਿਪਤੀ ਨਹੀਂ ਆਉਂਦੀ। ਇਹ ਸੰਸਾਰ ਦੇ ਵੱਖੋ ਵੱਖ ਪਦਾਰਥਕ ਰਸਾਂ ਵਿਚ ਸਦਾ ਹੀ ਭਟਕਦੀ ਰਹਿੰਦੀ ਹੈ। ਪਰ ਜੇ ਕਦੀ ਇਹ ਗੁਰੂ ਦੀ ਕ੍ਰਿਪਾ ਦਾ ਸਦਕਾ ਨਾਮ ਰਸ ਪ੍ਰਾਪਤ ਕਰ ਲਵੇ ਤਾਂ ਇਸ ਨੂੰ ਮੁੜ ਸੰਸਾਰ ਦੇ ਪਦਾਰਥਾਂ ਦੀ ਤ੍ਰਿਸ਼ਨਾ ਨਹੀਂ ਵਿਆਪਦੀ।

**ਪ੍ਰਸ਼ਨ ੧੦੧੬ ਫ਼ਰਜ਼ :** ਜਦੋਂ ਮਨੁੱਖ ਦਾ ਸਰੀਰ, ਨੇਤ੍ਰ ਅਤੇ ਕੰਨ, ਇਹ ਆਪੋ ਆਪਣਾ ਸਹੀ ਫ਼ਰਜ਼ ਨਾ ਨਿਭਾਉਂਦੇ ਹੋਣ ਤਾਂ ਇਨ੍ਹਾਂ ਕੋਲੋਂ ਇਉਂ ਪੁੱਛ ਕਰਨੀ ਚਾਹੀਦੀ ਹੈ ?

**ਉੱਤਰ :** **ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗਿ ਮਹਿ ਆਇਆ॥**
**ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥** (ਪੰਨਾ ੯੨੧)

**ਭਾਵਾਰਥ :** ਹੇ ਮੇਰੇ ਸਰੀਰਾ! ਕੀ ਤੈਨੂੰ ਇਹ ਪਤਾ ਹੈ ਕਿ ਹਰੀ ਪ੍ਰਮੇਸ਼ਰ ਨੇ ਤੇਰੇ ਅੰਦਰ ਆਪਣੀ ਜੋਤ ਸ਼ਕਤੀ ਰੱਖੀ ਹੈ, ਜਿਸ ਦਾ ਸਦਕਾ ਤੂੰ ਇਸ ਸੰਸਾਰ ਵਿਚ ਆਇਆ ਹੈਂ। ਜਿਸ ਪ੍ਰਮੇਸ਼ਰ ਨੇ ਤੇਰੇ 'ਤੇ ਪਹਿਲੇ ਏਡਾ ਵੱਡਾ ਉਪਕਾਰ ਕਰ ਕੇ ਤੈਨੂੰ ਸੰਸਾਰ ਵਿਚ ਪੈਦਾ ਕੀਤਾ ਹੈ, ਕੀ ਤੇਰਾ ਭੀ ਸਭ ਤੋਂ ਪਹਿਲਾ ਇਹ ਫ਼ਰਜ਼ ਨਹੀਂ ਕਿ ਤੂੰ ਹਰ ਦਮ ਉਸ ਨੂੰ ਯਾਦ ਕਰਦਾ ਰਵੇਂ। ਸੋ ਦਸ, ਤੂੰ ਉਸ ਪ੍ਰਭੂ ਨੂੰ ਯਾਦ ਕਿਉਂ ਨਹੀਂ ਕਰਦਾ ?

**ਪ੍ਰਸ਼ਨ ੧੦੧੭ ਆਲਸੀ :** ਚੰਗੇ ਕਰਮਾਂ ਵੱਲੋਂ ਆਲਸੀ ਵੇਖ ਕੇ ਸਰੀਰ ਕੋਲੋਂ ਇਉਂ ਪੁੱਛ ਕਰਨੀ ਚਾਹੀਦੀ ਹੈ ?

**ਉੱਤਰ :** **ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ॥**
**ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ॥**
**ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ॥** (ਪੰਨਾ ੯੨੨)

**ਭਾਵਾਰਥ :** ਏ ਮੇਰੇ ਸਰੀਰਾ! ਤੂੰ ਦੱਸ ਇਸ ਜਗਤ ਵਿਚ ਆ ਕੇ ਕਿਹੜਾ ਚੰਗਾ ਕਰਮ ਕੀਤਾ ਹੈ ਕਿਉਂਕਿ ਸਭ ਤੋਂ ਚੰਗਾ ਕਰਮ ਤਾਂ ਇਹੀ ਸੀ ਕਿ ਜਿਸ ਪ੍ਰਭੂ ਨੇ ਤੇਰੇ ਇਸ ਸੁੰਦਰ ਸਰੀਰ ਨੂੰ ਬਣਾਇਆ ਹੈ, ਉਸ ਨੂੰ ਹਰ ਸਮੇਂ ਆਪਣੇ ਮਨ ਵਿਚ ਵਸਾਈ ਰੱਖਦਾ, ਉਸ ਮਾਲਕ ਨੂੰ ਮਨ ਵਿਚ ਵਸਾਣ ਤੋਂ ਬਿਨਾਂ ਹੋਰ ਸਾਰੇ ਹੀ ਕੰਮ ਬੇਅਰਥੇ ਹਨ।

**ਪ੍ਰਸ਼ਨ ੧੦੧੮ ਨੇਤਰਾਂ ਨੂੰ :** ਨੇਤਰਾਂ ਨੂੰ ਕਿਸ ਪਾਸੇ ਧਿਆਨ ਲਾਉਣਾ ਚਾਹੀਦਾ ਹੈ ?

**ਉੱਤਰ :** **ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥** (ਪੰਨਾ ੯੨੨)

**ਭਾਵਾਰਥ :** ਹੇ ਮੇਰਿਓ ਨੇਤਰੋ! ਪ੍ਰਮੇਸ਼ਰ ਨੇ ਤੁਹਾਡੇ ਵਿਚ ਪ੍ਰਕਾਸ਼ਕਲਾ ਰੱਖੀ ਹੈ, ਇਸ ਲਈ ਹਰੀ ਤੋਂ ਬਿਨਾਂ ਹੋਰ ਕੁਝ ਨਾ ਤੱਕੋ। ਇਸ ਸਾਰੇ ਸੰਸਾਰ ਅੰਦਰ ਜਿਧਰ ਤੱਕੋ ਉਧਰ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਭੀ ਗ਼ੈਰ ਨਾ ਦਿਸੇ। ਹਰੀ ਦੇ ਸੰਤਾਂ ਨੂੰ ਤਾਂ ਇਹ ਸਾਰਾ ਸੰਸਾਰ ਹੀ ਹਰੀ ਦਾ ਰੂਪ ਨਜ਼ਰ ਆਇਆ ਹੈ। ਉਹ ਇਸੀ ਕਰਕੇ ਸਾਰੇ ਸੰਸਾਰ ਨੂੰ ਪਿਆਰ ਕਰਦੇ ਹਨ, ਕਿਉਂਕਿ ਕਿਸੇ ਪਿਤਾ ਨੂੰ ਖ਼ੁਸ਼ ਕਰਨ ਲਈ ਉਸ ਦੇ ਪੁੱਤਰ ਨਾਲ ਪਿਆਰ ਕਰਨਾ ਜ਼ਰੂਰੀ ਹੈ।

**ਪ੍ਰਸ਼ਨ ੧੦੧੯ ਕੰਨਾਂ ਨੂੰ :** ਕੰਨਾਂ ਨੂੰ ਕਿਸ ਪਾਸੇ ਧਿਆਨ ਲਾਉਣਾ ਚਾਹੀਦਾ ਹੈ ?

**ਉੱਤਰ :** **ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥**
**ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥**
**ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ॥** (ਪੰਨਾ ੯੨੨)

**ਭਾਵਾਰਥ :** ਹੇ ਮੇਰਿਓ ਕੰਨੋਂ! ਤੁਹਾਨੂੰ ਪ੍ਰਮੇਸ਼ਰ ਨੇ ਇਸ ਸਰੀਰ ਨਾਲ ਦੁਨੀਆਂ ਵਿਚ ਇਸ ਲਈ ਭੇਜਿਆ ਹੈ ਕਿ ਤੁਸੀਂ ਪ੍ਰਮਾਤਮਾ ਦੀ ਸਿਫ਼ਤ-ਸਾਲਾਹ ਦੀ ਬਾਣੀ ਸੁਣਦੇ ਰਹੋ, ਕਿਉਂਕਿ ਇਸ ਸਿਫ਼ਤ-ਸਾਲਾਹ ਦੀ ਬਾਣੀ ਸੁਣਨ ਨਾਲ ਮਨੁੱਖ ਦਾ ਤਨ ਤੇ ਮਨ ਉਸ ਅਨੰਦ ਨਾਲ ਭਰਪੂਰ ਹੋ ਜਾਂਦਾ ਹੈ, ਜਿਸ ਦਾ ਕਦੀ ਅਭਾਵ ਹੀ ਨਹੀਂ ਹੁੰਦਾ ਭਾਵ ਉਹ ਅਨੰਦ ਸਦਾ ਹੀ ਕਾਇਮ ਰਹਿੰਦਾ ਹੈ। ਇਸ ਲਈ ਹੇ ਕੰਨੋਂ, ਜੇ ਤੁਸੀਂ ਆਪਣੇ ਆਪ ਨੂੰ ਸਫਲਾਉਣਾ ਚਾਹੁੰਦੇ ਹੋ ਤਾਂ ਤੁਸੀਂ ਸਤਿਗੁਰੂ ਦੀ ਸੱਚੀ ਬਾਣੀ ਸੁਣਦੇ ਰਹੋ।

**ਪ੍ਰਸ਼ਨ ੧੦੨੦ ਸਿਧਾਂਤ :** ਸਦ ਬਾਣੀ ਅੰਦਰ ਸਤਿਗੁਰੂ ਦਾ ਅਸਲ ਕੀ ਸਿਧਾਂਤ ਉਚਾਰਣ ਕੀਤਾ ਹੋਇਆ ਹੈ ?

**ਉੱਤਰ : ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥ (ਪੰਨਾ ੯੨੩)**

**ਭਾਵਾਰਥ :** ਪ੍ਰਾਣੀ ਦੇ ਮਰਨ ਤੋਂ ਬਾਅਦ ਰੋਣ ਦੀ ਮਨਾਹੀ ਕਰਕੇ ਕੇਵਲ ਗੁਰਬਾਣੀ ਦਾ ਨਿਰੋਲ ਕੀਰਤਨ ਕਰਨ ਦੀ ਹੀ ਆਗਿਆ ਹੈ। ਹਿੰਦੂ ਮੱਤ ਅਨੁਸਾਰ ਪਿੰਡ, ਪਤਲਿ, ਕ੍ਰਿਆ, ਦੀਵਾ ਜਗਾਉਣਾ, ਗੰਗਾ ਵਿਚ ਫੁੱਲ ਪਾਉਣ ਆਦਿ ਦੀ ਸਖ਼ਤ ਮਨਾਹੀ ਕਰਕੇ ਸਦ ਬਾਣੀ ਅੰਦਰ ਨਿਰੋਲ ਗੁਰਮਤਿ ਨੂੰ ਪ੍ਰਗਟ ਕੀਤਾ ਗਿਆ ਹੈ।

**ਪ੍ਰਸ਼ਨ ੧੦੨੧ ਹੁਕਮ :** ਗੁਰੂ ਅਮਰਦਾਸ ਜੀ ਨੇ ਜੋਤੀ ਜੋਤਿ ਸਮਾਉਣ ਸਮੇਂ ਕੀ ਹੁਕਮ ਕੀਤਾ ਸੀ ?

**ਉੱਤਰ : ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**
**ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥ (ਪੰਨਾ ੯੨੩)**

**ਭਾਵਾਰਥ :** ਗੁਰੂ ਅਮਰਦਾਸ ਜੀ ਨੇ ਜੋਤੀ ਜੋਤਿ ਸਮਾਉਣ ਵੇਲੇ ਇਉਂ ਆਖਿਆ ਕਿ ਹੇ ਭਾਈ! ਮੇਰੇ ਪਿੱਛੋਂ ਕੇਵਲ ਪ੍ਰਮੇਸ਼ਰ ਦਾ ਨਿਰੋਲ ਕੀਰਤਨ ਹੀ ਕਰਨਾ ਅਤੇ (ਕੇਸੋ) ਪ੍ਰਮੇਸ਼ਰ, (ਗੋਪਾਲ) ਜੋ ਪ੍ਰਿਥਵੀ ਦਾ ਮਾਲਕ ਪ੍ਰਮਾਤਮਾ ਹੈ, ਉਸ ਦੇ ਜੋ (ਪੰਡਿਤ) ਤੱਤਬੇਤੇ ਸੰਤ, ਭਗਤ, ਸਤਸੰਗੀ ਗੁਰਸਿਖ ਹਨ, ਉਨ੍ਹਾਂ ਨੂੰ ਸੱਦਣਾ। ਇਉਂ ਸੰਗਤ ਰੂਪ ਵਿਚ ਇਕੱਠੇ ਹੋ ਕੇ ਅਕਾਲ ਪੁਰਖ ਦੀ ਕਥਾ ਵਾਰਤਾ ਕਰਨ ਰੂਪ ਹੀ ਪੁਰਾਣ ਪੜ੍ਹਨਾ, ਹੋਰ ਕਿਸੇ ਗਰੜ ਪੁਰਾਣ ਆਦਿਕ ਦਾ ਪੜ੍ਹਨਾ ਤਾਂ ਕੇਵਲ ਭਰਮ ਹੀ ਹੈ, ਜਿਸ ਵਿਚ ਹਰੀ ਦੀ ਕਥਾ ਹੀ ਨਹੀਂ। ਸਹੀ ਗੁਰਮਤਿ ਨੂੰ ਦ੍ਰਿੜ੍ਹ ਕਰਾਉਣ ਲਈ ਦੁਬਾਰਾ ਫਿਰ ਨਿਹਚਾ ਕਰਵਾਉਂਦੇ ਹਨ, ਯਾਦ ਰੱਖਿਓ, ਭੁੱਲਣਾ ਨਹੀਂ, ਮੇਰੇ ਪਿੱਛੋਂ ਅਕਾਲ ਪੁਰਖ ਦੀ ਕਥਾ ਹੀ ਪੜ੍ਹਨੀ ਚਾਹੀਦੀ ਹੈ ਅਤੇ ਅਕਾਲ ਪੁਰਖ ਦਾ ਨਾਮ ਹੀ ਸੁਣਨਾ ਚਾਹੀਦਾ ਹੈ ਅਤੇ ਕਿਸੇ ਦੇ ਕਹਿਆਂ ਬੇਬਾਣ ਕੱਢਣ ਆਦਿ ਕਿਰਿਆ ਦੇ ਭਰਮ ਵਿਚ ਨਹੀਂ ਭਰਮ ਜਾਣਾ ਚਾਹੀਦਾ। ਸਹੀ ਬੇਬਾਣ ਵੀ ਗੁਰੂ ਨੂੰ ਕੇਵਲ ਅਕਾਲ ਪੁਰਖ ਨਾਲ ਪਿਆਰ ਕਰਨ ਰੂਪ ਹੀ ਚੰਗਾ ਲੱਗਦਾ ਹੈ।

**ਪ੍ਰਸ਼ਨ ੧੦੨੨ ਸਿਧਾਂਤ :** ਪਿੰਡ ਪਤਲਿ ਕ੍ਰਿਆ, ਦੀਵਾ, ਗੰਗਾ ਵਿਚ ਅਸਥੀਆਂ ਪਾਣ ਬਾਰੇ ਗੁਰਮਤਿ ਦਾ ਕੀ ਸਿਧਾਂਤ ਹੈ ?

**ਉੱਤਰ : ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥ (ਪੰਨਾ ੯੨੩)**

**ਭਾਵਾਰਥ :** ਜੋ ਅਕਾਲ ਪੁਰਖ ਨੂੰ ਭਾਉਂਦਾ ਹੈ ਸਤਿਗੁਰੂ ਜੀ ਉਹ ਬਚਨ ਬੋਲੇ ਕਿ ਹੇ ਭਾਈ! ਗੁਰੂ ਤਾਂ ਪਿੰਡ ਪਤਲਿ ਕਿਰਿਆ, ਦੀਵਾ ਅਤੇ ਗੰਗਾ ਵਿਚ ਫੁੱਲ ਪਾਉਣ ਆਦਿ ਕਿਰਿਆ, ਇਨ੍ਹਾਂ ਸਭਨਾਂ ਨੂੰ ਸਤਿ ਸੰਗਤ ਤੋਂ ਸਦਕੇ ਕਰਦਾ ਹੈ ਭਾਵ ਪਿੰਡ, ਪਤਲਿ ਆਦਿ ਕਿਰਿਆ ਹਰੀ ਦੇ ਕੀਰਤਨ ਬਰਾਬਰ ਤੁਛ ਮਾਤਰ ਵੀ ਨਹੀਂ ਜਾਣੇ ਜਾਂਦੇ।

**ਨੋਟ :** ਸਦ ਵਿਚ ਆਈ ਪੰਜਵੀਂ ਪਉੜੀ ਨੂੰ ਪੜ੍ਹ ਕੇ ਗੁਰਮਤਿ ਦੇ ਸਹੀ ਸਿਧਾਂਤ ਨੂੰ ਨਾ ਸਮਝਣ ਵਾਲੇ ਸਰਲ ਚਿਤ ਅਨੇਕਾਂ ਸੱਜਣ ਇਹ ਸਮਝਣ ਲੱਗ ਪੈਂਦੇ ਹਨ ਕਿ ਇਸ ਪਉੜੀ ਵਿਚ ਗੁਰੂ ਅਮਰਦਾਸ ਜੀ ਵੱਲੋਂ ਪਿੰਡ, ਪਤਲਿ ਆਦਿ ਕਿਰਿਆ ਕਰਨ ਦੀ ਆਗਿਆ ਹੈ। ਦਰਅਸਲ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਗੁਰਬਾਣੀ ਨੂੰ ਸਹੀ ਸਮਝਣ ਲਈ ਇਹ ਜ਼ਰੂਰੀ ਹੈ ਕਿ ਸਤਿਗੁਰਾਂ ਦੇ ਸਮੇਂ ਦੀ ਪੰਜਾਬੀ ਤੇ ਹੁਣ ਦੀ ਪੰਜਾਬੀ ਵਿਚ ਕਿਤਨਾ ਕੁ ਅੰਤਰ ਹੈ, ਇਹ ਸਮਝਿਆ ਜਾਵੇ। ਇਸ ਭੇਦ ਨੂੰ ਨਾ ਸਮਝਣ ਕਾਰਨ ਹੀ ਸਾਨੂੰ ਬਾਣੀ ਵਿਚ ਆਏ ਕਈ ਕੁ ਸ਼ਬਦ ਪੜ੍ਹ ਕੇ ਭੁਲੇਖਾ ਪੈ ਜਾਂਦਾ ਹੈ। ਇਸ ਭੁਲੇਖੇ ਦੀ ਨਰਿਵਤੀ ਲਈ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ (ਰੱਬੀ ਸਦੇ) ਭਾਵ ਸੱਦ ਦੇ ਟੀਕੇ ਵਿਚ ਪੂਰਨ ਯਤਨ ਕੀਤਾ ਹੈ।

ਜੇ ਅਸੀਂ ਗੁਰਮਤਿ ਦੇ ਸਹੀ ਸਿਧਾਂਤ ਨੂੰ ਸਮਝਣ ਦਾ ਯਤਨ ਕਰਾਂਗੇ ਤਾਂ ਸਾਨੂੰ ਇਹ ਸਹੀ ਸੂਝ ਪਵੇਗੀ ਕਿ ਜਿਸ ਸਿਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਨਾਮ-ਲੇਵਾ ਸਿੱਖਾਂ ਲਈ ਇਹ ਹਦਾਇਤ ਸੰਨ ੧੫੦੯ ਦੀ ਵਿਸਾਖੀ ਸਮੇਂ ਸਪੱਸ਼ਟ ਕਰ ਦਿੱਤੀ ਅਤੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਆਸਾ ਰਾਗ ਵਿਚ ਇਹ ਸ਼ਬਦ ਉਚਾਰਨ ਕਰ ਕੇ (ਦੀਵਾ ਮੇਰਾ ਏਕ ਨਾਮ..... .....ਪਿੰਡ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮ ਕਰਤਾਰ) ਭਾਵ ਦੀਵਾ ਵੱਟੀ,

ਪਿੰਡ ਭਰਾਣੇ, ਕਿਰਿਆ ਕਰਾਉਣੀ, ਫੁੱਲ ਹਰਿਦੁਆਰ ਲੈ ਜਾਣੇ; ਇਹ ਸਾਰੀ ਕਿਰਿਆ ਫੋਕੀ ਹੈ। ਸਾਡੇ ਲਈ ਤਾਂ ਇਕ ਕਲਿਆਣ ਕਰਤਾ ਸੱਚੇ ਪ੍ਰਮੇਸ਼ਰ ਦਾ ਨਾਮ ਹੀ ਹੈ। ਇਸੇ ਗੁਰਮਤਿ ਸਿਧਾਂਤ ਨੂੰ ਹੀ ਸਾਰੀ ਜ਼ਿੰਦਗੀ ਭਰ ਦੇਸ਼ ਦੇ ਹਰ ਹਿੱਸੇ ਵਿਚ ਪੁੱਜ ਕੇ ਪ੍ਰਚਾਰਿਆ ਅਤੇ ਸਾਰੀ ਹਿੰਦੂ ਜਨਤਾ, ਜੋ ਸਦੀਆਂ ਤੋਂ ਬ੍ਰਾਹਮਣ ਦੀ ਮੁਥਾਜ ਚਲੀ ਆ ਰਹੀ ਸੀ, ਉਸ ਨੂੰ ਸੁਤੰਤਰ ਕਰਨ ਦਾ ਉਪਰਾਲਾ ਕੀਤਾ। ਸੋ ਇਹ ਕਿਵੇਂ ਹੋ ਸਕਦਾ ਹੈ ਕਿ ਇਸ ਗੁਰੂ ਨਾਨਕ ਜੀ ਦੇ ਗੁਰਮਤਿ ਸਿਧਾਂਤ ਤੋਂ ਉਲਟ ਗੁਰੂ ਅਮਰਦਾਸ ਜੀ ਆਪਣੇ ਸਿੱਖਾਂ ਨੂੰ ਪਿੰਡ, ਪਤਲਿ ਆਦਿ ਕਿਰਿਆ ਕਰਨ ਲਈ ਪ੍ਰੇਰਨਾ ਕਰਨ ਭਾਵ ਇਹ ਭੁਲੇਖਾ ਗੁਰਮਤਿ ਨੂੰ ਸਹੀ ਨਾ ਸਮਝਣ ਦਾ ਹੀ ਲਖਾਇਕ ਮੰਨਿਆ ਜਾਵੇਗਾ।

***ਪ੍ਰਸ਼ਨ ੧੦੨੩ ਕਮਲਾ :*** ਇਹ ਸਾਰਾ ਸੰਸਾਰ ਹੀ ਕਿਉਂ ਕਮਲਾ ਹੋ ਰਿਹਾ ਹੈ?

***ਉੱਤਰ :*** **ਆਥਿ ਸੈਲ ਨੀਚ ਘਰਿ ਹੋਇ ॥ ਆਥਿ ਦੇਖਿ ਨਿਵੈ ਜਿਸੁ ਦੋਇ ॥**
**ਆਥਿ ਹੋਇ ਤਾ ਮੁਗਧੁ ਸਿਆਨਾ ॥ ਭਗਤਿ ਬਿਹੂਨਾ ਜਗੁ ਬਉਰਾਨਾ ॥ (ਪੰਨਾ ੯੩੧)**

***ਭਾਵਾਰਥ :*** ਪ੍ਰਮੇਸ਼ਰ ਭਗਤੀ ਤੋਂ ਬਿਨਾਂ ਜਗਤ ਮਾਇਆ ਦੇ ਪਿੱਛੇ ਪਿਆ ਝੱਲਾ ਹੋ ਰਿਹਾ ਹੈ। ਵੇਖੋ ਜੇ ਬਹੁਤੀ ਮਾਇਆ ਕਿਸੇ ਚੰਦਰੇ ਨੀਚ ਮਨੁੱਖ ਦੇ ਘਰ ਵਿਚ ਵੀ ਹੋਵੇ ਤਾਂ ਉਸ ਦੀ ਮਾਇਆ ਨੂੰ ਵੇਖ ਕੇ ਗਰੀਬ ਅਤੇ ਅਮੀਰ, ਹਿੰਦੂ, ਮੁਸਲਮਾਨ ਸਾਰੇ ਲੋਕ ਹੀ ਨਮਸ਼ਕਾਰਾਂ ਕਰਦੇ ਹਨ। ਜੇ ਕਿਸੇ ਮੂਰਖ ਦੇ ਘਰ ਵੀ ਮਾਇਆ ਹੋਵੇ ਤਾਂ ਲੋਕ ਉਸ ਨੂੰ ਵੀ ਸਿਆਣਾ ਆਖਦੇ ਹਨ ਪਰ ਭਗਤੀ ਤੋਂ ਬਿਨਾਂ ਸਾਰਾ ਜਗਤ ਹੀ ਕਮਲਾ ਹੋ ਰਿਹਾ ਹੈ। ਸੋ ਗੁਰਮਤਿ ਅਨੁਸਾਰ ਮਾਇਆ ਦਾ ਲਾਲਚ ਆਤਮਕ ਮੌਤ ਦਾ ਕਾਰਣ ਹੈ। ਕਿਸੇ ਭੈੜੇ ਮਾਇਆਧਾਰੀ ਦੀ ਖ਼ੁਸ਼ਾਮਦ ਕਰਨਾ ਆਤਮਕ ਮੌਤ ਦੀ ਨਿਸ਼ਾਨੀ ਹੈ।

***ਪ੍ਰਸ਼ਨ ੧੦੨੪ ਸਹਾਈ :*** ਇਸ ਮਨੁੱਖ ਦਾ ਹਰ ਥਾਂ ਸਹਾਈ ਕੌਣ ਹੈ?

***ਉੱਤਰ :*** **ਵਿਣੁ ਨਾਵੈ ਵੇਰੋਧੁ ਸਰੀਰ ॥ (ਪੰਨਾ ੯੩੧)**

***ਭਾਵਾਰਥ :*** ਹਰ ਥਾਂ ਮਨੁੱਖ ਦਾ ਨਾਮ ਹੀ ਸਹਾਇਕ ਹੈ। ਨਾਮ ਤੋਂ ਬਿਨਾਂ ਹੋਰ ਤਾਂ ਕਿਸੇ ਨੇ ਕੀ ਸਹਾਇਕ ਬਣਨਾ ਸੀ, ਇਸ ਦਾ ਤਾਂ ਆਪਣਾ ਸਰੀਰ ਵੀ ਵਿਰੋਧੀ ਹੈ, ਜੋ ਹਰ ਵਕਤ ਇਸ ਜੀਵ ਨੂੰ ਆਪਣੇ ਖਾਣ ਪੀਣ ਦੇ ਆਹਰ ਵਿਚ ਹੀ ਲਾਈ ਰੱਖਦਾ ਹੈ।

***ਪ੍ਰਸ਼ਨ ੧੦੨੫ ਨਿਰਬਲ :*** ਮਨੁੱਖ ਦੇ ਸਰੀਰ ਨੂੰ ਨਿਰਬਲ ਕਰਨ ਵਾਲੀ ਕਿਹੜੀ ਤਾਕਤ ਹੈ?

***ਉੱਤਰ :*** **ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ ॥ (ਪੰਨਾ ੯੩੨)**

***ਭਾਵਾਰਥ :*** ਮਨੁੱਖ ਦਾ ਸਰੀਰ ਭਾਵੇਂ ਕਿਤਨਾ ਵੀ ਤਾਕਤ ਵਾਲਾ ਹੋਵੇ ਪਰ ਜੇ ਉਹ ਇਨ੍ਹਾਂ ਦੋਹਾਂ ਕਾਮ, ਕ੍ਰੋਧ ਤਾਕਤਾਂ ਦੇ ਅਧੀਨ ਹੈ ਤਾਂ ਇਸ ਮਨੁੱਖ ਦੇ ਸਰੀਰ ਨੂੰ ਇਹ ਇਸ ਤਰ੍ਹਾਂ ਢਾਲ ਕੇ ਕਮਜ਼ੋਰ ਕਰ ਦੇਂਦੀਆਂ ਹਨ, ਜਿਵੇਂ ਕੁਠਾਲੀ ਵਿਚ ਪਏ ਹੋਏ ਸੋਨੇ ਨੂੰ ਸੁਹਾਗਾ ਢਾਲ ਦੇਂਦਾ ਹੈ।

***ਪ੍ਰਸ਼ਨ ੧੦੨੬ ਝੂਰਦੇ :*** ਕਈ ਲੋਕ ਝੂਠਾ ਧਨ ਚਲੇ ਜਾਣ ਤੋਂ ਉਠਦੇ ਬੈਠਦੇ ਹਰ ਸਮੇਂ ਝੂਰਦੇ ਕਿਉਂ ਰਹਿੰਦੇ ਹਨ?

***ਉੱਤਰ :*** **ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ ॥**
**ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ ॥ (ਪੰਨਾ ੯੩੪)**

***ਭਾਵਾਰਥ :*** ਝੂਠਾ ਧਨ ਚਲੇ ਜਾਣ ਤੋਂ ਉਹੀ ਮੂਰਖ ਬੰਦੇ ਝੂਰਦੇ ਹਨ, ਜਿਨ੍ਹਾਂ ਦਾ ਚਿਤ ਕੇਵਲ ਦੁਨਿਆਵੀ ਧਨ ਵਿਚ ਹੀ ਲੱਗਾ ਰਹਿੰਦਾ ਹੈ, ਪਰ ਇਕ ਨਾਮ ਸੱਚਾ ਪਵਿੱਤਰ ਧਨ ਹੈ, ਜਿਸ ਨੂੰ ਪਿਆਰ ਨਾਲ ਕਿਸੇ ਵਿਰਲੇ ਗੁਰਮੁਖ ਨੇ ਹੀ ਆਪਣੇ ਹਿਰਦੇ ਅੰਦਰ ਇਕੱਠਾ ਕੀਤਾ ਹੈ।

**ਪ੍ਰਸ਼ਨ ੧੦੨੭ ਝੂਰਦੇ :** ਕੀ ਪ੍ਰਮੇਸ਼ਰ ਦੇ ਪਿਆਰ ਵਿਚ ਰੰਗੇ ਹੋਏ ਵੀ ਧਨ ਚਲੇ ਜਾਣ ਤੋਂ ਝੂਰਦੇ ਹਨ ?

**ਉੱਤਰ :** **ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ ॥**
**ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ ॥ (ਪੰਨਾ ੯੩੪)**

**ਭਾਵਾਰਥ :** ਜੋ ਪ੍ਰਮੇਸ਼ਰ ਦੇ ਪਿਆਰੇ ਉਸ ਪ੍ਰਭੂ ਦੇ ਪ੍ਰੇਮ ਵਿਚ ਰੱਤੇ ਹੋਏ ਹਨ, ਉਨ੍ਹਾਂ ਨੇ ਤਾਂ ਆਪਣਾ ਮਨ, ਤਨ ਸਭ ਕੁਝ ਕਰਤੇ ਪ੍ਰਮੇਸ਼ਰ ਨੂੰ ਹੀ ਅਰਪਨ ਕਰ ਦਿੱਤਾ ਹੋਇਆ ਹੈ ਅਤੇ ਉਨ੍ਹਾਂ ਦੇ ਅੰਦਰ ਹਰ ਵਕਤ ਹੀ ਪ੍ਰਮੇਸ਼ਰ ਦੀ ਟੇਕ ਹੈ। ਪ੍ਰਭੂ ਦੀ ਟੇਕ ਰੱਖਣ ਵਾਲੇ ਪਾਸੋਂ ਜੇ ਕਦੀ ਪੁੰਨਾਂ ਦੇ ਵਿਜੋਗ ਹੋਣ ਨਾਲ ਧਨ ਚਲਾ ਵੀ ਜਾਵੇ ਤਾਂ ਉਹ ਕਹਿੰਦੇ ਹਨ ਕਿ ਜੇ ਧਨ ਚਲਾ ਗਿਆ ਹੈ ਤਾਂ ਚਲਾ ਜਾਵੇ ਪਰ ਮੇਰੇ ਹਿਰਦੇ ਵਿਚੋਂ ਉਸ ਵਾਹਿਗੁਰੂ ਦੇ ਪਿਆਰ ਦਾ ਵਿਜੋਗ ਨਾ ਹੋਵੇ, ਉਹ ਅੱਠੇ ਪਹਿਰ ਪ੍ਰਭੂ ਦੇ ਪਿਆਰ ਦੀ ਮਸਤੀ ਵਿਚ ਹੀ ਮਸਤ ਰਹਿੰਦੇ ਹਨ।

**ਪ੍ਰਸ਼ਨ ੧੦੨੮ ਪਾਪ :** ਜੇ ਪਾਪ ਕਰਨਾ ਬੁਰਾ ਹੈ ਤਾਂ ਬੰਦੇ ਨੂੰ ਪਿਆਰਾ ਕਿਉਂ ਲੱਗਦਾ ਹੈ ?

**ਉੱਤਰ :** **ਪਾਪੁ ਬੁਰਾ ਪਾਪੀ ਕਉ ਪਿਆਰਾ ॥**
**ਪਾਪਿ ਲਦੇ ਪਾਪੇ ਪਾਸਾਰਾ ॥ (ਪੰਨਾ ੯੩੫)**

**ਭਾਵਾਰਥ :** ਪਾਪ ਕਰਨਾ ਹੈ ਤਾਂ ਬਹੁਤ ਬੁਰਾ, ਪਰ ਪਾਪੀ ਬੰਦੇ ਨੂੰ ਪਾਪ ਪਿਆਰਾ ਲੱਗਦਾ ਹੈ। ਪਾਪੀ ਆਪਣੇ ਹਿਰਦੇ ਅੰਦਰ ਪਾਪ ਹੀ ਲੱਦਦਾ ਹੈ, ਸਦਾ ਪਾਪ ਹੀ ਇਕੱਠੇ ਕਰਦਾ ਹੈ ਅਤੇ ਹੋਰਨਾਂ ਕੋਲੋਂ ਵੀ ਪਾਪ ਹੀ ਕਰਵਾਂਦਾ ਹੈ। ਇਸ ਲਈ ਉਹ ਐਸਾ ਪਾਪੀ ਨਰਕ ਵਿਚ ਪੈਣ ਤੋਂ ਕਿਵੇਂ ਬਚ ਸਕਦਾ ਹੈ, ਭਾਵ ਉਹ ਤਾਂ ਨਰਕ ਵਿਚ ਜ਼ਰੂਰ ਹੀ ਪਵੇਗਾ।

**ਪ੍ਰਸ਼ਨ ੧੦੨੯ ਫਲ :** ਜੋ ਇਸ ਬਾਣੀ ਦੀ ਵੀਚਾਰ ਕਰਨ ਵਾਲਾ ਹੈ, ਉਸ ਨੂੰ ਕੀ ਫਲ ਪ੍ਰਾਪਤ ਹੋਵੇਗਾ ?

**ਉੱਤਰ :** **ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥ (ਪੰਨਾ ੯੩੫)**

**ਭਾਵਾਰਥ :** ਸੰਸਾਰ ਅੰਦਰ ਇਸ ਪਵਿੱਤਰ ਬਾਣੀ ਦੀ ਵੀਚਾਰ ਕਰਨ ਵਾਲੇ ਬਹੁਤ ਹੀ ਥੋੜ੍ਹੇ ਬੰਦੇ ਹਨ। ਜੇ ਕੋਈ ਵੀਚਾਰ ਕਰਦਾ ਹੈ, ਉਸ ਨੂੰ ਸਹੀ ਗੁਰਮੁਖ ਕਿਹਾ ਜਾਂਦਾ ਹੈ। ਇਹ ਮਹਾਂ ਪੁਰਖ ਸਤਿਗੁਰੂ ਦੀ ਇਲਾਹੀ ਬਾਣੀ ਨੂੰ, ਜੋ ਆਪਣੇ ਹਿਰਦੇ ਅੰਦਰ ਧਾਰਨ ਕਰਨ ਵਾਲਾ ਹੈ, ਉਸ ਦਾ ਆਪਣੇ ਅਸਲੀ ਘਰ ਸਰੂਪ ਵਿਚ ਨਿਵਾਸ ਹੁੰਦਾ ਹੈ।

**ਪ੍ਰਸ਼ਨ ੧੦੩੦ ਸਜ਼ਾ :** ਸਿਖ ਬਣ ਕੇ ਜੋ ਗੁਰੂ ਦਾ ਹੁਕਮ ਨਹੀਂ ਮੰਨਦਾ, ਉਸ ਨੂੰ ਕੀ ਸਜ਼ਾ ਮਿਲਦੀ ਹੈ ?

**ਉੱਤਰ :** **ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥**
**ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥ (ਪੰਨਾ ੯੩੬)**

**ਭਾਵਾਰਥ :** ਜਿਵੇਂ ਕਿਸੇ ਸ਼ਾਹੂਕਾਰ ਦਾ ਨੌਕਰ ਬਣ ਕੇ ਉਹ ਆਪਣੇ ਮਾਲਕ ਦਾ ਹੁਕਮ ਨਹੀਂ ਮੰਨਦਾ, ਉਹ ਆਪਣੀ ਤਨਖ਼ਾਹ ਵੀ ਗਵਾ ਬੈਠਦਾ ਹੈ ਅਤੇ ਉਹ ਆਪਣੇ ਮਾਲਕ ਦੀ ਖ਼ੁਸ਼ੀ ਵੀ ਹਾਸਲ ਨਹੀਂ ਕਰ ਸਕਦਾ। ਤਿਵੇਂ ਆਪਣੇ ਗੁਰੂ ਦਾ ਸਿਖ ਬਣ ਕੇ ਜੋ ਗੁਰੂ ਦੇ ਹੁਕਮ ਉਪਦੇਸ਼ ਨੂੰ ਨਹੀਂ ਮੰਨਦਾ, ਭਾਵ ਹੁਕਮ ਮੰਨਣ ਵੱਲੋਂ ਇਨਕਾਰ ਕਰਦਾ ਹੈ, ਉਸ ਨੂੰ ਨਾ ਹੀ ਸਤਿਕਾਰ ਮਿਲੇਗਾ ਅਤੇ ਨਾ ਹੀ ਉਹ ਗੁਰੂ ਦੇ ਸਰੂਪ ਵਿਚ ਅਭੇਦ ਹੋਣ ਰੂਪ ਤਖ਼ਤ ਪਰ ਹੀ ਬੈਠ ਸਕਦਾ ਹੈ। ਉਹ ਦੁਨੀਆਂ ਵਿਚ ਹਮੇਸ਼ਾਂ ਦੁਖੀਆ ਹੀ ਰਹਿੰਦਾ ਹੈ। ਉਸ ਨੂੰ ਗੁਰੂ ਦੀ ਖ਼ੁਸ਼ੀ ਪ੍ਰਾਪਤ ਨਹੀਂ ਹੁੰਦੀ।

***ਪ੍ਰਸ਼ਨ ੧੦੩੧ ਰੋਂਦਾ :*** ਇਹ ਕਿਵੇਂ ਸਮਝਿਆ ਜਾਵੇ ਕਿ ਦੁਨੀਆਂ ਨੂੰ ਛੱਡ ਕੇ ਜਾਣ ਸਮੇਂ ਕਿਹੜਾ ਬੰਦਾ ਰੋਂਦਾ ਜਾਵੇਗਾ ?

*ਉੱਤਰ :* **ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ॥**
**ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ॥ (ਪੰਨਾ ੯੪੮)**

***ਭਾਵਾਰਥ :*** ਜਿਸ ਦਾ ਸਾਰਾ ਦਿਨ ਸੰਸਾਰਕ ਧੰਧੇ ਕਰਨ ਦੀ ਭੱਜ ਦੌੜ ਵਿਚ ਗੁਜ਼ਰ ਗਿਆ ਹੈ ਅਤੇ ਜਿਸ ਨੇ ਸਾਰੇ ਦਿਨ ਦੀ ਥਕਾਵਟ ਦੇ ਕਾਰਨ ਸਾਰੀ ਰਾਤ ਗਾੜ੍ਹੀ ਨੀਂਦ ਵਿਚ ਸੌਂ ਕੇ ਬਤੀਤ ਕਰ ਦਿੱਤੀ ਅਤੇ ਸਾਰੀ ਉਮਰ ਕੂੜ ਬੋਲਣ ਤੇ ਵਿਸ਼ਿਆਂ ਰੂਪ ਜ਼ਹਿਰ ਨੂੰ ਖਾਂਦਿਆਂ ਹੀ ਬਿਤਾ ਦਿੱਤੀ, ਉਹ ਐਸਾ ਮਨਮੁੱਖ ਜਦੋਂ ਸੰਸਾਰ ਤੋਂ ਤੁਰੇਗਾ, ਉਹ ਅੰਤ ਨੂੰ ਧਾਹਾਂ ਮਾਰਦਾ ਰੁਦਨ ਕਰਦਾ ਹੀ ਜਾਵੇਗਾ।

***ਪ੍ਰਸ਼ਨ ੧੦੩੨ ਖੁਆਰ :*** ਰੱਬ ਦੀ ਦਰਗਾਹ ਵਿਚ ਗਏ ਕਿਹੜੇ ਬੰਦੇ ਖੁਆਰ ਹੁੰਦੇ ਹਨ ?

*ਉੱਤਰ :* **ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥**
**ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ॥**
**ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ॥**
**ਅਗੈ ਦਰਗਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ॥ (ਪੰਨਾ ੯੫੦)**

***ਭਾਵਾਰਥ :*** ਜੋ ਮਨਮੁਖ ਝੂਠੇ ਬੰਦੇ ਹਨ, ਉਹ ਤਾਂ ਬੋਲਣਾ ਹੀ ਨਹੀਂ ਜਾਣਦੇ ਕਿਉਂਕਿ ਉਨ੍ਹਾਂ ਦੇ ਅੰਦਰ ਕਾਮ ਕ੍ਰੋਧ ਭਰਿਆ ਹੋਇਆ ਹੈ ਅਤੇ ਉਹ ਨਾ ਹੀ ਯੋਗ ਤੇ ਅਯੋਗ ਥਾਂ ਹੀ ਵੇਖਦੇ ਹਨ ਕਿਉਂਕਿ ਉਨ੍ਹਾਂ ਦੇ ਅੰਦਰ ਲੋਭ ਹੋਣ ਕਰਕੇ ਉਹ ਸਭ ਨੂੰ ਹੀ ਠੱਗ ਲੈਂਦੇ ਹਨ। ਉਹ ਭਾਵੇਂ ਆਪਣੀ ਗ਼ਰਜ਼ ਲਈ ਸੰਗਤ ਵਿਚ ਵੀ ਆ ਬੈਠਦੇ ਹਨ ਅਤੇ ਉਹ ਆਪਣੇ ਆਪ ਨੂੰ ਗੱਲਾਂ ਨਾਲ ਹੀ ਚੰਗਾ ਬਣਾਉਣ ਦਾ ਯਤਨ ਕਰਦੇ ਹਨ, ਪਰ ਉਹ ਅੰਤ ਨੂੰ ਜਮਾਂ ਦੇ ਡੰਡੇ ਦੇ ਹੀ ਭਾਗੀ ਹਨ। ਸੋ ਐਸੇ ਝੂਠੇ ਬੰਦਿਆਂ ਨੂੰ ਰੱਬ ਦੀ ਦਰਗਾਹ ਵਿਚ ਲੇਖਾ ਦੇਣ ਸਮੇਂ ਜ਼ਰੂਰ ਹੀ ਖੁਆਰ ਹੋਣਾ ਪੈਂਦਾ ਹੈ।

***ਪ੍ਰਸ਼ਨ ੧੦੩੩ ਪਿਆਰ :*** ਕਲਜੁਗ ਦੇ ਇਸਤਰੀ ਪੁਰਸ਼ ਦਾ ਕਿਤਨਾ ਕੁ ਪਿਆਰ ਹੈ ?

*ਉੱਤਰ :* **ਇਸਤਰੀ ਪੁਰਖੈ ਖਟਿਐ ਭਾਉ॥**
**ਭਾਵੈ ਆਵਉ ਭਾਵੈ ਜਾਉ॥ (ਪੰਨਾ ੯੫੧)**

***ਭਾਵਾਰਥ :*** ਕਲਜੁਗ ਵਿਚ ਇਸਤਰੀ ਦਾ ਪੁਰਸ਼ ਨਾਲ ਇਤਨਾ ਹੀ ਪਿਆਰ, ਸਬੰਧ ਹੈ ਜੇ ਉਹ ਪੁਰਸ਼ ਬਾਹਰੋਂ ਧਨ ਦੀ ਖੱਟੀ ਕਰ ਕੇ ਲਿਆਉਂਦਾ ਹੈ ਤਾਂ ਉਸ ਨੂੰ ਆਪਣਾ ਆਦਮੀ ਜਾਣਿਆ ਜਾਂਦਾ ਹੈ। ਜੋ ਮਰਦ ਬਾਹਰੋਂ ਖੱਟੀ ਨਹੀਂ ਕਰਦਾ ਤਾਂ ਉਹ ਭਾਵੇਂ ਕਿਧਰੋਂ ਆਵੇ ਕਿਧਰੇ ਚਲਾ ਜਾਵੇ, ਉਸ ਨਾਲ ਕੋਈ ਤਅੱਲਕ ਨਹੀਂ ਸਮਝਿਆ ਜਾਂਦਾ, ਭਾਵ ਇਕ ਦੂਜੇ ਨਾਲ ਗ਼ਰਜ਼ ਦਾ ਹੀ ਪਿਆਰ ਕੀਤਾ ਜਾਂਦਾ ਹੈ, ਅਸਲੀ ਪਿਆਰ ਨਹੀਂ ਹੈ।

***ਪ੍ਰਸ਼ਨ ੧੦੩੪ ਕਾਜ਼ੀ :*** ਕਲਜੁਗ ਦਾ ਜੋ ਵੱਢੀ ਲੈਣ ਵਾਲਾ ਕਾਜ਼ੀ ਹੈ, ਕੀ ਉਸ ਦੀ ਮਾਲਾ ਫੇਰਨੀ ਭੀ ਲਾਭਦਾਇਕ ਹੈ ?

*ਉੱਤਰ :* **ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥**
**ਵਢੀ ਲੈ ਕੇ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥ (ਪੰਨਾ ੯੫੧)**

***ਭਾਵਾਰਥ :*** ਕਲਜੁਗ ਦਾ ਕਾਜ਼ੀ ਇਨਸਾਫ਼ ਕਰਨ ਵਾਲਾ ਤਾਂ ਬਣ ਬਹਿੰਦਾ ਹੈ ਅਤੇ ਹੱਥ ਵਿਚ ਮਾਲਾ ਫੜ ਕੇ ਖ਼ੁਦਾ ਖ਼ੁਦਾ ਭੀ ਕਰਦਾ ਹੈ ਪਰ ਵੱਢੀ ਲੈ ਕੇ ਸੱਚੇ ਦਾ ਹੱਕ ਗਵਾ ਦੇਂਦਾ ਹੈ, ਸੱਚੇ ਨੂੰ ਝੂਠਾ ਬਣਾ ਦੇਂਦਾ ਹੈ, ਜੇ

ਕੋਈ ਉਸ ਨੂੰ ਪੁੱਛਦਾ ਹੈ ਕਿ ਇਸ ਸੱਚੇ ਨੂੰ ਝੂਠਾ ਕਿਉਂ ਬਣਾਇਆ ਗਿਆ ਹੈ ਤਾਂ ਕਿਸੇ ਬਣਾਉਟੀ ਕਿਤਾਬ ਨੂੰ ਖੋਲ੍ਹ ਕੇ ਮਨ ਘੜਤ ਮੰਤਰ ਬਣਾਇਆ ਹੋਇਆ ਸੁਣਾ ਕੇ ਪੁੱਛਣ ਵਾਲੇ ਦੀ ਤਸੱਲੀ ਕਰਵਾ ਕੇ ਆਪਣੇ ਆਪ ਨੂੰ ਨਿਆਂਕਾਰ ਸਿੱਧ ਕਰਨ ਦਾ ਝੂਠਾ ਹੀ ਯਤਨ ਕੀਤਾ ਜਾਂਦਾ ਹੈ। ਐਸੇ ਵੱਢੀ ਖੋਰ ਕਾਜ਼ੀ ਦੀ ਮਾਲਾ ਫੇਰਨੀ ਨਿਸਫਲ ਹੈ।

***ਪ੍ਰਸ਼ਨ ੧੦੩੫ ਜੋਗੀ ਨੂੰ :*** ਕੀ ਕਿਸੇ ਜਟਾਧਾਰੀ ਜੋਗੀ ਨੂੰ ਪ੍ਰਮੇਸ਼ਰ ਵਿਚ ਜੁੜਨ ਦੀ ਜੁਗਤ ਪ੍ਰਾਪਤ ਹੋ ਜਾਂਦੀ ਹੈ ?

*ਉੱਤਰ:* **ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥**
**ਜੋਗੁ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥ (ਪੰਨਾ ੯੫੧)**

***ਭਾਵਾਰਥ :*** ਜੋਗੀ ਨੇ ਜਟਾਂ ਤਾਂ ਰੱਖੀਆਂ ਹੋਈਆਂ ਹਨ, ਸਰੀਰ ਪਰ ਸੁਆਹ ਭੀ ਮਲੀ ਹੋਈ ਹੈ, ਪਰ ਹੈ ਗ੍ਰਿਹਸਤੀ, ਉਸ ਦੇ ਅੱਗੇ ਪਿੱਛੇ ਅੰਞਾਣੇ ਰੋਂਦੇ ਫਿਰਦੇ ਹਨ। ਐਸੇ ਜੋਗੀ ਨੂੰ ਜੋਗ ਮਾਰਗ ਭੀ ਨਾ ਲੱਭਾ ਅਤੇ ਜੀਊਣ ਦੀ ਜੁਗਤ ਭੀ ਗਵਾ ਬੈਠਾ। ਦੱਸੋ, ਸਿਰ ਉੱਤੇ ਉਸ ਨੇ ਸੁਆਹ ਕਾਹਦੇ ਲਈ ਪਾਈ ਹੈ। ਐਸੇ ਜੋਗੀ ਨੂੰ ਪ੍ਰਮੇਸ਼ਰ ਵਿਚ ਜੁੜਨ ਦੀ ਜੁਗਤ ਪ੍ਰਾਪਤ ਨਹੀਂ ਹੋ ਸਕਦੀ।

***ਪ੍ਰਸ਼ਨ ੧੦੩੬ ਜਨੇਊ :*** ਕੀ ਬੁਰਿਆਈ ਕਰਨ ਵਾਲੇ ਹਿੰਦੂ ਦਾ ਗਲ ਵਿਚ ਪਾਇਆ ਸੂਤ ਦਾ ਜਨੇਊ ਭੀ ਕੋਈ ਗੁਣਕਾਰੀ ਹੈ ?

*ਉੱਤਰ:* **ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥**
**ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥ (ਪੰਨਾ ੯੫੧)**

***ਭਾਵਾਰਥ :*** ਕੋਈ ਬ੍ਰਾਹਮਣ ਕਿਸੇ ਹਿੰਦੂ ਦੇ ਘਰ ਵਿਚ ਆ ਕੇ ਸੂਤ ਦਾ ਜਨੇਊ ਮੰਤ੍ਰ ਪੜ੍ਹ ਕੇ ਗਲ ਵਿਚ ਤਾਂ ਪਾ ਦਿੰਦਾ ਹੈ ਪਰ ਜੇ ਉਹ ਜਨੇਊ ਪਾ ਕੇ ਬੁਰਿਆਈ ਕਰਦਾ ਹੈ ਤਾਂ ਉਸ ਦਾ ਨਹਾ ਧੋ ਕੇ ਗਲ ਵਿਚ ਜਨੇਊ ਪਾਉਣਾ ਕਿਸੇ ਭੀ ਕੰਮ ਨਹੀਂ।

***ਪ੍ਰਸ਼ਨ ੧੦੩੭ ਸਹੀ ਰਸਤਾ :*** ਸੰਸਾਰ ਵਿਚੋਂ ਜੰਮਣ ਮਰਨ ਦੇ ਚੱਕਰ ਤੋਂ ਛੁੱਟਣ ਦਾ ਸਹੀ ਰਸਤਾ ਕਿਹੜਾ ਹੈ ?

*ਉੱਤਰ:* **ਰਾਹੁ ਦਸਾਇ ਓਥੈ ਕੋ ਜਾਇ ॥**
**ਕਰਣੀ ਬਾਝਹੁ ਭਿਸਤਿ ਨ ਪਾਇ ॥ (ਪੰਨਾ ੯੫੨)**

***ਭਾਵਾਰਥ :*** ਰੱਬ ਦੇ ਮਿਲਣ ਦਾ ਰਸਤਾ ਪੁੱਛਦੇ ਤਾਂ ਭਾਵੇਂ ਬਹੁਤ ਹਨ ਪਰ ਉਸ ਰਸਤੇ ਪਰ ਚੱਲਦਾ ਕੋਈ ਕੋਈ ਹੈ। ਇਹ ਸਹੀ ਸਮਝੋ ਕਿ ਸੱਚੀ ਕਰਣੀ ਤੋਂ ਬਿਨਾਂ ਭਿਸਤ ਨੂੰ ਕੋਈ ਭੀ ਨਹੀਂ ਜਾ ਸਕਦਾ, ਨਾ ਕੋਈ ਪਿੱਛੇ ਗਿਆ ਹੀ ਹੈ। ਇਸ ਲਈ ਸੰਸਾਰ ਤੋਂ ਛੁੱਟਣ ਦਾ ਸਹੀ ਰਸਤਾ ਤਾਂ ਪ੍ਰਮੇਸ਼ਰ ਦੀ ਬੰਦਗੀ ਹੈ।

***ਪ੍ਰਸ਼ਨ ੧੦੩੮ ਮਾਰਗ :*** ਜੇ ਕਿਸੇ ਨੂੰ ਰੱਬ ਆਪ ਹੀ ਭਗਤੀ ਦੇ ਰਸਤੇ ਪਰ ਟੋਰਨਾ ਚਾਹੁੰਦਾ ਹੈ, ਕੀ ਉਸ ਨੂੰ ਭੀ ਕੋਈ ਉਸ ਭਗਤੀ ਮਾਰਗ ਤੋਂ ਭੁਲਾ ਸਕਦਾ ਹੈ ?

*ਉੱਤਰ:* **ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥**
**ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥ (ਪੰਨਾ ੯੫੨)**

***ਭਾਵਾਰਥ :*** ਜਿਸ ਨੂੰ ਉਹ ਮੇਰਾ ਪ੍ਰਮੇਸ਼ਰ ਪਿਆਰਾ ਆਪ ਹੀ ਭਗਤੀ ਦਾ ਸਹੀ ਰਸਤਾ ਦਿਖਾ ਦੇਵੇ, ਭਾਵ ਆਪਣੀ ਪ੍ਰਾਪਤੀ ਦੇ ਰਸਤੇ ਪਰ ਟੋਰਨਾ ਚਾਹੇ, ਉਸ ਨੂੰ ਦੁਨੀਆਂ ਦੀ ਕੋਈ ਤਾਕਤ ਨਹੀਂ ਜੋ ਉਸ ਨੂੰ ਭਗਤੀ ਦੇ ਸਹੀ ਰਸਤੇ ਪਰ ਟੁਰਦੇ ਨੂੰ ਭੁਲਾ ਸਕੇ। ਪਰ ਜੇ ਕਦੀ ਉਹ ਆਪ ਹੀ ਕਿਸੇ ਨੂੰ ਭਗਤੀ ਦੇ ਸਹੀ ਰਸਤੇ ਪਰ ਟੁਰੇ ਜਾ ਰਹੇ ਨੂੰ ਥਿੜਕਾ

ਦੇਵੇ ਤਾਂ ਫਿਰ ਉਸ ਨੂੰ ਕੋਈ ਭੀ ਉਸ ਰਸਤੇ ਪਰ ਕਾਇਮ ਨਹੀਂ ਰੱਖ ਸਕਦਾ। ਭਾਵ ਉਸ ਪ੍ਰਮੇਸ਼ਰ ਦੀ ਭਗਤੀ ਦੇ ਮਾਰਗ ਪਰ ਸਹੀ ਸਲਾਮਤ ਤੁਰਦੇ ਰਹਿਣਾ ਭੀ ਉਸ ਪ੍ਰਭੂ ਦੀ ਹੀ ਬਖ਼ਸ਼ਿਸ਼ ਹੈ। ਸੋ ਉਸ ਰੱਬ ਵੱਲ ਤੁਰਨ ਦਾ ਭੀ ਕਿਸੇ ਵਿਚ ਆਪਣਾ ਜ਼ੋਰ ਨਹੀਂ ਹੈ।

***ਪ੍ਰਸ਼ਨ ੧੦੩੯ ਗ੍ਰਹਿਸਤੀ :*** ਗੁਰਮਤਿ ਅਨੁਸਾਰ ਪਵਿੱਤਰ ਗ੍ਰਹਿਸਤੀ ਕਿਸ ਨੂੰ ਮੰਨਿਆ ਜਾਂਦਾ ਹੈ?

***ਉੱਤਰ :*** **ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥**
**ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥ (ਪੰਨਾ ੯੫੨)**

***ਭਾਵਾਰਥ :*** ਅਸਲ ਗ੍ਰਹਿਸਤੀ ਉਹ ਹੈ, ਜੋ ਇੰਦ੍ਰੀਆਂ ਨੂੰ ਵਿਕਾਰਾਂ ਵੱਲੋਂ ਰੋਕਦਾ ਹੈ ਅਤੇ ਪ੍ਰਮੇਸ਼ਰ ਪਾਸੋਂ ਜਪ, ਤਪ ਤੇ ਸੰਜਮ ਰੂਪ ਖ਼ੈਰ ਮੰਗਦਾ ਹੈ, ਜੋ ਆਪਣਾ ਸਰੀਰ ਭੀ ਪੁੰਨ ਦਾਨ ਵਾਲਾ ਬਣਾ ਲੈਂਦਾ ਹੈ, ਭਾਵ ਖ਼ਲਕਤ ਦੀ ਸੇਵਾ ਤੇ ਭਲਾਈ ਕਰਨ ਲਈ ਜੋ ਆਪਣਾ ਸਰੀਰ ਕੁਰਬਾਨ ਕਰਨ ਲਈ ਭੀ ਤਿਆਰ ਰਹਿੰਦਾ ਹੈ, ਉਹ ਐਸਾ ਗ੍ਰਹਿਸਤੀ ਗੰਗਾ ਜਲ ਵਰਗਾ ਪਵਿੱਤਰ ਹੋ ਜਾਂਦਾ ਹੈ।

***ਪ੍ਰਸ਼ਨ ੧੦੪੦ ਲੱਛਣ :*** ਮੂਰਖ ਦੇ ਕੀ ਲੱਛਣ ਹਨ?

***ਉੱਤਰ :*** **ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥**
**ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ ॥**
**ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥ (ਪੰਨਾ ੯੫੩)**

***ਭਾਵਾਰਥ :*** ਮੂਰਖ ਦੀ ਇਹ ਨਿਸ਼ਾਨੀ ਹੈ ਕਿ ਉਹ ਆਪਣੀ ਸਾਰੀ ਉਮਰ ਬੇ-ਸਮਝੀ ਨਾਲ ਹੰਕਾਰ ਵਿਚ ਹੀ ਬਤੀਤ ਕਰ ਦੇਂਦਾ ਹੈ। ਇਸੀ ਕਰਕੇ ਉਹ ਸਦਾ ਹੀ ਦੁਖੀ ਰਹਿੰਦਾ ਹੈ। ਐਸੇ ਮੂਰਖ ਦਾ ਕਿਹਾ ਸੁਣ ਕੇ ਮੰਨਣ ਵਾਲਾ ਭੀ ਮੂਰਖ ਹੀ ਆਖਿਆ ਜਾਂਦਾ ਹੈ।

***ਪ੍ਰਸ਼ਨ ੧੦੪੧ ਮਿੱਤਰ ਨੂੰ :*** ਕੀ ਕਿਸੇ ਆਪਣੇ ਪਿਆਰੇ ਮਿੱਤਰ ਨੂੰ ਬੁਰੇ ਕੰਮ ਤੋਂ ਬਚਾਉਣ ਲਈ ਯਤਨ ਕਰਨਾ ਚਾਹੀਦਾ ਹੈ?

***ਉੱਤਰ :*** **ਅਤਿ ਪਿਆਰਾ ਪਵੈ ਖੂਹਿ ਕਿਹੁ ਸੰਜਮੁ ਕਰਣਾ ॥**
**ਗੁਰਮੁਖਿ ਹੋਇ ਸੁ ਕਰੇ ਵੀਚਾਰੁ ਓਸੁ ਅਲਿਪਤੋ ਰਹਣਾ ॥ (ਪੰਨਾ ੯੫੩)**

***ਭਾਵਾਰਥ :*** ਆਪਣੇ ਪਿਆਰੇ ਮਿੱਤਰ ਨੂੰ ਬੁਰੇ ਕੰਮ ਤੋਂ ਰੋਕਣ ਦਾ ਉਪਾਅ ਜ਼ਰੂਰ ਕਰਨਾ ਚਾਹੀਦਾ ਹੈ, ਪਰ ਜਿਹੜਾ ਮੂਰਖ ਬਦੋ ਬਦੀ ਖੂਹ ਵਿਚ ਪੈਣਾ ਚਾਹੇ, ਗੁਰਮੁਖ ਤਾਂ ਉਸ ਦਾ ਸੰਗ ਛੱਡ ਕੇ ਦੂਰ ਹੋ ਜਾਂਦੇ ਹਨ, ਭਾਵ ਉਸ ਨੂੰ ਰੱਬ ਦੇ ਰਹਿਮ ਪਰ ਛੱਡ ਦੇਂਦੇ ਹਨ।

***ਪ੍ਰਸ਼ਨ ੧੦੪੨ ਅੰਧੇ :*** ਕੀ ਨੇਤਰ ਹੀਣ ਅੰਧਿਆਂ ਤੋਂ ਬਿਨਾਂ ਕੋਈ ਹੋਰ ਭੀ ਅੰਧੇ ਮੰਨੇ ਜਾਂਦੇ ਹਨ?

***ਉੱਤਰ :*** **ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥ (ਪੰਨਾ ੯੫੪)**

***ਭਾਵਾਰਥ :*** ਜਿਨ੍ਹਾਂ ਦੇ ਮੁਖ ਪਰ ਲੱਗੇ ਨੇਤਰਾਂ ਵਿਚ ਵੇਖਣ ਸ਼ਕਤੀ ਨਹੀਂ, ਭਾਵੇਂ ਅੰਧੇ ਉਨ੍ਹਾਂ ਨੂੰ ਭੀ ਕਿਹਾ ਜਾਂਦਾ ਹੈ ਪਰ ਉਹ ਅਸਲੀ ਅੰਧੇ ਨਹੀਂ ਆਖੇ ਜਾਂਦੇ। ਸਾਹਿਬ ਚਾਹੇ ਤਾਂ ਉਹ ਸੁਜਾਖੇ ਭੀ ਹੋ ਸਕਦੇ ਹਨ, ਪਰ ਅਸਲੀ ਅੰਧੇ ਓਹੀ ਜਾਣੇ ਜਾਂਦੇ ਹਨ ਜੋ ਆਪਣੇ ਮਾਲਕ ਵੱਲੋਂ ਭੁੱਲੇ ਹੋਏ ਆਪਣਾ ਜੀਵਨ ਬੇਅਰਥ ਗੁਜ਼ਾਰ ਰਹੇ ਹਨ।

ਰਾਮਕਲੀ ਕੀ ਵਾਰ ਮ: ੫॥

**ਪ੍ਰਸ਼ਨ ੧੦੪੩ ਮਿੱਤਰ :** ਦੁਨੀਆਂ ਅੰਦਰ ਕਿਸ ਨੂੰ ਮਿੱਤਰ ਬਣਾਨਾ ਚਾਹੀਦਾ ਹੈ ?

**ਉੱਤਰ :** **ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥**
**ਗੁਰਿ ਪੂਰੈ ਦੇਖਾਲਿਆ ਵਿਣੁ ਨਾਵੈ ਸਭ ਬਾਦਿ॥ (ਪੰਨਾ ੯੫੭)**

**ਭਾਵਾਰਥ :** ਜੇ ਮਨੁੱਖ ਇਸ ਜਗਤ ਵਿਚ ਇਕ ਵਾਹਿਗੁਰੂ ਨੂੰ ਮਿੱਤਰ ਬਣਾ ਲਵੇ ਤਾਂ ਸਾਰੇ ਜਗਤ ਦੇ ਜੀਵ ਜੰਤ ਇਸ ਮਨੁੱਖ ਦੇ ਮਿੱਤਰ ਬਣ ਜਾਂਦੇ ਹਨ। ਪਰ ਜੇ ਕਦੀ ਉਸ ਇਕ ਰੱਬ ਨੂੰ ਹੀ ਵੈਰੀ ਬਣਾ ਲਿਆ ਜਾਵੇ ਤਾਂ ਸਮਝੋ, ਸਾਰੇ ਦੁਨੀਆਂ ਦੇ ਮਨੁੱਖ ਹੀ ਇਸ ਨਾਲ ਝਗੜਾ ਕਰਨ ਵਾਲੇ ਬਣ ਜਾਂਦੇ ਹਨ। ਇਹ ਗਿਆਨ ਦੀ ਗੱਲ ਭੀ ਪੂਰੇ ਗੁਰੂ ਨੇ ਹੀ ਸਮਝਾਈ ਹੈ ਕਿ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਕਿਸੇ ਨਾਲ ਮਿੱਤਰਚਾਰਾ ਕਰਨਾ ਇਹ ਆਪਣੇ ਮਨ ਵਿਚ ਝਗੜਾ ਤੇ ਕਲੇਸ਼ ਪੈਦਾ ਕਰਨ ਦਾ ਹੀ ਕਾਰਣ ਹੈ।

**ਪ੍ਰਸ਼ਨ ੧੦੪੪ ਮੰਗ :** ਮਨੁੱਖ ਨੂੰ ਇਸ ਮਨ ਦੀ ਭੁੱਖ ਲਾਹੁਣ ਵਾਸਤੇ ਪ੍ਰਮੇਸ਼ਰ ਪਾਸੋਂ ਕਿਹੜੀ ਮੰਗ ਮੰਗਣੀ ਚਾਹੀਦੀ ਹੈ ?

**ਉੱਤਰ :** **ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥**
**ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥ (ਪੰਨਾ ੯੫੮)**

**ਭਾਵਾਰਥ :** ਪ੍ਰਮੇਸ਼ਰ ਪਾਸੋਂ ਨਾਮ ਤੋਂ ਬਿਨਾਂ ਹੋਰ ਕਿਸੇ ਭੀ ਪਦਾਰਥ ਦੀ ਜੋ ਮੰਗ ਮੰਗਣੀ ਹੈ, ਇਹ ਦੁਖਾਂ ਵਿਚੋਂ ਵੱਡਾ ਦੁੱਖ ਜੰਮਣ ਤੇ ਮਰਨ ਦੇਣ ਵਾਲੀ ਹੈ ਅਤੇ ਮਨ ਵਿਚ ਸਗੋਂ ਪਦਾਰਥਾਂ ਦੀ ਭੁੱਖ ਪੈਦਾ ਕਰਦੀ ਹੈ। ਇਸ ਲਈ ਪ੍ਰਮੇਸ਼ਰ ਪਾਸੋਂ ਨਾਮ ਦੀ ਦਾਤ ਹੀ ਮੰਗੋ, ਜਿਸ ਨਾਮ ਨਾਲ ਸਾਰੇ ਪਦਾਰਥਾਂ ਦੀ ਭੁੱਖ ਲਹਿ ਜਾਵੇ।

**ਪ੍ਰਸ਼ਨ ੧੦੪੫ ਦੋਸਤੀ :** ਮਨਮੁਖਾਂ ਨਾਲ ਦੋਸਤੀ ਕਿਉਂ ਨਹੀਂ ਕਰਨੀ ਚਾਹੀਦੀ ?

**ਉੱਤਰ :** **ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥**
**ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥**
**ਜਿਚਰੁ ਪੈਨਨਿ ਖਾਵਨੇ੍ ਤਿਚਰੁ ਰਖਨਿ ਗੰਢੁ॥**
**ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥ (ਪੰਨਾ ੯੫੯)**

**ਭਾਵਾਰਥ :** ਮਨਮੁਖ ਦੀ ਦੋਸਤੀ ਸਿਰਫ਼ ਮਾਇਆ ਵਾਸਤੇ ਹੈ। ਜੇ ਮਨਮੁਖ ਨੂੰ ਕਦੀ ਮਾਇਆ ਨਾ ਮਿਲੇ ਤਾਂ ਦੂਰੋਂ ਵੇਖ ਕੇ ਹੀ ਭੱਜ ਜਾਂਦੇ ਹਨ। ਜਿੰਨਾ ਚਿਰ ਤਕ ਉਨ੍ਹਾਂ ਨੂੰ ਖਾਣ ਪੀਣ ਵਾਸਤੇ ਗੱਫਾ ਮਿਲਦਾ ਹੈ, ਉਹ ਓਨਾ ਚਿਰ ਹੀ ਸਬੰਧ ਰੱਖਦੇ ਹਨ, ਖਾਣ ਪੀਣ ਬੰਦ ਹੋਣ ਤੋਂ ਗੰਦੇ ਬੋਲ ਬੋਲਣ ਲੱਗ ਪੈਂਦੇ ਹਨ, ਇਸ ਲਈ ਮਨਮੁਖਾਂ ਨਾਲ ਦੋਸਤੀ ਨਹੀਂ ਕਰਨੀ ਚਾਹੀਦੀ।

**ਪ੍ਰਸ਼ਨ ੧੦੪੬ ਪ੍ਰਮੇਸ਼ਰ :** ਪ੍ਰਮੇਸ਼ਰ ਕਿਵੇਂ ਵੱਸ ਆਉਂਦਾ ਹੈ ?

**ਉੱਤਰ :** **ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥ ਨਾ ਤੂ ਆਵਹਿ ਵਸਿ ਬੇਦ ਪੜਾਵਣੇ॥**
**ਨਾ ਤੂ ਆਵਹਿ ਵਸਿ ਤੀਰਥਿ ਨਾਈਐ॥ ਨਾ ਤੂ ਆਵਹਿ ਵਸਿ ਧਰਤੀ ਧਾਈਐ॥**
**ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥ ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥**
**ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥ ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥**
**(ਪੰਨਾ ੯੬੨)**

**ਭਾਵਾਰਥ :** ਉਹ ਪ੍ਰਮੇਸ਼ਰ ਨਾ ਬਹੁਤ ਤਰਲੇ ਕੱਢਣ ਨਾਲ ਵੱਸ ਆਉਂਦਾ ਹੈ। ਨਾ ਹੀ ਬੇਦ ਪੜ੍ਹਨ ਨਾਲ, ਨਾ

ਤੀਰਥਾਂ ਪਰ ਇਸ਼ਨਾਨ ਕਰਨ ਨਾਲ, ਨਾ ਧਰਤੀ ਪਰ ਚੱਕਰ ਲਾਉਣ ਨਾਲ, ਨਾ ਕਿਸੇ ਦੁਨਿਆਵੀ ਸਿਆਣਪਾਂ ਨਾਲ ਅਤੇ ਨਾ ਹੀ ਬਹੁਤ ਦਾਨ ਕਰਨ ਨਾਲ। ਉਹ ਪ੍ਰਭੂ ਤਾਂ ਉਨ੍ਹਾਂ ਭਗਤਾਂ ਦੇ ਹੀ ਅਧੀਨ ਹੈ, ਜਿਨ੍ਹਾਂ ਭਗਤਾਂ ਨੂੰ ਇਕ ਉਸੇ ਪ੍ਰਭੂ ਦਾ ਹੀ ਆਸਰਾ ਹੈ।

***ਪ੍ਰਸ਼ਨ ੧੦੪੭ ਵੈਦ :*** ਦੁਨੀਆਂ ਵਿਚ ਉਹ ਕਿਹੜਾ ਵੈਦ ਹੈ, ਜਿਹੜਾ ਮਨੁੱਖ ਦੇ ਅੰਦਰੋਂ ਹਉਮੈ ਦਾ ਰੋਗ ਦੂਰ ਕਰ ਸਕੇ ?

***ਉੱਤਰ :*** **ਆਪੇ ਵੈਦੁ ਆਪਿ ਨਾਰਾਇਣੁ ॥**
**ਏਹਿ ਵੈਦ ਜੀਅ ਕਾ ਦੁਖੁ ਲਾਇਣ ॥ (ਪੰਨਾ ੯੬੨)**

***ਭਾਵਾਰਥ :*** ਜੋ ਮਨੁੱਖ ਦੇ ਹਿਰਦੇ ਵਿਚੋਂ ਹਉਮੈ ਦਾ ਰੋਗ ਦੂਰ ਕਰਦਾ ਹੈ, ਉਹ ਸੱਚਾ ਵੈਦ ਆਪ ਨਿਰੰਕਾਰ ਹੀ ਹੈ, ਇਹ ਦੁਨੀਆਂ ਦੇ ਵੈਦ ਤਾਂ ਸਗੋਂ ਜੀਵਾਂ ਨੂੰ ਦੁੱਖ ਲਾਉਣ ਵਾਲੇ ਹਨ, ਕਿਉਂਕਿ ਜਦ ਉਹ ਆਪ ਹੀ ਅਰੋਗ ਨਹੀਂ ਤਾਂ ਉਹ ਹੋਰ ਕਿਸੇ ਨੂੰ ਕੀ ਅਰੋਗ ਕਰ ਸਕਣਗੇ।

***ਪ੍ਰਸ਼ਨ ੧੦੪੮ ਸੱਜਣ :*** ਜਿਸ ਵੱਲ ਪ੍ਰਮੇਸ਼ਰ ਸੱਜਣ ਹੈ, ਕੀ ਉਸ ਨੂੰ ਭੀ ਕਿਸੇ ਦੀ ਪ੍ਰਵਾਹ ਰਹਿ ਜਾਂਦੀ ਹੈ ?

***ਉੱਤਰ :*** **ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥**
**ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੈ ॥ (ਪੰਨਾ ੯੬੩)**

***ਭਾਵਾਰਥ :*** ਜਿਵੇਂ ਕਿਸੇ ਔਰਤ ਦੀ ਸੱਸ ਹਮੇਸ਼ਾਂ ਵੈਰ ਕਰਨ ਵਾਲੀ ਹੋਵੇ ਅਤੇ ਸਹੁਰਾ ਭੀ ਜਿਸ ਦਾ ਝਗੜਾ ਕਰਦਾ ਰਵ੍ਹੇ ਤੇ ਜੇਠ ਤਾਂ ਹਰ ਵਕਤ ਕਦਮ ਕਦਮ ਤੇ ਚੱਲਦੀ ਨੂੰ ਵੇਖ ਕੇ ਸੜਨ ਵਾਲਾ ਹੋਵੇ, ਪਰ ਜੋ ਆਪਣੇ ਪਤੀ ਦੇ ਪਿਆਰ ਵਿਚ ਮਗਨ ਹੈ, ਉਹ ਤਾਂ ਇਉਂ ਕਹਿੰਦੀ ਹੈ ਕਿ ਹੇ ਮੇਰੇ ਪਿਆਰੇ ਸੱਜਣ, ਜੇ ਤੂੰ ਮੇਰੇ ਵੱਲ ਹੈਂ ਤਾਂ ਇਹ ਸਾਰੇ ਹੀ ਸਿਰ ਸੁਆਹ ਪਾ ਕੇ ਫਿਰਨ, ਇਨ੍ਹਾਂ ਦੀ ਮੇਰੇ ਪਰ ਕੋਈ ਭੀ ਪੇਸ਼ ਨਹੀਂ ਜਾਵੇਗੀ ਅਤੇ ਮੈਨੂੰ ਭੀ ਕਿਸੇ ਦੀ ਕੋਈ ਪ੍ਰਵਾਹ ਨਹੀਂ। ਇਸੀ ਤਰ੍ਹਾਂ ਜਿਸ ਵੱਲ ਵਾਹਿਗੁਰੂ ਸੱਜਣ ਹੈ, ਉਸ ਨੂੰ ਕਿਸੇ ਦਾ ਭੀ ਕੋਈ ਡਰ ਨਹੀਂ।

***ਪ੍ਰਸ਼ਨ ੧੦੪੯ ਅੰਗ :*** ਮਨੁੱਖ ਦੇ ਸਰੀਰਕ ਅੰਗ ਕਿਵੇਂ ਸੋਭਦੇ ਹਨ ?

***ਉੱਤਰ :*** **ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥**
**ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ ॥ (ਪੰਨਾ ੯੬੪)**

***ਭਾਵਾਰਥ :*** ਮਨੁੱਖ ਦੇ ਪੈਰ ਪ੍ਰਭੂ ਵੱਲ ਚੱਲਦੇ ਹੀ ਸੁਹਾਵਣੇ ਹਨ, ਸਿਰ ਗੁਰੂ ਦੇ ਚਰਨਾਂ ਵਿਚ ਪਿਆ ਸੋਭਦਾ ਹੈ, ਮੁਖ ਤਦ ਹੀ ਸੋਭਦਾ ਹੈ ਜਦ ਇਸ ਨਾਲ ਪ੍ਰਮੇਸ਼ਰ ਦਾ ਜੱਸ ਗਾਵੀਏ ਅਤੇ ਮਨ ਉਸ ਪ੍ਰਭੂ ਦੀ ਸ਼ਰਨ ਵਿਚ ਪਿਆ ਹੀ ਸ਼ੋਭਨੀਕ ਹੈ, ਭਾਵ ਮਨੁੱਖ ਦਾ ਹਰ ਸਰੀਰਕ ਅੰਗ ਤਦ ਹੀ ਸ਼ੋਭਨੀਕ ਹੈ ਜੇ ਉਹ ਪ੍ਰਮਾਰਥ ਦੇ ਰਸਤੇ ਵੱਲ ਟੁਰਦਾ ਹੈ।

***ਪ੍ਰਸ਼ਨ ੧੦੫੦ ਉੱਦਮ :*** ਸਭ ਤੋਂ ਚੰਗਾ ਉੱਦਮ ਕਿਹੜਾ ਹੈ ?

***ਉੱਤਰ :*** **ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥**
**ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ ॥ (ਪੰਨਾ ੯੬੫)**

***ਭਾਵਾਰਥ :*** ਮਨੁੱਖ ਸਾਰੇ ਹੀ ਦੁਨੀਆਂ ਦੇ ਯਤਨ ਕਰਦਾ ਫਿਰਦਾ ਹੈ ਪਰ ਇਸ ਕੋਲੋਂ ਵਾਹਿਗੁਰੂ ਦੇ ਨਾਮ ਜਪਣ ਦਾ ਉੱਦਮ ਨਹੀਂ ਹੁੰਦਾ, ਜਿਸ ਉੱਦਮ ਕਰਨ ਨਾਲ ਇਹ ਜਗਤ ਦੇ ਦੁਖਾਂ ਤੋਂ ਬਚਦਾ ਹੈ, ਪਰ ਉਸ ਨਾਮ ਜਪਣ ਵਾਲੇ ਉੱਦਮ ਨੂੰ ਕੋਈ ਵਿਰਲਾ ਗੁਰਮੁਖ ਹੀ ਕਰਦਾ ਹੈ। ਸੋ ਸੰਸਾਰ ਵਿਚ ਸਾਰੇ ਉੱਦਮਾਂ ਨਾਲੋਂ ਚੰਗਾ ਉੱਦਮ ਪ੍ਰਮੇਸ਼ਰ ਦੇ ਨਾਮ ਜਪਣ ਦਾ ਹੀ ਹੈ।

## ਰਾਮਕਲੀ ਭਗਤ ਬਾਣੀ

***ਪ੍ਰਸ਼ਨ ੧੦੫੧ ਅਰਦਾਸ :*** ਆਪਣੇ ਅਉਗਣ ਬਖ਼ਸ਼ਾਉਣ ਲਈ ਮਨੁੱਖ ਨੂੰ ਪ੍ਰਭੂ ਅੱਗੇ ਕਿਵੇਂ ਅਰਦਾਸ ਕਰਨੀ ਚਾਹੀਦੀ ਹੈ ?

***ਉੱਤਰ :*** **ਜਿਹ ਘਰਿ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨੑ ਮੈ ਫੇਰਾ॥**
**ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ॥**
**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ॥**
**ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ॥ (ਪੰਨਾ ੯੭੧)**

***ਭਾਵਾਰਥ :*** ਹੇ ਪ੍ਰਮਾਤਮਾ! ਜਿਸ ਆਪ ਦੇ ਸੰਤਾਂ ਦੇ ਘਰ ਸਤਿਸੰਗ ਵਿਚ ਕਥਾ ਵੀਚਾਰ ਹੁੰਦਾ ਸੀ, ਮੈਂ ਤਾਂ ਉਸ ਤਰਫ਼ ਇਕ ਪਲ ਮਾਤਰ ਭੀ ਕਦੀ ਨਹੀਂ ਗਿਆ, ਸਗੋਂ ਜਿਹੜੇ ਪਰ-ਇਸਤ੍ਰੀ ਲੰਪਟ, ਚੋਰ, ਚੁਗਲ, ਮੱਤ-ਹੀਣ ਲੋਕ ਸਨ, ਉਨ੍ਹਾਂ ਨਾਲ ਹੀ ਸਦਾ ਵੱਸਦਾ ਰਿਹਾ ਹਾਂ। ਸੋ ਹੇ ਪ੍ਰਭੂ! ਆਪ ਮੇਰੇ ਅਉਗਣਾਂ ਵੱਲ ਨਾ ਤੱਕੋ, ਮੇਰੇ ਪਰ ਬਖ਼ਸ਼ਿਸ਼ ਕਰੋ ਤਾਂ ਹੀ ਬਖ਼ਸ਼ਿਆ ਜਾ ਸਕਦਾ ਹਾਂ। ਮੇਰੇ ਹਿਰਦੇ ਅੰਦਰ ਕਾਮ, ਕ੍ਰੋਧ, ਛਲ, ਹੰਕਾਰ, ਈਰਖਾ ਇਹ ਸਦਾ ਹੀ ਵੱਸਦੇ ਹਨ, ਜਿਨ੍ਹਾਂ ਕਰਕੇ ਮੈਂ ਅਤੀ ਨੀਵਾਂ ਬਣ ਰਿਹਾ ਹਾਂ। ਦਇਆ, ਧਰਮ ਤੇ ਗੁਰੂ ਦੀ ਸੇਵਾ ਇਹ ਮੈਂ ਕਦੀ ਸੁਪਨੇ ਮਾਤਰ ਭੀ ਨਹੀਂ ਕੀਤੇ। ਮਨੁੱਖ ਨੂੰ ਇਉਂ ਹੀ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ।

***ਪ੍ਰਸ਼ਨ ੧੦੫੨ ਚੋਰਾਂ ਕੋਲੋਂ :*** ਕੀ ਬੇਦ ਪਾਠੀ ਕਾਮਾਦਿਕ ਚੋਰਾਂ ਕੋਲੋਂ ਲੁੱਟਣੋਂ ਬਚ ਰਹਿੰਦੇ ਹਨ ?

***ਉੱਤਰ :*** **ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ॥**
**ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ॥ (ਪੰਨਾ ੯੭੨)**

***ਭਾਵਾਰਥ :*** ਹੇ ਦੁਨੀਆਂ ਦੇ ਲੋਕੋ, ਹੁਸ਼ਿਆਰ ਹੋ ਕੇ ਜਾਗੋ, ਤਕੜੇ ਹੋਵੋ, ਕਿਉਂਕਿ ਤੁਸੀਂ ਜਾਗਦੇ ਹੀ ਕਾਮਾਦਿਕ ਚੋਰਾਂ ਕੋਲੋਂ ਲੁੱਟੇ ਜਾ ਰਹੇ ਹੋ। ਜੋ ਤੁਸੀਂ ਖ਼ਿਆਲ ਕਰਦੇ ਹੋ ਕਿ ਅਸੀਂ ਬੇਦ ਪੜ੍ਹੇ ਹੋਏ ਹਾਂ, ਪਰ ਯਾਦ ਰੱਖੋ, ਬੇਦਾਂ ਰੂਪ ਹੁਸ਼ਿਆਰ ਪਹਿਰੇਦਾਰਾਂ ਦੇ ਹੁੰਦਿਆਂ ਹੀ ਤੁਹਾਨੂੰ ਜਮ ਲੁੱਟੀ ਲਈ ਜਾਂਦਾ ਹੈ।

***ਪ੍ਰਸ਼ਨ ੧੦੫੩ ਤਿੰਨੇ ਦੋਸ਼ :*** ਮੂਰਖ, ਮੁਗਧ, ਗਵਾਰ, ਇਹ ਤਿੰਨੇ ਦੋਸ਼ ਕਿਸ ਆਦਮੀ ਵਿਚ ਜਾਣਨੇ ਚਾਹੀਦੇ ਹਨ ?

***ਉੱਤਰ :*** **ਨੀਂਬੁ ਭਇਓ ਆਂਬੁ ਆਂਬੁ ਭਇਓ ਨੀਂਬਾ ਕੇਲਾ ਪਾਕਾ ਝਾਰਿ॥**
**ਨਾਲੀਏਰ ਫਲੁ ਸੇਬਰਿ ਪਾਕਾ, ਮੂਰਖ ਮੁਗਧ ਗਵਾਰ॥ (ਪੰਨਾ ੯੭੨)**

***ਭਾਵਾਰਥ :*** ਜੋ ਆਦਮੀ ਨਿੰਮ ਦੀ ਤਰ੍ਹਾਂ ਮਾੜੇ ਕਰਮਾਂ ਨੂੰ ਅੰਬ ਦੀ ਤਰ੍ਹਾਂ ਮਿੱਠੇ ਜਾਣਦਾ ਹੈ ਅਤੇ ਚੰਗੇ ਕਰਮ ਜੋ ਅੰਬ ਦੇ ਸਮਾਨ ਹਨ, ਉਹ ਜਿਸ ਨੂੰ ਨਿੰਮ ਦੀ ਨਿਆਈਂ ਕੌੜੇ ਲੱਗਦੇ ਹਨ ਅਤੇ ਕੇਲਿਆਂ ਦੀ ਤਰ੍ਹਾਂ ਜੋ ਪ੍ਰਭੂ ਦਾ ਨਾਮ ਹੈ, ਉਹ ਜਿਸ ਨੂੰ ਕੰਡਿਆਂ ਵਾਲੇ ਮਲ੍ਹੇ ਸਮਾਨ ਲੱਗਦਾ ਹੈ। ਨਲੀਏਰ ਦੀ ਤਰ੍ਹਾਂ ਜੋ ਸਤਿਸੰਗ ਹੈ, ਉਹ ਜਿਸ ਨੂੰ ਸਿੰਮਲ ਰੁੱਖ ਦੀ ਤਰ੍ਹਾਂ ਜਾਪਦਾ ਹੈ। ਇਸ ਤਰ੍ਹਾਂ ਦੀ ਨੀਵੀਂ ਦ੍ਰਿਸ਼ਟੀ ਵਾਲੇ ਆਦਮੀ ਅੰਦਰ ਉਪ੍ਰੋਕਤ ਤਿੰਨੇ ਦੋਸ਼ ਸਮਝਣੇ ਚਾਹੀਦੇ ਹਨ।

***ਪ੍ਰਸ਼ਨ ੧੦੫੪ ਵਿਆਪਕ :*** ਜੋ ਪ੍ਰਮੇਸ਼ਰ ਸਾਰੇ ਸੰਸਾਰ ਅੰਦਰ ਵਿਆਪਕ ਹੈ, ਉਸ ਨੂੰ ਕਿਵੇਂ ਪ੍ਰਾਪਤ ਕਰ ਸਕੀਦਾ ਹੈ ?

***ਉੱਤਰ :*** **ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ ॥**
**ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ ॥** (ਪੰਨਾ ੯੭੨)

***ਭਾਵਾਰਥ :*** ਜਿਵੇਂ ਰੇਤ ਵਿਚ ਖੰਡ ਖਿਲਰੀ ਹੋਈ ਨੂੰ ਹਾਥੀ ਸੁੰਡ ਨਾਲ ਨਹੀਂ ਚੁਣ ਸਕਦਾ ਪਰ ਉਸ ਨੂੰ ਕੀੜੀ ਚੁਣ ਸਕਦੀ ਹੈ। ਤਿਵੇਂ ਪ੍ਰਮੇਸ਼ਰ ਜੋ ਖੰਡ ਦੀ ਤਰ੍ਹਾਂ ਸਾਰੇ ਸੰਸਾਰ ਅੰਦਰ (ਖਿਲਰਿਆ) ਵਿਆਪਿਆ ਹੋਇਆ ਹੈ, ਉਸ ਨੂੰ ਹੰਕਾਰੀ ਬਿਰਤੀ ਵਾਲਾ ਨਹੀਂ ਪ੍ਰਾਪਤ ਕਰ ਸਕਦਾ, ਕੇਵਲ ਨਿਮਰਤਾ ਬਿਰਤੀ ਧਾਰਨ ਵਾਲਾ ਹੀ ਪ੍ਰਾਪਤ ਕਰ ਸਕਦਾ ਹੈ।

***ਪ੍ਰਸ਼ਨ ੧੦੫੫ ਚਿਤ :*** ਸੰਸਾਰ ਦੇ ਵਿਵਹਾਰ ਕਰਦਿਆਂ ਪ੍ਰਮੇਸ਼ਰ ਵਿਚ ਕਿਵੇਂ ਚਿਤ ਨੂੰ ਜੋੜਿਆ ਜਾਵੇ ?

***ਉੱਤਰ :*** **ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥**
**ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥**
**ਮਨੁ ਰਾਮ ਨਾਮਾ ਬੇਧੀਅਲੇ ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥**
**ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥**
**ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥**
**ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥**
**ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥**
**ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥**
**ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥** (ਪੰਨਾ ੯੭੨)

***ਭਾਵਾਰਥ :*** ਜਿਵੇਂ ਆਕਾਸ਼ ਵਿਚ ਗੁੱਡੀ ਉਡਾਉਣ ਵਾਲਾ ਆਪਣੇ ਸਾਥੀਆਂ ਨਾਲ ਗੱਲਬਾਤ ਕਰਦਾ ਹੈ, ਪਰ ਉਸ ਦਾ ਚਿੱਤ ਆਕਾਸ਼ ਵਿਚ ਉੱਡ ਰਹੀ ਗੁੱਡੀ ਦੀ ਡੋਰੀ ਵਿਚ ਹੀ ਲੱਗਾ ਰਹਿੰਦਾ ਹੈ। ਪ੍ਰਮੇਸ਼ਰ ਦੇ ਪਿਆਰਿਆਂ ਦਾ ਮਨ ਭੀ ਇਵੇਂ ਹੀ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ, ਜਿਵੇਂ ਕਿ ਕਿਸੇ ਸੁਨਿਆਰੇ ਦਾ ਚਿੱਤ ਸੋਨੇ ਦੇ ਗਹਿਣੇ ਘੜਨ ਸਮੇਂ ਗਹਿਣੇ ਬਣਾਉਣ ਵਿਚ ਲੱਗਾ ਰਹਿੰਦਾ ਹੈ। ਜਿਵੇਂ ਰਾਜੇ ਦੀਆਂ ਦਾਸੀਆਂ ਪਾਣੀ ਦੇ ਘੜੇ ਭਰ ਕੇ ਰਾਜ ਮਹੱਲ ਨੂੰ ਤੁਰੀਆਂ ਆਉਂਦੀਆਂ ਹਨ ਅਤੇ ਹੱਸਦੀਆਂ, ਖੇਡਦੀਆਂ ਤੇ ਵੀਚਾਰ ਕਰਦੀਆਂ ਹਨ ਪਰ ਸਭ ਦਾ ਚਿੱਤ ਆਪਣੀ ਆਪਣੀ ਗਾਗਰ ਵਿਚ ਲੱਗਾ ਹੋਇਆ ਹੈ। ਜਿਵੇਂ ਪੰਜ ਕੋਹ ਦੇ ਫ਼ਾਸਲੇ ਪਰ ਦੂਰ ਜੰਗਲ ਵਿਚ ਚੁਗਦੀ ਗਾਂ ਆਪਣਾ ਚਿਤ ਪਿੱਛੇ ਘਰ ਵਿਚ ਛੱਡੇ ਬਛਰੇ ਵਿਚ ਹੀ ਰੱਖਦੀ ਹੈ। ਜਿਵੇਂ ਘਰ ਦੇ ਕੰਮਾਂ ਵਿਚ ਰੁੱਝੀ ਹੋਈ ਮਾਂ ਆਪਣਾ ਚਿਤ ਪੰਘੂੜੇ ਵਿਚ ਸੁੱਤੇ ਪਏ ਆਪਣੇ ਬੱਚੇ ਵਿਚ ਹੀ ਰੱਖਦੀ ਹੈ। ਤਿਵੇਂ ਵਿਵਹਾਰ ਕਰਦੇ ਹੋਏ ਪ੍ਰਭੂ ਦੇ ਪਿਆਰੇ ਆਪਣਾ ਚਿਤ ਉਸ ਪ੍ਰਭੂ ਦੇ ਚਰਨਾਂ ਵਿਚ ਹੀ ਜੋੜੀ ਰੱਖਦੇ ਹਨ।

***ਪ੍ਰਸ਼ਨ ੧੦੫੬ ਤੀਰਥਾਂ ਪਰ :*** ਕੀ ਨਾਮ ਦੇ ਇਸ਼ਨਾਨੀ ਨੂੰ ਭੀ ਤੀਰਥਾਂ ਪਰ ਜਾ ਕੇ ਇਸ਼ਨਾਨ ਕਰਨ ਦੀ ਲੋੜ ਹੈ ?

***ਉੱਤਰ :*** **ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥**
**ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਾਉਗੋ ॥** (ਪੰਨਾ ੯੭੩)

***ਭਾਵਾਰਥ :*** ਜਿਨ੍ਹਾਂ ਨੂੰ ਗੁਰੂ ਨੇ ਅਠਾਹਠ ਤੀਰਥ ਰਿਦੇ ਅੰਦਰ ਹੀ ਦਿਖਾ ਦਿੱਤੇ ਹਨ, ਉਹ ਫਿਰ ਤੀਰਥਾਂ ਦੇ ਪਾਣੀ ਵਿਚ ਵੜ ਕੇ ਜੀਵਾਂ ਨੂੰ ਦੁਖ ਨਹੀਂ ਦਿੰਦੇ। ਉਹ ਤਾਂ ਆਪਣੇ ਹਿਰਦੇ ਅੰਦਰ ਹੀ ਨਾਮ ਰੂਪ ਤੀਰਥ ਵਿਚ ਇਸ਼ਨਾਨ ਕਰਦੇ ਹਨ, ਕਿਉਂਕਿ ਉਨ੍ਹਾਂ ਨੂੰ ਗੁਰੂ ਨੇ ਸੂਝ ਦੇ ਦਿੱਤੀ ਹੈ ਕਿ ਅਸਲ ਤੀਰਥ ਨਾਮ ਹੀ ਹੈ।

***ਪ੍ਰਸ਼ਨ ੧੦੫੭ ਨਾਮ ਤੁਲ :*** ਕੀ ਕਲਜੁਗ ਵਿਚ ਪ੍ਰਭੂ ਦੇ ਨਾਮ ਤੁਲ ਕੋਈ ਤਪ ਆਦਿਕ ਹੋਰ ਵੀ ਸਾਧਨ ਹੈ?

*ਉੱਤਰ :* **ਬਾਨਾਰਸੀ ਤਪੁ ਕਰੈ, ਉਲਟਿ ਤੀਰਥ ਮਰੈ,**
**ਅਗਨਿ ਦਹੈ ਕਾਇਆ ਕਲਪੁ ਕੀਜੈ ॥**
**ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ,**
**ਰਾਮ ਨਾਮ ਸਰਿ ਤਊ ਨ ਪੂਜੈ ॥.....**
**ਗੰਗਾ ਜਉ ਗੋਦਾਵਰਿ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ**
**ਗੋਮਤੀ ਸਹਸ ਗਊ ਦਾਨੁ ਕੀਜੈ ॥**
**ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ,**
**ਰਾਮ ਨਾਮ ਸਰਿ ਤਊ ਨ ਪੂਜੈ ॥**
**ਅਸੁ ਦਾਨ, ਗਜ ਦਾਨ, ਸਿਹਜਾ ਨਾਰੀ ਭੂਮਿ ਦਾਨ,**
**ਐਸੋ ਦਾਨੁ ਨਿਤ ਨਿਤਹਿ ਕੀਜੈ ॥**
**ਆਤਮ ਜਉ ਨਿਰਮਾਇਲੁ ਕੀਜੈ, ਆਪ ਬਰਾਬਰਿ ਕੰਚਨੁ ਦੀਜੈ,**
**ਰਾਮ ਨਾਮ ਸਰਿ ਤਊ ਨ ਪੂਜੈ ॥ (ਪੰਨਾ ੯੭੩)**

***ਭਾਵਾਰਥ :*** ਭਾਵੇਂ ਕੋਈ ਕਾਂਸ਼ੀ ਵਿਚ ਜਾ ਕੇ ਤਪ ਕਰੇ, ਭਾਵੇਂ ਕੋਈ ਪੁੱਠਾ ਲਮਕ ਕੇ ਤੀਰਥਾਂ ਪਰ ਹੀ ਮਰ ਜਾਵੇ, ਸਰੀਰ ਨੂੰ ਅੱਗ ਵਿਚ ਸਾੜ ਲਵੇ ਭਾਵ ਧੂਣੀਆਂ ਤਪਾਂਦਾ ਰਹੇ, ਕਾਇਆ ਨੂੰ ਬਹੁਤਾ ਚਿਰ ਰੱਖਣ ਦਾ ਯਤਨ ਵੀ ਕਰ ਲਵੇ, ਅਸਮੇਧ ਜਗ ਵੀ ਕਰ ਲਵੇ, ਫਲਾਂ ਵਿਚ ਰੱਖ ਕੇ ਗੁਪਤ ਸੋਨਾ ਵੀ ਦਾਨ ਕਰਦਾ ਰਹੇ। ਗੰਗਾ ਪਰ, ਗੁਦਾਵਰੀ ਵਿਚ ਤੇ ਕੇਦਾਰ ਨਾਥ ਜਾ ਕੇ ਵੀ ਨਹਾ ਲਈਏ। ਹਜ਼ਾਰਾਂ ਗਊਆਂ ਗੋਮਤੀ ਵਿਚ ਜਾ ਕੇ ਦਾਨ ਕਰ ਦੇਈਏ। ਕ੍ਰੋੜਾਂ ਹੀ ਤੀਰਥਾਂ ਵਿਚ ਜਾ ਕੇ ਇਸ਼ਨਾਨ ਕਰ ਲਈਏ, ਸਰੀਰ ਨੂੰ ਭਾਵੇਂ ਬਰਫ਼ ਵਿਚ ਜਾ ਕੇ ਗਾਲ ਦੇਈਏ। ਘੋੜਿਆਂ ਦਾ ਦਾਨ ਕਰ ਲਈਏ, ਹਾਥੀਆਂ ਦਾ ਦਾਨ ਕਰ ਲਈਏ, ਸੇਹਜਾ ਸਮੇਤ ਇਸਤਰੀ ਨੂੰ ਵੀ ਭਾਵੇਂ ਦਾਨ ਕਰ ਦੇਈਏ, ਧਰਤੀ ਨੂੰ ਵੀ ਦਾਨ ਕਰ ਦੇਈਏ। ਆਪਣੇ ਬਰਾਬਰ ਸੋਨਾ ਤੋਲ ਕੇ ਵੀ ਜੇ ਦਾਨ ਕਰ ਲਈਏ। ਉਪਰੋਕਤ ਦੱਸੇ ਦਾਨ ਜੇਕਰ ਹਮੇਸ਼ਾਂ ਹੀ ਕਰਦੇ ਰਹੀਏ ਪਰ ਵਾਹਿਗੁਰੂ ਨਾਮ ਦੇ ਤੁੱਲ ਫਿਰ ਭੀ ਨਹੀਂ ਪੁੱਜ ਸਕੀਦਾ। ਭਾਵ ਪ੍ਰਮੇਸ਼ਰ ਦਾ ਨਾਮ ਸਭਨਾਂ ਸਾਧਨਾਂ ਵਿਚੋਂ ਸ਼ਿਰੋਮਣੀ ਹੈ। ਨਾਮ ਸਿਮਰਨ ਕਰਨ ਵਾਲੇ ਲਈ ਕਿਸੇ ਵੀ ਤਪ ਆਦਿਕ ਸਾਧਨ ਕਰਨ ਦੀ ਲੋੜ ਨਹੀਂ ਰਹਿ ਜਾਂਦੀ।

## ਰਾਗੁ ਨਟ ਨਾਰਾਇਨ

***ਪ੍ਰਸ਼ਨ ੧੦੫੮ ਗੁਨਾਹੀ ਆਦਮੀ :*** ਗੁਰੂ ਦੀ ਸੰਗਤ ਵਿਚ ਵੱਸਣ ਵਾਲਾ ਇਕ ਨੀਵਾਂ ਗੁਨਾਹੀ ਆਦਮੀ ਕਿਵੇਂ ਉੱਚਾ ਹੋ ਸਕਦਾ ਹੈ?

*ਉੱਤਰ :* **ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ ॥**
**ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ, ਗੁਨ ਚੰਦਨ ਕੇ ਬਸਖੇ ॥ (ਪੰਨਾ ੯੭੬)**

***ਭਾਵਾਰਥ :*** ਜਿਵੇਂ ਚੰਦਨ ਦੇ ਕੋਲ ਵੱਸਣ ਵਾਲੇ ਇਕ ਕੌੜੇ ਨਿੰਮ ਦੇ ਬ੍ਰਿਛ ਵਿਚ ਚੰਦਨ ਦੀ ਸੁਗੰਧੀ ਆਦਿ ਗੁਣ ਆ ਵੱਸਣ ਨਾਲ ਨਿੰਮ ਦਾ ਬ੍ਰਿਛ ਵੀ ਚੰਦਨ ਦੀ ਨਿਆਈਂ ਉੱਚਾ ਬਣ ਜਾਂਦਾ ਹੈ। ਤਿਵੇਂ ਇਹ ਮਨੁੱਖ ਜੋ

ਗੁਨਾਹਾਂ ਕਰਕੇ ਨੀਵਾਂ ਤੇ ਕੌੜੇ ਬਚਨ ਬੋਲਣ ਦਾ ਸੁਭਾ ਧਾਰਨ ਵਾਲਾ ਹੋਣ ਕਰਕੇ ਇਹ ਨਿੰਮ ਦੀ ਤਰ੍ਹਾਂ ਕੌੜਾ ਹੋ ਰਿਹਾ ਹੈ, ਪਰ ਜਦ ਇਹ ਗੁਰੂ ਦੀ ਸੰਗਤ ਵਿਚ ਆ ਕੇ ਵੱਸਣ ਲੱਗ ਜਾਂਦਾ ਹੈ ਤਾਂ ਇਸ ਵਿਚ ਭਗਤੀ ਦੀ ਸੁਗੰਧੀ ਆ ਵੱਸਦੀ ਹੈ, ਜਿਸ ਦਾ ਸਦਕਾ ਇਸ ਦਾ ਕੌੜਾਪਨ ਦੂਰ ਹੋ ਜਾਂਦਾ ਹੈ। ਭਾਵੇਂ ਕੋਈ ਗੁਨਾਹਾਂ ਕਰਕੇ ਕਿਤਨਾ ਵੀ ਨੀਵਾਂ ਹੋ ਰਿਹਾ ਹੈ ਪਰ ਜਦ ਗੁਰੂ ਸੰਗਤ ਵਿਚ ਮਿਲ ਕੇ ਉੱਚਾ ਪ੍ਰਭੂ ਦਾ ਜੱਸ ਗਾਇਨ ਕਰਦਾ ਹੈ ਤਾਂ ਇਹ ਉੱਚਾ ਬਣ ਜਾਂਦਾ ਹੈ।

***ਪ੍ਰਸ਼ਨ ੧੦੫੯ ਵੇਖਿਆ :*** ਪ੍ਰਮੇਸ਼ਰ ਹੈ ਤਾਂ ਭਾਵੇਂ ਹਿਰਦੇ ਅੰਦਰ ਹੀ, ਪਰ ਉਸ ਨੂੰ ਵੇਖਿਆ ਕਿਵੇਂ ਜਾਵੇ ?

***ਉੱਤਰ :*** **ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ ॥**
**ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ ॥ (ਪੰਨਾ ੯੮੨)**

***ਭਾਵਾਰਥ :*** ਜਿਵੇਂ ਕਸਤੂਰੀ ਹੈ ਤਾਂ ਹਰਨ ਦੀ ਧੁੰਨੀ ਵਿਚ ਹੀ, ਪਰ ਉਹ ਭਰਮ ਵਿਚ ਭੁੱਲਾ ਹੋਇਆ ਲੱਭਦਾ ਫਿਰਦਾ ਹੈ ਜੰਗਲ ਵਿਚ, ਜੇ ਕੋਈ ਉਸ ਦੀਆਂ ਨਾਸਾਂ ਉਸ ਦੀ ਧੁੰਨੀ ਵੱਲ ਕਰ ਦੇਵੇ ਤਾਂ ਉਸ ਦੀ ਭਟਕਣਾ ਮੁੱਕ ਜਾਂਦੀ ਹੈ। ਤਿਵੇਂ ਪ੍ਰਮੇਸ਼ਰ ਤਾਂ ਇਸ ਮਨੁੱਖ ਦੇ ਅੰਦਰ ਹੀ ਹੈ ਪਰ ਇਹ ਉਸ ਨੂੰ ਜੰਗਲਾਂ ਵਿਚੋਂ ਲੱਭਣ ਲਈ ਭਟਕਦਾ ਫਿਰਦਾ ਹੈ, ਪਰ ਜਦੋਂ ਇਸ ਪਰ ਗੁਰੂ ਕ੍ਰਿਪਾ ਕਰਦੇ ਹਨ ਤਾਂ ਉਹ ਉਸ ਪ੍ਰਭੂ ਨੂੰ ਹਿਰਦੇ ਅੰਦਰ ਹੀ ਵਿਖਾ ਦੇਂਦੇ ਹਨ। ਫਿਰ ਉਸ ਦੇ ਅੰਦਰੋਂ ਇਹ ਨਿਰਸੰਦੇਹ ਆਵਾਜ਼ ਨਿਕਲਦੀ ਹੈ ਕਿ (ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ)।

***ਪ੍ਰਸ਼ਨ ੧੦੬੦ ਇੰਦਰੇ :*** ਇਕ ਇਕ ਇੰਦਰੇ ਦੇ ਸੁਆਦ ਨੇ ਹੀ ਜਦ ਕਿ ਇਕੱਲੇ ਇਕੱਲੇ ਨੂੰ ਮਾਰ ਦਿੱਤਾ ਹੈ, ਜਿਸ ਜੀਵ ਵਿਚ ਪੰਜੇ ਹਨ, ਉਸ ਦਾ ਕਿਵੇਂ ਬਚਾਅ ਹੋਵੇ ?

***ਉੱਤਰ :*** **ਪਚੈ ਪਤੰਗੁ, ਮ੍ਰਿਗ, ਭ੍ਰਿੰਗ, ਕੁੰਚਰ, ਮੀਨ, ਇਕ ਇੰਦ੍ਰੀ ਪਕਰਿ ਸਘਾਰੇ ॥**
**ਪੰਚ ਭੂਤ ਸਬਲ ਹੈ ਦੇਹੀ, ਗੁਰੁ ਸਤਿਗੁਰੁ ਪਾਪ ਨਿਵਾਰੇ ॥ (ਪੰਨਾ ੯੮੩)**

***ਭਾਵਾਰਥ :*** ਪਤੰਗਾ ਦੀਵੇ ਉੱਤੇ ਸੜ ਮਰਦਾ ਹੈ, ਹਿਰਨ ਘੰਡਾਹੇੜੇ ਦੇ ਸ਼ਬਦ ਦੀ ਮਸਤੀ ਵਿਚ ਖ਼ਤਮ ਹੋ ਜਾਂਦਾ ਹੈ, ਭਵਰਾ ਫੁੱਲਾਂ ਦੀ ਵਾਸ਼ਨਾ ਕਰਕੇ ਮਾਰਿਆ ਜਾਂਦਾ ਹੈ, ਹਾਥੀ ਕਾਮ ਵਾਸ਼ਨਾ ਕਰਕੇ ਦੁੱਖ ਪਾਉਂਦਾ ਹੈ। ਮੱਛੀ ਰਸਨਾ ਦੇ ਸੁਆਦ ਨਾਲ ਖ਼ਤਮ ਹੋ ਜਾਂਦੀ ਹੈ। ਇਹ ਇਕ ਇਕ ਇੰਦਰੇ ਦੇ ਸੁਆਦ ਨੇ ਮਾਰ ਦਿੱਤੇ ਹਨ, ਪਰ ਮਨੁੱਖ ਵਿਚ ਤਾਂ ਇਹ ਪੰਜੇ ਹੀ ਬਲਵਾਨ ਪ੍ਰਗਟ ਹਨ, ਇਨ੍ਹਾਂ ਤੋਂ ਕਿਵੇਂ ਬਚਿਆ ਜਾਵੇ। ਇਨ੍ਹਾਂ ਪੰਜਾਂ ਬਲਵਾਨਾਂ ਤੋਂ ਤਾਂ ਹੀ ਬਚਿਆ ਜਾ ਸਕਦਾ ਹੈ, ਜੇ ਸਤਿਗੁਰੂ ਹੀ ਬਖ਼ਸ਼ਿਸ਼ ਕਰ ਕੇ ਬਚਾਉਣਾ ਚਾਹੁਣ। ਹੋਰ ਕੋਈ ਸਾਧਨ ਹੀ ਨਹੀਂ।

***ਪ੍ਰਸ਼ਨ ੧੦੬੧ ਭਟਕਣਾ :*** ਮਨੁੱਖ ਦੀ ਭਟਕਣਾ ਕਿਉਂ ਨਹੀਂ ਮੁੱਕਦੀ ?

***ਉੱਤਰ :*** **ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥**
**ਰਾਮ ਨਾਮੁ ਪੜਹੁ ਗਤਿ ਪਾਵਹੁ ਸਤਸੰਗਤਿ ਗੁਰਿ ਨਿਸਤਾਰੇ ॥ (ਪੰਨਾ ੯੮੩)**

***ਭਾਵਾਰਥ :*** ਚਾਰ ਵੇਦ, ਛੇ ਸ਼ਾਸਤ੍ਰ ਪੜ੍ਹ ਪੜ੍ਹ ਕੇ ਵੇਖੇ ਹਨ ਅਤੇ ਨਾਰਦ ਮੁਨੀ ਵੀ ਇਹੋ ਪੁਕਾਰ ਪੁਕਾਰ ਕੇ ਕਹਿੰਦਾ ਹੈ ਕਿ ਹੇ ਭਾਈ ! ਗੁਰੂ ਦੀ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦਾ ਨਾਮ ਸਿਮਰਨ ਕਰੋ ਤਾਂ ਹੀ ਮੁਕਤੀ ਪਾ ਸਕੋਗੇ। ਬਿਨਾਂ ਸਿਮਰਨ ਤੋਂ ਸੰਸਾਰ ਵਿਚ ਭਟਕਦੇ ਹੀ ਰਹੀਦਾ ਹੈ। ਹੋਰ ਕਿਸੇ ਤਰ੍ਹਾਂ ਭਟਕਣਾ ਮੁੱਕਦੀ ਹੀ ਨਹੀਂ।

**ਪ੍ਰਸ਼ਨ ੧੦੬੨ ਬੁਰੇ ਆਦਮੀ :** ਕੀ ਕਿਸੇ ਗੁਰਮੁਖ ਦੀ ਨਿਮਰਤਾ ਦਾ ਕਿਸੇ ਬੁਰੇ ਆਦਮੀ ਪਰ ਚੰਗਾ ਅਸਰ ਹੁੰਦਾ ਹੈ ਕਿ ਨਹੀਂ ?

**ਉੱਤਰ:** **ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ ॥**
**ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ ॥ (ਪੰਨਾ ੯੮੩)**

**ਭਾਵਾਰਥ :** ਸਾਕਤ ਪੁਰਸ਼ ਨੂੰ ਭਾਵੇਂ ਕਿਤਨੀ ਵੀ ਚੰਗੀ ਸਿੱਖਿਆ ਰੂਪ ਅੰਮ੍ਰਿਤ ਦੇਵੀਏ, ਫਿਰ ਵੀ ਉਸ ਦੇ ਇੰਦਰੇ ਵਿਸ਼ੇ ਵਾਸ਼ਨਾ ਨਾਲ ਭਰੇ ਰਹਿੰਦੇ ਹਨ। ਗੁਰਮੁਖ ਭਾਵੇਂ ਕਿਤਨੀ ਵੀ ਸਾਕਤ ਪੁਰਸ਼ ਨਾਲ ਨਿਮਰਤਾ ਕਰਦਾ ਹੈ, ਪਰ ਫਿਰ ਵੀ ਬੁਰਾ ਆਦਮੀ ਕੁਤੱਰਕਾਂ ਕਰ ਕੇ ਵਿਹੁ ਰੂਪ ਕੌੜੇ ਬੋਲ ਹੀ ਬੋਲਦਾ ਰਹਿੰਦਾ ਹੈ।

**ਪ੍ਰਸ਼ਨ ੧੦੬੩ ਲੋਭ :** ਜਿਸ ਮਨੁੱਖ ਦੇ ਅੰਦਰ ਲੋਭ ਦੀ ਲਹਿਰ ਹੈ, ਉਸ ਦਾ ਉੱਧਾਰ ਕਿਵੇਂ ਹੋ ਸਕਦਾ ਹੈ ?

**ਉੱਤਰ:** **ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥**
**ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥**
**(ਪੰਨਾ ੯੮੩)**

**ਭਾਵਾਰਥ :** ਮਨੁੱਖ ਦੇ ਹਿਰਦੇ ਅੰਦਰ ਲੋਭ ਦੀ ਲਹਿਰ ਇਕ ਹਲਕੇ ਹੋਏ ਕੁੱਤੇ ਦੀ ਤਰ੍ਹਾਂ ਹੈ। ਜਿਵੇਂ ਹਲਕਿਆ ਹੋਇਆ ਕੁੱਤਾ ਆਪਣੇ ਨਾਲਦਿਆਂ ਨੂੰ ਵੀ ਵਿਗਾੜ ਦੇਂਦਾ ਹੈ, ਤਿਵੇਂ ਲੋਭੀ ਵੀ ਆਪਣਿਆਂ ਸਾਥੀਆਂ ਨੂੰ ਲੋਭੀ ਹੀ ਬਣਾ ਦਿੰਦਾ ਹੈ। ਪਰ ਜੇ ਕਦੀ ਐਸਾ ਲੋਭੀ ਗੁਰੂ ਦੀ ਸੰਗਤ ਵਿਚ ਆ ਜਾਵੇ ਤਾਂ ਗੁਰੂ ਗਿਆਨ ਰੂਪੀ ਤਲਵਾਰ ਲੈ ਕੇ ਲੋਭ ਨੂੰ ਮਾਰ ਦੇਂਦੇ ਹਨ, ਇਸ ਤਰ੍ਹਾਂ ਲੋਭੀ ਦਾ ਉੱਧਾਰ ਹੋ ਸਕਦਾ ਹੈ।

## ਰਾਗੁ ਮਾਲੀ ਗਉੜਾ

**ਪ੍ਰਸ਼ਨ ੧੦੬੪ ਸਜ਼ਾ :** ਜਿਨ੍ਹਾਂ ਮੰਦ ਭਾਗੀਆਂ ਨੂੰ ਪ੍ਰਮੇਸ਼ਰ ਦਾ ਨਾਮ ਨਹੀਂ ਭਾਉਂਦਾ, ਉਹ ਕੀ ਸਜ਼ਾ ਪਾਉਣਗੇ ?

**ਉੱਤਰ:** **ਪਤਿਤ ਪਾਵਨੁ ਨਾਮੁ ਨਰ ਹਰਿ ਮੰਦਭਾਗੀਆਂ ਨਹੀ ਭਾਇਓ ॥**
**ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥ (ਪੰਨਾ ੯੮੫)**

**ਭਾਵਾਰਥ :** ਪ੍ਰਮੇਸ਼ਰ ਦਾ ਨਾਮ ਹੈ ਤਾਂ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ, ਪਰ ਮੰਦੇ ਭਾਗਾਂ ਵਾਲਿਆਂ ਨੂੰ ਨਹੀਂ ਭਾਉਂਦਾ। ਉਹ ਐਸੇ ਨਾਮ ਤੋਂ ਬੇਮੁਖ ਮੰਦ ਭਾਗੀ ਗਰਭ ਜੂਨ ਵਿਚ ਬਾਰ-ਬਾਰ ਇਉਂ ਗਾਲੇ ਜਾਂਦੇ ਹਨ ਜਿਵੇਂ ਲੂਣ ਪਾਣੀ ਵਿਚ ਗਲਦਾ ਹੈ।

**ਪ੍ਰਸ਼ਨ ੧੦੬੫ ਪਛੋਤਾਪ :** ਮਨਮੁਖ ਅੰਤ ਸਮੇਂ ਦੁਖੀ ਹੋ ਕੇ ਪਛੋਤਾਪ ਕਿਉਂ ਕਰਦਾ ਹੈ ?

**ਉੱਤਰ:** **ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ ॥**
**ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ ॥ (ਪੰਨਾ ੯੮੫)**

**ਭਾਵਾਰਥ :** ਮਨਮੁਖ ਦਾ ਪਿਆਰ ਪਦਾਰਥਾਂ ਨਾਲ ਕਸੁੰਭੇ ਦੇ ਰੰਗ ਦੀ ਤਰ੍ਹਾਂ ਕੱਚਾ ਹੈ, ਜਿਵੇਂ ਫੁੱਲ ਚਾਰ ਕੁ ਦਿਨ ਹੀ ਰਹਿੰਦਾ ਹੈ, ਤਿਵੇਂ ਸੁਖ ਵੀ ਥੋੜ੍ਹਾ ਸਮਾਂ ਹੀ ਰਹਿਣ ਵਾਲਾ ਹੈ। ਵਿਸ਼ੇ ਸੁਖ ਨਾਸ ਹੋਣ ਤੋਂ ਮਨਮੁਖ ਦੁਖੀ ਹੁੰਦਾ ਹੈ ਅਤੇ ਅੰਤ ਸਮੇਂ ਸਿਰ 'ਤੇ ਧਰਮ ਰਾਇ ਦਾ ਡੰਡਾ ਪੈਂਦਾ ਹੈ। ਆਖ਼ਰ ਨੂੰ ਮਨਮੁਖ ਦੇ ਪੱਲੇ ਪਛੋਤਾਪ ਹੀ ਰਹਿ ਜਾਂਦਾ ਹੈ।

***ਪ੍ਰਸ਼ਨ ੧੦੬੬ ਪੱਕਾ ਰੰਗ :*** ਸੱਚਾ ਤੇ ਪੱਕਾ ਰੰਗ ਕਿਹੜਾ ਹੈ?

***ਉੱਤਰ:*** **ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ॥**
**ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ॥ (ਪੰਨਾ ੯੮੫)**

***ਭਾਵਾਰਥ :*** ਸਾਧ ਸੰਗਤ ਨਾਲ ਮਿਲ ਕੇ ਮਨੁੱਖ ਦੇ ਅੰਦਰ ਜੋ ਪ੍ਰਮੇਸ਼ਰ ਦਾ ਪਿਆਰ ਪੈਦਾ ਹੋਇਆ ਹੈ, ਇਹ ਮਜੀਠ ਦੇ ਰੰਗ ਦੀ ਤਰ੍ਹਾਂ ਸੱਚਾ ਤੇ ਪੱਕਾ ਰੰਗ ਹੈ। ਜਿਸ ਸੁਭਾਗੇ ਨੂੰ ਇਹ ਨਾਮ ਦਾ ਪੱਕਾ ਰੰਗ ਚੜ੍ਹ ਗਿਆ, ਉਸ ਦੇ ਦੇਹ ਰੂਪ ਬਸਤ੍ਰ ਦੀਆਂ ਜੇ ਕਦੀ ਲੀਰਾਂ ਲੀਰਾਂ ਵੀ ਕਰ ਦਿੱਤੀਆਂ ਜਾਣ ਤਾਂ ਵੀ ਉਹ ਪ੍ਰੇਮ ਰੰਗ ਨਹੀਂ ਉਤਰਦਾ। ਦੇਗਾਂ ਵਿਚ ਉੱਬਲ ਕੇ ਤੇ ਬੰਦ ਬੰਦ ਕੱਟੇ ਜਾਣ ਤੋਂ ਵੀ ਨਹੀਂ ਲਹਿ ਸਕਦਾ।

***ਪ੍ਰਸ਼ਨ ੧੦੬੭ ਕਾਂਸ਼ੀ ਵਿਚ :*** ਕੀ ਦਾਨ ਕਰਨ ਤੇ ਕਾਂਸ਼ੀ ਵਿਚ ਤਨ ਚਰਵਾਣ ਨਾਲ ਮੁਕਤ ਨਹੀਂ ਹੁੰਦੀ?

***ਉੱਤਰ:*** **ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ॥**
**ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਾਟ॥ (ਪੰਨਾ ੯੯੬)**

***ਭਾਵਾਰਥ :*** ਭਾਵੇਂ ਕੋਈ ਮਕਰ ਰਾਸ ਵਿਚ ਮਾਘ ਦਾ ਸਾਰਾ ਮਹੀਨਾ ਪ੍ਰਾਗ ਰਾਜ ਵਿਚ ਰਹਿ ਕੇ ਅਨੇਕਾਂ ਹੀ ਤਰ੍ਹਾਂ ਦਾ ਦਾਨ ਕਰ ਲਵੇ, ਭਾਵੇਂ ਕਾਂਸ਼ੀ ਵਿਚ ਜਾ ਕੇ ਆਪਣਾ ਸਰੀਰ ਆਰੇ ਨਾਲ ਚਿਰਵਾ ਲਵੇ, ਪਰ ਨਾਮ ਤੋਂ ਬਿਨਾਂ ਮਨੁੱਖ ਮੁਕਤ ਪ੍ਰਾਪਤ ਨਹੀਂ ਕਰ ਸਕਦਾ।

***ਪ੍ਰਸ਼ਨ ੧੦੬੮ ਸਹਾਇਕ :*** ਪ੍ਰਮੇਸ਼ਰ ਦਾ ਨਾਮ ਮਨੁੱਖ ਦਾ ਕਿਵੇਂ ਸਹਾਇਕ ਹੁੰਦਾ ਹੈ?

***ਉੱਤਰ:*** **ਐਸੋ ਸਹਾਈ ਹਰਿ ਕੋ ਨਾਮ॥.....**
**ਬੂਡਤ ਕਉ ਜੈਸੇ ਬੇੜੀ ਮਿਲਤ॥**
**ਬੂਝਤ ਦੀਪਕ ਮਿਲਤ ਤਿਲਤ॥**
**ਜਲਤ ਅਗਨੀ ਮਿਲਤ ਨੀਰ॥**
**ਜੈਸੇ ਬਾਰਿਕ ਮੁਖਹਿ ਖੀਰ॥**
**ਜੈਸੇ ਰਣ ਮਹਿ ਸਖਾ ਭ੍ਰਾਤ॥**
**ਜੈਸੇ ਭੂਖੇ ਭੋਜਨ ਮਾਤ॥**
**ਜੈਸੇ ਕਿਰਖਹਿ ਬਰਸ ਮੇਘ॥**
**ਜੈਸੇ ਪਾਲਨ ਸਰਨਿ ਸੇਂਘ॥**
**ਗਰੁੜ ਮੁਖਿ ਨਹੀ ਸਰਪ ਤ੍ਰਾਸ॥**
**ਸੂਆ ਪਿੰਜਰਿ ਨਹੀ ਖਾਇ ਬਿਲਾਸੁ॥**
**ਜੈਸੋ ਆਂਡੋ ਹਿਰਦੇ ਮਾਹਿ॥**
**ਜੈਸੋ ਦਾਨੋ ਚਕੀ ਦਰਾਹਿ॥ (ਪੰਨਾ ੧੯੨)**

***ਭਾਵਾਰਥ :*** ਜਿਵੇਂ ਡੁੱਬਦੇ ਨੂੰ ਬੇੜੀ, ਬੁਝ ਰਹੇ ਦੀਵੇ ਨੂੰ ਤੇਲ, ਅੱਗ ਵਿਚ ਸੜਦੇ ਨੂੰ ਪਾਣੀ, ਭੁੱਖੇ ਬਾਲ ਨੂੰ ਦੁੱਧ, ਯੁਧ ਸਮੇਂ ਦੁਸ਼ਮਣ ਦੀ ਭੀੜ ਵਿਚ ਸਕਾ ਭਰਾ, ਭੁੱਖੇ ਨੂੰ ਅੰਨ, ਸੁੱਕਦੀ ਖੇਤੀ ਨੂੰ ਬਾਰਸ਼, ਸੂਰੇ ਸ਼ੇਰ ਦੀ ਸ਼ਰਨ ਪਿਆਂ ਜਿਵੇਂ ਸ਼ੇਰ ਸਹਾਇਤਾ ਕਰਦਾ ਹੈ, ਜਿਵੇਂ ਗਰੜ ਮੰਤ੍ਰ ਵਾਲੇ ਨੂੰ ਸੱਪ ਦਾ ਡਰ ਨਹੀਂ, ਪਿੰਜਰੇ ਵਿਚ ਪਏ ਤੋਤੇ ਨੂੰ ਬਿੱਲੇ ਦਾ ਡਰ ਨਹੀਂ, ਚੱਕੀ ਦੀ ਕਿੱਲੀ ਕੋਲ ਰਹਿਣ ਵਾਲਿਆਂ ਦੀ ਸਹਾਇਤਾ ਜਿਵੇਂ ਕਿੱਲੀ ਕਰਦੀ ਹੈ, ਤਿਵੇਂ ਪ੍ਰਭੂ ਦਾ ਨਾਮ ਮਨੁੱਖ ਦੀ ਹਰ ਥਾਂ ਸਹਾਇਤਾ ਕਰਦਾ ਹੈ।

# ਰਾਗੁ ਮਾਰੂ

***ਪ੍ਰਸ਼ਨ ੧੦੬੯ ਮਨਮੁਖ :*** ਜਿਸ ਸਤਿਸੰਗਤ ਵਿਚ ਰਹਿ ਕੇ ਗੁਰਮੁਖ ਲਾਭ ਪ੍ਰਾਪਤ ਕਰਦੇ ਹਨ, ਉਸ ਸੰਗਤ ਵਿਚ ਮਨਮੁਖ ਕਿਉਂ ਖ਼ਾਲੀ ਰਹਿ ਜਾਂਦੇ ਹਨ ?

***ਉੱਤਰ :*** **ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥**
**ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥**
**ਦਾਦਰ ਤੂ ਕਬਹਿ ਨ ਜਾਨਸਿ ਰੇ ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥ (ਪੰਨਾ ੯੯੦)**

***ਭਾਵਾਰਥ :*** ਜਿਵੇਂ ਕੰਵਲ ਫੁੱਲ ਅਤੇ ਜਾਲਾ, ਇਹ ਦੋਵੇਂ ਹੀ ਪਵਿੱਤਰ ਪਾਣੀ ਵਿਚ ਰਹਿੰਦੇ ਹਨ ਪਰ ਡੱਡੂ ਕੰਵਲ ਫੁੱਲ ਦੀ ਵਾਸ਼ਨਾ ਨੂੰ ਨਹੀਂ ਜਾਣਦਾ, ਉਹ ਜਾਲਾ ਹੀ ਖਾਂਦਾ ਹੈ, ਤਿਵੇਂ ਗੁਰਮੁਖ ਸੰਗਤ ਵਿਚ ਰਹਿੰਦੇ ਹਨ, ਜਿਸ ਸੰਗਤ ਵਿਚ ਨਾਮ ਰੂਪ ਪਾਣੀ ਤੇ ਪਦਾਰਥਾਂ ਰੂਪ ਜਾਲਾ ਵੀ ਹੈ ਪਰ ਗੁਰਮੁਖਾਂ ਨੂੰ ਪਦਾਰਥਾਂ ਰੂਪ ਜਾਲੇ ਦਾ ਕੋਈ ਸੰਗ ਦੋਸ਼ ਨਹੀਂ ਹੈ, ਭਾਵ ਗੁਰਮੁਖ ਸੰਗਤ ਵਿਚ ਰਹਿੰਦੇ ਹੋਏ ਪਦਾਰਥਾਂ ਤੋਂ ਨਿਰਲੇਪ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਨਾਮ ਦਾ ਲਾਭ ਪ੍ਰਾਪਤ ਹੁੰਦਾ ਹੈ। ਰਹਿੰਦੇ ਭਾਵੇਂ ਮਨਮੁਖ ਵੀ ਉਸੀ ਸਤਿ ਸੰਗਤ ਵਿਚ ਹਨ, ਪਰ ਉਹ ਪਦਾਰਥਾਂ ਰੂਪ ਜਾਲੇ ਵਿਚ ਖੱਚਤ ਹੋਣ ਕਰਕੇ ਉਹ ਨਾਮ ਦੇ ਲਾਭ ਤੋਂ ਖ਼ਾਲੀ ਹੀ ਰਹਿ ਜਾਂਦੇ ਹਨ।

***ਪ੍ਰਸ਼ਨ ੧੦੭੦ ਲਾਭ :*** ਸੰਗਤ ਵਿਚ ਹਮੇਸ਼ਾਂ ਵੱਸਣ ਵਾਲਾ ਖ਼ਾਲੀ ਤੇ ਸੰਗਤ ਤੋਂ ਬਾਹਰ ਵੱਸਣ ਵਾਲਾ ਕਿਵੇਂ ਲਾਭ ਪ੍ਰਾਪਤ ਕਰ ਲੈਂਦਾ ਹੈ ?

***ਉੱਤਰ :*** **ਬਸੁ ਜਲ ਨਿਤ, ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥**
**ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥ (ਪੰਨਾ ੯੯੦)**

***ਭਾਵਾਰਥ :*** ਜਿਵੇਂ ਡੱਡੂ ਪਾਣੀ ਵਿਚ ਵੱਸਦਾ ਹੋਇਆ ਵੀ ਕੰਵਲ ਫੁੱਲ ਦੀ ਸੁਗੰਧੀ ਤੋਂ ਖ਼ਾਲੀ ਰਹਿ ਜਾਂਦਾ ਹੈ ਅਤੇ ਭੌਰਾ ਤੇ ਭੌਰੀ ਨਿਤ ਪਾਣੀ ਵਿਚ ਨਹੀਂ ਰਹਿੰਦੇ, ਉਹ ਦੂਰੋਂ ਆ ਕੇ ਸੁਗੰਧੀ ਪ੍ਰਾਪਤ ਕਰਨ ਰੂਪ ਗੁਣ ਲੈ ਜਾਂਦੇ ਹਨ। ਤਿਵੇਂ ਮਨਮੁਖ ਹਮੇਸ਼ਾਂ ਸੰਗਤ ਵਿਚ ਰਹਿੰਦਾ ਵੀ ਭਗਤੀ ਰੂਪ ਸੁਗੰਧੀ ਤੋਂ ਖ਼ਾਲੀ ਰਹਿ ਜਾਂਦਾ ਹੈ ਅਤੇ ਗ੍ਰਿਹਸਤੀ ਦੂਰ ਵੱਸਦੇ ਆਪਣੇ ਘਰਾਂ ਤੋਂ ਆ ਕੇ ਸੰਗਤ ਵਿਚੋਂ ਉਪਦੇਸ਼ ਸੁਣ ਕੇ ਸ਼ੁਭ ਗੁਣ ਧਾਰਨ ਕਰ ਲੈ ਜਾਂਦੇ ਹਨ, ਕਿਉਂਕਿ ਉਨ੍ਹਾਂ ਦੇ ਅੰਦਰ ਗੁਰੂ ਦਾ ਪਿਆਰ ਹੈ। ਜਿਵੇਂ ਕਮੋਦਨੀ ਦਾ ਚੰਦਰਮਾ ਨਾਲ ਪਿਆਰ ਹੈ, ਕਮੋਦਨੀ ਦੇ ਪਿਆਰ ਦਾ ਇਹ ਇਕ ਪ੍ਰਗਟ ਸਬੂਤ ਹੈ ਕਿ ਉਹ ਚੰਦਰਮਾ ਨੂੰ ਹਜ਼ਾਰਾਂ ਮੀਲ ਦੇ ਫ਼ਾਸਲੇ ਤੋਂ ਤੱਕ ਕੇ ਦੂਰੋਂ ਹੀ ਨਿਉਂ ਜਾਂਦੀ ਹੈ।

***ਪ੍ਰਸ਼ਨ ੧੦੭੧ ਕੁੱਤਰਕਾਂ :*** ਮਨਮੁਖ ਨੂੰ ਜੇ ਕਦੀ ਸ਼ੁਭ ਗੁਣ ਧਾਰਨ ਕਰਨ ਲਈ ਉਪਦੇਸ਼ ਦਿੱਤਾ ਜਾਏ ਤਾਂ ਉਹ ਧਾਰਨ ਕਰਨ ਦੀ ਥਾਂ ਕੁੱਤਰਕਾਂ ਕਿਉਂ ਕਰਦਾ ਹੈ ?

***ਉੱਤਰ :*** **ਅੰਮ੍ਰਿਤ ਖੰਡ ਦੂਧਿ ਮਧੁ, ਸੰਚਸਿ ਤੂਬ ਨ ਚਾਤੁਰ ਰੇ ॥ (ਪੰਨਾ ੯੯੦)**

***ਭਾਵਾਰਥ :*** ਜੇ ਕਦੀ ਤੂਮੇਂ ਵਿਚ ਅੰਮ੍ਰਿਤ, ਖੰਡ, ਦੁੱਧ, ਸ਼ਹਿਦ ਪਾ ਦੇਵੀਏ ਤਾਂ ਵੀ ਉਹ ਅਤਰ ਨਹੀਂ ਬਣਦਾ। ਤਿਵੇਂ ਗਿਆਨ, ਭਗਤੀ, ਨਿਸ਼ਕਾਮ ਕਰਮ ਅਤੇ ਨਾਮ ਇਨ੍ਹਾਂ ਵਸਤੂਆਂ ਦਾ ਜੇ ਮਨਮੁਖ ਨੂੰ ਧਾਰਨ ਕਰਨ ਦਾ ਉਪਦੇਸ਼ ਕਰੀਏ ਤਾਂ ਵੀ ਉਸ ਵਿਚ ਅਤਰ ਦੇ ਸਮਾਨ ਗੁਣ ਨਹੀਂ ਪੈਦਾ ਹੋਣਗੇ, ਸਗੋਂ ਕੁੱਤਰਕਾਂ ਕਰਨ ਰੂਪ ਕੁਲੱਤਣ ਹੀ ਪੈਦਾ ਹੋਵੇਗੀ।

**ਪ੍ਰਸ਼ਨ ੧੦੭੨ ਹੰਕਾਰ :** ਮਨਮੁਖ ਸੰਗਤ ਵਿਚ ਰਹਿ ਕੇ ਵੀ ਹੰਕਾਰ ਕਿਉਂ ਨਹੀਂ ਛੱਡਦਾ ?

**ਉੱਤਰ: ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥ (ਪੰਨਾ ੯੯੦)**

**ਭਾਵਾਰਥ :** ਜਿਵੇਂ ਚੁਗ਼ਲ ਆਦਮੀ ਆਪਣਾ ਚੁਗ਼ਲੀ ਕਰਨ ਦਾ ਸੁਭਾ ਨਹੀਂ ਤਿਆਗਦਾ ਜਾਂ ਚਿੱਚੜ ਲਹੂ ਪੀਣ ਦੀ ਆਦਤ ਨਹੀਂ ਬਦਲਦਾ, ਤਿਵੇਂ ਮਨਮੁਖ ਵੀ ਸੰਗਤ ਵਿਚ ਰਹਿ ਕੇ ਆਪਣੇ ਹੰਕਾਰੀ ਸੁਭਾ ਦਾ ਤਿਆਗ ਨਹੀਂ ਕਰਦਾ, ਜਿਸ ਦਾ ਫਲ ਉਸ ਨੂੰ ਜਨਮ ਮਰਨ ਦਾ ਦੁਖ ਹੀ ਪ੍ਰਾਪਤ ਹੁੰਦਾ ਹੈ।

**ਪ੍ਰਸ਼ਨ ੧੦੭੩ ਮੰਦਾ ਸੁਭਾ :** ਮੂਰਖ, ਧਰਮ ਸ਼ਾਸਤਰ ਪੜ੍ਹਦਾ ਸੁਣਦਾ ਵੀ ਆਪਣਾ ਮੰਦਾ ਸੁਭਾ ਕਿਉਂ ਨਹੀਂ ਬਦਲਦਾ ?

**ਉੱਤਰ: ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥ (ਪੰਨਾ ੯੯੦)**

**ਭਾਵਾਰਥ :** ਮੂਰਖ ਭਾਵੇਂ ਪੰਡਤਾਂ ਦੀ ਸੰਗਤ ਵਿਚ ਰਹਿ ਕੇ ਧਾਰਮਕ ਪੁਸਤਕਾਂ, ਵੇਦ, ਸ਼ਾਸਤ੍ਰਾਂ ਨੂੰ ਵੀ ਪੜ੍ਹਦਾ ਤੇ ਸੁਣਦਾ ਹੈ ਪਰ ਧਾਰਨ ਨਹੀਂ ਕਰਦਾ। ਇਸ ਲਈ ਉਸ ਦਾ ਮੰਦਾ ਸੁਭਾ ਉਸੀ ਤਰ੍ਹਾਂ ਬਣਿਆ ਰਹਿੰਦਾ ਹੈ, ਜਿਵੇਂ ਕਿਸੇ ਕੁੱਤੇ ਦੀ ਪੂਛ ਨੂੰ ਬਾਰਾਂ ਸਾਲ ਲੋਹੇ ਦੀ ਨਲਕੀ ਵਿਚ ਪਾ ਰੱਖਿਆ, ਬਾਰਾਂ ਸਾਲਾਂ ਤੋਂ ਬਾਅਦ ਜਦੋਂ ਕੱਢ ਕੇ ਵੇਖਿਆ ਤਾਂ ਉਸ ਵਿਚ ਉਸੀ ਤਰ੍ਹਾਂ ਹੀ ਵਲ ਵੇਖੇ (ਸੁਆਨ ਪੂਛ ਜਿਉ ਭਇਓ ਨ ਸੁਧਉ ਬਹੁਤੁ ਜਤਨੁ ਮੈ ਕੀਨਉ)।

**ਪ੍ਰਸ਼ਨ ੧੦੭੪ ਸ਼ਰਣ :** ਜਿਸ ਪ੍ਰਭੂ ਦਾ ਨਾਮ ਸੁਣਨ ਨਾਲ ਜਮ ਛੱਡ ਜਾਂਦਾ ਹੈ, ਮਨੁੱਖ ਆਪਣੇ ਮਨ ਨੂੰ ਉਸ ਦੀ ਸ਼ਰਣ ਵਿਚ ਕਿਉਂ ਨਹੀਂ ਪਾਉਂਦਾ ?

**ਉੱਤਰ: ਜਾ ਕੈ ਨਾਮਿ ਸੁਨਿਐ ਜਮੁ ਛੋਡੈ ਤਾ ਕੀ ਸਰਣਿ ਨ ਪਾਵਸਿ ਰੇ ॥**
**ਕਾਢਿ ਦੇਇ ਸਿਆਲ ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ ॥ (ਪੰਨਾ ੧੦੦੦)**

**ਭਾਵਾਰਥ :** ਇਹ ਮਨੁੱਖ ਉਸ ਪ੍ਰਭੂ ਦੀ ਸ਼ਰਣ ਇਸ ਲਈ ਗ੍ਰਹਿਣ ਨਹੀਂ ਕਰਦਾ ਕਿਉਂਕਿ ਇਸਦੇ ਹਿਰਦੇ ਅੰਦਰ ਗਿੱਦੜ ਦੀ ਤਰ੍ਹਾਂ ਆਲਸ ਰਹਿੰਦਾ ਹੈ, ਜੋ ਆਲਸ ਮਨੁੱਖ ਨੂੰ ਸਦਾ ਹੀ ਦੁਖ ਰੂਪ ਹੈ। ਜੋ ਮਨੁੱਖ ਆਲਸ ਨੂੰ ਤਿਆਗ ਕੇ ਉੱਦਮ ਰੂਪ ਸ਼ੇਰ ਦੀ ਸ਼ਰਣ ਪ੍ਰਾਪਤ ਕਰ ਲਵੇ, ਭਾਵ ਨਾਮ ਜਪਣ ਦਾ ਉੱਦਮ ਕਰੇ ਤਾਂ ਇਸ ਮਨੁੱਖ ਦਾ ਮਨ ਸਦਾ ਹੀ ਪ੍ਰਮੇਸ਼ਰ ਦੀ ਸ਼ਰਣ ਵਿਚ ਰਹਿ ਸਕਦਾ ਹੈ।

**ਪ੍ਰਸ਼ਨ ੧੦੭੫ ਲੁਕ ਕੇ :** ਮਨੁੱਖ ਲੋਕਾਂ ਤੋਂ ਲੁਕ ਕੇ ਮਾੜੇ ਕਰਮ ਕਿਉਂ ਕਰਦਾ ਹੈ ?

**ਉੱਤਰ: ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ ॥ (ਪੰਨਾ ੧੦੦੧)**

**ਭਾਵਾਰਥ :** ਇਹ ਮਨੁੱਖ ਲੋਕਾਂ ਤੋਂ ਛੁਪਾ ਕੇ ਪਾਪ ਕਰਮ ਕਰਨ ਨੂੰ ਆਪਣੀ ਸਿਆਣਪ ਸਮਝਦਾ ਹੈ। ਪਰ ਜੋ ਪ੍ਰਮੇਸ਼ਰ ਸਦਾ ਹੀ ਇਸ ਦੇ ਨਾਲ ਰਹਿੰਦਾ, ਇਸ ਦੇ ਹਰ ਚੰਗੇ ਮਾੜੇ ਕਰਮ ਨੂੰ ਵੇਖਦਾ ਹੈ, ਉਸ ਦਾ ਇਸ ਮਨੁੱਖ ਨੂੰ ਕਦੀ ਖ਼ਿਆਲ ਹੀ ਨਹੀਂ ਆਇਆ ਕਿ ਮੈਂ ਉਸ ਅੰਗ ਸੰਗ ਪ੍ਰਭੂ ਪਾਸੋਂ ਕੋਈ ਵੀ ਕਰਮ ਛੁਪਾ ਨਹੀਂ ਸਕਦਾ।

**ਪ੍ਰਸ਼ਨ ੧੦੭੬ ਨਿਹਚਾ :** ਕਈ ਲੋਕ ਪਾਪ ਕਰਮ ਕਰਦੇ ਹੋਏ ਵੀ ਮਰ ਕੇ ਮੁਕਤ ਹੋਣ ਦਾ ਨਿਹਚਾ ਕਰੀ ਬੈਠੇ ਹਨ ?

**ਉੱਤਰ: ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥ (ਪੰਨਾ ੧੦੦੧)**

**ਭਾਵਾਰਥ :** ਜਿਵੇਂ ਕੋਈ ਬੰਦਾ ਆਪਣੇ ਗਲ ਨਾਲ ਪੱਥਰਾਂ ਦਾ ਭਾਰ ਬੰਨ੍ਹ ਕੇ ਅਤੇ ਸਿਰ ਪਰ ਪੰਡ ਚੁੱਕ ਕੇ

ਸਮੁੰਦਰੋਂ ਤਰ ਕੇ ਪਾਰ ਹੋਣਾ ਚਾਹੇ, ਉਹ ਨਹੀਂ ਹੋ ਸਕਦਾ। ਤਿਵੇਂ ਜਿਸ ਬੰਦੇ ਨੇ ਪਾਪਾਂ ਰੂਪ ਪੱਥਰਾਂ ਨੂੰ ਗਲ ਨਾਲ ਬੰਨ੍ਹਿਆ ਹੋਇਆ ਹੈ ਅਤੇ ਪਰਾਈ ਨਿੰਦਾ ਰੂਪ ਪੰਡ ਸਿਰ 'ਤੇ ਚੁੱਕੀ ਹੋਈ ਹੈ, ਉਹ ਪ੍ਰਲੋਕ ਦੇ ਰਸਤੇ ਵਿਚ ਜੋ ਬੈ ਤਰਨੀ, ਲਹੂ ਤੇ ਪਾਕ ਦੇ ਪਾਣੀ ਨਾਲ ਭਰੀ ਵਗਦੀ ਹੈ, ਉਸ ਤੋਂ ਕਿਵੇਂ ਪਾਰ ਹੋ ਸਕਦਾ ਹੈ, ਭਾਵ ਉਹ ਪਾਰ ਨਹੀਂ ਹੋ ਸਕੇਗਾ। ਉਨ੍ਹਾਂ ਦਾ ਨਿਹਚਾ ਗ਼ਲਤ ਹੈ।

***ਪ੍ਰਸ਼ਨ ੧੦੨੭ ਜੱਗ ਆਦਿ :*** ਕੀ ਕਲਜੁਗ ਵਿਚ ਨਾਮ ਤੋਂ ਬਿਨਾਂ ਕਿਸੇ ਜੱਗ ਆਦਿ ਕਰਮ ਕਰਨ ਨਾਲ ਮੁਕਤ ਨਹੀਂ ਹੁੰਦੀ ?

**ਉੱਤਰ: ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ ॥**
**ਰੇ ਮਨ ਵਤ੍ਰ ਬੀਜਣ ਨਾਉ ॥**
**ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ ॥ (ਪੰਨਾ ੧੦੦੨)**

***ਭਾਵਾਰਥ :*** ਇਹ ਕਲਜੁਗ ਦਾ ਸਮਾਂ ਕੇਵਲ ਨਾਮ ਬੀਜਣ ਦੀ ਹੀ ਰੁੱਤ ਹੈ ਕਿਉਂਕਿ ਜੇ ਕਦੀ ਰੁੱਤ ਹੋਰ ਹੋਵੇ, ਬੀਜ ਕੋਈ ਹੋਰ ਹੀ ਬੀਜਿਆ ਜਾਵੇ ਤਾਂ ਉਸ ਨੂੰ ਨਾ ਹੀ ਕਦੀ ਫੁੱਲ ਲੱਗਦੇ ਹਨ ਅਤੇ ਨਾ ਹੀ ਫਲ ਲੱਗਦੇ ਹਨ। ਤਿਵੇਂ ਕਲਜੁਗ ਵਿਚ ਜੱਗ ਆਦਿਕ ਕਰਮ ਕਰਨ ਨਾਲ ਮੁਕਤ ਨਹੀਂ ਹੁੰਦੀ ਕਿਉਂਕਿ ਇਹ ਸਾਧਨ ਕਰਨ ਨਾਲ ਨਾ ਨਿਸ਼ਕਾਮ ਕਰਮ ਰੂਪ ਫੁੱਲ ਲੱਗਦੇ ਹਨ ਅਤੇ ਨਾ ਹੀ ਗਿਆਨ ਰੂਪ ਫਲ ਹੀ ਪ੍ਰਾਪਤ ਹੁੰਦਾ ਹੈ। ਇਸ ਲਈ ਜੋ ਆਪਣੇ ਰਿਦੇ ਰੂਪ ਧਰਤੀ ਵਿਚ ਸ਼ੁਭ ਗੁਣਾਂ ਦੀ ਖੇਤੀ ਬੀਜ ਕੇ ਮਨ ਨੂੰ ਇਕਾਗਰ ਕਰ ਨਾਮ ਸਿਮਰਨ ਕਰਦਾ ਹੈ, ਇਸ ਕਲਜੁਗ ਦੇ ਸਮੇਂ ਵਿਚ ਕੇਵਲ ਉਸੇ ਨੂੰ ਹੀ ਮੁਕਤ ਮਿਲ ਸਕਦੀ ਹੈ, ਹੋਰ ਕਿਸੇ ਵੀ ਜੱਗ ਆਦਿ ਕਰਮ ਕਰਨ ਨਾਲ ਨਹੀਂ ਹੋ ਸਕਦੀ।

***ਪ੍ਰਸ਼ਨ ੧੦੨੮ ਪੰਡਤ ਲੋਕ :*** ਕਈ ਲੋਕ ਸਾਰੀ ਉਮਰ ਹੀ ਬੇਦਾਂ ਦਾ ਉਪਦੇਸ਼ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਵੀ ਕੋਈ ਲਾਭ ਪ੍ਰਾਪਤ ਹੋਵੇਗਾ ?

**ਉੱਤਰ: ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ ॥ (ਪੰਨਾ ੧੦੦੩)**

***ਭਾਵਾਰਥ :*** ਜੋ ਪੰਡਤ ਵੇਦਾਂ ਦਾ ਤਾਂ ਪੁਕਾਰ ਪੁਕਾਰ ਕੇ ਉਪਦੇਸ਼ ਕਰਦਾ ਹੈ ਪਰ ਜੋ ਵੇਦਾਂ ਵਿਚ ਸ਼ੁਭ ਕਰਮ ਕਰਨ ਦਾ ਹੁਕਮ ਹੈ, ਉਸ ਦੀ ਕਮਾਈ ਕਰਨ ਵੱਲੋਂ ਆਪ ਸੱਖਣਾ ਹੈ ਤਾਂ ਉਸ ਦਾ ਉਪਦੇਸ਼ ਕਰਨਾ ਨਿਸਫਲ ਹੈ ਭਾਵ ਉਸ ਨੂੰ ਕੋਈ ਫਲ ਨਹੀਂ ਪ੍ਰਾਪਤ ਹੋਵੇਗਾ।

***ਪ੍ਰਸ਼ਨ ੧੦੨੯ ਅਸ਼ਾਂਤ :*** ਕਈ ਲੋਕ ਅਸ਼ਾਂਤ ਮਨ ਨੂੰ ਸ਼ਾਂਤ ਕਰਨ ਲਈ ਸਰੀਰ ਪਰ ਅਨੇਕਾਂ ਭੇਖ ਧਾਰਨ ਕਰਦੇ ਹਨ ਪਰ ਉਨ੍ਹਾਂ ਦਾ ਮਨ ਫਿਰ ਵੀ ਕਿਉਂ ਅਸ਼ਾਂਤ ਰਹਿੰਦਾ ਹੈ ?

**ਉੱਤਰ: ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥**
**ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ ॥.....**
**ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥**
**ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥**
**ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥ (ਪੰਨਾ ੧੦੦੩)**

***ਭਾਵਾਰਥ :*** ਭਾਵੇਂ ਕੋਈ ਚੁੱਪ ਵੱਟ ਕੇ ਵੱਖਰਾ ਹੋ ਕੇ ਬੈਠ ਗਿਆ ਪਰ ਦਿਲ ਵਿਚ ਉਸ ਨੇ ਅਨੇਕਾਂ ਕਲਪਣਾਂ ਦੀ ਗੰਢ ਬੰਨ੍ਹ ਲਈ, ਉਦਾਸੀ ਬਣ ਭਾਵੇਂ ਘਰ ਛੱਡ ਦਿੱਤਾ ਪਰ ਮਨ ਦੀ ਭਟਕਣਾ ਨਹੀਂ ਛੁਟੀ। ਅੱਠ ਤਰ੍ਹਾਂ ਦਾ ਕਾਮ ਜਿੱਤ ਕੇ ਭਾਵੇਂ ਬ੍ਰਹਮਚਾਰੀ ਬਣ ਗਿਆ ਪਰ ਹਿਰਦੇ ਵਿਚ ਹੰਕਾਰ ਵਧ ਗਿਆ, ਸੰਨਿਆਸੀ ਬਣ ਕੇ ਤੀਰਥਾਂ ਪਰ ਭਰਮਦਾ ਰਿਹਾ ਤਾਂ ਸਗੋਂ ਕ੍ਰੋਧ ਵਧ ਗਿਆ। ਇਤਿਆਦਿ ਸਰੀਰ ਪਰ ਹੋਰ ਵੀ ਅਨੇਕਾਂ ਭੇਖ ਧਾਰਨ ਕੀਤੇ ਜਿਸ

ਦਾ ਫਲ ਮਨ ਵਿਚ ਅਸ਼ਾਂਤੀ ਹੀ ਪੈਦਾ ਹੋਈ। ਸੋ ਜਿੰਨਾ ਚਿਰ ਮਨੁੱਖ ਸਰੀਰਕ ਭੇਖਾਂ ਦਾ ਤਿਆਗ ਕਰ ਕੇ ਮਨ ਵਿਚ ਪ੍ਰਮੇਸ਼ਰ ਦਾ ਸਿਮਰਨ ਨਹੀਂ ਕਰਦਾ, ਉਨਾ ਚਿਰ ਇਸ ਨੂੰ ਕਦੀ ਵੀ ਮਨ ਵਿਚ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।

***ਪ੍ਰਸ਼ਨ ੧੦੮੦ ਰਾਜਾ :*** ਅਸਲ ਚੱਕਰਵਰਤੀ ਰਾਜਾ ਕੌਣ ਹੈ ?

*ਉੱਤਰ :* **ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ ॥**
**ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ ॥ (ਪੰਨਾ ੧੦੦੩)**

***ਭਾਵਾਰਥ :*** ਜਿਸ ਦੇ ਹਿਰਦੇ ਅੰਦਰ ਉਸ ਪ੍ਰਮੇਸ਼ਰ ਦਾ ਨਾਮ ਵੱਸਦਾ ਹੈ ਉਹ ਭਾਵੇਂ ਕਿਸੇ ਟੁੱਟੀ ਹੋਈ ਕੁੱਲੀ ਵਿਚ ਵੀ ਕਿਉਂ ਨਾ ਰਹਿੰਦਾ ਹੋਵੇ, ਪਰ ਅਸਲੀ ਉਹੀ ਲੱਖਾਂ ਕ੍ਰੋੜਾਂ ਮੁਲਕਾਂ ਦਾ ਚੱਕਰਵਰਤੀ ਰਾਜਾ ਹੈ, ਜਿਸ ਨੂੰ ਮੇਰੇ ਸਤਿਗੁਰਾਂ ਰਾਹੀਂ ਨਾਮ ਨਹੀਂ ਪ੍ਰਾਪਤ ਹੋਇਆ, ਉਹ ਭਾਵੇਂ ਚੱਕਰਵਰਤੀ ਰਾਜਾ ਕਿਉਂ ਨਾ ਹੋਵੇ, ਉਹ ਮੂਰਖ ਤਾਂ ਲੱਖਾਂ ਵਾਰ ਹੀ ਜੰਮਦਾ ਮਰਦਾ ਰਹੇਗਾ।

***ਪ੍ਰਸ਼ਨ ੧੦੮੧ ਮੇਰੀ ਮੇਰੀ :*** ਜੋ ਆਦਮੀ ਮਾਇਆ ਨੂੰ ਮੇਰੀ ਮੇਰੀ ਕਰ ਕੇ ਇਕੱਠੀ ਕਰਦੇ ਹਨ, ਕੀ ਇਹ ਕਿਸੇ ਦਾ ਸਾਥ ਵੀ ਦੇਂਦੀ ਹੈ ?

*ਉੱਤਰ :* **ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ ਦੁਨੀਆ ॥**
**ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ ॥ (ਪੰਨਾ ੧੦੦੪)**

***ਭਾਵਾਰਥ :*** ਇਸ ਮਾਇਆ ਨੇ ਤਿੰਨਾਂ ਗੁਣਾਂ ਵਾਲੇ ਸਭ ਜੀਵਾਂ ਨੂੰ ਮੋਹਿਤ ਕਰ ਲਿਆ ਹੈ। ਇਸ ਦੇ ਝੂਠੇ ਲੋਭ ਵਿਚ ਝੂਠੀ ਦੁਨੀਆਂ ਚੰਬੜੀ ਹੋਈ ਹੈ। ਇਹ ਜੀਵ ਇਸ ਮਾਇਆ ਨੂੰ ਮੇਰੀ ਮੇਰੀ ਕਰਦੇ ਰਹਿੰਦੇ ਹਨ ਪਰ ਅੰਤ ਨੂੰ ਇਹ ਕਿਸੇ ਦੀ ਵੀ ਸੰਗਣ ਨਹੀਂ ਬਣੀ। ਅੰਤ ਨੂੰ ਇਸ ਮਾਇਆ ਨੇ ਸਭ ਨੂੰ ਹੀ ਛਲ ਲਿਆ ਹੈ।

***ਪ੍ਰਸ਼ਨ ੧੦੮੨ ਤਰਸ :*** ਕਈ ਆਦਮੀ ਤਾਂ ਇਸ ਮਾਇਆ ਲਈ ਸਾਰੀ ਜ਼ਿੰਦਗੀ ਸਰੀਰ 'ਤੇ ਅਨੇਕਾਂ ਕਸ਼ਟ ਸਹਾਰਦੇ ਹਨ, ਕੀ ਇਹ ਮਾਇਆ ਉਨ੍ਹਾਂ ਪਰ ਵੀ ਤਰਸ ਨਹੀਂ ਕਰਦੀ ?

*ਉੱਤਰ :* **ਏਕੈ ਸੂਮੁ ਕਰਿ ਗਾਡੀ ਗਡਹੈ ॥ ਏਕਹਿ ਸੁਪਨੈ ਦਾਮੁ ਨ ਛਡਹੈ ॥**
**ਰਾਜੁ ਕਮਾਇ ਕਰੀ ਜਿਨਿ ਥੈਲੀ ਤਾਕੈ ਸੰਗਿ ਨ ਚੰਚਲਿ ਚਲੀਆ ॥ (ਪੰਨਾ ੧੦੦੪)**

***ਭਾਵਾਰਥ :*** ਕਈਆਂ ਮਨੁੱਖਾਂ ਨੇ ਇਸ ਮਾਇਆ ਨੂੰ ਬਹੁਤ ਦੁਖ ਪਾ ਕੇ ਇਕੱਠੀ ਕੀਤਾ ਹੈ, ਫਿਰ ਉਸ ਨੂੰ ਟੋਏ ਵਿਚ ਦੱਬ ਰੱਖਿਆ ਹੈ। ਇਕ ਐਸੇ ਹਨ ਜੋ ਸੁਪਨੇ ਵਿਚ ਵੀ ਦੋ ਕੌਡਾਂ ਨਹੀਂ ਛੱਡਦੇ ਅਤੇ ਰਾਜੇ ਬਣ ਕੇ ਜਿਨ੍ਹਾਂ ਨੇ ਥੈਲੀਆਂ ਭਰ ਭਰ ਕੇ ਸਾਂਭ ਰੱਖੀ ਸੀ, ਇਹ ਮਾਇਆ ਚੰਚਲ ਉਨ੍ਹਾਂ ਦੇ ਨਾਲ ਵੀ ਨਹੀਂ ਗਈ, ਆਖ਼ਰ ਉਹ ਇਸ ਮਾਇਆ ਨੂੰ ਇਥੇ ਹੀ ਛੱਡ ਕੇ ਚਲੇ ਗਏ।

***ਪ੍ਰਸ਼ਨ ੧੦੮੩ ਸਹਾਇਤਾ :*** ਜਿਨ੍ਹਾਂ ਨੇ ਆਪਣੇ ਪ੍ਰਾਣਾਂ ਤੋਂ, ਮਾਤਾ ਪਿਤਾ ਤੋਂ ਵੱਧ ਇਸ ਮਾਇਆ ਨਾਲ ਹੀ ਪਿਆਰ ਕੀਤਾ ਹੈ, ਕੀ ਅੰਤ ਸਮੇਂ ਉਨ੍ਹਾਂ ਪਾਸ ਵੀ ਸਹਾਇਤਾ ਕਰਨ ਲਈ ਇਹ ਮਾਇਆ ਖੜੀ ਨਾ ਹੋਵੇਗੀ ?

*ਉੱਤਰ :* **ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ ਤਜਿ ਬਾਪ ਮਹਤਾਰੀ ॥**
**ਸੁਤ, ਮੀਤ, ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ ਖਲੀਆ ॥ (ਪੰਨਾ ੧੦੦੪)**

***ਭਾਵਾਰਥ :*** ਇਹ ਮਾਇਆ ਇਕਨਾਂ ਨੇ ਆਪਣੇ ਸਰੀਰ ਅਤੇ ਪ੍ਰਾਣਾਂ ਤੋਂ ਵੀ ਪਿਆਰੀ ਬਣਾ ਰੱਖੀ ਹੈ, ਕਿਸੇ ਨੇ ਆਪਣੇ ਮਾਤਾ ਪਿਤਾ ਦੀ ਪ੍ਰੀਤ ਛੱਡ ਕੇ ਇਸ ਮਾਇਆ ਨੂੰ ਹੀ ਇਕੱਤ੍ਰ ਕੀਤਾ ਹੈ, ਕੋਈ ਇਸ ਨੂੰ ਮਿੱਤਰ, ਪੁੱਤਰ ਭਰਾਵਾਂ ਤੋਂ ਵੀ ਛੁਪਾ ਛੁਪਾ ਰੱਖਦਾ ਰਿਹਾ ਹੈ, ਪਰ ਅੰਤ ਦੇ ਸਮੇਂ ਉਨ੍ਹਾਂ ਦੇ ਪਾਸ ਵੀ ਸਹਾਇਤਾ ਕਰਨ ਲਈ ਇਹ ਨੇੜੇ ਵੀ ਖੜੀ ਨਹੀਂ ਹੋਈ। ਇਕੱਲੇ ਨੂੰ ਹੀ ਖਲੋਤਾ ਛੱਡ ਗਈ।

**ਪ੍ਰਸ਼ਨ ੧੦੮੪ ਮਸਾਣਾਂ :** ਜੋ ਸਾਧੂ ਘਰ-ਬਾਰ ਛੱਡ ਕੇ ਕਿਸੇ ਜੰਗਲ ਗੁਫ਼ਾ ਜਾਂ ਮੜ੍ਹੀਆਂ ਮਸਾਣਾਂ ਆਦਿ ਵਿਚ ਹੀ ਹਮੇਸ਼ਾਂ ਵੱਸਦੇ ਰਹਿੰਦੇ ਹਨ, ਕੀ ਮਾਇਆ ਉਨ੍ਹਾਂ ਦਾ ਖਹਿੜਾ ਛੱਡ ਦੇਂਦੀ ਹੈ ?

**ਉੱਤਰ :** **ਹੋਇ ਅਉਧੂਤ ਬੈਠੇ ਲਾਇ ਤਾਰੀ॥ ਜੋਗੀ ਜਤੀ ਪੰਡਿਤ ਬੀਚਾਰੀ॥**
**ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ॥ (ਪੰਨਾ ੧੦੦੪)**

**ਭਾਵਾਰਥ :** ਇਕ ਤਿਆਗੀ ਬਣ ਕੇ ਤਾੜੀ ਲਾ ਕੇ ਬੈਠ ਗਏ ਸਨ, ਕੋਈ ਜੋਗੀ, ਪੰਡਤ, ਜਤੀ ਬਣ ਬੈਠਾ ਹੈ, ਕੋਈ ਘਰਾਂ ਵਿਚ, ਕੋਈ ਮੜ੍ਹੀਆਂ ਮਸਾਣਾਂ ਤੇ ਕੋਈ ਬਨਾਂ ਵਿਚ ਜਾ ਵੱਸਦੇ ਹਨ। ਪਰ ਇਹ ਮਾਇਆ ਦੁਖ ਦੇਣ ਲਈ ਉੱਠ ਕੇ ਉਨ੍ਹਾਂ ਦੇ ਪੱਲੇ ਜਾ ਚੰਬੜੀ ਹੈ ਭਾਵ ਮਾਇਆ ਇਕ ਐਸਾ ਮੋਹਣੀ ਮੰਤ੍ਰ ਹੈ, ਜਿਸ ਨੇ ਸਾਰੇ ਹੀ ਜੀਵ ਜੰਤਾਂ ਨੂੰ ਆਪਣੇ ਅਧੀਨ ਕਰ ਰੱਖਿਆ ਹੈ, ਪਰ ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਗੁਰੂ ਦਵਾਰਾ ਪ੍ਰਮੇਸ਼ਰ ਦਾ ਨਾਮ ਵੱਸ ਗਿਆ ਹੈ, ਉਹ ਇਸ ਦੇ ਬੰਧਨਾਂ ਤੋਂ ਛੁੱਟ ਗਏ ਹਨ।

**ਪ੍ਰਸ਼ਨ ੧੦੮੫ ਚਿੰਤਾ :** ਇਹ ਮਨੁੱਖ ਹਰ ਸਮੇਂ ਆਪਣੇ ਸਰੀਰ ਦੀ ਪਾਲਣਾ ਕਰਨ ਦੀ ਚਿੰਤਾ ਹੀ ਕਿਉਂ ਕਰਦਾ ਰਹਿੰਦਾ ਹੈ ?

**ਉੱਤਰ :** **ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ॥**
**ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ॥ (ਪੰਨਾ ੧੦੦੭)**

**ਭਾਵਾਰਥ :** ਆਪਣੀ ਪਾਲਣਾ ਕਰਨ ਦੀ ਚਿੰਤਾ ਇਹ ਮਨੁੱਖ ਹਰ ਸਮੇਂ ਇਸ ਲਈ ਕਰਦਾ ਹੈ ਕਿ ਇਹ ਕਦੀ ਇਹ ਨਹੀਂ ਵਿਚਾਰ ਕਰਦਾ ਕਿ ਉਹ ਪ੍ਰਮੇਸ਼ਰ ਹੀ ਮਾਤਾ ਦੇ ਪੇਟ ਵਿਚ ਪਾਲਣਾ ਕਰਦਾ ਰਿਹਾ ਹੈ ਅਤੇ ਹਰ ਤਰ੍ਹਾਂ ਦੀ ਰੱਖਿਆ ਕਰਦਾ ਸੀ ਅਤੇ ਮਾਤਾ ਦੇ ਪੇਟ ਦੀ ਜਠਰਾਗਨ ਦਾ ਸੇਕ ਵੀ ਨਹੀਂ ਲੱਗਣ ਦਿੱਤਾ। ਓਹੀ ਮਾਲਕ ਹੈ ਜੋ ਇਸ ਸੰਸਾਰ ਵਿਚ ਰੱਖਿਆ ਕਰਦਾ ਹੈ। ਪਰ ਇਹ ਮਨੁੱਖ ਵੀਚਾਰ ਤੋਂ ਹੀਣਾ ਹੋਣ ਕਾਰਨ ਹਰ ਸਮੇਂ ਇਸ ਦੀ ਚਿੰਤਾ ਕਰਦਾ ਰਹਿੰਦਾ ਹੈ।

**ਪ੍ਰਸ਼ਨ ੧੦੮੬ ਕਾਬੂ :** ਸਰੀਰ ਪਰ ਕੋਈ ਭੇਖ ਧਾਰਨ ਕਰਨਾ, ਕੀ ਮਨ ਨੂੰ ਕਾਬੂ ਕਰਨ ਵਿਚ ਸਹਾਇਕ ਨਹੀਂ ਹੁੰਦਾ ?

**ਉੱਤਰ :** **ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ॥.....**
**ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ॥ (ਪੰਨਾ ੧੦੦੯)**

**ਭਾਵਾਰਥ :** ਜਿਵੇਂ ਕਿਸੇ ਸੱਪ ਨੂੰ ਪਟਾਰੀ ਵਿਚ ਪਾ ਰੱਖੀਏ ਤਾਂ ਇਸ ਤਰ੍ਹਾਂ ਸੱਪ ਦੇ ਅੰਦਰੋਂ ਜ਼ਹਿਰ ਤੇ ਉਸ ਦੇ ਮਨ ਵਿਚੋਂ ਰੋਸ ਦੂਰ ਨਹੀਂ ਹੁੰਦਾ ਸਗੋਂ ਉਸ ਦੇ ਅੰਦਰ ਵਿਹੁ ਵਧਦੀ ਹੀ ਜਾਂਦੀ ਹੈ। ਤਿਵੇਂ ਕਿਸੇ ਭੇਖ ਰੂਪ ਪਟਾਰੀ ਵਿਚ ਪਏ ਮਨ ਅੰਦਰ ਕਰੋਧ ਤੇ ਹੰਕਾਰ ਵਧਦਾ ਹੀ ਹੈ। ਪਰ ਜਿਵੇਂ ਜ਼ਹਿਰੀਲੇ ਸੱਪ ਨੂੰ ਗਾਰੜੂ ਮੰਤ੍ਰ ਨਾਲ ਵੱਸ ਕਰ ਲਈਦਾ ਹੈ, ਤਿਵੇਂ ਇਸ ਮਨ ਨੂੰ ਵੀ ਗੁਰੂ ਦੇ ਸ਼ਬਦ ਨਾਲ ਕਾਬੂ ਕੀਤਾ ਜਾ ਸਕਦਾ ਹੈ। ਗੁਰੂ ਰਾਹੀਂ ਨਾਮ ਨੂੰ ਸੁਣ ਕੇ ਮੰਨਣ ਵਾਲਾ ਮਨ ਸਦਾ ਲਈ ਸੰਤੁਸ਼ਟ ਹੋ ਜਾਂਦਾ ਹੈ। ਸੰਤੁਸ਼ਟ ਹੋਏ ਮਨ ਨੂੰ ਕਦੀ ਵੀ ਕਿਸੇ ਕਾਮਾਦਿਕ ਦੀ ਜ਼ਹਿਰ ਨਹੀਂ ਵਿਆਪਦੀ।

**ਪ੍ਰਸ਼ਨ ੧੦੮੭ ਪਛੋਤਾਪ :** ਮਨੁੱਖ ਨੂੰ ਬਾਰ ਬਾਰ ਪਛੋਤਾਪ ਕਿਉਂ ਕਰਨਾ ਪੈਂਦਾ ਹੈ ?

**ਉੱਤਰ :** **ਮਾਗਰਮਛੁ ਫਹਾਈਐ, ਕੁੰਡੀ ਜਾਲੁ ਵਤਾਇ॥**
**ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ॥ (ਪੰਨਾ ੧੦੦੯)**

**ਭਾਵਾਰਥ :** ਜਿਵੇਂ ਜਾਲ ਜਾਂ ਕੁੰਡੀ ਪਾਣੀ ਵਿਚ ਸੁੱਟ ਕੇ ਮਗਰਮੱਛ ਫਸਾਈਦਾ ਹੈ, ਤਿਵੇਂ ਖੋਟੀ ਮੱਤ ਰੂਪ ਫਾਹੀ ਕਰਕੇ ਜੀਵ ਰੂਪ ਮੱਛ ਫਸਿਆ ਹੋਇਆ ਹੈ, ਜਿਸ ਦਾ ਫਲ ਮਨੁੱਖ ਨੂੰ ਸਦਾ ਪਛੋਤਾਪ ਹੀ ਕਰਨਾ ਪੈਂਦਾ ਹੈ।

**ਪ੍ਰਸ਼ਨ ੧੦੮੮ ਫਲ:** ਸੱਚੇ ਗੁਰੂ ਦੀ ਸੇਵਨਾ ਕਰਨ ਤੋਂ ਕੀ ਫਲ ਪ੍ਰਾਪਤ ਹੁੰਦਾ ਹੈ?

**ਉੱਤਰ: ਖਾਰ ਸਮੁੰਦੁ ਢੰਢੋਲੀਐ ਇਕੁ ਮਣੀਆ ਪਾਵੈ ॥**
**ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥**
**ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ ॥ (ਪੰਨਾ ੧੦੧੨)**

**ਭਾਵਾਰਥ:** ਜੇ ਕੋਈ ਆਦਮੀ ਕਿਸੇ ਖਾਰੇ ਸਮੁੰਦਰ ਵਿਚੋਂ ਢੂੰਢ ਕਰੇ ਤਾਂ ਉਸ ਨੂੰ ਇਕ ਮਣੀ ਮਿਲਦੀ ਹੈ। ਉਹ ਮਣੀ ਦੋ ਚਾਰ ਦਿਨ ਸੁਹਾਵਣੀ ਲੱਗਦੀ ਹੈ, ਅੰਤ ਉਸ ਨੂੰ ਮਿੱਟੀ ਖਾ ਜਾਂਦੀ ਹੈ। ਪਰ ਸੱਚੇ ਗੁਰੂ ਸਮੁੰਦਰ ਨੂੰ ਜੇਕਰ ਸੇਵਨਾ ਕਰੀਏ ਤਾਂ ਉਹ ਸੱਚਾ ਨਾਮ ਦੇਂਦਾ ਹੈ, ਜਿਸ ਦੀ ਕਦੀ ਫਿਰ ਤੋਟ ਹੀ ਨਹੀਂ ਆਉਂਦੀ (ਤੋਟਿ ਨ ਆਵੈ ਵਧਦੋ ਜਾਈ) ਇਹ ਨਾਮ ਖਾਣ ਤੇ ਖ਼ਰਚਣ ਨਾਲ ਘਟਦਾ ਨਹੀਂ, ਸਗੋਂ ਵਧਦਾ ਹੈ।

**ਪ੍ਰਸ਼ਨ ੧੦੮੯ ਘੁੰਮਣ ਘੇਰੀ:** ਘਰ-ਬਾਰ ਛੱਡ ਕੇ ਦੁਨੀਆਂ ਦਾ ਚੱਕਰ ਲਾਉਣ ਨਾਲ ਕੀ ਜਨਮ ਮਰਨ ਦੀ ਘੁੰਮਣ ਘੇਰੀ ਮੁੱਕ ਜਾਂਦੀ ਹੈ?

**ਉੱਤਰ: ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥**
**ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥**
**ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥ (ਪੰਨਾ ੧੦੧੨)**

**ਭਾਵਾਰਥ:** ਮਨਮੁਖ ਘਰ ਦੇ ਕਿਸੇ ਦੁਖ ਦੀ ਲਹਿਰ ਆਉਣ ਨਾਲ ਆਪਣੇ ਘਰ ਨੂੰ ਛੱਡ ਕੇ ਘਰ ਘਰ ਫਿਰ ਕੇ ਖੁਆਰ ਹੁੰਦਾ ਹੈ ਅਤੇ ਦੂਜਿਆਂ ਦੇ ਘਰਾਂ ਵੱਲ ਵਿਕਾਰ ਦ੍ਰਿਸ਼ਟੀ ਨਾਲ ਵੇਖਦਾ ਹੈ। ਵੇਦਾਂ ਦਾ ਪਾਠ ਪੜ੍ਹ ਪੜ੍ਹ ਕੇ ਦਸੋਂ ਦਿਸ਼ਾਂ ਵਿਚ ਭਟਕਦਾ ਥੱਕ ਗਿਆ ਪਰ ਤ੍ਰਿਸ਼ਨਾ ਵਧੇਰੇ ਹੀ ਵਧਦੀ ਗਈ। ਇਸ ਤਰ੍ਹਾਂ ਉਸ ਨੇ ਗ੍ਰਿਹਸਤ ਦੇ ਧਰਮ ਨੂੰ ਭੀ ਗਵਾ ਲਿਆ ਤੇ ਸਤਿਗੁਰੂ ਦੀ ਸ਼ਰਨ ਭੀ ਪ੍ਰਾਪਤ ਨਾ ਹੋਈ। ਇਸ ਨੂੰ ਖੋਟੀ ਮੱਤ ਧਾਰਨ ਕਰਨ ਦਾ ਫਲ ਇਹ ਮਿਲਿਆ ਕਿ ਸੰਸਾਰ ਦੀ ਜੰਮਣ ਮਰਨ ਦੀ ਘੁੰਮਣ ਘੇਰੀ ਇਸ ਦੀ ਨਾ ਮੁੱਕ ਸਕੀ।

**ਪ੍ਰਸ਼ਨ ੧੦੯੦ ਬੇ-ਇੱਜ਼ਤ:** ਲੋਕਾਂ ਨੂੰ ਮਾਇਆ ਦੇ ਤਿਆਗ ਦਾ ਉਪਦੇਸ਼ ਕਰਨ ਵਾਲੇ ਦੁਨੀਆਂ ਵਿਚ ਬੇ-ਇੱਜ਼ਤ ਕਿਉਂ ਹੁੰਦੇ ਹਨ?

**ਉੱਤਰ: ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ॥**
**ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ ॥**
**ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥**
**ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ ॥ (ਪੰਨਾ ੧੦੧੨)**

**ਭਾਵਾਰਥ:** ਗੇਰੂ ਰੰਗੇ ਕੱਪੜੇ ਪਹਿਨ ਕੇ ਭੇਖੀ ਬਣ ਬੈਠਾ ਅਤੇ ਮੰਗਣ ਲੱਗ ਪਿਆ। ਇਕ ਕੱਪੜਾ ਪਾੜ ਕੇ ਕਫਨੀ ਬਣਾ ਲਈ, ਘਰਾਂ ਘਰਾਂ ਵਿਚ ਮੰਗ ਕੇ ਝੋਲੀ ਵਿਚ ਆਪ ਮਾਇਆ ਜਮਾਂ ਕਰਦਾ ਰਿਹਾ ਅਤੇ ਜਗਤ ਨੂੰ ਉਪਦੇਸ਼ ਕਰਦਾ ਹੈ ਕਿ ਦੁਨੀਆਂ ਦੇ ਲੋਕੋ! ਇਸ ਦੁਖ ਰੂਪ ਝੂਠੀ ਮਾਇਆ ਦਾ ਤਿਆਗ ਕਰੋ। ਜੋ ਇਸ ਤਰ੍ਹਾਂ ਦਾ ਭੇਖੀ ਮਨ ਦਾ ਅੰਧਾ ਹੈ, ਉਸ ਨੇ ਲੋਕਾਂ ਵਿਚ ਬੇ-ਇੱਜ਼ਤ ਹੀ ਹੋਣਾ ਸੀ। ਉਸ ਭਰਮ ਵਿਚ ਭੁੱਲੇ ਹੋਏ ਨੇ ਗੁਰੂ ਦੇ ਸ਼ਬਦ ਰਾਹੀਂ ਆਪਣੇ ਆਪ ਨੂੰ ਨਹੀਂ ਪਛਾਣਿਆ, ਉਹ ਮਾਇਆ ਰੂਪ ਜੂਏ ਵਿਚ ਲੱਗ ਕੇ ਇਸ ਮਨੁੱਖਾ ਜਨਮ ਰੂਪ ਬਾਜ਼ੀ ਨੂੰ ਹਾਰ ਬੈਠਾ ਹੈ।

***ਪ੍ਰਸ਼ਨ ੧੦੯੧ ਇਸ਼ਨਾਨ :*** ਕੀ ਤੀਰਥ ਇਸ਼ਨਾਨ ਕਰਨ ਨਾਲ ਜਾਂ ਕਿਸੇ ਭੇਖ ਧਰਨ ਨਾਲ ਨਿਰਮਲ ਨਹੀਂ ਹੋ ਸਕੀਦਾ ?

***ਉੱਤਰ :*** **ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ ॥**
**ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ ॥**
**ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ ॥**
**ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ॥ (ਪੰਨਾ ੧੦੧੩)**

***ਭਾਵਾਰਥ :*** ਭੇਖੀ ਦੇ ਅੰਦਰ ਜੋ ਵਿਕਾਰਾਂ ਦੀ ਅੱਗ ਹੈ ਇਹ ਤਾਂ ਗੁਰੂ ਬਿਨਾਂ ਬੁੱਝਦੀ ਹੀ ਨਹੀਂ, ਪਰ ਭੇਖੀ ਆਦਮੀ ਬਾਹਰੋਂ ਧੂਣੀਆਂ ਤਾਪਦਾ ਫਿਰਦਾ ਹੈ। ਗੁਰੂ ਦੀ ਸੇਵਾ ਕੀਤੇ ਬਿਨਾਂ ਹਿਰਦਾ ਸ਼ੁਧ ਨਹੀਂ ਹੁੰਦਾ, ਸ਼ੁੱਧ ਹਿਰਦੇ ਤੋਂ ਬਿਨਾਂ ਅੰਤਰ ਆਤਮੇ ਨਿਸ਼ਕਾਮ ਭਗਤੀ ਦਾ ਨਿਵਾਸ ਨਹੀਂ ਹੋ ਸਕਦਾ। ਸੋ ਭਗਤੀ ਤੋਂ ਸੱਖਣਾ ਮਨੁੱਖ ਆਪਣੇ ਸਤਿ, ਚਿਤ, ਅਨੰਦ, ਸ਼ੁੱਧ ਸਰੂਪ ਨੂੰ ਕਿਵੇਂ ਪਹਿਚਾਣ ਸਕਦਾ ਹੈ, ਭਾਵ ਨਹੀਂ ਪਛਾਣ ਸਕਦਾ। ਅੰਦਰੋਂ ਤ੍ਰਿਸ਼ਨਾ ਦੀ ਅੱਗ ਦਾ ਸਾੜਿਆ ਹੋਇਆ ਮਹਾਂ ਪੁਰਸ਼ਾਂ ਦੀ ਅਣਹੋਈ ਨਿੰਦਾ ਕਰਕੇ ਨਰਕ ਗਾਮੀ ਹੋ ਰਿਹਾ ਹੈ, ਉਹ ਭਰਮ ਦਾ ਭਰਮਾਇਆ ਹੋਇਆ ਭਾਵੇਂ ਅਠਾਹਠ ਤੀਰਥਾਂ ਪਰ ਭੀ ਭਰਮਦਾ ਫਿਰਦਾ ਹੈ ਪਰ ਇਸ ਤਰ੍ਹਾਂ ਉਹ ਕੀਤੇ ਪਾਪਾਂ ਦੀ ਮੈਲ ਕਿਵੇਂ ਧੋ ਸਕਦਾ ਹੈ, ਭਾਵ ਉਹ ਪਾਪਾਂ ਦੀ ਮੈਲ ਦੂਰ ਨਾ ਹੋਣ ਕਰਕੇ ਸਦਾ ਅਪਵਿੱਤਰ ਹੀ ਰਹਿੰਦਾ ਹੈ।

***ਪ੍ਰਸ਼ਨ ੧੦੯੨ ਮਨ ਨੂੰ ਸ਼ਾਂਤੀ :*** ਸਰੀਰ ਪਰ ਭੇਖ ਧਾਰਨ ਕਰਨ ਵਾਲਿਆਂ ਦੇ ਮਨ ਨੂੰ ਸ਼ਾਂਤੀ ਅਤੇ ਸੁਖ ਕਿਉਂ ਨਹੀਂ ਮਿਲਦਾ ?

***ਉੱਤਰ :*** **ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ॥**
**ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ ॥**
**ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥**
**ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ॥ (ਪੰਨਾ ੧੦੧੩)**

***ਭਾਵਾਰਥ :*** ਕੀ ਹੋਇਆ ਜੇ ਸਰੀਰ ਉੱਤੇ ਛਾਣ ਕੇ ਸੁਆਹ ਮਲ ਲਈ, ਉਂਝ ਹਰ ਵਕਤ ਮਾਇਆ ਦਾ ਹੀ ਰਸਤਾ ਤੱਕਦਾ ਰਿਹਾ ਕਿ ਕਿਸ ਪਾਸਿਓਂ ਆਉਂਦੀ ਹੈ। ਜੋ ਪ੍ਰਮੇਸ਼ਰ ਹਰ ਥਾਂ ਵਿਆਪਕ ਹੈ ਭੇਖੀ ਉਸ ਨੂੰ ਤਾਂ ਪਛਾਣ ਨਹੀਂ ਸਕਦਾ, ਪਰ ਜੇ ਕੋਈ ਇਸ ਨੂੰ ਇਸ ਦੇ ਪਾਖੰਡ ਦੀ ਸੱਚੀ ਗੱਲ ਆਖ ਦੇਵੇ ਤਾਂ ਗੁੱਸੇ ਵਿਚ ਭਰ ਜਾਂਦਾ ਹੈ। ਮੂੰਹੋਂ ਭਾਵੇਂ ਪਾਠ ਵੀ ਕਰਦਾ ਹੈ ਪਰ ਹਮੇਸ਼ਾਂ ਝੂਠ ਹੀ ਬੋਲਦਾ ਰਹਿੰਦਾ ਹੈ। ਇਹ ਭੇਖੀ ਨਿਗੁਰੇ ਖੋਟੀ ਮੱਤ ਵਾਲੇ ਦੀ ਨਿਸ਼ਾਨੀ ਹੈ। ਇਸੇ ਲਈ ਮਨਮੁਖ ਭੇਖੀ ਦੇ ਮਨ ਨੂੰ ਸੁੱਖ ਅਤੇ ਸ਼ਾਂਤੀ ਨਹੀਂ ਮਿਲਦੀ ਕਿਉਂਕਿ ਉਹ ਨਾਮ ਨਹੀਂ ਸਿਮਰਦਾ, ਭਾਵ ਮਨੁੱਖ ਦੇ ਮਨ ਨੂੰ ਸੁੱਖ ਅਤੇ ਸ਼ਾਂਤੀ ਕੇਵਲ ਪ੍ਰਮੇਸ਼ਰ ਦਾ ਨਾਮ ਅਰਾਧਨ ਨਾਲ ਹੀ ਮਿਲ ਸਕਦੀ ਹੈ।

***ਪ੍ਰਸ਼ਨ ੧੦੯੩ ਭਟਕਦਾ :*** ਭੇਖੀ ਦਾ ਮਨ ਦਸਾਂ ਦਿਸ਼ਾਂ ਵਿਚ ਕਿਉਂ ਭਟਕਦਾ ਰਹਿੰਦਾ ਹੈ ?

***ਉੱਤਰ :*** **ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥**
**ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥**
**ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥ (ਪੰਨਾ ੧੦੧੩)**

***ਭਾਵਾਰਥ :*** ਭਾਵੇਂ ਸਿਰ ਭੀ ਮੁਨਾ ਲਿਆ, ਜਟਾਂ ਭੀ ਰੱਖ ਲਈਆਂ, ਮੋਨ ਧਾਰ ਕੇ ਭੀ ਬੈਠ ਗਿਆ, ਪਰ ਮਨ ਵਿਚ ਹੰਕਾਰ ਹੀ ਵਧਦਾ ਗਿਆ, ਮਾਇਆ ਦਾ ਸ਼ੁਦਾਈ ਕੀਤਾ ਹੋਇਆ ਨਾਮ ਅੰਮ੍ਰਿਤ ਛੱਡ ਕੇ ਵਿਸ਼ਿਆਂ ਰੂਪ ਜ਼ਹਿਰ ਨੂੰ ਹੀ ਪੀਂਦਾ ਰਿਹਾ। ਇਸ ਲਈ ਆਤਮਾ ਦੇ ਗਿਆਨ ਤੋਂ ਸੱਖਣਾ ਉਸ ਭੇਖੀ ਦਾ ਮਨ ਦਸੋਂ ਦਿਸ਼ਾਂ ਵਿਚ ਭਟਕਦਾ ਹੀ ਰਹਿੰਦਾ ਹੈ।

***ਪ੍ਰਸ਼ਨ ੧੦੯੪ ਬੁਢਾਪੇ ਵਿਚ :*** ਕੀ ਪ੍ਰਮੇਸ਼ਰ ਦਾ ਨਾਮ ਬੁਢਾਪੇ ਵਿਚ ਨਹੀਂ ਜਪਿਆ ਜਾ ਸਕਦਾ ?

***ਉੱਤਰ :*** **ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ ॥
ਚਰਣ ਰਹੇ ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੇ ॥
ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥ (ਪੰਨਾ ੧੦੧੪)**

***ਭਾਵਾਰਥ :*** ਭਾਵੇਂ ਇਹ ਨਿਯਮ ਨਹੀਂ ਕਿ ਬੁੱਢਾ ਹੋ ਕੇ ਨਾਮ ਨਹੀਂ ਜਪਿਆ ਜਾ ਸਕਦਾ, ਪਰ ਜੋਬਨ ਬੀਤ ਜਾਣ ਤੋਂ ਜਦ ਸਰੀਰ ਬੁੱਢਾ ਹੋ ਗਿਆ ਤਾਂ ਇਸ ਦਾ ਕੰਠ ਕਫ ਨਾਲ ਰੁਕ ਜਾਂਦਾ ਹੈ, ਨੇਤਰਾਂ ਤੋਂ ਪਾਣੀ ਵਗਦਾ ਰਹਿੰਦਾ ਹੈ, ਪੈਰ ਤੁਰ ਨਹੀਂ ਸਕਦੇ, ਹੱਥ ਕੰਬਦੇ ਹਨ, ਸੁਰਤ ਕੰਮ ਨਹੀਂ ਕਰਦੀ, ਕੇਸ ਕਾਲਿਆਂ ਤੋਂ ਚਿੱਟੇ ਹੋ ਗਏ ਅਤੇ ਘਰ ਵਿਚ ਇਸ ਨੂੰ ਕੋਈ ਰੱਖਣਾ ਭੀ ਨਹੀਂ ਚਾਹੁੰਦਾ। ਇਸੀ ਤਰ੍ਹਾਂ ਦੀ ਦਸ਼ਾ ਵਿਚ ਇਸ ਨੂੰ ਨਾਮ ਜਪਣੇ ਦਾ ਖ਼ਿਆਲ ਹੀ ਨਹੀਂ ਆਉਂਦਾ ਕਿਉਂਕਿ ਪਹਿਲੀ ਉਮਰ ਵਿਚ ਕੀਤੇ ਹੋਏ ਮੰਦ ਕਰਮਾਂ ਦੇ ਸੰਸਕਾਰ ਇਸ ਦੇ ਮਨ ਨੂੰ ਇਕਾਗਰ ਨਹੀਂ ਹੋਣ ਦਿੰਦੇ। ਇਸ ਲਈ ਨਾਮ ਜਪਣ ਵਾਸਤੇ ਬੁਢਾਪੇ ਦੀ ਉਡੀਕ ਕਰਨੀ ਸਖ਼ਤ ਭੁੱਲ ਹੈ ਕਿਉਂਕਿ ਸਾਨੂੰ ਇਹ ਕੀ ਯਕੀਨ ਹੈ ਕਿ ਅਸੀਂ ਬੁਢਾਪੇ ਤਕ ਜ਼ਰੂਰ ਹੀ ਪੁੱਜਾਂਗੇ।

***ਪ੍ਰਸ਼ਨ ੧੦੯੫ ਮੁਕਤ :*** ਕੀ ਸਕਾਮ ਕਰਮ ਕਰਨ ਵਾਲਾ ਮੁਕਤ ਨਹੀਂ ਹੋਵੇਗਾ ?

***ਉੱਤਰ :*** **ਕਲਰ ਖੇਤੀ, ਤਰਵਰ ਕੰਠੇ, ਬਾਗਾ ਪਹਿਰਹਿ ਕਜਲੁ ਝਰੈ ॥
ਏਹੁ ਸੰਸਾਰੁ ਤਿਸੈ ਕੀ ਕੋਠੀ ਜੋ ਪੈਸੈ ਸੋ ਗਰਬਿ ਜਰੈ ॥ (ਪੰਨਾ ੧੦੧੬)**

***ਭਾਵਾਰਥ :*** ਜਿਵੇਂ ਕਲਰ ਵਾਲੀ ਧਰਤੀ ਵਿਚ ਕੋਈ ਬੀਜ ਬੀਜੇ, ਉਸ ਨੂੰ ਕੋਈ ਭੀ ਲਾਭ ਪ੍ਰਾਪਤ ਨਹੀਂ ਹੁੰਦਾ। ਤਿਵੇਂ ਸਕਾਮ ਕਰਨ ਵਾਲਾ ਮੁਕਤ ਨਹੀਂ ਹੋ ਸਕਦਾ।

***ਪ੍ਰਸ਼ਨ ੧੦੯੬ ਸਰੀਰ ਦੀ :*** ਇਸ ਸਰੀਰ ਦੀ ਕਿਤਨੀ ਕੁ ਮੁਨਿਆਦ ਸਮਝਣੀ ਚਾਹੀਦੀ ਹੈ ?

***ਉੱਤਰ :*** **ਤਰਵਰ ਕੰਠੇ..... (ਪੰਨਾ ੧੦੧੬)**

***ਭਾਵਾਰਥ :*** ਜਿਵੇਂ ਕਿਸੇ ਨਦੀ ਦੇ ਕਿਨਾਰੇ ਖੜੇ ਰੁੱਖ ਦੀ ਕੋਈ ਮੁਨਿਆਦ ਨਹੀਂ, ਉਸ ਨੇ ਨਦੀ ਦਾ ਵੇਗ ਆਉਣ ਨਾਲ ਝੱਟ ਹੀ ਗਿਰ ਪੈਣਾ ਹੈ, ਇਸੀ ਤਰ੍ਹਾਂ ਸਰੀਰ ਦਾ ਭੀ ਕੋਈ ਭਰੋਸਾ ਨਹੀਂ ਕਿ ਇਸ ਨੇ ਕਾਲ ਦਾ ਵੇਗ ਆਉਣ ਨਾਲ ਕਦੋਂ ਡਿੱਗ ਪੈਣਾ ਹੈ।

***ਪ੍ਰਸ਼ਨ ੧੦੯੭ ਕਾਲਖ :*** ਮਨੁੱਖ ਸੰਸਾਰ ਵਿਚ ਪਾਪਾਂ ਦੀ ਕਾਲਖ ਤੋਂ ਕਿਵੇਂ ਬਚ ਸਕਦਾ ਹੈ ?

***ਉੱਤਰ :*** **ਬਾਗਾ ਪਹਿਰਹਿ ਕਜਲੁ ਝਰੈ ॥ (ਪੰਨਾ ੧੦੧੬)**

***ਭਾਵਾਰਥ :*** ਜਿਵੇਂ ਕੋਈ ਨਵਾਂ ਪੁਸ਼ਾਕਾ ਪਹਿਨ ਕੇ ਕੱਜਲ ਦੀ ਕੋਠੜੀ ਵਿਚ ਜਾ ਵੜੇ ਤਾਂ ਉਸ ਨੂੰ ਕਾਲਖ ਜ਼ਰੂਰ ਲੱਗ ਜਾਂਦੀ ਹੈ, ਤਿਵੇਂ ਇਹ ਸੰਸਾਰ ਇਕ ਪਾਪਾਂ ਰੂਪ ਕੱਜਲ ਦੀ ਕੋਠੜੀ ਹੈ, ਜੋ ਇਸ ਵਿਚ ਪੈਂਦਾ ਹੈ, ਉਹ ਕਾਲਾ ਹੋ ਜਾਂਦਾ ਹੈ, ਪਰ ਇਸ ਸੰਸਾਰ ਰੂਪ ਕੋਠੜੀ ਵਿਚੋਂ ਪਾਪਾਂ ਦੀ ਕਾਲਖ ਤੋਂ ਓਹੀ ਬਚ ਸਕਦਾ ਹੈ, ਜਿਸ ਗੁਰਮੁਖ 'ਤੇ ਗੁਰੂ ਨੇ ਬਖ਼ਸ਼ਿਸ਼ ਕਰੀ ਹੈ।

***ਪ੍ਰਸ਼ਨ ੧੦੯੮ ਮਨ ਨੂੰ :*** ਇਹ ਮਨੁੱਖ ਪ੍ਰਮੇਸ਼ਰ ਵਿਚ ਆਪਣੇ ਮਨ ਨੂੰ ਇਕ ਨਿਮਖ ਮਾਤ੍ਰ ਭੀ ਕਿਉਂ ਨਹੀਂ ਜੋੜਦਾ ?

***ਉੱਤਰ :*** **ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ ਨਹੀ ਤੁਝੁ ਗਾਇਓ ॥
ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ ॥
ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥ (ਪੰਨਾ ੧੦੧੭)**

***ਭਾਵਾਰਥ :*** ਜੋ ਸੁੱਖਾਂ ਦਾ ਦਾਤਾ ਅਟੱਲ ਪ੍ਰਮੇਸ਼ਰ ਹੈ, ਇਸ ਮਨੁੱਖ ਨੇ ਉਸ ਨੂੰ ਇਕ ਨਿਮਖ ਮਾਤ੍ਰ ਭੀ ਯਾਦ

ਨਹੀਂ ਕੀਤਾ ਅਤੇ ਜਿਸ ਆਪਣੇ ਅਗਲੇ ਪ੍ਰਲੋਕ ਦੇ ਅਸਲੀ ਅਸਥਾਨ ਵਿਚ ਜਾਣਾ ਸੀ, ਉਸ ਨੂੰ ਭੁਲਾ ਕੇ ਪੁੱਤ੍ਰ, ਇਸਤ੍ਰੀ ਤੇ ਘਰ ਦੀ ਸਮੱਗਰੀ ਨੂੰ ਵੇਖ ਕੇ ਇਹ ਭੋਲਾ ਇਨ੍ਹਾਂ ਵਿਚ ਹੀ ਉਲਝ ਗਿਆ ਹੈ, ਜਿਸ ਕਰਕੇ ਇਸ ਮਨੁੱਖ ਦਾ ਮਨ ਪ੍ਰਭੂ ਦੇ ਨਾਮ ਅੰਦਰ ਨਹੀਂ ਜੁੜਦਾ।

***ਪ੍ਰਸ਼ਨ ੧੦੯੯ ਮਾਇਆ :*** ਮਨੁੱਖ ਜਗਤ ਵਿਚ ਬਹੁਤੀ ਮਾਇਆ ਇਕੱਠੀ ਹੋਣ ਨਾਲ ਸੁਖੀ ਹੁੰਦਾ ਹੈ ਜਾਂ ਕਿ ਬਹੁਤੀ ਘੱਟ ਹੋਣ ਨਾਲ ?

***ਉੱਤਰ :*** **ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥**
**ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥**
**ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥ (ਪੰਨਾ ੧੦੧੯)**

***ਭਾਵਾਰਥ :*** ਇਹ ਮਾਇਆ ਜਿਸ ਦੇ ਘਰ ਬਹੁਤੀ ਆ ਜਾਂਦੀ ਹੈ, ਉਸ ਘਰ ਵਿਚ ਬਹੁਤੀ ਚਿੰਤਾ ਪੈਦਾ ਹੋ ਜਾਂਦੀ ਹੈ ਅਤੇ ਜਿਸ ਦੇ ਘਰ ਵਿਚ ਥੋੜੀ ਹੈ, ਉਹ ਭਰਮਦਾ ਫਿਰਦਾ ਹੈ। ਇਨ੍ਹਾਂ ਦੋਹਾਂ ਹਾਲਤਾਂ ਤੋਂ ਜੋ ਛੁੱਟਿਆ ਹੋਇਆ ਹੈ, ਭਾਵ ਬਹੁਤੀ ਮਾਇਆ ਦਾ ਜਿਸ ਨੂੰ ਹੰਕਾਰ ਨਹੀਂ ਅਤੇ ਥੋੜੀ ਹੋਣ ਕਰਕੇ ਜਿਸ ਨੂੰ ਸੋਗ ਨਹੀਂ, ਅਸਲ ਵਿਚ ਓਹੀ ਮਨੁੱਖ ਸੰਸਾਰ ਵਿਚ ਸੁਖੀ ਹੈ।

***ਪ੍ਰਸ਼ਨ ੧੧੦੦ ਬ੍ਰਿਛ ਰੂਪ :*** ਇਸ ਸੰਸਾਰ ਨੂੰ ਬ੍ਰਿਛ ਰੂਪ ਕਿਉਂ ਕਿਹਾ ਜਾਂਦਾ ਹੈ ?

***ਉੱਤਰ :*** **ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥**
**ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥ (ਪੰਨਾ ੧੦੧੯)**

***ਭਾਵਾਰਥ :*** ਜਿਸ ਤਰ੍ਹਾਂ ਇਕ ਬ੍ਰਿਛ ਦੇ ਹੇਠ ਰਾਤ ਕੱਟਣ ਲਈ ਅਨੇਕਾਂ ਹੀ ਜਾਨਵਰ ਇਕੱਠੇ ਹੋ ਜਾਂਦੇ ਹਨ, ਉਨ੍ਹਾਂ ਵਿਚ ਕੋਈ ਕੌੜਾ ਤੇ ਕੋਈ ਮਿੱਠਾ ਬੋਲਣ ਵਾਲੇ ਹਨ। ਸੂਰਜ ਚੜ੍ਹਨ ਤੋਂ ਚੋਗਾ ਚੁਗਣ ਲਈ ਜਿਸ ਤਰਫ਼ ਨੂੰ ਉਨ੍ਹਾਂ ਦਾ ਮੂੰਹ ਹੁੰਦਾ ਹੈ, ਉਹ ਸਾਰੇ ਹੀ ਉੱਡ ਜਾਂਦੇ ਹਨ। ਤਿਵੇਂ ਸੰਸਾਰ ਰੂਪ ਬ੍ਰਿਛ ਹੇਠ ਜੀਵਾਂ ਰੂਪ ਅਨੇਕਾਂ ਹੀ ਪੰਛੀ ਆਪਣੀ ਉਮਰ ਰੂਪ ਰਾਤ ਕੱਟਣ ਲਈ ਆ ਬੈਠੇ ਹਨ, ਜਿਨ੍ਹਾਂ ਵਿਚੋਂ ਇਕ ਮਿੱਠੇ ਤੇ ਇਕ ਕੌੜੇ ਬਚਨ ਬੋਲਣ ਵਾਲੇ ਹਨ। ਜਦੋਂ ਕਾਲ ਰੂਪ ਸੂਰਜ ਚੜ੍ਹਿਆ ਤਾਂ ਸਾਰੇ ਜੀਵਾਂ ਰੂਪ ਪੰਛੀ ਉਮਰ ਰੂਪ ਰਾਤ ਮੁੱਕ ਜਾਣ ਨਾਲ ਆਪੋ ਆਪਣੀ ਵਾਸ਼ਨਾ ਅਨੁਸਾਰ ਵੱਖੋ ਵੱਖ ਜੂਨਾਂ ਵਿਚ ਚਲੇ ਜਾਂਦੇ ਹਨ।

## ਤਰੰਗ ਬਾਰ੍ਹਵਾਂ

***ਪ੍ਰਸ਼ਨ ੧੧੦੧ ਬੇ ਇਨਸਾਫ਼ੀ :*** ਜਦ ਕਿ ਪ੍ਰਮੇਸ਼ਰ ਦੀ ਦਰਗਾਹ ਵਿਚ ਸਹੀ ਇਨਸਾਫ਼ ਹੋਣਾ ਹੈ ਤਾਂ ਇਹ ਮਨੁੱਖ ਕਿਸੇ ਨਾਲ ਬੇ ਇਨਸਾਫ਼ੀ ਕਰਨ ਸਮੇਂ ਉਸ ਸੱਚੀ ਦਰਗਾਹ ਵਿਚ ਸੱਚਾ ਇਨਸਾਫ਼ ਹੋਣ ਵਾਲੀ ਗੱਲ ਨੂੰ ਕਿਉਂ ਨਹੀਂ ਜਾਣਦਾ ?

***ਉੱਤਰ :*** **ਖੁਸਿ ਖੁਸਿ ਲੈਦਾ ਵਸਤੁ ਪਰਾਈ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ॥**
**ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ॥ (ਪੰਨਾ ੧੦੨੦)**

***ਭਾਵਾਰਥ :*** ਮਨੁੱਖ ਜਦੋਂ ਕਿਸੇ ਦੂਸਰੇ ਦੀਆਂ ਚੀਜ਼ਾਂ ਖੋਹ ਲੈਂਦਾ ਹੈ ਤਾਂ ਮਨ ਵਿਚ ਬਹੁਤ ਹੀ ਖ਼ੁਸ਼ ਹੁੰਦਾ ਹੈ ਪਰ ਇਹ ਬੇ-ਸਮਝ ਇਹ ਨਹੀਂ ਜਾਣਦਾ ਕਿ ਪ੍ਰਮੇਸ਼ਰ ਮੇਰੀ ਇਸ ਨਿਕੰਮੀ ਹਰਕਤ ਨੂੰ ਵੇਖ ਰਿਹਾ ਹੈ। ਇਹ ਮਨੁੱਖ ਮਾਇਆ ਦੇ ਲੋਭ ਕਰਕੇ ਸੰਸਾਰ ਟੋਏ ਵਿਚ ਗਿਰਿਆ ਪਿਆ ਹੈ, ਜਿਸ ਕਰਕੇ ਇਹ ਪ੍ਰਮੇਸ਼ਰ ਦੇ ਦਰ ਵਿਚ ਪੂਰਾ ਇਨਸਾਫ਼ ਹੋਣ ਵਾਲੀ ਗੱਲ ਨੂੰ ਜਾਣਦਾ ਹੀ ਨਹੀਂ।

***ਪ੍ਰਸ਼ਨ ੧੧੦੨ ਨਦੀ :*** ਪ੍ਰਲੋਕ ਦੇ ਰਸਤੇ ਵਿਚ ਜੋ ਬੈਤਰਨੀ ਨਦੀ ਸੁਣੀਦੀ ਹੈ, ਉਸ ਤੋਂ ਪਾਰ ਕਿਵੇਂ ਹੋ ਸਕੀਦਾ ਹੈ ?

***ਉੱਤਰ :*** **ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ॥**
**ਤਿਥੈ ਅਵਰੁ ਨ ਕੋਈ ਜੀਉ ਇਕੇਲਾ॥**
**ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖਤਾਈ ਹੇ॥**
**(ਪੰਨਾ ੧੦੨੬)**

***ਭਾਵਾਰਥ :*** ਜਿਸ ਪ੍ਰਲੋਕ ਦੇ ਰਸਤੇ ਅੰਦਰ ਦਸ ਹਜ਼ਾਰ ਜੋਜਨ ਵਿਚ ਅੱਗ ਦਾ ਕੁੰਡ ਸੁਣੀਦਾ ਹੈ, ਜਿਥੇ ਰੁਖਾਂ ਦੇ ਪੱਤੇ ਜ਼ਹਿਰੀਲੇ ਦਸੀਦੇ ਹਨ, ਜਿਥੇ ਮੈਲ ਨਾਲ ਭਰੀ ਹੋਈ ਬੈਤਰਨੀ ਨਦੀ ਵਗਦੀ ਹੈ। ਉਸ ਗਾੜ੍ਹੇ ਝੱਲ ਵਿਚ ਮਨੁੱਖ ਦਾ ਕੋਈ ਭੀ ਸਾਥੀ ਨਹੀਂ, ਜਿਥੇ ਭੱਠ ਦੀ ਤਰ੍ਹਾਂ ਬਲਦੀ ਅੱਗ ਵਿਚ ਮਨਮੁਖ ਪੈ ਕੇ ਸੜਦੇ ਹਨ, ਉਸ ਤੋਂ ਪਾਰ ਹੋਣ ਲਈ ਮਨੁੱਖ ਪਾਸ ਇਕ ਭਗਤੀ ਰੂਪ ਬੇੜੀ ਹੀ ਹੈ।

***ਪ੍ਰਸ਼ਨ ੧੧੦੩ ਰੋਂਦਾ :*** ਛੋਟੇ ਸੁੰਦਰ ਬਾਲਕ ਦੇ ਮਰ ਜਾਣ ਤੋਂ ਮਨੁੱਖ ਇਤਨਾ ਮੇਰਾ ਮੇਰਾ ਕਰਕੇ ਰੋਂਦਾ ਕਿਉਂ ਹੈ ?

***ਉੱਤਰ :*** **ਬਾਲਕੁ ਮਰੈ ਬਾਲਕ ਕੀ ਲੀਲਾ॥**
**ਕਹਿ ਕਹਿ ਰੋਵਹਿ ਬਾਲੁ ਰੰਗੀਲਾ॥**
**ਜਿਸਕਾ ਸਾ ਸੋ ਤਿਨਹੀ ਲੀਆ ਭੂਲਾ ਰੋਵਣਹਾਰਾ ਹੇ॥**
**ਭਰਿ ਜੋਬਨਿ ਮਰਿ ਜਾਹਿ ਕਿ ਕੀਜੈ॥**
**ਮੇਰਾ ਮੇਰਾ ਕਰਿ ਰੋਵੀਜੈ॥ (ਪੰਨਾ ੧੦੨੭)**

***ਭਾਵਾਰਥ :*** ਨਿੱਕੇ ਬਾਲ ਦੇ ਮਰ ਜਾਣ ਤੋਂ ਮਨੁੱਖ ਇਸ ਲਈ ਰੋਂਦਾ ਹੈ ਕਿ ਇਹ ਅਗਿਆਨੀ ਜੀਵ ਉਸ ਬਾਲ ਨੂੰ ਪ੍ਰਭੂ ਦੀ ਦਾਤ ਨਹੀਂ ਜਾਣਦਾ। ਮਨੁੱਖ ਉਸ ਬਾਲਕ ਦੀਆਂ ਖੇਡਾਂ ਤੇ ਉਸਦੀ ਸੁੰਦਰਤਾ ਦੀ ਸਿਫ਼ਤ ਕਰਦਾ ਹੈ ਅਤੇ ਉਸਨੂੰ ਯਾਦ ਕਰ ਕਰ ਰੋਂਦਾ ਹੈ ਪਰ ਇਹ ਨਹੀਂ ਜਾਣਦਾ ਕਿ ਜਿਸ ਪ੍ਰਭੂ ਨੇ ਬਾਲਕ ਦਿਤਾ ਸੀ, ਉਸ ਨੇ ਲੈ ਲਿਆ ਹੈ। ਇਹ ਮਨੁੱਖ ਪ੍ਰਭੂ ਨੂੰ ਭੁਲਾ ਕੇ ਰੁਦਨ ਕਰਦਾ ਹੈ, ਉਹ ਰੁਦਨ ਕਰਨ ਵਾਲਾ ਭੁੱਲਾ ਹੋਇਆ ਹੈ, ਜੋ ਪ੍ਰਭੂ ਨੂੰ ਭੁਲਾ ਬੈਠਾ ਹੈ। ਪਰ ਜੇ ਉਹ ਬਾਲਕ ਜੁਆਨੀ ਭਰ ਕੇ ਪ੍ਰਭੂ ਦੀ ਰਜ਼ਾ ਵਿਚ ਮਰ ਜਾਂਦਾ, ਦੱਸੋ ਤਾਂ ਇਹ ਫਿਰ ਭੋਲਾ ਕੀ ਕਰ ਸਕਦਾ ਸੀ, ਭਾਵ ਕੁਝ ਭੀ ਨਹੀਂ ਸੀ ਕਰ ਸਕਦਾ।

***ਪ੍ਰਸ਼ਨ ੧੧੦੪ ਅਮਲ :*** ਜੇ ਮਨੁੱਖ ਨੂੰ ਸੁਖ ਤੇ ਦੁਖ ਇਸ ਦੇ ਕਰਮਾਂ ਅਨੁਸਾਰ ਹੀ ਮਿਲਦੇ ਹਨ ਤਾਂ ਮਨੁੱਖ ਇਸ 'ਤੇ ਅਮਲ ਕਿਉਂ ਨਹੀਂ ਕਰਦਾ ?

***ਉੱਤਰ :*** **ਸੁਖ ਦੁਖ ਪੁਰਬ ਜਨਮ ਕੇ ਦੀਏ॥**
**ਸੋ ਜਾਣੈ ਜਿਨਿ ਦਾਤੈ ਦੀਏ॥**
**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ॥**
**(ਪੰਨਾ ੧੦੩੦)**

***ਭਾਵਾਰਥ :*** ਸੁਖ ਤੇ ਦੁਖ ਇਸ ਮਨੁੱਖ ਨੂੰ ਆਪਣੇ ਪਿਛਲੇ ਜਨਮ ਦੇ ਕੀਤੇ ਕਰਮਾਂ ਅਨੁਸਾਰ ਹੀ ਮਿਲਦੇ ਹਨ, ਪਰ ਇਸ ਗੱਲ ਨੂੰ ਓਹੀ ਦਾਤਾ ਜਾਣਦਾ ਹੈ, ਜਿਸ ਨੇ ਇਸ ਨੂੰ ਕਰਮਾਂ ਦਾ ਫਲ ਦਿਤਾ ਹੈ। ਇਸ ਲਈ ਹੇ ਪ੍ਰਾਣੀ ! ਤੂੰ ਦੁਖਾਂ ਨੂੰ ਭੋਗਣ ਸਮੇਂ ਕਿਸੇ ਨੂੰ ਕਿਉਂ ਦੋਸ਼ ਦੇਂਦਾ ਹੈ, ਆਪਣੇ ਕੀਤੇ ਕਰਮਾਂ ਦਾ ਫਲ ਬਹਾਦਰ ਹੋ ਕੇ ਭੋਗ।

***ਪ੍ਰਸ਼ਨ ੧੧੦੫ ਵੱਢੀ :*** ਜੋ ਲੋਕ ਧਾਰਮਕ ਪੁਸਤਕਾਂ ਪੜ੍ਹਦੇ ਹੋਏ ਭੀ ਵੱਢੀ ਲੈ ਕੇ ਉਗਾਹੀਆਂ ਦੇਂਦੇ ਰਹਿੰਦੇ ਹਨ, ਉਨ੍ਹਾਂ ਨੂੰ ਕੀ ਫਲ ਮਿਲੇਗਾ ?

*ਉੱਤਰ :* **ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ॥ ਨਾਮੁ ਨ ਬੂਝਹਿ ਭਰਮਿ ਭੁਲਾਨਾ॥**
**ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ॥ (ਪੰਨਾ ੧੦੩੨)**

***ਭਾਵਾਰਥ :*** ਮਨਮੁਖ ਭਾਵੇਂ ਧਾਰਮਕ ਮਿਥੇ ਹੋਏ ਪੁਸਤਕ ਤਾਂ ਪੜ੍ਹਦਾ ਹੈ ਪਰ ਉਹਨਾਂ ਪੁਸਤਕਾਂ ਵਿਚ ਜੋ ਨਾਮ ਸਿਮਰਨ ਕਰਨ ਦੀ ਬਿਧੀ ਦੱਸੀ ਹੈ। ਉਸਨੂੰ ਸਮਝ ਕੇ ਪ੍ਰਭੂ ਦਾ ਚਿੰਤਨ ਨਹੀਂ ਕਰਦਾ। ਮਾਇਆ ਦੇ ਭਰਮ ਵਿਚ ਭੁੱਲਾ ਹੋਇਆ ਝੂਠ ਨੂੰ ਸੱਚਾ ਸਾਬਤ ਕਰਨ ਲਈ ਜੋ ਵੱਢੀ ਲੈ ਕੇ ਝੂਠੀਆਂ ਉਗਾਹੀਆਂ ਦੇਂਦਾ ਹੈ, ਉਸ ਖੋਟੀ ਮਤ ਵਾਲੇ ਨੂੰ ਤਾਂ ਅੰਤ ਸਮੇਂ ਗਲ ਵਿਚ ਜਮਾਂ ਦਾ ਫਾਹਾ ਜ਼ਰੂਰ ਹੀ ਪਵੇਗਾ।

***ਪ੍ਰਸ਼ਨ ੧੧੦੬ ਅਗਿਆਨੀ :*** ਅਗਿਆਨੀ ਕੌਣ ਹੈ ?

*ਉੱਤਰ :* **ਜਨਮੇ ਕਉ ਵਾਜਹਿ ਵਾਧਾਏ॥ ਸੋਹਿਲੜੇ ਅਗਿਆਨੀ ਗਾਏ॥**
**ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ॥ (ਪੰਨਾ ੧੦੩੨)**

***ਭਾਵਾਰਥ :*** ਜਦੋਂ ਇਹ ਜੀਵ ਜੰਮਦਾ ਹੈ ਤਾਂ ਵਾਜੇ ਵਜਾਏ ਜਾਂਦੇ ਹਨ, ਇਸਤ੍ਰੀਆਂ ਪੁਰਸ਼ ਮਿਲ ਕੇ ਖ਼ੁਸ਼ੀ ਦੇ ਗੀਤ ਗਾਉਂਦੇ ਤੇ ਇਕ ਦੂਜੇ ਨੂੰ ਮਿਲ ਕੇ ਵਧਾਈਆਂ ਦੇਂਦੇ ਹਨ, ਪਰ ਉਹ ਕਦੀ ਇਹ ਨਹੀਂ ਵਿਚਾਰ ਕਰਦੇ ਕਿ ਜੋ ਜਨਮਿਆ ਹੈ, ਉਸਨੇ ਮਰਨਾ ਤਾਂ ਜ਼ਰੂਰ ਹੀ ਹੈ ਕਿਉਂਕਿ ਪ੍ਰਮੇਸ਼ਰ ਨੇ ਉਸਦਾ ਧੁਰੋਂ ਲੇਖ ਹੀ ਐਸਾ ਲਿਖਿਆ ਹੈ। ਉਸ ਪ੍ਰਭੂ ਦੇ ਲੇਖ ਨੂੰ ਨਾ ਸਮਝ ਕੇ ਰੁਦਨ ਕਰਨ ਵਾਲਾ ਜੀਵ ਅਗਿਆਨੀ ਹੈ।

***ਪ੍ਰਸ਼ਨ ੧੧੦੭ ਰਚਨਾ :*** ਇਸ ਸੰਸਾਰ ਦੀ ਰਚਨਾ ਨੂੰ ਅਸਚਰਜ ਕਿਉਂ ਕਿਹਾ ਜਾਂਦਾ ਹੈ ?

*ਉੱਤਰ :* **ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਇ ਨ ਕਿਸਹੀ ਜੇਹਾ ਉਪਾਇਆ॥**
**ਆਪੇ ਫਰਕੁ ਕਰੇ ਵੇਖਿ ਵਿਗਸੈ ਸਭਿ ਰਸ ਦੇਹੀ ਮਾਹਾ ਹੇ॥ (ਪੰਨਾ ੧੦੫੬)**

***ਭਾਵਾਰਥ :*** ਇਹ ਸੰਸਾਰ ਉਸ ਪ੍ਰਭੂ ਨੇ ਇਕ ਇਸ ਤਰ੍ਹਾਂ ਦਾ ਖੇਲ ਰਚਿਆ ਹੈ ਜਿਸ ਵਿਚ ਕੋਈ ਭੀ ਜੀਅ ਇਕ ਦੂਜੇ ਜਿਹਾ ਨਹੀਂ ਪੈਦਾ ਕੀਤਾ। ਜੀਵਾਂ ਨੂੰ ਵਖੋ ਵੱਖ ਸ਼ਕਲਾਂ ਵਿਚ ਪੈਦਾ ਕਰਕੇ ਫ਼ਰਕ ਪਾ ਦਿੱਤਾ ਹੈ ਜੋ ਇਕ ਸ਼ਕਲ ਦੂਜੀ ਨਾਲ ਨਹੀਂ ਮਿਲਦੀ। ਉਹ ਪ੍ਰਭੂ ਆਪਣੀ ਐਸੀ ਅਸਚਰਜ ਰਚਨਾ ਨੂੰ ਵੇਖ ਕੇ ਆਪ ਹੀ ਪ੍ਰਸੰਨ ਹੁੰਦਾ ਹੈ। ਸੋ ਉਸ ਪ੍ਰਭੂ ਦੀ ਸੰਸਾਰ ਰਚਨਾ ਵਲ ਜਿਧਰ ਵੀ ਤੱਕੋ, ਹਰ ਪਾਸੇ ਅਸਚਰਜਤਾ ਹੀ ਨਜ਼ਰ ਆਉਂਦੀ ਹੈ।

***ਪ੍ਰਸ਼ਨ ੧੧੦੮ ਭਾਣੇ ਵਿਚ :*** ਜਦ ਕਿ ਪ੍ਰਮੇਸ਼ਰ ਦੇ ਭਾਣੇ ਵਿਚ ਚਲਣ ਨਾਲ ਸੁਖ ਪ੍ਰਾਪਤ ਹੁੰਦਾ ਹੈ ਤਾਂ ਸਾਰੇ ਹੀ ਲੋਕ ਉਸ ਪ੍ਰਭੂ ਦੇ ਭਾਣੇ ਵਿਚ ਕਿਉਂ ਨਹੀਂ ਚਲਦੇ ?

*ਉੱਤਰ :* **ਭਾਣੇ ਵਿਚਿ ਕੋ ਵਿਰਲਾ ਆਇਆ॥**
**ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ॥**
**ਗੁਰਮੁਖਿ ਤੇਰਾ ਭਾਣਾ ਭਾਵੈ॥.....**
**ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ॥**
**ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ॥ (ਪੰਨਾ ੧੦੬੩)**

***ਭਾਵਾਰਥ :*** ਭਾਵੇਂ ਉਸ ਪ੍ਰਭੂ ਦੇ ਭਾਣੇ ਵਿਚ ਚਲਣ ਵਾਲਾ ਹੀ ਆਪਣਾ ਜੀਵਨ ਸੁਖੀ ਬਤੀਤ ਕਰਦਾ ਹੈ

ਪਰ ਉਸ ਪ੍ਰਮੇਸ਼ਰ ਦੇ ਭਾਣੇ ਵਿਚ ਆਪਣਾ ਜੀਵਨ ਬਿਤਾਉਣ ਵਾਲਾ ਭੀ ਕੋਈ ਵਿਰਲਾ ਹੀ ਹੈ। ਜੋ ਗੁਰਮੁਖ ਬਣੇ ਹਨ ਉਨ੍ਹਾਂ ਨੂੰ ਹੀ ਉਸ ਪ੍ਰਭੂ ਦਾ ਭਾਣਾ ਚੰਗਾ ਲੱਗਦਾ ਹੈ। ਭਾਵੇਂ ਉਸ ਪ੍ਰਮੇਸ਼ਰ ਦਾ ਭਾਣਾ ਮੰਨਣ ਲਈ ਬਹੁਤ ਲੋਕ ਚਾਹੁੰਦੇ ਹਨ ਪਰ ਪ੍ਰਭੂ ਜਿਸ 'ਤੇ ਕ੍ਰਿਪਾ ਕਰਦਾ ਹੈ ਉਹ ਮਨੁੱਖ ਹੀ ਉਸਦਾ ਭਾਣਾ ਮੰਨ ਸਕਦਾ ਹੈ। ਉਸ ਦੇ ਭਾਣੇ ਵਿਚ ਚਲਣ ਵਾਲਾ ਹੀ ਅੰਤ ਨੂੰ ਉਸ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।

***ਪ੍ਰਸ਼ਨ ੧੧੦੯ ਭਾਣਾ :*** ਮਨਮੁਖਾਂ ਨੂੰ ਪ੍ਰਮੇਸ਼ਰ ਦਾ ਭਾਣਾ ਚੰਗਾ ਕਿਉਂ ਨਹੀਂ ਲੱਗਦਾ ?

***ਉੱਤਰ:*** **ਮਨਮੁਖੁ ਅੰਧੁ ਕਰੇ ਚਤੁਰਾਈ ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥**
**ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ ॥ (ਪੰਨਾ ੧੦੬੪)**

***ਭਾਵਾਰਥ :*** ਮਨਮੁਖ, ਅੰਧਾ, ਅਗਿਆਨੀ, ਪ੍ਰਭੂ ਦਾ ਭਾਣਾ ਨਹੀਂ ਮੰਨਦਾ, ਹੋਰ ਅਨੇਕਾਂ ਤਰ੍ਹਾਂ ਦੀਆਂ ਚਤੁਰਾਈਆਂ ਕਰਦਾ ਰਹਿੰਦਾ ਹੈ। ਇਸੀ ਕਰਕੇ ਉਹ ਅਨੇਕਾਂ ਤਰ੍ਹਾਂ ਦਾ ਬਹੁਤ ਦੁੱਖ ਪਾਉਂਦਾ ਹੈ ਅਤੇ ਭਰਮ ਵਿਚ ਭੁੱਲਾ ਹੋਇਆ ਸੰਸਾਰ ਵਿਚ ਜੰਮਦਾ ਮਰਦਾ ਹੀ ਰਹਿੰਦਾ ਹੈ, ਇਸ ਲਈ ਉਸਨੂੰ ਕਦੀ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

***ਪ੍ਰਸ਼ਨ ੧੧੧੦ ਗੁਰੂ ਪਾਸੋਂ :*** ਨਾਮ ਦੀ ਦਾਤ ਗੁਰੂ ਪਾਸੋਂ ਸਭਨਾਂ ਨੂੰ ਕਿਉਂ ਨਹੀਂ ਪ੍ਰਾਪਤ ਹੁੰਦੀ ?

***ਉੱਤਰ:*** **ਨਾਵੈ ਨੋ ਲੋਚੈ ਜੇਤੀ ਸਭ ਆਈ ॥**
**ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥**
**ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ ॥ (ਪੰਨਾ ੧੦੬੪)**

***ਭਾਵਾਰਥ :*** ਨਾਮ ਤਾਂ ਸਾਰੀ ਸ੍ਰਿਸ਼ਟੀ ਦੇ ਜੀਵ ਹੀ ਪ੍ਰਾਪਤ ਕਰਨਾ ਚਾਹੁੰਦੇ ਹਨ ਪਰ ਇਹ ਨਾਮ ਦੀ ਪਵਿਤ੍ਰ ਦਾਤ ਮਿਲਦੀ ਉਨ੍ਹਾਂ ਨੂੰ ਹੀ ਹੈ ਜਿਨ੍ਹਾਂ ਨੇ ਪਿਛਲੇ ਜਨਮ ਵਿਚ ਚੰਗੇ ਕਰਮ ਕਰਨ ਰੂਪ ਚੰਗੀ ਕਮਾਈ ਕੀਤੀ ਹੈ। ਜਿਨ੍ਹਾਂ ਨੇ ਗੁਰੂ ਪਾਸੋਂ ਨਾਮ ਪ੍ਰਾਪਤ ਕੀਤਾ ਹੈ, ਉਹੀ ਵਡਭਾਗੀ ਹਨ। ਐਸੇ ਉਤਮ ਵਡਭਾਗੀ ਹੀ ਗੁਰੂ ਦੇ ਸ਼ਬਦ ਰਾਹੀਂ ਪ੍ਰਭੂ ਵਿਚ ਅਭੇਦ ਹੋ ਜਾਂਦੇ ਹਨ।

***ਪ੍ਰਸ਼ਨ ੧੧੧੧ ਸੇਵਾ :*** ਜੋ ਸਤਿਗੁਰ ਦੀ ਸੇਵਾ ਸਰਬ ਫਲਾਂ ਦੀ ਦਾਤੀ ਹੈ, ਉਸ ਸੇਵਾ ਵਿਚ ਸਾਰੇ ਹੀ ਕਿਉਂ ਨਹੀਂ ਲੱਗ ਜਾਂਦੇ ?

***ਉੱਤਰ:*** **ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ ॥**
**ਗੁਰ ਕੈ ਸਬਦਿ ਭਰਮ ਭਉ ਭਾਗੈ ॥**
**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥ (ਪੰਨਾ ੧੦੭੦)**

***ਭਾਵਾਰਥ :*** ਭਾਵੇਂ ਹਰ ਮਨੁੱਖ ਸਤਿਗੁਰ ਦੀ ਸੇਵਾ ਕਰਕੇ ਸੁਖ ਪ੍ਰਾਪਤ ਕਰਨਾ ਚਾਹੁੰਦਾ ਹੈ ਪਰ ਸੇਵਾ ਵਿਚ ਭੀ ਉਹੀ ਲਗ ਸਕਦਾ ਹੈ ਜਿਸ ਨੂੰ ਹਰੀ ਪ੍ਰੇਰ ਕੇ ਆਪ ਲਾਂਦਾ ਹੈ। ਜਿਸ ਸੇਵਕ ਦਾ ਗੁਰੂ ਦੀ ਸੇਵਾ ਰਾਹੀਂ ਭਰਮ ਨਵਿਰਤ ਹੋ ਗਿਆ, ਉਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਭੀ ਨਿਰਲੇਪ ਰਹਿੰਦਾ ਹੈ।

***ਪ੍ਰਸ਼ਨ ੧੧੧੨ ਕਬੂਲ :*** ਪ੍ਰਮੇਸ਼ਰ ਦੀ ਦਰਗਾਹ ਵਿਚ ਕਿਸ ਦੀ ਸੇਵਾ ਕਬੂਲ ਹੁੰਦੀ ਹੈ ?

***ਉੱਤਰ:*** **ਵਿਚਿ ਹਉਮੈ ਸੇਵਾ ਥਾਇ ਨ ਪਾਏ ॥**
**ਜਨਮਿ ਮਰੈ ਫਿਰਿ ਆਵੈ ਜਾਏ ॥**
**ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ ॥ (ਪੰਨਾ ੧੦੭੧)**

***ਭਾਵਾਰਥ :*** ਜੋ ਮਨੁੱਖ ਹਉਮੈਂ ਵਿਚ ਸੇਵਾ ਕਰਦਾ ਹੈ, ਉਸ ਦੀ ਸੇਵਾ ਕੀਤੀ ਹੋਈ ਪ੍ਰਮੇਸ਼ਰ ਦੇ ਦਰ ਵਿਚ ਕਬੂਲ

ਨਹੀਂ ਹੁੰਦੀ। ਹਉਮੈਂ ਸਹਿਤ ਸੇਵਾ ਕਰਨ ਵਾਲਾ ਹਮੇਸ਼ਾ ਜੰਮਦਾ ਮਰਦਾ ਹੀ ਰਹੇਗਾ। ਤਪ ਤੇ ਸੇਵਾ ਕੀਤੀ ਉਸ ਪ੍ਰਭੂ ਦੇ ਦਰ ਉਸੇ ਦੀ ਹੀ ਕਬੂਲ ਹੁੰਦੀ ਹੈ ਜੋ ਸੇਵਾ ਪ੍ਰਭੂ ਦੇ ਮਨ ਨੂੰ ਭਾ ਜਾਵੇ। ਪ੍ਰਭੂ ਨੂੰ ਉਸੇ ਦੀ ਸੇਵਾ ਹੀ ਭਾਉਂਦੀ ਹੈ ਜੋ ਨਿਰ ਹੰਕਾਰ ਸੇਵਾ ਕਰਦਾ ਹੈ।

***ਪ੍ਰਸ਼ਨ ੧੧੧੩ ਆਸਰਾ :*** ਜਿਵੇਂ ਸੰਸਾਰੀ ਲੋਕ ਆਪੋ ਆਪਣਾ ਵੱਖੋ ਵੱਖ ਮਾਣ ਮੰਨਦੇ ਹਨ, ਤਿਵੇਂ ਪ੍ਰਭੂ ਦੇ ਪਿਆਰਿਆਂ ਨੂੰ ਕਿਸਦਾ ਆਸਰਾ ਹੈ ?

***ਉੱਤਰ :*** **ਕਿਸਹੀ ਜੋਰੁ ਅਹੰਕਾਰ ਬੋਲਣ ਕਾ ॥**
**ਕਿਸਹੀ ਜੋਰੁ ਦੀਬਾਨ ਮਾਇਆ ਕਾ ॥**
**ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥ (ਪੰਨਾ ੧੦੭੧)**

***ਭਾਵਾਰਥ :*** ਕਿਸੇ ਦੇ ਮਨ ਵਿਚ ਇਹ ਹੰਕਾਰ ਹੈ ਕਿ ਮੇਰੇ ਵਿਚ ਬੋਲਣ ਦਾ ਜ਼ੋਰ ਹੈ ਭਾਵ ਮੈਂ ਬਹੁਤ ਚੰਗਾ ਪ੍ਰਚਾਰਕ ਹਾਂ। ਕਿਸੇ ਨੂੰ ਆਪਣੇ ਪਾਸ ਬਹੁਤੀ ਮਾਇਆ ਹੋਣ ਦਾ ਹੰਕਾਰ ਹੈ, ਕਿਸੇ ਨੂੰ ਆਪਣੀ ਰਾਜ ਦਰਬਾਰ ਵਿਚ ਜਾਣ-ਪਛਾਣ ਹੋਣ ਦਾ ਹੰਕਾਰ ਹੈ ਪਰ ਇਕ ਪ੍ਰਮੇਸ਼ਰ ਦੇ ਪਿਆਰੇ ਹੀ ਹਨ ਜੋ ਨਿਰ ਹੰਕਾਰ ਹੋ ਕੇ ਪ੍ਰਭੂ ਦੇ ਚਰਨਾਂ ਵਿਚ ਆਪਣੀ ਰੱਖਿਆ ਲਈ ਅਰਦਾਸ ਕਰਦੇ ਹਨ ਅਤੇ ਪ੍ਰਭੂ ਨੂੰ ਹੀ ਕੇਵਲ ਆਪਣਾ ਆਸਰਾ ਮੰਨਦੇ ਹਨ।

***ਪ੍ਰਸ਼ਨ ੧੧੧੪ ਡਾਵਾਂ ਡੋਲ :*** ਇਹ ਮਨੁੱਖ ਹਰ ਸਮੇਂ ਡਾਵਾਂ ਡੋਲ ਕਿਉਂ ਰਹਿੰਦਾ ਹੈ ?

***ਉੱਤਰ :*** **ਕਲਾ ਉਪਾਇ ਧਰੀ ਜਿਨਿ ਧਰਣਾ ॥**
**ਗਗਨੁ ਰਹਾਇਆ ਹੁਕਮੇ ਚਰਣਾ ॥**
**ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ ॥ (ਪੰਨਾ ੧੦੭੧)**

***ਭਾਵਾਰਥ :*** ਮਨੁੱਖ ਹਰ ਸਮੇਂ ਇਸ ਲਈ ਡਾਵਾਂ ਡੋਲ ਰਹਿੰਦਾ ਹੈ ਕਿ ਜਿਸ ਪ੍ਰਮੇਸ਼ਰ ਨੇ ਧਰਤੀ ਪੈਦਾ ਕਰਕੇ ਇਸਨੂੰ ਆਪਣੀ ਸ਼ਕਤੀ ਨਾਲ ਅਚੱਲ ਰੱਖਿਆ ਹੈ, ਭਾਵ ਧਰਤੀ ਡੋਲਦੀ ਨਹੀਂ ਤੇ ਅਕਾਸ਼ ਨੂੰ ਆਪਣੇ ਆਸਰੇ ਟਿਕਾ ਰੱਖਿਆ ਹੈ, ਅੱਗ ਪੈਦਾ ਕਰਕੇ ਲਕੜ ਵਿਚ ਬੰਨ੍ਹ ਰੱਖੀ ਹੈ। ਜੀਵ ਨੂੰ ਮਾਤਾ ਦੀ ਜਠਰਾਗਨ ਵਿਚ ਸੜਨ ਨਹੀਂ ਦਿਤਾ। ਜਿਸ ਆਦਮੀ ਨੂੰ ਇਹ ਵਿਚਾਰ ਨਹੀਂ ਉਹ ਸਦਾ ਹੀ ਡਾਵਾਂ ਡੋਲ ਰਹਿੰਦਾ ਹੈ।

***ਪ੍ਰਸ਼ਨ ੧੧੧੫ ਮੁੜ ਮੁੜ :*** ਇਹ ਜੀਵ ਮੁੜ ਮੁੜ ਜੰਮਦਾ ਮਰਦਾ ਕਿਉਂ ਹੈ ?

***ਉੱਤਰ :*** **ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥**
**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥ (ਪੰਨਾ ੧੦੭੫)**

***ਭਾਵਾਰਥ :*** ਪ੍ਰਮੇਸ਼ਰ ਨੇ ਸਾਰੀ ਦੁਨੀਆਂ ਚੌਰਾਸੀ ਲੱਖ ਜੂਨ ਵਿਚ ਪੈਦਾ ਕੀਤੀ ਹੈ, ਪਰ ਮਨੁੱਖ ਨੂੰ ਸਾਰੀਆਂ ਜੂਨਾਂ ਵਿਚੋਂ ਵਡਿਆਇਆ ਹੈ, ਭਾਵ ਹਰ ਤਰ੍ਹਾਂ ਦੀ ਸੂਝ ਬੂਝ ਰੱਖਣ ਵਾਲਾ ਸਭਨਾਂ ਦਾ ਸਰਦਾਰ ਬਣਾਇਆ ਹੈ। ਇਹ ਮਨੁੱਖ ਜਨਮ ਰੂਪ ਪਉੜੀ ਤੋਂ ਜੋ ਭੁਲ ਜਾਵੇਗਾ, ਭਾਵ ਭਜਨ ਨਾ ਕਰੇਗਾ, ਉਹ ਮੁੜ ਮੁੜ ਜੰਮਦਾ ਮਰਦਾ ਹੀ ਰਹੇਗਾ।

***ਪ੍ਰਸ਼ਨ ੧੧੧੬ ਹੋਰ ਕਰਮ :*** ਕੀ ਕਲਜੁਗ ਵਿਚ ਨਾਮ ਤੋਂ ਬਿਨਾਂ ਹੋਰ ਕਰਮ ਨਹੀਂ ਫਲ ਦੇਂਦੇ ?

***ਉੱਤਰ :*** **ਅਨਿਕ ਕਰਮ ਕੀਏ ਬਹੁਤੇਰੇ ॥**
**ਜੋ ਕੀਜੈ ਸੋ ਬੰਧਨੁ ਪੈਰੇ ॥**
**ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥ (ਪੰਨਾ ੧੦੭੫)**

***ਭਾਵਾਰਥ :*** ਜੋ ਮਨੁੱਖ ਕਲਜੁਗ ਵਿਚ ਨਾਮ ਦਾ ਸਿਮਰਨ ਛੱਡ ਕੇ ਹੋਰ ਅਨੇਕਾਂ ਤਰ੍ਹਾਂ ਦੇ ਕਰਮ ਧਰਮ ਕਰਦਾ

ਹੈ, ਉਹ ਬੰਧਨਾਂ ਤੋਂ ਨਹੀਂ ਛੁਟ ਸਕਦਾ। ਜਿਵੇਂ ਕੋਈ ਆਦਮੀ ਕਿਸੇ ਦੂਸਰੀ ਰੁਤ ਵਿਚ ਬੀਜ ਬੀਜਦਾ ਹੈ ਉਹ ਜੰਮਦਾ ਨਹੀਂ ਉਹ ਆਪਣਾ ਲਾਭ ਭੀ ਤੇ ਮੂਲ ਭੀ ਸਭ ਕੁਝ ਗਵਾ ਲੈਂਦਾ ਹੈ, ਭਾਵ ਕਲਜੁਗ ਇਕ ਕੇਵਲ ਨਾਮ ਬੀਜਣ ਦੀ ਹੀ ਰੁਤ ਹੈ, ਹੋਰ ਕਰਮ ਧਰਮ ਕਿਸੇ ਭੀ ਲੇਖੇ ਨਹੀਂ ਹਨ।

***ਪ੍ਰਸ਼ਨ ੧੧੧੭ ਇੱਜ਼ਤ :*** ਪਰਮੇਸ਼ਰ ਦੀ ਦਰਗਾਹ ਵਿਚ ਇਜ਼ਤ ਨਾਲ ਕਿਵੇਂ ਜਾਈਦਾ ਹੈ ?

***ਉੱਤਰ:*** **ਕਲਜੁਗ ਮਹਿ ਕੀਰਤਨੁ ਪਰਧਾਨਾ॥**
**ਗੁਰਮੁਖਿ ਜਪੀਐ ਲਾਇ ਧਿਆਨਾ॥**
**ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥**
**(ਪੰਨਾ ੧੦੭੫)**

***ਭਾਵਾਰਥ :*** ਕਲਜੁਗ ਵਿਚ ਤਾਂ ਕੇਵਲ ਨਾਮ ਹੀ ਪ੍ਰਧਾਨ ਹੈ। ਗੁਰਾਂ ਦੁਆਰਾ ਜੇ ਕੀਰਤਨ ਰਾਹੀਂ ਨਾਮ ਜਪੀਏ ਤਾਂ ਆਪਣੇ ਸਮੇਤ ਕੁਲਾਂ ਦਾ ਭੀ ਉੱਧਾਰ ਕਰ ਲਈਦਾ ਹੈ ਅਤੇ ਅੰਤ ਨੂੰ ਪ੍ਰਮੇਸ਼ਰ ਦੀ ਦਰਗਾਹ ਵਿਚ ਭੀ ਇਜ਼ਤ ਨਾਲ ਜਾਈਦਾ ਹੈ।

***ਪ੍ਰਸ਼ਨ ੧੧੧੮ ਸਿਖਿਆ :*** ਕੀ ਅਨ ਅਧਿਕਾਰੀ ਨੂੰ ਸ਼ੁਭ ਸਿਖਿਆ ਦੇਣੀ ਚਾਹੀਦੀ ਹੈ ?

***ਉੱਤਰ:*** **ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥**
**ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ॥ (ਪੰਨਾ ੧੦੮੬)**

***ਭਾਵਾਰਥ :*** ਜੇ ਕੋਈ ਗਾਹਕ ਨਾ ਹੋਵੇ ਤਾਂ ਉਸਨੂੰ ਕੀਮਤੀ ਪਦਾਰਥ ਭੀ ਭਾਵੇਂ ਵੇਚੀਏ ਤਾਂ ਭੀ ਉਹ ਸਸਤਾ ਵਿਕਦਾ ਹੈ, ਜੇ ਕਦੀ ਗੁਣਾਂ ਦਾ ਗਾਹਕ ਮਿਲ ਜਾਵੇ ਤਾਂ ਉਹ ਲੱਖਾਂ ਰੁਪਈਆਂ ਦਾ ਵਿਕ ਜਾਂਦਾ ਹੈ। ਭਾਵ ਅਧਿਕਾਰੀ ਨੂੰ ਉਪਦੇਸ਼ ਦੇਣਾ ਹੀ ਲਾਭਦਾਇਕ ਹੈ, ਅਨ ਅਧਿਕਾਰੀ ਨੂੰ ਉਸਦੀ (ਕੀਮਤ) ਉਤਮਤਾ ਦਾ ਗਿਆਨ ਨਾ ਹੋਣ ਦੇ ਕਾਰਨ ਉਸ ਉਪਦੇਸ਼ ਦੀ ਉਸਦੇ ਮਨ ਅੰਦਰ ਵਧੇਰੇ ਕਦਰ ਨਹੀਂ ਹੋਇਆ ਕਰਦੀ, ਜਿਸ ਕਰਕੇ ਉਹ ਬਹੁਤਾ ਲਾਭ ਨਹੀਂ ਪ੍ਰਾਪਤ ਕਰ ਸਕਦਾ।

***ਪ੍ਰਸ਼ਨ ੧੧੧੯ ਭੈ :*** ਜੋ ਆਦਮੀ ਨਾ ਹੀ ਗੁਰੂ ਦੀ ਸ਼ਰਨ ਵਿਚ ਆਏ ਹਨ ਅਤੇ ਨਾ ਹੀ ਉਨ੍ਹਾਂ ਦੇ ਮਨ ਵਿਚ ਗੁਰੂ ਦਾ ਰੰਚਕ ਮਾਤ੍ਰ ਭੈ ਹੈ, ਉਨ੍ਹਾਂ ਨੂੰ ਕੀ ਸਜ਼ਾ ਮਿਲੇਗੀ ?

***ਉੱਤਰ:*** **ਜਿਨਾ ਗੁਰੁ ਨਹੀ ਭੇਟਿਆ ਭੈ ਕੀ ਨਾਹੀ ਬਿੰਦ॥**
**ਆਵਣੁ ਜਾਵਣੁ ਦੁਖੁ ਘਣਾ ਕਦੇ ਨ ਚੂਕੈ ਚਿੰਦ॥**
**ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ॥**
**ਨਾਨਕ ਸਚੇ ਨਾਮ ਬਿਨੁ ਸਿਰਹੁ ਨ ਚੁਕੈ ਜੰਜਾਲ॥ (ਪੰਨਾ ੧੦੮੮)**

***ਭਾਵਾਰਥ :*** ਜੋ ਮਨੁੱਖ ਗੁਰੂ ਦੀ ਸ਼ਰਨ ਵਿਚ ਆਉਣ ਤੋਂ ਬੇਮੁਖ ਹੋਏ ਅਪਨਾ ਸਾਰਾ ਜੀਵਨ ਹੀ ਗੁਰੂ ਵੱਲੋਂ ਨਿਡਰ ਹੋਏ ਬਿਤੌਂਦੇ ਹਨ, ਉਨ੍ਹਾਂ ਨੂੰ ਜੂਨਾਂ ਵਿਚ ਆਉਣ ਜਾਣ ਦਾ ਅਧਿਕ ਦੁੱਖ ਵਾਪਰਦਾ ਹੈ ਅਤੇ ਹਰ ਸਮੇਂ ਉਹ ਚਿੰਤਾ ਵਿਚ ਹੀ ਗ੍ਰਸੇ ਰਹਿੰਦੇ ਹਨ, ਜਿਵੇਂ ਕਪੜੇ ਧੋਣ ਵਾਲਾ ਧੋਬੀ ਕਪੜੇ ਨੂੰ ਵਾਰ ਵਾਰ ਕਿਸੇ ਲੱਕੜ ਦੇ ਫੱਟੇ ਪਰ ਛੰਡਦਾ ਹੈ, ਜਿਵੇਂ ਕਿਸੇ ਘੜਿਆਲ 'ਤੇ ਡਗਾ ਮਾਰਨ ਵਾਲਾ ਘੜੀ ਅਤੇ ਅੱਧੀ ਘੜੀ ਤੋਂ ਬਾਅਦ ਫਿਰ ਸੱਟਾਂ ਮਾਰਦਾ ਹੈ, ਤਿਵੇਂ ਗੁਰੂ ਤੋਂ ਬੇਮੁਖਾਂ ਨੂੰ ਅੰਤ ਸਮੇਂ ਜਮ ਸਜ਼ਾ ਦੇਂਦੇ ਹਨ, ਉਨ੍ਹਾਂ ਦੇ ਸਿਰੋਂ ਕਦੀ ਭੀ ਜਮਾਂ ਦਾ ਜਾਲ ਦੂਰ ਨਹੀਂ ਹੁੰਦਾ।

***ਪ੍ਰਸ਼ਨ ੧੧੨੦ ਮੰਗ ਖਾ ਕੇ :*** ਜੋ ਜੋਗੀ ਲੋਕ ਜਗਤ ਵਿਚ ਮੰਗ ਖਾ ਕੇ ਗੁਜ਼ਾਰਾ ਕਰਦੇ ਹਨ, ਕੀ ਉਹ ਦਰਗਾਹ ਵਿਚ ਸੁਰਖ਼ਰੂ ਹੋਣਗੇ ?

*ਉੱਤਰ:* **ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥**
**ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥ (ਪੰਨਾ ੧੦੮੯)**

***ਭਾਵਾਰਥ :*** ਜੇ ਕੋਈ ਜੋਗੀ ਬਣ ਕੇ ਸਾਰੇ ਜਗਤ ਵਿਚ ਭੌਂਦਾ ਫਿਰੇ ਅਤੇ ਘਰ ਘਰ ਮੰਗ ਕੇ ਭਿਖਿਆ ਖਾਂਦਾ ਰਹੇ, ਪਰ ਜਦੋਂ ਅੱਗੇ ਦਰਗਾਹ ਵਿਚ ਲੇਖਾ ਮੰਗਿਆ ਜਾਵੇਗਾ, ਦੱਸੋ ਤਾਂ ਉਹ ਕਿਸ ਕਿਸ ਨੂੰ ਉੱਤਰ ਦੇਵੇਗਾ, ਭਾਵ ਜਿਨ੍ਹਾਂ ਲੋਕਾਂ ਪਾਸੋਂ ਮੰਗ ਮੰਗ ਕੇ ਖਾਧਾ ਹੈ ਉਹ ਸਾਰੇ ਹੀ ਲੋਕ ਉਸ ਪਾਸੋਂ ਲੇਖਾ ਲੈਣ ਲਈ ਉਸ ਦੇ ਦੁਆਲੇ ਹੋ ਜਾਣਗੇ। ਸੋ ਉਸ ਨੇ ਰੱਬ ਦੀ ਦਰਗਾਹ ਵਿਚ ਜਾ ਕੇ ਕੀ ਸੁਰਖ਼ਰੂ ਹੋਣਾ ਸੀ, ਉਹ ਤਾਂ ਸਗੋਂ ਦਰਗਾਹ ਵਿਚ ਜਾ ਕੇ ਬੰਨ੍ਹਿਆ ਜਾਵੇਗਾ।

***ਪ੍ਰਸ਼ਨ ੧੧੨੧ ਦਸ਼ਾ :*** ਜੋ ਮਨੁੱਖ ਹੰਕਾਰ ਵਿਚ ਹੀ ਮਰ ਜਾਂਦੇ ਹਨ, ਉਨ੍ਹਾਂ ਦੀ ਕੀ ਦਸ਼ਾ ਹੋਵੇਗੀ ?

*ਉੱਤਰ:* **ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥**
**ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥ (ਪੰਨਾ ੧੦੮੯)**

***ਭਾਵਾਰਥ :*** ਬੇਦ ਤੇ ਸਿਆਣੇ ਇਹ ਗੱਲ ਪੁਕਾਰ ਪੁਕਾਰ ਕੇ ਸੁਣਾਂਦੇ ਹਨ ਕਿ ਪ੍ਰਭੂ ਨੂੰ ਹੰਕਾਰ ਨਹੀਂ ਭਾਉਂਦਾ। ਜੋ ਆਦਮੀ ਹੰਕਾਰ ਵਿਚ ਹੀ ਮਰ ਜਾਂਦੇ ਹਨ, ਉਹ ਕਦੀ ਭੀ ਮੁਕਤ ਨਹੀਂ ਹੁੰਦੇ, ਉਹ ਸਦਾ ਹੀ ਜੰਮਦੇ ਮਰਦੇ ਰਹਿੰਦੇ ਹਨ।

***ਪ੍ਰਸ਼ਨ ੧੧੨੨ ਸ਼ੁਭ ਗੁਣ :*** ਪ੍ਰਮੇਸ਼ਰ ਦੀ ਪ੍ਰਾਪਤੀ ਵਾਲੇ ਸ਼ੁਭ ਗੁਣ ਸਾਰੇ ਲੋਕ ਹੀ ਕਿਉਂ ਨਹੀਂ ਧਾਰਨ ਕਰਦੇ ?

*ਉੱਤਰ:* **ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ ॥**
**ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ ॥**
**ਗੁਰ ਪਰਸਾਦੀ ਗੁਣ ਪਾਈਅਨ੍ਹਿ ਜਿਸਨੋ ਨਦਰਿ ਕਰੇਇ ॥ (ਪੰਨਾ ੧੦੯੨)**

***ਭਾਵਾਰਥ :*** ਜਗਤ ਦੇ ਸਾਰੇ ਲੋਕ ਅਵਗੁਣਾਂ ਦੀਆਂ ਹੀ ਪੰਡਾਂ ਬੰਨ੍ਹੀ ਜਾਂਦੇ ਹਨ ਪਰ ਜੋ ਪ੍ਰਮੇਸ਼ਰ ਨੂੰ ਮੇਲਣ ਵਾਲੇ ਗੁਣ ਹਨ, ਉਨ੍ਹਾਂ ਨੂੰ ਕੋਈ ਖ਼ਰੀਦਦਾ ਹੀ ਨਹੀਂ। ਇਸ ਲਈ ਸੰਸਾਰ ਵਿਚ ਸ਼ੁਭ ਗੁਣਾਂ ਨੂੰ ਖ਼ਰੀਦਣ ਵਾਲਾ ਕੋਈ ਵਿਰਲਾ ਹੀ ਹੈ। ਪਰ ਪ੍ਰਮੇਸ਼ਰ ਨੂੰ ਮੇਲਣ ਵਾਲੇ ਸ਼ੁਭ ਗੁਣ ਗੁਰਾਂ ਦੀ ਕਿਰਪਾ ਰਾਹੀਂ ਹੀ ਧਾਰਨ ਕੀਤੇ ਜਾਂਦੇ ਹਨ।

***ਪ੍ਰਸ਼ਨ ੧੧੨੩ ਸਰੂਪ :*** ਜੋ ਮਨ ਬਾਣੀ ਸਰੀਰ ਕਰਕੇ ਨਾ ਲਖਿਆ ਜਾਣ ਵਾਲਾ ਆਪਣਾ ਸਰੂਪ ਹੈ, ਉਸਨੂੰ ਕਿਵੇਂ ਲਖਿਆ ਜਾ ਸਕਦਾ ਹੈ ?

*ਉੱਤਰ:* **ਆਪੁ ਗਇਆ, ਭ੍ਰਮੁ ਭਉ ਗਇਆ, ਜਨਮ ਮਰਨ ਦੁਖ ਜਾਹਿ ॥**
**ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ ॥ (ਪੰਨਾ ੧੦੯੩)**

***ਭਾਵਾਰਥ :*** ਜਿਨ੍ਹਾਂ ਨੇ ਆਪਣੇ ਮਨ ਦੀ ਮੱਤ ਨੂੰ ਤਿਆਗ ਕੇ ਗੁਰੂ ਦੀ ਉੱਤਮ ਗੁਰਮਤ ਧਾਰਨ ਕਰ ਲਈ ਹੈ, ਉਨ੍ਹਾਂ ਦੇ ਅੰਦਰੋਂ ਆਪਾ ਭਾਵ ਮਿਟ ਗਿਆ। ਆਪਾ ਭਾਵ ਮਿਟ ਜਾਣ ਤੋਂ ਪੰਜ ਤਰ੍ਹਾਂ ਦਾ ਭਰਮ, ਸੰਸਾਰ ਦਾ ਡਰ ਭੀ ਦੂਰ ਹੋ ਗਿਆ। ਭਰਮ ਦੇ ਡਰ ਮਿਟ ਜਾਣ ਨਾਲ ਜੰਮਣ ਤੇ ਮਰਨ ਦਾ ਦੁੱਖ ਭੀ ਚਲਾ ਗਿਆ। ਇਸ ਤਰ੍ਹਾਂ ਗੁਰੂ ਦੀ ਉੱਤਮ ਮੱਤ ਰਾਹੀਂ ਜੋ ਆਪਣਾ ਆਪ ਅਲਖ ਸਰੂਪ ਸੀ, ਉਸਨੂੰ ਆਪਣੇ ਅੰਦਰੋਂ ਹੀ ਪ੍ਰਾਪਤ ਕਰ ਲਿਆ।

***ਪ੍ਰਸ਼ਨ ੧੧੨੪ ਜੀਵ ਬੰਧਿਆ :*** ਜਿਨ੍ਹਾਂ ਮਾਇਆ ਦੇ ਬੰਧਨਾਂ ਰਾਹੀਂ ਜੀਵ ਬੰਧਿਆ ਹੋਇਆ ਹੈ, ਉਨ੍ਹਾਂ ਤੋਂ ਕਿਵੇਂ ਛੁਟ ਸਕਦਾ ਹੈ ?

***ਉੱਤਰ :*** **ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧ ॥**
**ਗੁਰ ਕੇ ਚਰਣ ਧਿਆਇ ਤੂ ਤੂਟਹਿ ਮਾਇਆ ਬੰਧ ॥ (ਪੰਨਾ ੧੦੯੩)**

***ਭਾਵਾਰਥ :*** ਮਨ, ਬੁਧ, ਨੇਤਰਾਂ ਵਿਚ ਵੀਚਾਰ ਰੂਪ ਨਿਗ੍ਹਾ ਤੋਂ ਹੀਣ, ਹੇ ਅੰਧੇ ਜੀਵ ! ਕੀ ਤੈਨੂੰ ਇਹ ਵਿਚਾਰ ਨਹੀਂ ਆਉਂਦੀ ਕਿ ਇਸ ਮਾਇਆ ਨੇ ਅੰਤ ਨੂੰ ਸਾਥ ਨਹੀਂ ਜਾਣਾ। ਤੂੰ ਬਾਰ ਬਾਰ ਕੀ ਇਸ ਵਿਚ ਲੰਪਟ ਹੋ ਰਿਹਾ ਹੈਂ। ਹੇ ਜੀਵ ! ਜੇ ਤੂੰ ਮਾਇਆ ਦੇ ਬੰਧਨਾਂ ਤੋਂ ਨਿਰਬੰਧ ਹੋਣਾ ਚਾਹੁੰਦਾ ਹੈਂ ਤਾਂ ਤੂੰ ਗੁਰੂ ਦੇ ਚਰਨਾਂ ਦਾ ਧਿਆਨ ਕਰ।

***ਪ੍ਰਸ਼ਨ ੧੧੨੫ ਮਰੇ ਹੋਏ :*** ਸੰਸਾਰ ਅੰਦਰ ਅਸਲੀ ਮਰੇ ਹੋਏ ਕੌਣ ਹਨ ?

***ਉੱਤਰ :*** **ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ ॥**
**ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ ॥ (ਪੰਨਾ ੧੦੯੩)**

***ਭਾਵਾਰਥ :*** ਜਿਨ੍ਹਾਂ ਮਨੁੱਖਾਂ ਦੇ ਅੰਦਰ ਆਪਣੇ ਸਰੂਪ ਦਾ ਗਿਆਨ ਨਹੀਂ ਹੈ ਅਤੇ ਨਾ ਹੀ ਪ੍ਰਮੇਸ਼ਰ ਦਾ ਰੰਚਕ ਮਾਤਰ ਭੈ ਹੀ ਹੈ ਉਨ੍ਹਾਂ ਨੂੰ ਸੰਸਾਰ ਵਿਚ ਮਰੇ ਹੋਏ ਹੀ ਜਾਣੋ, ਉਹ ਤਾਂ ਪ੍ਰਮੇਸ਼ਰ ਵਲੋਂ ਪਹਿਲੇ ਹੀ ਮਰੇ ਹੋਏ ਹਨ ਉਨ੍ਹਾਂ ਦਾ ਹੋਰ ਕੀ ਮਾਰਨਾ ਹੈ।

**ਡਖਣੇ ਮਾਰੂ ਕੀ ਵਾਰ**

***ਪ੍ਰਸ਼ਨ ੧੧੨੬ ਨਾਸਵੰਤ :*** ਸੰਸਾਰ ਦੇ ਮਾਇਕੀ ਪਦਾਰਥ ਕਿਵੇਂ ਨਾਸਵੰਤ ਸਮਝਣੇ ਚਾਹੀਦੇ ਹਨ ?

***ਉੱਤਰ :*** **ਸਚੁ ਜਾਣੈ ਕਚੁ ਵੈਦਿਓ ਤੂ ਆਘੂ ਆਘੇ ਸਲਵੇ ॥**
**ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ ॥**
**(ਪੰਨਾ ੧੦੯੫)**

***ਭਾਵਾਰਥ :*** ਜਿਨ੍ਹਾਂ ਪਦਾਰਥਾਂ ਨੂੰ ਇਹ ਮਨੁੱਖ ਸੱਚੇ ਜਾਣਦਾ ਹੈ ਇਹ ਸਭ ਕੱਚੇ ਤੇ ਚਲੇ ਜਾਣ ਵਾਲੇ ਹਨ, ਪਰ ਇਹ ਮਨੁੱਖ ਇਨ੍ਹਾਂ ਪਦਾਰਥਾਂ ਨੂੰ ਇਕੱਠੇ ਕਰਨ ਲਈ ਅੱਗੇ ਅੱਗੇ ਹੀ ਤੁਰਿਆ ਜਾਂਦਾ ਹੈ। ਸੋ ਇਹ ਪਦਾਰਥ ਤਾਂ ਇਸ ਤਰ੍ਹਾਂ ਨਾਸਵੰਤ ਹਨ, ਜਿਵੇਂ ਅੱਗ ਵਿਚ ਮੱਖਣ ਪੰਘਰ ਜਾਂਦਾ ਹੈ ਤੇ ਪਾਣੀ ਦੇ ਸੁਕ ਜਾਣ ਨਾਲ ਚੁਪੱਤੀ ਦੇ ਪੱਤੇ ਨਾਸ ਹੋ ਜਾਂਦੇ ਹਨ।

***ਪ੍ਰਸ਼ਨ ੧੧੨੭ ਰੁਤ :*** ਜਿਨ੍ਹਾਂ ਮਨੁੱਖਾਂ ਦਾ ਇਹ ਮਨੁੱਖ ਜਾਮਾ ਸਿਮਰਨ ਤੋਂ ਸੱਖਣਾ ਹੀ ਬੀਤ ਗਿਆ, ਉਨ੍ਹਾਂ ਨੂੰ ਫਿਰ ਇਹ ਮਨੁੱਖਾ ਜਨਮ ਦੀ ਰੁਤ ਕਦੋਂ ਮਿਲੇਗੀ ?

***ਉੱਤਰ :*** **ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ ॥**
**ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ ॥ (ਪੰਨਾ ੧੦੯੫)**

***ਭਾਵਾਰਥ :*** ਹੇ ਭੁੱਲੇ ਹੋਏ ਭੋਲੇ ਮਨੁੱਖ ! ਤੂੰ ਪ੍ਰਮਾਤਮਾ ਨੂੰ ਸਿਮਰਨ ਵਲੋਂ ਕਿਉਂ ਆਲਸ ਕਰਦਾ ਹੈਂ। ਤੈਨੂੰ ਲੰਮੀਆਂ ਮੁੱਦਤਾਂ ਪਿਛੋਂ ਇਹ ਮਨੁੱਖਾ ਜਨਮ ਮਿਲਿਆ ਹੈ। ਹੇ ਭੋਲਿਆ ! ਜੇ ਇਹ ਹੁਣ ਸਿਮਰਨ ਤੋਂ ਸੱਖਣਾ ਬੀਤ ਗਿਆ ਤਾਂ ਕੀ ਪਤਾ ਹੈ ਕਿ ਇਹ ਮਨੁੱਖਾ ਜਨਮ ਦੀ ਰੁੱਤ ਮੁੜ ਕਦੋਂ ਆਵੇ।

**ਪ੍ਰਸ਼ਨ ੧੧੨੮ ਸਮਾਂ:** ਸੰਸਾਰ ਤੋਂ ਮੁਕਤ ਹੋਣ ਦਾ ਕਿਹੜਾ ਸਮਾਂ ਸਰੇਸ਼ਟ ਹੈ ?

**ਉੱਤਰ:** **ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥**
**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥ (ਪੰਨਾ ੧੦੯੬)**

**ਭਾਵਾਰਥ:** ਜੋ ਮਨੁੱਖ ਵਾਹਿਗੁਰੂ ਵੱਲ ਨੂੰ ਤੁਰਿਆ ਹੈ ਤਾਂ ਉਸਨੂੰ ਅੱਗੇ ਅੱਗੇ ਹੀ ਵਧਣਾ ਚਾਹੀਦਾ ਹੈ, ਭਾਵ ਜੀਵਨ ਨੂੰ ਹੋਰ ਹੋਰ ਉੱਚਾ ਤੇ ਸੁੱਚਾ ਬਣਾਣ ਦਾ ਯਤਨ ਕਰਨਾ ਚਾਹੀਦਾ ਹੈ। ਪਿਛੇ ਸੰਸਾਰ ਦੇ ਪਦਾਰਥਾਂ ਵੱਲ ਮੂੰਹ ਨਹੀਂ ਮੋੜਨਾ ਚਾਹੀਦਾ, ਕਿਉਂਕਿ ਸੰਸਾਰ ਤੋਂ ਮੁਕਤ ਹੋਣ ਦਾ ਸਮਾਂ ਤਾਂ ਕੇਵਲ ਏਹੀ ਮਨੁੱਖਾ ਜਨਮ ਹੀ ਹੈ ਜੋ ਮੁੜ ਨਹੀਂ ਪ੍ਰਾਪਤ ਹੋਵੇਗਾ।

**ਪ੍ਰਸ਼ਨ ੧੧੨੯ ਪਦਾਰਥ:** ਇਹ ਮਨੁੱਖ ਜਿਨ੍ਹਾਂ ਪਦਾਰਥਾਂ ਦੇ ਪਿੱਛੇ ਪਿੱਛੇ ਭੱਜਾ ਫਿਰਦਾ ਹੈ, ਉਹ ਪਦਾਰਥ ਮਨੁੱਖ ਦੇ ਪਿਛੇ ਕਿਵੇਂ ਆ ਸਕਦੇ ਹਨ ?

**ਉੱਤਰ:** **ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥**
**ਜਿਨਾ ਕੀ ਮੈ ਆਸੜੀ ਤਿਨਾ ਮਹਿਜੀ ਆਸ ॥ (ਪੰਨਾ ੧੦੯੭)**

**ਭਾਵਾਰਥ:** ਵਾਹਿਗੁਰੂ ਜੀ ਤੋਂ ਬੇਮੁਖ ਹੋ ਕੇ ਮਨੁੱਖ ਜਿਨ੍ਹਾਂ ਪਦਾਰਥਾਂ ਦੇ ਪਿੱਛੇ ਭੱਜਾ ਫਿਰਦਾ ਹੈ, ਵਾਹਿਗੁਰੂ ਜੀ ਵੱਲ ਟੁਰਿਆਂ ਉਹ ਸਾਰੇ ਹੀ ਪਦਾਰਥ ਪਿੱਛੇ ਪਿੱਛੇ ਟੁਰੇ ਆਉਂਦੇ ਹਨ। ਜਿਨ੍ਹਾਂ ਲੋਕਾਂ ਦੀ ਇਹ ਪਹਿਲੇ ਕਦੀ ਆਪ ਆਸ ਕਰਦਾ ਰਹਿੰਦਾ ਸੀ, ਉਹ ਲੋਕ ਹੁਣ ਉਸਦੀ ਆਸ ਕਰਦੇ ਰਹਿੰਦੇ ਹਨ। ਭਾਵ ਪਦਾਰਥਾਂ ਜਾਂ ਲੋਕਾਂ ਨੂੰ ਪਿੱਛੇ ਲਾਉਣ ਦੀ ਪ੍ਰਮੇਸ਼ਰ ਦੇ ਪਿਆਰਿਆਂ ਅੰਦਰ ਕੋਈ ਇੱਛਾ ਨਹੀਂ ਰਹਿ ਜਾਂਦੀ ਪਰ ਉਨ੍ਹਾਂ ਦੇ ਅੰਦਰ ਪ੍ਰਭੂ ਦੇ ਪਿਆਰ ਰਾਹੀਂ ਐਸੀ ਇਕ ਅਕਰਖਣ ਸ਼ਕਤੀ ਪ੍ਰਗਟ ਹੁੰਦੀ ਹੈ ਜਿਸ ਕਰਕੇ ਪਦਾਰਥ ਅਤੇ ਲੋਕ ਉਨ੍ਹਾਂ ਦੇ ਪਿੱਛੇ ਪਿੱਛੇ ਸੁਭਾਵਕ ਹੀ ਟੁਰੇ ਆਉਂਦੇ ਹਨ।

**ਪ੍ਰਸ਼ਨ ੧੧੩੦ ਹਉਮੈਂ:** ਹੰਕਾਰ ਤੇ ਹਉਮੈਂ ਦੀ ਨਵਿਰਤੀ ਲਈ ਮਨੁੱਖ ਨੂੰ ਕਿਹੜਾ ਯਤਨ ਕਰਨਾ ਚਾਹੀਦਾ ਹੈ ?

**ਉੱਤਰ:** **ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥**
**ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ ॥ (ਪੰਨਾ ੧੦੯੮)**

**ਭਾਵਾਰਥ:** ਚੌਹਾਂ ਜੁਗਾਂ ਦੇ ਵੱਖੋ ਵੱਖ ਸਾਧਨਾਂ ਵੱਲ ਵੀਚਾਰ ਕੇ ਵੇਖਿਆ ਕਿ ਕੋਈ ਜਗ, ਤਪ, ਦਾਨ, ਆਦਿਕ ਯਤਨ ਹੈ ? ਜਿਸ ਦੁਆਰੇ ਮਨੁੱਖ ਦੇ ਅੰਦਰੋਂ ਹਉਮੈਂ ਤੇ ਹੰਕਾਰ ਨਾਸ ਹੋ ਸਕੇ, ਪਰ ਚੰਗੀ ਤਰ੍ਹਾਂ ਖੋਜ ਕਰਨ ਤੋਂ ਇਹ ਸਿਧਾਂਤ ਪ੍ਰਗਟ ਹੋਇਆ ਕਿ ਇਹ ਉਪ੍ਰੋਕਤ ਸਾਰੇ ਸਾਧਨ ਤਾਂ ਮਨੁੱਖ ਦੇ ਅੰਦਰ ਹਉਮੈਂ ਤੇ ਹੰਕਾਰ ਸਗੋਂ ਵਧੇਰੇ ਪੈਦਾ ਕਰਦੇ ਹਨ, ਕੇਵਲ ਇਕ ਸੰਗਤ ਹੀ ਸਾਰੇ ਸਾਧਨਾਂ ਦਾ ਸ਼ਿਰੋਮਣੀ ਸਾਧਨ ਹੈ ਜੋ ਮਨੁੱਖ ਦੇ ਹਿਰਦੇ ਵਿਚੋਂ ਹਉਮੈਂ ਤੇ ਹੰਕਾਰ ਨੂੰ ਨਾਸ ਕਰ ਸਕਦੀ ਹੈ। ਭਾਵ ਗੁਰਮੁਖਾਂ ਦੀ ਸੰਗਤ ਤੋਂ ਬਿਨਾਂ ਹਉਮੈਂ ਦੂਰ ਨਹੀਂ ਹੁੰਦੀ, ਜਦੋਂ ਤਕ ਹਉਮੈਂ ਅੰਦਰ ਹੈ ਤਦ ਤਕ ਪ੍ਰਭੂ ਨਾਲੋਂ ਇਸ ਜੀਵ ਦੀ ਵਿੱਥ ਹੀ ਬਣੀ ਰਹਿੰਦੀ ਹੈ।

**ਪ੍ਰਸ਼ਨ ੧੧੩੧ ਜੂਨਾਂ ਵਿਚ:** ਇਸ ਜੀਵ ਨੂੰ ਬਾਰ ਬਾਰ ਜੂਨਾਂ ਵਿਚ ਕਿਉਂ ਜਾਣਾ ਪੈਂਦਾ ਹੈ ?

**ਉੱਤਰ:** **ਠਗਾ ਨੀਹੁ ਮਤ੍ਰੋੜਿ ਜਾਣੁ ਗੰਧ੍ਰਬਾ ਨਗਰੀ ॥**
**ਸੁਖ ਘਟਾਊ ਡੂਇ ਇਸੁ ਪੰਧਾਣੂ ਘਰ ਘਣੇ ॥ (ਪੰਨਾ ੧੦੯੮)**

**ਭਾਵਾਰਥ:** ਆਕਾਸ਼ ਵਿਚ ਝੂਠੀ ਬੱਦਲਾਂ ਦੀ ਬਣੀ ਹੋਈ ਨਗਰੀ ਦੀ ਤਰ੍ਹਾਂ ਸੰਸਾਰ ਦੇ ਲੋਕਾਂ ਦਾ ਮੋਹ ਪਿਆਰ ਝੂਠਾ ਤੇ ਦੋ ਕੁ ਘੜੀਆਂ ਰਹਿਣ ਵਾਲਾ ਹੈ, ਇਨ੍ਹਾਂ ਦੀ ਸੰਗਤ ਕਰਨ ਨਾਲ ਇਸ ਜੀਵ ਰੂਪ ਰਾਹੀ ਨੂੰ ਬਾਰ ਬਾਰ ਜੂਨਾਂ ਵਿਚ ਜਾਣਾ ਪੈਂਦਾ ਹੈ।

***ਪ੍ਰਸ਼ਨ ੧੧੩੨ ਜੋਤ :*** ਪ੍ਰਮੇਸ਼ਰ ਦੀ ਜੋਤ ਜੋ ਸਾਰਿਆਂ ਵਿਚ ਸਮਾਈ ਹੋਈ ਹੈ, ਤਾਂ ਉਹ ਦੇਖੀ ਕਿਉਂ ਨਹੀਂ ਜਾਂਦੀ ?

***ਉੱਤਰ :*** **ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥**
**ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ ॥ (ਪੰਨਾ ੧੦੯੯)**

***ਭਾਵਾਰਥ :*** ਉਸ ਪ੍ਰਮੇਸ਼ਰ ਦੀ ਜੋਤ ਸਭਨਾਂ ਵਿਚ ਇਸ ਤਰ੍ਹਾਂ ਸਮਾਈ ਹੋਈ ਹੈ, ਜਿਵੇਂ ਪਾਣੀ ਦੇ ਘੜਿਆਂ ਵਿਚ ਚੰਦ੍ਰਮਾ ਦਾ ਪਰਛਾਵਾਂ (ਅਕਸ) ਨਜ਼ਰ ਆਉਂਦਾ ਹੈ। ਪਰ ਉਹ ਪ੍ਰਭੂ ਪ੍ਰਗਟ ਉਨ੍ਹਾਂ ਨੂੰ ਹੁੰਦਾ ਹੈ, ਜਿਨ੍ਹਾਂ ਦੇ ਧੁਰੋਂ ਹੀ ਪ੍ਰਭੂ ਨੇ ਮਸਤਕ ਵਿਚ ਲੇਖ ਲਿਖਿਆ ਹੈ।

***ਪ੍ਰਸ਼ਨ ੧੧੩੩ ਦੁਖੀ :*** ਭੁਖ ਨੰਗ ਦੇ ਦੁੱਖ ਨਾਲ ਭੀ ਜੋ ਆਪ ਨੂੰ ਦੁਖੀ ਨਹੀਂ ਮੰਨਦਾ, ਐਸਾ ਮਨੁੱਖ ਕੌਣ ਹੋ ਸਕਦਾ ਹੈ ?

***ਉੱਤਰ :*** **ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ ॥**
**ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥ (ਪੰਨਾ ੧੧੦੦)**

***ਭਾਵਾਰਥ :*** ਜਿਨ੍ਹਾਂ ਪਰ ਉਸ ਪ੍ਰਭੂ ਦੀ ਕ੍ਰਿਪਾ ਭਰੀ ਨਜ਼ਰ ਹੋਈ ਹੈ ਉਸ ਨੂੰ ਨੰਗ ਦੀ ਪ੍ਰਵਾਹ ਨਹੀਂ ਹੁੰਦੀ, ਉਸਨੂੰ ਭਾਵੇਂ ਸੈਂਕੜੇ ਵਾਰ ਨੰਗਾ ਰਹਿਣਾ ਪਵੇ। ਉਸਨੂੰ ਭੁਖੇ ਰਹਿਣਾ ਭੀ ਨਹੀਂ ਚੁਭਦਾ, ਭਾਵੇਂ ਉਸਨੂੰ ਲੱਖਾਂ ਵਾਰੀ ਭੁਖੇ ਰਹਿਣਾ ਪਵੇ ਤਾਂ ਉਸਨੂੰ ਦੁੱਖ ਭੀ ਕੋਈ ਨਹੀਂ ਪੋਹੰਦਾ ਭਾਵੇਂ ਉਸਨੂੰ ਕ੍ਰੋੜਾਂ ਹੀ ਦੁੱਖ ਆ ਵਾਪਰਨ ਪਰ ਇਹ ਅਵਸਥਾ ਮਿਲਦੀ ਉਨ੍ਹਾਂ ਨੂੰ ਹੀ ਹੈ, ਜੋ ਉਸ ਪ੍ਰਭੂ ਦਾ ਅਠੋ ਪਹਿਰ ਸਿਮਰਨ ਕਰਦੇ ਹਨ।

***ਪ੍ਰਸ਼ਨ ੧੧੩੪ ਭੇਖੀ ਲੋਕ :*** ਕਈ ਭੇਖੀ ਲੋਕ ਆਪ ਤਾਂ ਸੰਸਾਰ ਵਿਚ ਡੁੱਬੇ ਰਹਿੰਦੇ ਹਨ ਪਰ ਹੋਰਨਾਂ ਨੂੰ ਤਾਰਨ ਦਾ ਉਹ ਕਿਉਂ ਭਰੋਸਾ ਦਿਵਾਉਂਦੇ ਹਨ ?

***ਉੱਤਰ :*** **ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ਹ੍ਹੇ ॥**
**ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥ (ਪੰਨਾ ੧੧੦੧)**

***ਭਾਵਾਰਥ :*** ਜੋ ਮਨੁੱਖ ਆਪ ਹੀ ਸੰਸਾਰ ਦੇ ਵਿਸ਼ੇ-ਵਿਕਾਰਾਂ ਵਿਚ ਡੁੱਬਾ ਹੋਇਆ ਹੈ, ਉਹ ਹੋਰ ਕਿਸੇ ਨੂੰ ਕੀ ਸੰਸਾਰ ਸਮੁੰਦਰ ਤੋਂ ਪਾਰ ਕਰਾ ਸਕਦਾ ਹੈ। ਹਾਂ, ਜੋ ਪ੍ਰਮੇਸ਼ਰ ਵਿਚ ਆਪ ਰਤਿਆ ਹੋਇਆ ਹੈ, ਉਹ ਆਪ ਭੀ ਤਰਦਾ ਹੈ ਅਤੇ ਹੋਰਨਾਂ ਨੂੰ ਭੀ ਤਾਰ ਲੈਂਦਾ ਹੈ।

***ਪ੍ਰਸ਼ਨ ੧੧੩੫ ਪ੍ਰੀਤ :*** ਸੰਸਾਰ ਅੰਦਰ ਮਨੁੱਖ ਨੂੰ ਕਿਸ ਨਾਲ ਪ੍ਰੀਤ ਕਰਨੀ ਚਾਹੀਦੀ ਹੈ, ਜੋ ਤੋੜ ਨਿਭ ਸਕੇ ?

***ਉੱਤਰ :*** **ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥ (ਪੰਨਾ ੧੧੦੨)**

***ਭਾਵਾਰਥ :*** ਜਿਨ੍ਹਾਂ ਲੋਕਾਂ ਦੀ ਪ੍ਰੀਤ ਸਾਡੇ ਨਾਲ ਕੇਵਲ ਮਾਇਆ ਦੇ ਸਬੰਧ ਕਰਕੇ ਹੀ ਹੈ, ਇਹੋ ਜਿਹੇ ਕੱਚਿਆਂ ਦੀ ਕੱਚੀ ਪ੍ਰੀਤ ਤੋੜ ਕੇ ਉਨ੍ਹਾਂ ਗੁਰਮੁਖਾਂ ਦੀ ਭਾਲ ਕਰੋ ਜਿਨ੍ਹਾਂ ਨਾਲ ਪ੍ਰੀਤ ਪਾਈ ਤੋੜ ਨਿਭ ਸਕਦੀ ਹੈ। ਸੁਆਰਥੀ ਲੋਕ ਤਾਂ ਜੀਉਂਦੇ ਹੀ ਦਿਲੋਂ ਵਿਛੜੇ ਰਹਿੰਦੇ ਹਨ ਅਤੇ ਗੁਰਮੁਖ ਮਰਨ ਤੋਂ ਬਾਅਦ ਭੀ ਪ੍ਰਭੂ ਪਿਆਰ ਦੀ ਦਾਤ ਲਈ ਹਮੇਸ਼ਾਂ ਹੀ ਅਰਦਾਸ ਕਰਦੇ ਰਹਿੰਦੇ ਹਨ। ਇਸ ਲਈ ਮਨੁੱਖ ਨੂੰ ਪ੍ਰਭੂ ਦੇ ਪਿਆਰੇ ਗੁਰਮੁਖ ਉਪਕਾਰੀਆਂ ਨਾਲ ਹੀ ਪਿਆਰ ਕਰਨਾ ਚਾਹੀਦਾ ਹੈ।

***ਪ੍ਰਸ਼ਨ ੧੧੩੬ ਫੁਰਮਾਨ :*** ਕੀ ਕੋਈ ਜਗਿਆਸੂ ਲਈ ਭੀ ਐਸਾ ਰੱਬੀ ਫੁਰਮਾਨ ਹੈ, ਜਿਸ ਰਾਹੀਂ ਜਗਿਆਸੂ ਪ੍ਰਭੂ ਪਾਸ ਪੁਜ ਸਕਦਾ ਹੈ ?

***ਉੱਤਰ :*** **ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ (ਪੰਨਾ ੧੧੦੨)**

***ਭਾਵਾਰਥ :*** ਰੱਬ ਨੇ ਆਪਣੇ ਪਾਸ ਪਹੁੰਚਣ ਲਈ ਜਗਿਆਸੂ ਵਾਸਤੇ ਤਿੰਨ ਅਸੂਲ ਕਾਇਮ ਕੀਤੇ ਹਨ। ਪਹਿਲਾ ਅਸੂਲ ਇਹ ਹੈ ਕਿ ਪ੍ਰਮਾਤਮਾ ਦੇ ਰਸਤੇ ਤੁਰਨ ਵਾਲੇ ਜਗਿਆਸੂ ਨੂੰ ਮਰਨਾ ਕਬੂਲ ਹੋਵੇ, ਭਾਵ ਮਰਨੇ ਤੋਂ ਨਾ ਡਰੇ। ਦੂਜਾ, ਸੰਸਾਰ ਵਿਚ ਚਿਰ ਕਾਲ ਜੀਉਣੇ ਦੀ ਆਸ ਨਾ ਰੱਖਦਾ ਹੋਵੇ। ਤੀਜਾ, ਨਿਰਮਾਣ ਇਤਨਾ ਹੋਵੇ ਕਿ ਆਪਣੇ ਆਪ ਨੂੰ ਸਾਰਿਆਂ ਦੇ ਚਰਨਾਂ ਦੀ ਧੂੜ ਸਮਝੇ। ਇਨ੍ਹਾਂ ਤਿੰਨਾਂ ਅਸੂਲਾਂ ਦੇ ਧਾਰਨੀ ਜਗਿਆਸੂ ਲਈ ਰੱਬੀ ਹੁਕਮ ਹੈ ਕਿ ਉਹ ਮੇਰੇ ਪਾਸ ਪਹੁੰਚਣ ਦਾ ਹੱਕਦਾਰ ਹੈ।

**ਮਾਰੂ ਬਾਣੀ ਕਬੀਰ ਜੀ**

***ਪ੍ਰਸ਼ਨ ੧੧੩੭ ਸੱਖਣੇ :*** ਨਾਮ ਸਿਮਰਨ ਤੋਂ ਸੱਖਣੇ ਕੇਵਲ ਵੇਦ ਆਦਿਕ ਧਾਰਮਕ ਪੁਸਤਕਾਂ ਪੜ੍ਹਨ ਵਾਲੇ ਦੀ, ਕੀ ਮੁਕਤ ਹੋ ਸਕੇਗੀ ?

***ਉੱਤਰ :*** **ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥**
**ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥ (ਪੰਨਾ ੧੧੦੩)**

***ਭਾਵਾਰਥ :*** ਪ੍ਰਮੇਸ਼ਰ ਦਾ ਸਿਮਰਨ ਕੀਤੇ ਬਿਨਾਂ ਵੇਦ ਆਦਿਕਾਂ ਦਾ ਪੜ੍ਹਨਾ ਕੋਈ ਲਾਭਦਾਇਕ ਨਹੀਂ ਹੈ, ਉਹ ਤਾਂ ਸਗੋਂ ਆਪਣੇ ਦਿਮਾਗਾਂ ਉਤੇ ਵਾਧੂ ਭਾਰ ਲੱਦ ਲੈਣਾ ਹੈ ਜਿਵੇਂ ਕਿਸੇ ਖੋਤੇ ਉਤੇ ਚੰਦਨ ਦਾ ਭਾਰ ਲੱਦ ਲਿਆ ਜਾਂਦਾ ਹੈ। ਜਿਸ ਨੇ ਪ੍ਰਮਾਤਮਾ ਦੀ ਪ੍ਰਾਪਤੀ ਦੀ ਰੀਤ ਨੂੰ ਨਹੀਂ ਜਾਣਿਆ, ਉਹ ਸੰਸਾਰ ਤੋਂ ਕਿਵੇਂ ਪਾਰ ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ।

***ਪ੍ਰਸ਼ਨ ੧੧੩੮ ਕਸਾਈ :*** ਜੋ ਜੀਵਾਂ ਨੂੰ ਮਾਰਨਾ ਹੀ ਆਪਣਾ ਧਰਮ ਸਮਝ ਕੇ ਆਪਣੇ ਆਪ ਨੂੰ ਸਰੇਸ਼ਟ ਮੰਨੀ ਬੈਠੇ ਹਨ, ਤਾਂ ਫਿਰ ਉਨ੍ਹਾਂ ਦੇ ਖ਼ਿਆਲ ਵਿਚ ਕਸਾਈ ਲੋਕ ਕੌਣ ਹੋਏ ?

***ਉੱਤਰ :*** **ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥**
**ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥ (ਪੰਨਾ ੧੧੦੩)**

***ਭਾਵਾਰਥ :*** ਕਈ ਲੋਕ ਜੀਵਾਂ ਨੂੰ ਮਾਰਨਾ ਆਪਣਾ ਧਰਮ ਮੰਨੀ ਬੈਠੇ ਹਨ ਤਾਂ ਉਹ ਫਿਰ ਪਾਪ ਕਿਸਦਾ ਨਾਮ ਰੱਖਣਗੇ। ਉਹ ਆਪ ਅਧਰਮੀ ਹੁੰਦੇ ਹੋਏ ਵੀ ਆਪਣੇ ਆਪ ਨੂੰ ਸਰੇਸ਼ਟ ਮੰਨੀ ਬੈਠੇ ਹਨ, ਪਰ ਇਹ ਨਹੀਂ ਪਤਾ ਕਿ ਉਨ੍ਹਾਂ ਦੇ ਖ਼ਿਆਲ ਵਿਚ ਹੋਰ ਕਸਾਈ ਕੌਣ ਹੈ, ਭਾਵ ਸਭ ਤੋਂ ਵੱਡੇ ਉਹ ਆਪ ਹੀ ਤਾਂ ਕਸਾਈ ਹਨ।

***ਪ੍ਰਸ਼ਨ ੧੧੩੯ ਜੰਗਲ ਵਿਚ :*** ਜੋ ਲੋਕ ਘਰ ਬਾਰ ਛੱਡ ਕੇ ਜੰਗਲ ਵਿਚ ਜਾ ਵੱਸਣ ਨੂੰ ਹੀ ਪੂਰਨ ਗਿਆਨ ਦੀ ਪ੍ਰਾਪਤੀ ਦਾ ਸਾਧਨ ਮੰਨੀ ਬੈਠੇ ਹਨ, ਕੀ ਉਨ੍ਹਾਂ ਨੂੰ ਇਉਂ ਗਿਆਨ ਪ੍ਰਾਪਤ ਹੋ ਜਾਵੇਗਾ ?

***ਉੱਤਰ :*** **ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥**
**ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥ (ਪੰਨਾ ੧੧੦੩)**

***ਭਾਵਾਰਥ :*** ਜਿੰਨਾ ਚਿਰ ਮਨੁੱਖ ਆਪਣੇ ਮਨ ਵਿਚੋਂ ਵਿਕਾਰ ਨਹੀਂ ਛੱਡਦਾ, ਕੇਵਲ ਜੰਗਲ ਵਿਚ ਵੱਸਿਆਂ ਰੱਬ ਕਿਵੇਂ ਮਿਲ ਸਕਦਾ ਹੈ। ਜਗਤ ਵਿਚ ਪੂਰਨ ਪੁਰਖ ਤਾਂ ਓਹੀ ਹਨ ਜਿਨ੍ਹਾਂ ਨੇ ਘਰ ਤੇ ਜੰਗਲ ਨੂੰ ਇਕ ਸਮਾਨ ਹੀ ਜਾਣਿਆ ਹੈ, ਭਾਵ ਗ੍ਰਿਹਸਤ ਵਿਚ ਰਹਿ ਕੇ ਆਪਣਾ ਜੀਵਨ ਨਿਰਲੇਪ ਬਤੀਤ ਕਰਿਆ ਹੈ।

# ਰਾਗੁ ਕੇਦਾਰਾ

***ਪ੍ਰਸ਼ਨ ੧੧੪੦ ਗਿਣਤੀ :*** ਸਿਮਰਨ ਤੋਂ ਹੀਣਾ ਮਨੁੱਖ ਕਿਸ ਗਿਣਤੀ ਵਿਚ ਹੈ ?

*ਉੱਤਰ:* **ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ ॥**
**ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ ॥ (ਪੰਨਾ ੧੧੨੧)**

***ਭਾਵਾਰਥ :*** ਵਾਹਿਗੁਰੂ ਦੇ ਸਿਮਰਨ ਤੋਂ ਬਗ਼ੈਰ ਇਸ ਮਨੁੱਖ ਦਾ ਅਨੇਕਾਂ ਤਰ੍ਹਾਂ ਦੇ ਭੋਜਨ ਖਾ ਪੀ ਕੇ ਪੇਟ ਭਰਨਾ ਇਸ ਤਰ੍ਹਾਂ ਹੈ ਜਿਵੇਂ ਖੋਤਾ ਭਾਰ ਚੁੱਕਣ ਵਾਲਾ ਰੂੜੀ ਉੱਤੋਂ ਖਾ ਕੇ ਪੇਟ ਭਰ ਲੈਂਦਾ ਹੈ, ਭਾਵ ਸਿਮਰਨ ਤੋਂ ਸੱਖਣੇ ਮਨੁੱਖ ਤੇ ਖੋਤੇ ਵਿਚ ਕੋਈ ਵੀ ਫ਼ਰਕ ਨਹੀਂ।

***ਪ੍ਰਸ਼ਨ ੧੧੪੧ ਭਗਵਾਨ :*** ਸੰਸਾਰ ਅੰਦਰ ਐਸਾ ਕੌਣ ਮਹਾਂ ਪੁਰਖ ਹੈ, ਜਿਸਨੂੰ ਭਗਵਾਨ ਦਾ ਸਰੂਪ ਹੀ ਜਾਣਿਆ ਜਾਵੇ ?

*ਉੱਤਰ:* **ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥**
**ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥**
**ਤੇਰਾ ਜਨੁ ਏਕੁ ਆਧੁ ਕੋਈ ॥ (ਪੰਨਾ ੧੧੨੩)**

***ਭਾਵਾਰਥ :*** ਜਿਸ ਮਹਾਂ ਪੁਰਖ ਨੇ ਆਪਣੀ ਵਡਿਆਈ ਕਰਨੀ ਅਤੇ ਦੂਸਰੇ ਦੀ ਨਿੰਦਾ ਇਨ੍ਹਾਂ ਦੋਹਾਂ ਦੇ ਕਰਨ ਵੱਲੋਂ ਆਪਣੇ ਮਨ ਨੂੰ ਰੋਕ ਰਖਿਆ ਹੈ ਅਤੇ ਮਾਨ ਤੇ ਹੰਕਾਰ ਦੋਹਾਂ ਦਾ ਤਿਆਗ ਕਰ ਦਿੱਤਾ ਹੈ, ਜਿਸਦੀ ਦ੍ਰਿਸ਼ਟੀ ਵਿਚ ਲੋਹਾ ਤੇ ਸੋਨਾ ਇਕ ਹੀ ਸਮਾਨ ਹਨ, ਜਿਸ ਦੀ ਐਸੀ ਸਮ ਦ੍ਰਿਸ਼ਟੀ ਹੈ ਉਸ ਨੂੰ ਭਗਵਾਨ ਦਾ ਸਹੀ ਸਰੂਪ ਹੀ ਸਮਝੋ, ਪਰ ਐਸਾ ਉਸ ਪ੍ਰਭੂ ਦਾ ਜਨ ਜਗਤ ਵਿਚ ਕੋਈ ਇਕ ਅੱਧਾ ਹੀ ਵੇਖਿਆ ਜਾ ਸਕਦਾ ਹੈ।

***ਪ੍ਰਸ਼ਨ ੧੧੪੨ ਹੰਕਾਰ :*** ਇਹ ਮਨੁੱਖ ਇਸ ਦੇਹੀ ਦਾ ਇਤਨਾ ਹੰਕਾਰ ਕਿਉਂ ਕਰਦਾ ਹੈ ?

*ਉੱਤਰ:* **ਚਲਤ ਕਤ ਟੇਢੇ ਟੇਢੇ ਟੇਢੇ ॥**
**ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ ॥ (ਪੰਨਾ ੧੧੨੪)**

***ਭਾਵਾਰਥ :*** ਇਹ ਜੀਵ ਇਸ ਸਰੀਰ ਦਾ ਇਤਨਾ ਹੰਕਾਰ ਇਸ ਲਈ ਕਰਦਾ ਹੈ ਕਿ ਇਸ ਨੂੰ ਅਗਿਆਨ ਹੈ, ਜਿਸ ਅਗਿਆਨ ਕਰਕੇ ਜੀਵ ਪ੍ਰਮੇਸ਼ਰ ਵਲੋਂ ਟੇਢਾ ਹੀ ਚਲਦਾ ਹੈ, ਇਸਨੂੰ ਇਹ ਸੂਝ ਨਹੀਂ ਕਿ ਜਿਸ ਸਰੀਰ ਦਾ ਮੈਂ ਹੰਕਾਰ ਕਰਦਾ ਹਾਂ ਉਸ ਵਿਚ ਤਾਂ ਕੇਵਲ ਹੱਡੀਆਂ, ਵਿਸ਼ਟਾ ਤੇ ਦੁਰਗੰਧੀ ਹੀ ਭਰੀ ਹੋਈ ਹੈ ਅਤੇ ਉਪਰੋਂ ਚਮੜੀ ਪਾ ਕੇ ਢੱਕਿਆ ਹੋਇਆ ਹੈ।

***ਪ੍ਰਸ਼ਨ ੧੧੪੩ ਨਿਸ਼ਾਨੀ :*** ਹੰਕਾਰੀ ਪੁਰਸ਼ ਦੀ ਕੀ ਨਿਸ਼ਾਨੀ ਹੈ ?

*ਉੱਤਰ:* **ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ ॥**
**ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ ॥ (ਪੰਨਾ ੧੧੨੪)**

***ਭਾਵਾਰਥ :*** ਪਹਿਲੀ ਨਿਸ਼ਾਨੀ ਹੰਕਾਰੀ ਦੀ ਇਹ ਹੈ ਕਿ ਉਹ ਹੰਕਾਰ ਵਿਚ ਭਰਿਆ ਵਿੰਗੀ ਪੱਗ ਬੰਨ੍ਹਦਾ ਹੈ ਅਤੇ ਪਾਨਾਂ ਦੇ ਬੀੜੇ ਖਾ ਕੇ ਆਕੜ ਕੇ ਤੁਰਦਾ ਹੈ। ਹੰਕਾਰ ਵਿਚ ਭਰਿਆ ਆਖਦਾ ਹੈ ਕਿ ਮੇਰਾ ਕੰਮ ਹਕੂਮਤ ਕਰਨੀ ਹੈ, ਪ੍ਰਭੂ ਨਾਲ ਪਿਆਰ ਕਰਨਾ ਜਾਂ ਪ੍ਰਭੂ ਭਗਤੀ ਦੀ ਮੈਨੂੰ ਕੋਈ ਲੋੜ ਹੀ ਨਹੀਂ। ਇਹ ਕੰਮ ਤਾਂ ਸਿਰਫ਼ ਵਿਹਲੇ ਲੋਕਾਂ ਦਾ ਹੀ ਹੈ। ਜਿਸਦੇ ਹਿਰਦੇ ਵਿਚੋਂ ਇਸ ਤਰ੍ਹਾਂ ਦੇ ਸ਼ਰਧਾ ਹੀਣ ਬਚਨ ਨਿਕਲਦੇ ਹਨ, ਉਹ ਹੰਕਾਰੀ ਪੁਰਸ਼ ਹੈ।

## ਰਾਗੁ ਭੈਰਉ

**ਪ੍ਰਸ਼ਨ ੧੧੪੪ ਉਮਰ :** ਜਿਸ ਮਨੁੱਖ ਦੀ ਸਾਰੀ ਉਮਰ ਹੀ ਵਿਸ਼ੇ-ਵਿਕਾਰਾਂ ਵਿਚ ਗੁਜ਼ਰ ਗਈ, ਕੀ ਬੁਢਾਪੇ ਵਿਚ ਉਸਦਾ ਮਨ ਟਿਕ ਜਾਂਦਾ ਹੈ ?

**ਉੱਤਰ :** **ਭੂੰਡੀ ਚਾਲ, ਚਰਣ ਕਰ ਖਿਸਰੇ, ਤੁਚਾ ਦੇਹ ਕੁਮਲਾਨੀ ॥**
**ਨੇਤ੍ਰੀ ਧੁੰਧਿ, ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥ (ਪੰਨਾ ੧੧੨੬)**

**ਭਾਵਾਰਥ :** ਮਨੁੱਖ ਦੀ ਬੁਢੇਪੇ 'ਚ ਚਾਲ ਬਦਲ ਗਈ, ਪੈਰ ਭੀ ਡਾਵਾਂ ਡੋਲ ਖਿਸਕਣ ਲੱਗ ਪਏ, ਹੱਥ ਕੰਬਣ ਲੱਗ ਜਾਂਦੇ ਹਨ, ਸਰੀਰ ਉਤੇ ਜੋ ਚਮੜੀ ਹੈ, ਉਸ ਉਤੇ ਭੀ ਝੁਰੜੀਆਂ ਪੈ ਗਈਆਂ ਹਨ, ਅੱਖਾਂ ਅੱਗੇ ਹਨੇਰਾ ਹੋਣ ਲੱਗ ਪਿਆ ਤੇ ਕੰਨ ਵੀ ਬੋਲ਼ੇ ਹੋ ਚੁਕੇ ਹਨ। ਆਦਮੀ ਦੀ ਸਰੀਰਕ ਦਸ਼ਾ ਇਹ ਹੋ ਗਈ ਪਰ ਅਜੇ ਵੀ ਆਪਣੇ ਮਨ ਦੇ ਮਗਰ ਮਗਰ ਭੱਜਾ ਫਿਰਦਾ ਹੈ। ਅੰਤ ਦਾ ਸਮਾਂ ਨੇੜੇ ਆਉਣ 'ਤੇ ਭੀ ਨਾਮ ਨਹੀਂ ਜਪਦਾ। ਇਸੇ ਕਰਕੇ ਇਹ ਰਾਤ ਦਿਨ ਪਿਆ ਦੁਖੀ ਹੁੰਦਾ ਰਹਿੰਦਾ ਹੈ। ਭਾਵ ਜ਼ਰੂਰੀ ਨਹੀਂ ਕਿ ਮਨ ਬੁਢੇਪੇ ਵਿਚ ਟਿਕ ਜਾਂਦਾ ਹੈ।

**ਪ੍ਰਸ਼ਨ ੧੧੪੫ ਅਭਿਮਾਨ :** ਜੋ ਬ੍ਰਾਹਮਣ ਆਪਣੀ ਉੱਚੀ ਜਾਤ ਦਾ ਅਭਿਮਾਨ ਕਰਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਦੋਸ਼ ਲਗਦਾ ਹੈ ?

**ਉੱਤਰ :** **ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥**
**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥**
**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ (ਪੰਨਾ ੧੧੨੭)**

**ਭਾਵਾਰਥ :** ਹੇ ਭਾਈ! ਕੋਈ ਭੀ ਆਪਣੀ ਉੱਚੀ ਜਾਤ ਦਾ ਅਭਿਮਾਨ ਨਾ ਕਰਿਓ, ਕਿਉਂਕਿ ਅਸਲ ਬ੍ਰਾਹਮਣ ਓਹੀ ਹੈ ਜੋ ਬ੍ਰਹਮ ਦੀ ਪ੍ਰਾਪਤੀ ਦੀ ਵੀਚਾਰ ਜਾਣਦਾ ਹੈ, ਇਸ ਲਈ ਹੇ ਮੂਰਖ, ਗਵਾਰ, ਜਾਤੀ ਦਾ ਹੰਕਾਰ ਨਾ ਕਰ, ਕਿਉਂਕਿ ਇਸ ਜਾਤੀ ਦਾ ਹੰਕਾਰ ਕਰਨ ਵਾਲੇ ਦੇ ਅੰਦਰ ਅਨੇਕਾਂ ਵਿਕਾਰ ਪੈਦਾ ਹੋ ਜਾਂਦੇ ਹਨ। ਜੋ ਬ੍ਰਾਹਮਣ ਆਪਣੇ ਬ੍ਰਹਮ ਹੋਣ ਦਾ ਹੰਕਾਰ ਕਰਦਾ ਹੈ, ਉਸਨੂੰ ਮੂਰਖ ਗਵਾਰ ਸਮਝੋ।

**ਪ੍ਰਸ਼ਨ ੧੧੪੬ ਕਰਮ ਕਾਂਡ :** ਕਲਜੁਗ ਵਿਚ ਜੋ ਜਪ, ਤਪ, ਕਰਮ ਕਾਂਡ ਕਰਦੇ ਹਨ, ਕੀ ਉਨ੍ਹਾਂ ਨੂੰ ਕੋਈ ਭੀ ਫਲ ਪ੍ਰਾਪਤ ਨਾ ਹੋਵੇਗਾ ?

**ਉੱਤਰ :** **ਕਲਜੁਗ ਮਹਿ ਬਹੁ ਕਰਮ ਕਮਾਹਿ ॥**
**ਨਾ ਰੁਤਿ ਨ ਕਰਮ ਥਾਇ ਪਾਹਿ ॥**
**ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥ (ਪੰਨਾ ੧੧੨੯)**

**ਭਾਵਾਰਥ :** ਜੋ ਮਨਮੁਖ ਕਲਜੁਗ ਦੇ ਸਮੇਂ ਵਿਚ ਅਨੇਕਾਂ ਪ੍ਰਕਾਰ ਦੇ ਜਪ, ਤਪ, ਕਰਮ ਕਾਂਡ ਆਦਿ ਕਰਦੇ ਹਨ, ਕਲਜੁਗ ਵਿਚ ਨਾ ਉਨ੍ਹਾਂ ਕਰਮਾਂ ਦੀ ਰੁੱਤ ਹੈ ਅਤੇ ਨਾ ਹੀ ਉਨ੍ਹਾਂ ਕਰਮਾਂ ਦਾ ਕੋਈ ਫਲ ਹੈ। ਸੋ ਇਸ ਕਲਜੁਗ ਵਿਚ ਤਾਂ ਇਕ ਪ੍ਰਭੂ ਦਾ ਨਾਮ ਹੀ ਸਾਰ ਹੈ ਜੋ ਹਰ ਮਨੁੱਖ ਨੂੰ ਫਲਦਾਇਕ ਹੈ।

***ਪ੍ਰਸ਼ਨ ੧੧੪੭ ਪਰੇਤ :*** ਕਲਜੁਗ ਵਿਚ ਕਿਹੜੇ ਆਦਮੀ ਪਰੇਤ ਕਹੇ ਜਾਂਦੇ ਹਨ ?

***ਉੱਤਰ :*** **ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ॥**
**ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ ॥ (ਪੰਨਾ ੧੧੩੧)**

***ਭਾਵਾਰਥ :*** ਕਲਜੁਗ ਦੇ ਸਮੇਂ ਵਿਚ ਅਸਲ ਓਹੀ ਪਰੇਤ ਹਨ ਜਿਨ੍ਹਾਂ ਨੇ ਪਰਮੇਸ਼ਰ ਨੂੰ ਆਪਣੇ ਹਿਰਦੇ ਅੰਦਰ ਵੱਸਦਾ ਅਨੁਭਵ ਨਹੀਂ ਕੀਤਾ। ਸਾਰੇ ਲੋਕ ਸਤਿਜੁਗ ਵਿਚ ਭੀ ਉੱਚੇ ਜੀਵਨ ਵਾਲੇ ਨਹੀਂ ਸਨ। ਜੋ ਆਤਮਕ ਸੂਝ ਵਾਲੇ ਹੋ ਗਏ, ਓਹੀ ਸਰੇਸ਼ਟ ਮੰਨੇ ਜਾਂਦੇ ਹਨ। ਦੁਆਪਰ, ਤਰੇਤੇ, ਸਤਿਜੁਗ ਵਿਚ ਕਲਜੁਗ ਵਰਗੇ ਹੀ ਮਨੁੱਖ ਵਸਦੇ ਸਨ ਪਰ ਉਨ੍ਹਾਂ ਜੁਗਾਂ ਵਿਚ ਭੀ ਕਿਸੇ ਵਿਰਲੇ ਮਨੁੱਖ ਨੇ ਹੀ ਗੁਰੂ ਦਵਾਰੇ ਆਪਣੇ ਅੰਦਰੋਂ ਹਉਮੈਂ ਦੂਰ ਕੀਤੀ ਸੀ।

***ਪ੍ਰਸ਼ਨ ੧੧੪੮ ਰੋਗ :*** ਸੰਸਾਰ ਅੰਦਰ ਰੋਗ ਤੋਂ ਬਿਨਾਂ ਕੌਣ ਹੈ ?

***ਉੱਤਰ :*** **ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ ਬਸਿ ਲੀਨਾ ॥**
**ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ ਕੁਰੰਗਾ ॥**
**ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥**
**ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ ਬਾਸਨ ਰੋਗਿ ਭਵਰੁ ਬਿਨਸਾਨੋ ॥ (ਪੰਨਾ ੧੧੪੦)**

***ਭਾਵਾਰਥ :*** ਜੋ ਭੀ ਸੰਸਾਰ ਅੰਦਰ ਪਸ਼ੂ ਪੰਛੀ ਨਜ਼ਰ ਆਉਂਦੇ ਹਨ, ਉਹ ਸਾਰੇ ਹੀ ਕਿਸੇ ਨਾ ਕਿਸੇ ਰੋਗ ਕਰਕੇ ਰੋਗੀ ਹਨ। ਹਉਮੈਂ ਦੇ ਵੱਡੇ ਰੋਗ ਨੇ ਇਸ ਮਨੁੱਖ ਨੂੰ ਰੋਗੀ ਬਣਾ ਰੱਖਿਆ ਹੈ, ਕਾਮ ਦੀ ਵਾਸ਼ਨਾ ਦੇ ਰੋਗ ਨੇ ਹਾਥੀ ਨੂੰ ਵੱਸ ਕਰ ਛੱਡਿਆ ਹੈ, ਪਤੰਗੇ ਨੂੰ ਦੀਵੇ ਦੀ ਲਾਟ ਵੱਲ ਤੱਕਣ ਦੇ ਰੋਗ ਨੇ ਰੋਗੀ ਕਰ ਲਿਆ ਹੈ। ਮ੍ਰਿਗ ਨੂੰ ਘੰਡਾਹੇੜੇ ਦਾ ਸ਼ਬਦ ਸੁਣਨ ਦੇ ਰੋਗ ਨੇ ਖ਼ਤਮ ਕਰ ਦਿੱਤਾ ਹੈ। ਮੱਛੀ ਨੂੰ ਜ਼ੁਬਾਨ ਚਸਕੇ ਦੇ ਰੋਗ ਨੇ ਪਕੜ ਰੱਖਿਆ ਹੈ। ਭਵਰਾ ਕੰਵਲ ਫੁੱਲ ਦੀ ਵਾਸ਼ਨਾ ਦੇ ਰੋਗ ਨਾਲ ਨਾਸ ਹੋ ਰਿਹਾ ਹੈ। ਪਸ਼ੂ ਪੰਛੀ, ਦਰਿੰਦਾ ਪਰਿੰਦਾ ਵੱਖੋ ਵੱਖ ਰੋਗਾਂ ਦਾ ਗ੍ਰਸਿਆ ਹੋਇਆ ਰੋਗੀ ਵੇਖਿਆ ਜਾਂਦਾ ਹੈ। ਇਕ ਅਕਾਲ ਪੁਰਖ ਨਾਲ ਜੁੜੇ ਹੋਏ ਸਤਿਗੁਰੂ ਹੀ ਹਨ, ਜੋ ਸਾਰਿਆਂ ਰੋਗਾਂ ਤੋਂ ਰਹਿਤ ਵੇਖੇ ਜਾਂਦੇ ਹਨ।

***ਪ੍ਰਸ਼ਨ ੧੧੪੯ ਭੁਲ ਗਿਆ :*** ਇਹ ਮਨੁੱਖ ਪ੍ਰਮੇਸ਼ਰ ਦਾ ਸਿਮਰਨ ਕਰਨਾ ਕਿਉਂ ਭੁੱਲ ਗਿਆ ਹੈ ?

***ਉੱਤਰ :*** **ਚਿਤਵਤ ਪਾਪ ਨ ਆਲਕੁ ਆਵੈ ॥**
**ਬੇਸੁਆ ਭਜਤ ਕਿਛੁ ਨਹ ਸਰਮਾਵੈ ॥**
**ਸਾਰੋ ਦਿਨਸੁ ਮਜੂਰੀ ਕਰੈ ॥**
**ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥**
**ਮਾਇਆ ਲਗਿ ਭੂਲੋ ਸੰਸਾਰੁ ॥ (ਪੰਨਾ ੧੧੪੩)**

***ਭਾਵਾਰਥ :*** ਇਕ, ਦੋ, ਦਸ, ਬੀਸ ਮਨੁੱਖਾਂ ਦੀ ਗਿਣਤੀ ਨਹੀਂ, ਇਹ ਤਾਂ ਸਾਰਾ ਸੰਸਾਰ ਹੀ ਮਾਇਆ ਦੇ ਪਿੱਛੇ ਲਗ ਕੇ ਪ੍ਰਮੇਸ਼ਰ ਦਾ ਸਿਮਰਨ ਕਰਨਾ ਭੁੱਲ ਗਿਆ ਹੈ। ਵੇਖੋ, ਇਹ ਬੰਦਾ ਪਾਪ ਕਰਮ ਕਰਨ ਲੱਗਾ ਰਤਾ ਭੀ ਢਿਲ ਨਹੀਂ ਕਰਦਾ, ਵੇਸਵਾ ਦੇ ਦਵਾਰੇ ਜਾਣੋ ਰਤਾ ਭੀ ਸ਼ਰਮ ਨਹੀਂ ਕਰਦਾ, ਇਹ ਮਾਇਆ ਵਾਸਤੇ ਸਾਰਾ ਦਿਨ ਹੀ ਮਜੂਰੀ ਕਰ ਸਕਦਾ ਹੈ, ਪਰ ਵਾਹਿਗੁਰੂ ਜੀ ਦਾ ਸਿਮਰਨ ਕਰਨ ਸਮੇਂ ਇਸ ਦੇ ਸਿਰ ਉਤੇ ਨੀਂਦ ਰੂਪ ਬਜਰ ਆ ਪੈਂਦਾ ਹੈ। ਭਾਵ ਇਹ ਮਨੁੱਖ ਬੁਰੇ ਕਰਮ ਕਰਨ ਲਈ ਉੱਦਮੀ ਅਤੇ ਸ਼ੁਭ ਕਰਮ ਕਰਨ ਲਈ ਦਰਿਦ੍ਰੀ ਹੋਣ ਕਰਕੇ ਸਿਮਰਨ ਨਹੀਂ ਕਰ ਸਕਦਾ, ਸਿਮਰਨ ਤੋਂ ਸੁੰਨਾ ਹੋਣ ਕਰਕੇ ਇਹ ਜੀਵ ਸਦਾ ਹੀ ਦੁਖੀ ਹੋ ਰਿਹਾ ਹੈ।

***ਪ੍ਰਸ਼ਨ ੧੧੫੦ ਬੰਦੇ ਨੂੰ :*** ਇਸ ਛਲ ਰੂਪ ਸੰਸਾਰ ਨਾਲ ਪਿਆਰ ਕਰਨ ਵਾਲੇ ਬੰਦੇ ਨੂੰ ਕੀ ਫਲ ਮਿਲੇਗਾ ?

*ਉੱਤਰ:* **ਸ੍ਵਾਂਗੀ ਸਿਉ ਜੋ ਮਨੁ ਰੀਝਾਵੈ ॥**
**ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ ॥**
**ਮੇਘ ਕੀ ਛਾਇਆ ਜੈਸੇ ਬਰਤਨਹਾਰ ॥**
**ਤੈਸੋ ਪਰਪੰਚੁ ਮੋਹ ਬਿਕਾਰ ॥ (ਪੰਨਾ ੧੧੪੫)**

***ਭਾਵਾਰਥ :*** ਜਿਵੇਂ ਕੋਈ ਆਦਮੀ ਸ੍ਵਾਂਗ ਧਾਰੀ ਨਾਲ ਪਿਆਰ ਪਾ ਲੈਂਦਾ ਹੈ, ਜਦੋਂ ਉਹ ਸ੍ਵਾਂਗੀ ਅਪਣਾ ਸ੍ਵਾਂਗ ਲਾਹ ਦੇਂਦਾ ਹੈ ਤਾਂ ਉਸ ਸ੍ਵਾਂਗੀ ਨਾਲ ਪਿਆਰ ਕਰਨ ਵਾਲਾ ਅਸਲੀਅਤ ਨੂੰ ਵੇਖ ਕੇ ਪਛੋਤਾਪ ਕਰਦਾ ਹੈ। ਜਿਵੇਂ ਬੱਦਲਾਂ ਦੀ ਛਾਂ ਨੂੰ ਅਚੱਲ ਜਾਣ ਕੇ ਉਸ ਹੇਠ ਬੈਠਣ ਵਾਲਾ ਅੰਤ ਨੂੰ ਅਫ਼ਸੋਸ ਕਰਦਾ ਹੈ, ਤਿਵੇਂ ਇਸ ਛਲ ਰੂਪ ਸੰਸਾਰ ਨਾਲ ਚਿਤ ਲਾਉਣ ਵਾਲੇ ਨੂੰ ਆਖ਼ਰ ਪਛੋਤਾਪ ਕਰਨ ਰੂਪ ਹੀ ਫਲ ਮਿਲਦਾ ਹੈ।

***ਪ੍ਰਸ਼ਨ ੧੧੫੧ ਸਾਰੇ ਸੁਖ :*** ਮਨੁੱਖ ਨੂੰ ਸੰਸਾਰ ਦੇ ਸਾਰੇ ਸੁਖ ਕਿਵੇਂ ਪ੍ਰਾਪਤ ਹੋ ਸਕਦੇ ਹਨ ?

*ਉੱਤਰ:* **ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥**
**ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥ (ਪੰਨਾ ੧੧੪੭)**

***ਭਾਵਾਰਥ :*** ਬਹੁਤਾ ਧਨ ਖੱਟਣ ਨਾਲ ਭੀ ਮਨੁੱਖ ਨੂੰ ਆਤਮਕ ਸੁੱਖ ਨਹੀਂ ਮਿਲਦਾ ਅਤੇ ਨਾ ਹੀ ਨਾਟਕਾਂ ਦੇ ਨਾਚ ਵੇਖਿਆਂ ਸੁਖ ਮਿਲਦਾ ਹੈ। ਬਹੁਤੇ ਦੇਸ ਜਿੱਤ ਕੇ ਰਾਜ ਕਮਾਉਣ ਨਾਲ ਭੀ ਸੁਖ ਨਹੀਂ ਮਿਲਦਾ, ਪਰ ਸਾਰੇ ਸੁਖ ਪ੍ਰਭੂ ਦੀ ਸਿਫ਼ਤ-ਸਾਲਾਹ ਕਰਨ ਨਾਲ ਪ੍ਰਾਪਤ ਹੋ ਜਾਂਦੇ ਹਨ।

***ਪ੍ਰਸ਼ਨ ੧੧੫੨ ਕਰਮ ਕਾਂਡ :*** ਜੋ ਲੋਕ ਨਾਮ ਸਿਮਰਨ ਤੋਂ ਸੱਖਣੇ ਕਰਮ ਕਾਂਡ ਰਾਹੀਂ ਮੁਕਤ ਹੋਣਾ ਚਾਹੁੰਦੇ ਹਨ, ਕੀ ਉਹ ਇਸ ਤਰ੍ਹਾਂ ਮੁਕਤ ਹੋ ਸਕਣਗੇ ?

*ਉੱਤਰ:* **ਲਾਜ ਮਰੈ ਜੋ ਨਾਮੁ ਨ ਲੇਵੈ ॥ ਨਾਮ ਬਿਹੂਨ ਸੁਖੀ ਕਿਉ ਸੋਵੈ ॥**
**ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ ॥ ਮੂਲ ਬਿਨਾ ਸਾਖਾ ਕਤ ਆਹੈ ॥.....**
**ਕੋਟਿ ਕਰਮ ਬੰਧਨ ਕਾ ਮੂਲੁ ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ ॥ (ਪੰਨਾ ੧੧੪੯)**

***ਭਾਵਾਰਥ :*** ਜੋ ਮਨੁੱਖ ਪ੍ਰਭੂ ਦਾ ਸਿਮਰਨ ਛੱਡ ਕੇ ਸੰਸਾਰ ਦੇ ਬੰਧਨਾਂ ਤੋਂ ਮੁਕਤ ਹੋਣਾ ਚਾਹੁੰਦਾ ਹੈ, ਉਸਦਾ ਇਹ ਖ਼ਿਆਲ ਇਸ ਤਰ੍ਹਾਂ ਹੀ ਬੇਅਰਥ ਹੈ ਜਿਵੇਂ ਕੋਈ ਕਿਸੇ ਬ੍ਰਿਛ ਦਾ ਮੁਢ ਹੋਣ ਤੋਂ ਬਿਨਾਂ ਹੀ ਉਸ ਦੀਆਂ ਟਾਹਣੀਆਂ ਵੇਖਣਾ ਚਾਹੁੰਦਾ ਹੈ। ਨਾਮ ਸਿਮਰਨ ਤੋਂ ਸੱਖਣੇ ਮਨੁੱਖ ਦੇ ਕੀਤੇ ਕਰੋੜਾਂ ਕਰਮ ਧਰਮ ਇਸਨੂੰ ਸੰਸਾਰ ਦੇ ਬੰਧਨਾਂ ਵਿਚ ਬੰਨ੍ਹਣ ਲਈ ਇਕ ਵੱਡਾ ਕਾਰਨ ਹੈ, ਸੋ ਸੰਸਾਰ ਦੇ ਬੰਧਨਾਂ ਤੋਂ ਮੁਕਤ ਹੋਣ ਲਈ ਕੇਵਲ ਪ੍ਰਭੂ ਦਾ ਨਾਮ ਸਿਮਰਨ ਹੀ ਇਕ ਵੱਡਾ ਸਾਧਨ ਹੈ। ਨਾਮ ਤੋਂ ਹੀਣ ਮਨੁੱਖ ਸਾਰੇ ਜੀਵਨ ਭਰ ਕਦੀ ਭੀ ਸੁੱਖ ਨਹੀਂ ਪ੍ਰਾਪਤ ਕਰ ਸਕਦਾ ਅਤੇ ਅੰਤ ਸਮੇਂ ਭੀ ਉਹ ਸੰਸਾਰ ਤੋਂ ਸ਼ਰਮਸਾਰ ਹੋ ਕੇ ਮਰਦਾ ਹੈ।

***ਪ੍ਰਸ਼ਨ ੧੧੫੩ ਉੱਚੀ ਕੁਲ :*** ਜਗਤ ਵਿਚ ਅਸਲ ਵਡਭਾਗੀ, ਗਿਆਨੀ, ਧਨਵਾਨ, ਉੱਚੀ ਕੁਲ ਵਾਲਾ ਅਤੇ ਇਜ਼ਤਵਾਨ ਕਿਸਨੂੰ ਮੰਨਿਆ ਜਾਂਦਾ ਹੈ ?

*ਉੱਤਰ:* **ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥ ਤਿਸਕੈ ਸੰਗਿ ਤਰੈ ਸੰਸਾਰੁ ॥**
**ਸੋਈ ਗਿਆਨੀ ਜਿ ਸਿਮਰੈ ਏਕ ॥ ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥**
**ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥ ਸੋ ਪਤਿਵੰਤਾ ਜਿ ਆਪੁ ਪਛਾਨੀ ॥ (ਪੰਨਾ ੧੧੫੦)**

***ਭਾਵਾਰਥ :*** ਜਿਸ ਮਨੁੱਖ ਦਾ ਉਸ ਪ੍ਰਮੇਸ਼ਰ ਦੇ ਨਾਮ ਨਾਲ ਪਿਆਰ ਹੈ ਉਹ ਭਾਵੇਂ ਕਿਸੇ ਮਜ਼ਹਬ ਵਿਚ ਭੀ ਹੋਵੇ

ਉਹ ਸੰਸਾਰ ਵਿਚ ਵਡਭਾਗੀ ਮੰਨਿਆ ਜਾਂਦਾ ਹੈ, ਉਸ ਦੀ ਸੰਗਤ ਕਰਨ ਨਾਲ ਹਰੇਕ ਦਾ ਸੰਸਾਰ ਤੋਂ ਉੱਧਾਰ ਹੋ ਜਾਂਦਾ ਹੈ। ਜੋ ਮਨ ਕਰਕੇ ਅੱਠੇ ਪਹਿਰ ਇਕ ਪ੍ਰਭੂ ਦਾ ਸਿਮਰਨ ਕਰਦਾ ਹੈ ਉਸਨੂੰ ਅਸਲ ਆਤਮਕ ਗਿਆਨੀ ਜਾਣਨਾ ਚਾਹੀਦਾ ਹੈ। ਜਿਸ ਦੀ ਬੁਧੀ ਵਿਚ ਜੀਵ ਈਸ਼ਵਰ ਦੀ ਏਕਤਾ ਦੀ ਵੀਚਾਰ ਪ੍ਰਾਪਤ ਹੋਈ ਹੈ, ਉਸਨੂੰ ਸੰਸਾਰ ਵਿਚ ਸਭ ਤੋਂ ਵੱਡਾ ਧਨੀ ਜਾਣੋ। ਜੋ ਹਰ ਸਮੇਂ ਆਪਣੇ ਪ੍ਰਭੂ ਮਾਲਕ ਨੂੰ ਯਾਦ ਰੱਖਦਾ ਹੈ, ਉਹੀ ਉੱਚੀ ਕੁਲ ਵਾਲਾ ਹੈ। ਜਿਸ ਨੇ ਜਗਤ ਵਿਚ ਆ ਕੇ ਆਪਣੇ ਸਤਿ, ਚਿਤ, ਅਨੰਦ ਸਰੂਪ ਦੀ ਪਹਿਚਾਣ ਕਰ ਲਈ ਹੈ, ਸੰਸਾਰ ਵਿਚ ਉਸਨੂੰ ਸਭ ਤੋਂ ਉੱਚੀ ਇੱਜ਼ਤ ਵਾਲਾ ਸਮਝੋ।

***ਪ੍ਰਸ਼ਨ ੧੧੫੪ ਧਰਮੀ ਮੰਨਣਾ :*** ਜੋ ਲੋਕ ਆਪਣੇ ਸਰੀਰ ਪਰ ਗਣੇਸ਼ ਆਦਿਕ ਦੇ ਨਿਸ਼ਾਨ ਬਣਾ ਕੇ ਆਪਣੇ ਆਪ ਵਿਚ ਧਰਮੀ ਹੋਣ ਦਾ ਦਾਅਵਾ ਕਰੀ ਬੈਠੇ ਹਨ, ਕੀ ਉਨ੍ਹਾਂ ਨੂੰ ਧਰਮੀ ਮੰਨਣਾ ਚਾਹੀਦਾ ਹੈ ?

***ਉੱਤਰ :*** **ਪੰਚ ਮਜਮੀ ਜੋ ਪੰਚ ਨ ਰਾਖੈ ॥**
**ਮਿਥਿਆ ਰਸਨਾ ਨਿਤ ਉਠਿ ਭਾਖੈ ॥**
**ਚਕ੍ਰ ਬਣਾਇ ਕਰੈ ਪਾਖੰਡ ॥**
**ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ ॥**
**ਹਰਿ ਕੇ ਨਾਮ ਬਿਨਾ ਸਭ ਝੂਠੁ ॥ (ਪੰਨਾ ੧੧੫੧)**

***ਭਾਵਾਰਥ :*** ਜੋ ਆਦਮੀ ਬਾਹਰੋਂ ਤਾਂ ਸਰੀਰ ਪਰ ਗਣੇਸ਼ ਆਦਿਕਾਂ ਦੇ ਨਿਸ਼ਾਨ ਲਾ ਕੇ ਆਪਣੇ ਆਪ ਨੂੰ ਧਰਮੀ ਅਖਵਾਣ ਦਾ ਦਾਅਵਾ ਕਰਦਾ ਹੈ ਪਰ ਅੰਦਰੋਂ ਆਪਣੇ ਮਨ ਨੂੰ ਪੰਜਾਂ ਕਾਮਾਦਿਕਾਂ ਵੱਲੋਂ ਰੋਕ ਕੇ ਨਹੀਂ ਰੱਖਦਾ ਉਹ ਤਾਂ ਜਾਣੋ ਪੰਜਾਂ ਪੀਰਾਂ ਦਾ ਉਪਾਸ਼ਕ ਹੈ, ਭਾਵ ਹਰ ਸਮੇਂ ਪੰਜ ਕਾਮਾਦਿਕਾਂ ਦੇ ਅਧੀਨ ਰਹਿੰਦਾ ਹੈ ਅਤੇ ਅੱਠੇ ਪਹਿਰ ਹਰ ਰੋਜ਼ ਜ਼ੁਬਾਨ ਤੋਂ ਝੂਠ ਹੀ ਬੋਲਦਾ ਰਹਿੰਦਾ ਹੈ। ਉਸ ਐਸੇ ਦੰਭੀ ਦਾ ਬਾਹਰਲਾ ਦਿਖਲਾਵਾ ਹਰੀ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਸਭ ਕੁਝ ਝੂਠ ਹੀ ਹੈ। ਐਸਾ ਪਖੰਡੀ ਅੰਤ ਨੂੰ ਰੰਡੀ ਇਸਤ੍ਰੀ ਦੀ ਤਰ੍ਹਾਂ ਝੁਰ ਝੁਰ ਕੇ ਹੀ ਮਰਦਾ ਹੈ।

***ਪ੍ਰਸ਼ਨ ੧੧੫੫ ਕੰਗਾਲ :*** ਦੁਨੀਆਂ ਵਿਚ ਸਭ ਤੋਂ ਵੱਡਾ ਕੰਗਾਲ ਕੌਣ ਹੈ ?

***ਉੱਤਰ :*** **ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥ (ਪੰਨਾ ੧੧੫੯)**

***ਭਾਵਾਰਥ :*** ਦੁਨੀਆਂ ਵਿਚ ਕੋਈ ਮਨੁੱਖ ਭਾਵੇਂ ਕਿੱਡਾ ਵੱਡਾ ਧਨੀ ਕਿਉਂ ਨਾ ਹੋਵੇ, ਪਰ ਜੇ ਉਸਦੇ ਹਿਰਦੇ ਅੰਦਰ ਮਾਲਕ ਦਾ ਨਾਮ ਨਹੀਂ ਹੈ ਤਾਂ ਸਮਝੋ ਉਹ ਸਭ ਤੋਂ ਵੱਡਾ ਕੰਗਾਲ ਹੈ।

***ਪ੍ਰਸ਼ਨ ੧੧੫੬ ਸਫਲ :*** ਮਨੁੱਖ ਦੇਹ ਧਾਰਨ ਕੀਤੀ ਕਿਸਦੀ ਸਫਲ ਹੈ ?

***ਉੱਤਰ :*** **ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥ (ਪੰਨਾ ੧੧੫੯)**

***ਭਾਵਾਰਥ :*** ਜੋ ਮਨੁੱਖ ਗੁਰੂ ਦੀ ਸੇਵਾ ਰਾਹੀਂ ਪ੍ਰਮੇਸ਼ਰ ਦੀ ਭਗਤੀ ਕਰਨ ਰੂਪ ਕਮਾਈ ਕਰਦਾ ਹੈ, ਉਸੀ ਦਾ ਇਸ ਮਨੁੱਖ ਦੇਹੀ ਵਿਚ ਆਇਆ ਸਫਲ ਹੈ। ਭਗਤੀ ਤੋਂ ਸੁੰਞੀ ਮਨੁੱਖ ਦੇਹ ਵੀ ਨਿਸਫਲ ਹੀ ਸਮਝੋ।

***ਪ੍ਰਸ਼ਨ ੧੧੫੭ ਦੇਵਤਾ ਲੋਕ :*** ਕੀ ਮਨੁੱਖ ਦੇਹ ਤੋਂ ਦੇਵਤਾ ਲੋਕ ਉੱਚੇ ਹਨ ?

***ਉੱਤਰ :*** **ਇਸ ਦੇਹੀ ਕਉ ਸਿਮਰਹਿ ਦੇਵ ॥**
**ਸੋ ਦੇਹੀ ਭਜੁ ਹਰਿ ਕੀ ਸੇਵ ॥ (ਪੰਨਾ ੧੧੫੯)**

***ਭਾਵਾਰਥ :*** ਹੇ ਮਨੁੱਖ ! ਇਹ ਮਨੁੱਖ ਦੇਹ ਨੂੰ ਤਾਂ ਦੇਵਤਾ ਲੋਕ ਵੀ ਤਾਂਘਦੇ ਹਨ ਕਿਉਂਕਿ ਉਹ ਰੱਬ ਦੀ ਬੰਦਗੀ ਤੋਂ ਸੁੰਞੇ ਮੁਕਤ ਨਹੀਂ ਹੋ ਸਕੇ। ਸੋ ਤੈਨੂੰ ਤਾਂ ਇਹ ਮਨੁੱਖਾ ਜਨਮ ਦਾ ਅਮੋਲਕ ਸਮਾਂ ਪ੍ਰਾਪਤ ਹੈ, ਤੂੰ ਸਿਮਰਨ ਕਰ।

***ਪ੍ਰਸ਼ਨ ੧੧੫੮ ਕੇਹੜਾ ਸਮਾਂ :*** ਮਨੁੱਖ ਨੂੰ ਜ਼ਿੰਦਗੀ ਵਿਚ ਕੇਹੜਾ ਸਮਾਂ ਚੰਗਾ ਹੈ, ਜਦ ਕਿ ਇਹ ਰੱਬ ਦੀ ਬੰਦਗੀ ਕਰ ਸਕੇ ?

*ਉੱਤਰ :* **ਜਬ ਲਗੁ ਜਰਾ ਰੋਗੁ ਨਹੀ ਆਇਆ ॥**
**ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥**
**ਜਬ ਲਗੁ ਬਿਕਲ ਭਈ ਨਹੀ ਬਾਨੀ ॥**
**ਭਜਿ ਲੇਹਿ ਰੇ ਮਨ ਸਾਰਿਗਪਾਨੀ ॥ (ਪੰਨਾ ੧੧੫੯)**

***ਭਾਵਾਰਥ :*** ਰੱਬ ਦੀ ਬੰਦਗੀ ਜ਼ਿੰਦਗੀ ਦੇ ਹਰ ਸਮੇਂ ਵਿਚ ਹੀ ਕੀਤੀ ਜਾ ਸਕਦੀ ਹੈ, ਪਰ ਹੇ ਮਨੁੱਖ ! ਜਿੰਨਾ ਚਿਰ ਤਕ ਤੂੰ ਬੁੱਢਾ ਨਹੀਂ ਹੋਇਆ ਜਾਂ ਕਿਸੇ ਰੋਗ ਕਰਕੇ ਇਹ ਸਰੀਰ ਰੋਗੀ ਨਹੀਂ ਹੋਇਆ, ਜਦੋਂ ਤਕ ਤੇਰੇ ਸਰੀਰ ਨੂੰ ਮੌਤ ਨੇ ਨਹੀਂ ਪਕੜਿਆ, ਜਦ ਤਕ ਤੇਰੀ ਜ਼ਬਾਨ ਅਸਤ ਬੇ ਅਸਤ ਬਚਨ ਨਹੀਂ ਬੋਲਦੀ। ਇਸ ਤਰ੍ਹਾਂ ਦਾ ਉਪ੍ਰੋਕਤ ਦੁਖ ਰੂਪ ਸਮਾਂ ਆਉਣ ਤੋਂ ਪਹਿਲੇ ਪਹਿਲੇ ਬੰਦਗੀ ਕਰਨ ਲਈ ਚੰਗਾ ਸਮਾਂ ਹੈ, ਜੇ ਤੂੰ ਕਰਨਾ ਚਾਹੁੰਦਾ ਹੈਂ ਤਾਂ ਕਰ ਲੈ। ਭਾਵ ਬੁਢਾਪੇ ਵਿਚ ਰੋਗ ਦੇ ਗ੍ਰਸੇ ਹੋਏ ਨੂੰ ਰੱਬ ਦਾ ਸਿਮਰਨ ਕਰਨਾ ਮੁਸ਼ਕਲ ਹੋ ਜਾਵੇਗਾ।

***ਪ੍ਰਸ਼ਨ ੧੧੫੯ ਅੰਤ ਸਮੇਂ :*** ਕਈ ਲੋਕ ਉਮਰ ਦੇ ਅੰਤ ਸਮੇਂ ਹੀ ਰੱਬ ਦੀ ਬੰਦਗੀ ਕਰਨ ਦਾ ਖ਼ਿਆਲ ਕਰੀ ਬੈਠੇ ਹਨ ?

*ਉੱਤਰ :* **ਅਬ ਨ ਭਜਸਿ ਭਜਸਿ ਕਬ ਭਾਈ ॥**
**ਆਵੈ ਅੰਤੁ ਨ ਭਜਿਆ ਜਾਈ ॥**
**ਜੋ ਕਿਛੁ ਕਰਹਿ ਸੋਈ ਅਬ ਸਾਰੁ ॥**
**ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥ (ਪੰਨਾ ੧੧੫੯)**

***ਭਾਵਾਰਥ :*** ਜੇ ਮਨੁੱਖ ਮੌਤ ਦਾ ਸਮਾਂ ਆਉਣ ਤੋਂ ਪਹਿਲੇ ਪਹਿਲੇ ਭਜਨ ਨਾ ਕਰ ਸਕਿਆ ਤਾਂ ਫਿਰ ਦੱਸੋ ਇਹ ਬੰਦਗੀ ਕਦੋਂ ਕਰੇਗਾ, ਕਿਉਂਕਿ ਜਦੋਂ ਸਿਰ ਪਰ ਮੌਤ ਆ ਗਈ ਫਿਰ ਤਾਂ ਇਸ ਕੋਲੋਂ ਭਜਨ ਨਹੀਂ ਹੋ ਸਕੇਗਾ। ਇਸ ਲਈ ਜੋ ਕੁਝ ਵੀ ਮੌਤ ਆਉਣ ਤੋਂ ਪਹਿਲੇ ਕਰ ਸਕੇ, ਉਹੀ ਚੰਗਾ ਹੈ, ਨਹੀਂ ਤਾਂ ਅੰਤ ਵਿਚ ਸਿਵਾਏ ਪਛੋਤਾਪ ਕਰਨ ਤੋਂ ਹੋਰ ਕੋਈ ਲਾਭ ਨਹੀਂ ਮਿਲ ਸਕੇਗਾ।

***ਪ੍ਰਸ਼ਨ ੧੧੬੦ ਪੱਥਰ ਪੂਜਾ :*** ਜੋ ਲੋਕ ਪੱਥਰਾਂ ਨੂੰ ਰੱਬ ਜਾਣ ਕੇ ਪੂਜਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਪੱਥਰ ਪੂਜਾ ਕਰਨ ਦਾ ਲਾਭ ਪ੍ਰਾਪਤ ਹੋਵੇਗਾ ?

*ਉੱਤਰ :* **ਜੋ ਪਾਥਰ ਕਉ ਕਹਤੇ ਦੇਵ ॥**
**ਤਾ ਕੀ ਬਿਰਥਾ ਹੋਵੈ ਸੇਵ ॥**
**ਜੋ ਪਾਥਰ ਕੀ ਪਾਂਈ ਪਾਇ ॥**
**ਤਿਸ ਕੀ ਘਾਲ ਅਜਾਂਈ ਜਾਇ ॥ (ਪੰਨਾ ੧੧੬੦)**

***ਭਾਵਾਰਥ :*** ਜੋ ਲੋਕ ਪੱਥਰ ਦੀ ਮੂਰਤੀ ਨੂੰ ਹੀ ਰੱਬ ਜਾਣ ਕੇ ਪੂਜਦੇ ਹਨ, ਉਨ੍ਹਾਂ ਦੀ ਸੇਵਾ ਕੀਤੀ ਬੇਅਰਥ ਹੀ ਜਾਂਦੀ ਹੈ। ਜੋ ਮਨੁੱਖ ਪੱਥਰ ਦੀ ਮੂਰਤੀ ਦੇ ਪੈਰੀਂ ਪੈਂਦੇ ਹਨ, ਉਹਨਾਂ ਦੀ ਸਾਰੀ ਹੀ ਕੀਤੀ ਮਿਹਨਤ, (ਇਸ਼ਨਾਨ ਭੋਗ ਲਵਾਉਣ ਆਦਿ) ਅਜਾਂਈ ਚਲੀ ਜਾਂਦੀ ਹੈ, ਕਿਉਂਕਿ ਪੱਥਰ ਨਾ ਹੀ ਕੁਝ ਬੋਲਦਾ ਹੈ ਤੇ ਨਾ ਹੀ ਕਿਸੇ ਨੂੰ ਕੁਝ ਦੇਂਦਾ ਹੈ।

**ਪ੍ਰਸ਼ਨ ੧੧੬੧ ਸਬੂਤ :** ਇਸ ਵਿਚ ਕੀ ਸਬੂਤ ਹੈ ਕਿ ਪੱਥਰ ਦੀ ਮੂਰਤੀ ਦੀ ਸੇਵਾ ਕਰਨ ਤੋਂ ਫਲ ਨਹੀਂ ਮਿਲਦਾ ?

**ਉੱਤਰ :** **ਜੇ ਮਿਰਤਕ ਕਉ ਚੰਦਨੁ ਚੜਾਵੈ ॥**
**ਉਸ ਤੇ ਕਹਹੁ ਕਵਨ ਫਲ ਪਾਵੈ ॥**
**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥**
**ਤਾਂ ਮਿਰਤਕ ਕਾ ਕਿਆ ਘਟਿ ਜਾਈ ॥ (ਪੰਨਾ ੧੧੬੦)**

**ਭਾਵਾਰਥ :** ਜੇ ਕੋਈ ਮਨੁੱਖ ਮੁਰਦੇ ਨੂੰ ਚੰਦਨ ਰਗੜ ਕੇ ਲਾ ਦੇਵੇ ਤਾਂ ਉਸ ਮੁਰਦੇ ਨੂੰ ਉਸ ਸੇਵਾ ਕੀਤੀ ਦਾ ਕੋਈ ਲਾਭ ਨਹੀਂ। ਜੇ ਮੁਰਦੇ ਨੂੰ ਗੰਦ ਵਿਚ ਰੁਲਾਇਆ ਜਾਵੇ ਤਾਂ ਉਸਦਾ ਕੁਝ ਘਟ ਨਹੀਂ ਜਾਵੇਗਾ। ਸੋ ਜਿਵੇਂ ਮੁਰਦਾ ਹੈ ਤਿਵੇਂ ਪੱਥਰ ਦੀ ਮੂਰਤੀ ਨੂੰ ਜਾਣੋ।

**ਪ੍ਰਸ਼ਨ ੧੧੬੨ ਤਿਆਗ :** ਕਈ ਸਾਧੂ ਲੋਕ ਕਹਿੰਦੇ ਹਨ ਕਿ ਅਸੀਂ ਮਾਇਆ ਦੇ ਤਿਆਗੀ ਹਾਂ। ਉਹ ਮਾਇਆ ਨੂੰ ਹੱਥ ਭੀ ਨਹੀਂ ਲਾਂਦੇ। ਕੀ ਮਾਇਆ ਨੂੰ ਹੱਥ ਨਾ ਲਾਉਣ ਨਾਲ ਮਾਇਆ ਦਾ ਤਿਆਗ ਹੋ ਜਾਂਦਾ ਹੈ ?

**ਉੱਤਰ :** **ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥**
**ਤਬ ਛੂਟੇ ਜਬ ਸਾਧੂ ਪਾਇਆ ॥ (ਪੰਨਾ ੧੧੬੦)**

**ਭਾਵਾਰਥ :** ਜਿਸ ਦੇ ਸਰੀਰ ਨੂੰ ਪੇਟ ਲਗਾ ਹੋਇਆ ਹੈ ਉਹ ਮਾਇਆ ਤੋਂ ਰਹਿਤ ਕਿਵੇਂ ਹੋ ਸਕਦਾ ਹੈ ਉਸਨੂੰ ਤਾਂ ਮਾਇਆ ਖਾਣ, ਪੀਣ, ਪਹਿਨਣ ਦੇ ਪਦਾਰਥਾਂ ਦੇ ਰੂਪ ਵਿਚ ਚੰਬੜੀ ਹੋਈ ਹੈ। ਮਾਇਆ ਤੋਂ ਤਦ ਹੀ ਛੁਟਕਾਰਾ ਹੁੰਦਾ ਹੈ ਜਦੋਂ ਪ੍ਰਭੂ ਦੇ ਪਿਆਰੇ ਸਾਧੂਆਂ ਦੀ ਸੰਗਤ ਮਿਲ ਜਾਵੇ, ਭਾਵ ਮਾਇਆ ਨੂੰ ਹੱਥ ਨਾ ਲਾਣ ਨਾਲ ਕੋਈ ਮਾਇਆ ਦਾ ਤਿਆਗੀ ਨਹੀਂ ਹੋ ਸਕਦਾ। ਮਾਇਆ ਦਾ ਤਿਆਗ ਤਾਂ ਮਾਇਆ ਵਿਚ ਰਹਿੰਦਿਆਂ ਇਸਦੇ ਮੋਹ ਤੋਂ ਰਹਿਤ ਹੋਣਾ ਹੀ ਇਸਦਾ ਸਹੀ ਤਿਆਗ ਕਿਹਾ ਜਾ ਸਕਦਾ ਹੈ।

**ਪ੍ਰਸ਼ਨ ੧੧੬੩ ਦੋਸ਼ :** ਜਦੋਂ ਇਹ ਮਨੁੱਖ ਆਪਣੇ ਕੀਤੇ ਕਰਮਾਂ ਦਾ ਫਲ ਭੋਗਦਾ ਹੈ ਤਾਂ ਇਹ ਕਿਸੇ ਹੋਰ ਨੂੰ ਦੋਸ਼ ਕਿਉਂ ਦੇਂਦਾ ਹੈ ?

**ਉੱਤਰ :** **ਦੁਨੀਆ ਦੋਸੁ ਰੋਸੁ ਹੈ ਲੋਈ ॥**
**ਅਪਨਾ ਕੀਆ ਪਾਵੈ ਸੋਈ ॥ (ਪੰਨਾ ੧੧੬੧)**

**ਭਾਵਾਰਥ :** ਦੁਨੀਆਂ ਦੇ ਲੋਕਾਂ ਅੰਦਰ ਦੋਸ਼ ਤਾਂ ਆਪਣੇ ਵਿਚ ਹੈ, ਇਹ ਦੋਸ਼ ਲੋਕਾਂ ਨੂੰ ਦੇਂਦੇ ਹਨ। ਪਰ ਇਹ ਦੁਨੀਆਂ ਦੇ ਲੋਕ ਇਹ ਨਹੀਂ ਵਿਚਾਰਦੇ ਕਿ ਅਸੀਂ ਆਪਣੇ ਕੀਤੇ ਗੁਨਾਹਾਂ ਦਾ ਫਲ ਭੋਗਦੇ ਹਾਂ। ਇਹ ਇਸ ਮਨੁੱਖ ਦਾ ਸੁਭਾਅ ਹੈ ਕਿ ਇਹ ਆਪਣੇ ਆਪ ਨੂੰ ਕਦੀ ਵੀ ਦੋਸ਼ੀ ਨਹੀਂ ਮੰਨਦਾ।

**ਪ੍ਰਸ਼ਨ ੧੧੬੪ ਦੋਸ਼ :** ਸਿਮਰਨ ਕਰਨ ਵਾਲੇ ਦੀ ਜੀਭ ਕਦੀ ਪ੍ਰਮੇਸ਼ਰ ਦੇ ਗੁਣ ਗਾਉਣ ਵਲੋਂ (ਕੁਤਾਹੀ) ਗਲਤੀ ਕਰੇ ਤਾਂ ਫਿਰ ਉਹ ਕੀ ਕਰਦੇ ਹਨ ?

**ਉੱਤਰ :** **ਰੇ ਜਿਹਬਾ ਕਰਉ ਸਤ ਖੰਡ ॥**
**ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥ (ਪੰਨਾ ੧੧੬੩)**

**ਭਾਵਾਰਥ :** ਪ੍ਰਭੂ ਦੇ ਪਿਆਰਿਆਂ ਦੀ ਜ਼ਬਾਨ ਜੇ ਕਦੀ ਸਿਮਰਨ ਕਰਨ ਵਲੋਂ ਆਲਸ ਕਰਦੀ ਹੈ ਤਾਂ ਉਹ ਆਪਣੀ ਜ਼ਬਾਨ ਨੂੰ ਤਾੜ ਕੇ ਉਪਦੇਸ਼ ਕਰਦੇ ਹਨ ਕਿ ਹੇ ਮੇਰੀ ਜਿਹਬਾ! ਮੈਂ ਤੇਰੇ ਸੌ ਟੋਟੇ ਕਰ ਦੇਵਾਂ, ਜੇ ਤੂੰ ਪ੍ਰਮੇਸ਼ਰ ਦੇ ਗੁਣ ਗਾਉਣ ਵਲੋਂ ਆਲਸ ਕਰਦੀ ਹੈਂ।

***ਪ੍ਰਸ਼ਨ ੧੧੬੫ ਪੂਜਾ :*** ਕੀ ਕਰੋੜਾਂ ਦੇਵਤਿਆਂ ਦੀ ਪੂਜਾ ਕੀਤੀ ਹੋਈ ਪ੍ਰਭੂ ਦੇ ਨਾਮ ਦੇ ਬਰਾਬਰ ਨਹੀਂ ਹੋ ਸਕਦੀ ?

***ਉੱਤਰ :*** **ਅਸੰਖ ਕੋਟਿ ਅਨ ਪੂਜਾ ਕਰੀ॥**
**ਏਕ ਨ ਪੂਜਸਿ ਨਾਮੈ ਹਰੀ॥ (ਪੰਨਾ ੧੧੬੩)**

***ਭਾਵਾਰਥ :*** ਜੇ ਕੋਈ ਆਦਮੀ ਪ੍ਰਮੇਸ਼ਰ ਦੇ ਨਾਮ ਦੀ ਅਰਾਧਨਾ ਕਰਨੀ ਛੱਡ ਕੇ ਹੋਰ ਭਾਵੇਂ ਉਹ ਕ੍ਰੋੜਾਂ ਦੇਵਤਿਆਂ ਦੀ ਪੂਜਾ ਕਰਦਾ ਰਵੇ ਪਰ ਉਹ ਦੇਵ ਪੂਜਾ ਨਾਮ ਦੇ ਤੁਲ ਨਹੀਂ ਹੋ ਸਕਦੀ।

***ਪ੍ਰਸ਼ਨ ੧੧੬੬ ਪਸ਼ੂ :*** ਕੀ ਕਿਸੇ ਮਨੁੱਖ ਨੂੰ ਵੀ ਪਸ਼ੂ ਬਰਾਬਰ ਕਿਹਾ ਜਾ ਸਕਦਾ ਹੈ ?

***ਉੱਤਰ :*** **ਜਿਨ ਕੈ ਭੀਤਰਿ ਹੈ ਅੰਤਰਾ॥ ਜੈਸੇ ਪਸੁ ਤੈਸੇ ਓਇ ਨਰਾ॥ (ਪੰਨਾ ੧੧੬੩)**

***ਭਾਵਾਰਥ :*** ਜਿਨ੍ਹਾਂ ਮਨੁੱਖਾਂ ਦੇ ਅੰਦਰ ਪ੍ਰਮਾਤਮਾ ਵੱਲੋਂ ਵਿੱਥ ਹੈ ਉਹ ਭਾਵੇਂ ਵੇਖਣ ਵਿਚ ਮਨੁੱਖ ਹੀ ਨਜ਼ਰ ਆਉਂਦੇ ਹਨ, ਪਰ ਐਸੇ ਗਿਆਨਹੀਣ ਆਦਮੀਆਂ ਨੂੰ ਪਸ਼ੂਆਂ ਦੇ ਬਰਾਬਰ ਹੀ ਸਮਝੋ।

***ਪ੍ਰਸ਼ਨ ੧੧੬੭ ਲੀਲ੍ਹਾ :*** ਪ੍ਰਮੇਸ਼ਰ ਦੀ ਅਸਚਰਜ ਲੀਲ੍ਹਾ ਕਿਵੇਂ ਜਾਣੀ ਜਾਂਦੀ ਹੈ ?

***ਉੱਤਰ :*** **ਕਬਹੂ ਖੀਰਿ ਖਾਡ ਘੀਉ ਨ ਭਾਵੈ॥**
**ਕਬਹੂ ਘਰ ਘਰ ਟੂਕ ਮਗਾਵੈ॥**
**ਕਬਹੂ ਕੂਰਨੁ ਚਨੇ ਬਿਨਾਵੈ॥**
**ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ॥ (ਪੰਨਾ ੧੧੬੪)**

***ਭਾਵਾਰਥ :*** ਇਹ ਪ੍ਰਭੂ ਦੀ ਅਸਚਰਜ ਲੀਲ੍ਹਾ ਹੈ ਕਿ ਕਦੀ ਇਸ ਮਨੁੱਖ ਨੂੰ ਖੀਰ, ਖੰਡ, ਘਿਉ ਆਦਿ ਖਾਣ ਲਈ ਅਨੇਕਾਂ ਪਦਾਰਥ ਪ੍ਰਾਪਤ ਹੁੰਦੇ ਹਨ। ਇਹ ਖਾਂਦਾ ਖਾਂਦਾ ਰੱਜ ਜਾਂਦਾ ਹੈ, ਉਹ ਇਸਨੂੰ ਚੰਗੇ ਨਹੀਂ ਲਗਦੇ। ਕਦੀ ਸੁੱਕੇ ਹੋਏ ਟੁਕੜੇ ਘਰ ਘਰ ਮੰਗਦਾ ਹੈ, ਉਹ ਵੀ ਇਸਨੂੰ ਰੱਜਵੇਂ ਨਹੀਂ ਮਿਲਦੇ। ਕਦੀ ਐਸਾ ਸਮਾਂ ਵੀ ਆਉਂਦਾ ਹੈ ਜਦੋਂ ਇਸਨੂੰ ਛੋਲਿਆਂ ਨੂੰ ਚੁਗ ਚੁਗ ਖਾ ਕੇ ਸਮਾਂ ਗੁਜ਼ਾਰਨਾ ਪੈਂਦਾ ਹੈ। ਭਾਵ ਮਨੁੱਖ ਨੂੰ ਅਮੀਰੀ ਵਿਚ ਆਕੜਨਾ ਅਤੇ ਗ਼ਰੀਬੀ ਵਿਚ ਘਬਰਾਣਾ ਨਹੀਂ ਚਾਹੀਦਾ। ਹਰ ਹਾਲਤ ਵਿਚ ਪ੍ਰਮੇਸ਼ਰ ਦੀ ਰਜ਼ਾ ਵਿਚ ਪ੍ਰਸੰਨ ਰਹਿਣਾ ਹੀ ਅਸਲ ਬੰਦਗੀ ਹੈ।

## ਰਾਗੁ ਬਸੰਤੁ

***ਪ੍ਰਸ਼ਨ ੧੧੬੮ ਰਿਦੇ ਵਿਚੋਂ :*** ਮਨੁੱਖ ਆਪਣੇ ਰਿਦੇ ਵਿਚੋਂ ਨਾਮ ਰੂਪ ਧਨ ਨੂੰ ਕਾਮਾਦਿਕਾਂ ਪਾਸੋਂ ਕਿਵੇਂ ਬਚਾਅ ਸਕਦਾ ਹੈ ?

***ਉੱਤਰ :*** **ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ॥**
**ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ॥ (ਪੰਨਾ ੧੧੭੮)**

***ਭਾਵਾਰਥ :*** ਮਨੁੱਖ ਦੇ ਇਸ ਸਰੀਰ ਰੂਪ ਨਗਰ ਵਿਚ ਕਾਮਾਦਿਕ ਪੰਜ ਚੋਰ ਸੰਨ੍ਹ ਲਾ ਕੇ ਅੰਦਰੋਂ ਨਾਮ ਧਨ ਨੂੰ ਚੁਰਾਈ ਜਾਂਦੇ ਹਨ। ਪਰ ਜਦੋਂ ਕੋਈ ਗੁਰੂ ਦੇ ਉਪਦੇਸ਼ ਦੀ ਕਮਾਈ ਕਰਕੇ ਇਨ੍ਹਾਂ ਦਾ ਖੁਰਾ ਨਿਸ਼ਾਨ ਲੱਭ ਲੈਂਦਾ ਹੈ, ਤਦ ਉਹ ਇਨ੍ਹਾਂ ਚੋਰਾਂ ਨੂੰ ਪਕੜ ਲੈਂਦਾ ਹੈ। ਭਾਵ ਇਨ੍ਹਾਂ ਦੇ ਮੰਦੇ ਸੰਕਲਪਾਂ ਨੂੰ ਰੋਕ ਲੈਂਦਾ ਹੈ ਤਾਂ ਉਹ ਮਨੁੱਖ ਆਪਣਾ ਨਾਮ ਰੂਪ ਧਨ ਸਾਰੇ ਦਾ ਸਾਰਾ ਹੀ ਬਚਾਅ ਲੈਂਦਾ ਹੈ।

**ਪ੍ਰਸ਼ਨ ੧੧੬੯ ਪ੍ਰਸੰਨ :** ਪ੍ਰਮੇਸ਼ਰ ਦੇ ਪਿਆਰੇ ਪ੍ਰਮਾਤਮਾ ਨੂੰ ਜਪ ਕੇ ਕਿਵੇਂ ਪ੍ਰਸੰਨ ਹੁੰਦੇ ਹਨ ?

**ਉੱਤਰ:** ਹਟਵਾਣੀ ਧਨ ਮਾਲ ਹਾਟੁ ਕੀਤੁ ॥ ਜੂਆਰੀ ਜੂਏ ਮਾਹਿ ਚੀਤੁ ॥
ਅਮਲੀ ਜੀਵੈ ਅਮਲੁ ਖਾਇ ॥ ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥.....
ਮੇਘ ਸਮੈ ਮੋਰ ਨਿਰਤਿਕਾਰ ॥ ਚੰਦ ਦੇਖਿ ਬਿਗਸਹਿ ਕਉਲਾਰ ॥
ਮਾਤਾ ਬਾਰਿਕ ਦੇਖਿ ਅਨੰਦ ॥ ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ ॥
ਸਿੰਘ ਰੁਚੈ ਸਦ ਭੋਜਨੁ ਮਾਸ ॥ ਰਣੁ ਦੇਖਿ ਸੂਰੇ ਚਿਤ ਉਲਾਸ ॥
ਕਿਰਪਨ ਕਉ ਅਤਿ ਧਨ ਪਿਆਰੁ ॥ ਹਰਿ ਜਨ ਕਉ ਹਰਿ ਹਰਿ ਆਧਾਰੁ ॥
(ਪੰਨਾ ੧੧੮੦)

**ਭਾਵਾਰਥ :** ਜਿਵੇਂ ਬਾਣੀਆ ਆਪਣੀ ਹੱਟੀ ਵਿਚ ਬਹੁਤਾ ਧਨ ਅਤੇ ਮਾਲ ਨੂੰ ਵੇਖ ਕੇ ਪ੍ਰਸੰਨ ਹੁੰਦਾ ਹੈ, ਜਿਵੇਂ ਜੁਆਰੀਆ ਜੂਆ ਖੇਲਣ ਵਿਚ ਚਿਤ ਲਾਈ ਰੱਖਦਾ ਹੈ ਅਤੇ ਜਿੱਤ ਕੇ ਖ਼ੁਸ਼ ਹੁੰਦਾ ਹੈ, ਜਿਵੇਂ ਅਮਲੀ ਅਮਲ ਖਾ ਕੇ ਹੀ ਜੀਉਂਦਾ ਹੈ, ਭਾਵ ਉਸਨੂੰ ਅਮਲ ਖਾਣ ਨਾਲ ਹੀ ਖ਼ੁਸ਼ੀ ਹੁੰਦੀ ਹੈ, ਜਿਵੇਂ ਬੱਦਲਾਂ ਦੇ ਗਰਜਨ ਸਮੇਂ ਮੋਰ ਨਿਰਤਕਾਰੀ ਕਰਦਾ ਹੈ, ਜਿਵੇਂ ਚੰਦ ਨੂੰ ਵੇਖ ਕੇ ਕੰਮੀਆਂ ਖਿੜਦੀਆਂ ਹਨ, ਜਿਵੇਂ ਬੱਚੇ ਨੂੰ ਵੇਖ ਕੇ ਮਾਂ ਖ਼ੁਸ਼ ਹੁੰਦੀ ਹੈ, ਜਿਵੇਂ ਸ਼ੇਰ ਮਾਸ ਦਾ ਭੋਜਨ ਖਾ ਕੇ ਖ਼ੁਸ਼ੀ ਮਨਾਉਂਦਾ ਹੈ, ਜਿਵੇਂ ਜੁੱਧ ਭੂਮੀ ਵਿਚ ਸੂਰਮੇ ਦੇ ਚਿਤ ਵਿਚ ਖ਼ੁਸ਼ੀ ਹੁੰਦੀ ਹੈ, ਜਿਵੇਂ ਇਕ ਕੰਜੂਸ ਧਨ ਨਾਲ ਪਿਆਰ ਕਰਦਾ ਖ਼ੁਸ਼ ਰਹਿੰਦਾ ਹੈ, ਭਾਵ ਸਾਰੇ ਹੀ ਆਪਣੇ ਆਪਣੇ ਰੰਗ ਵਿਚ ਰੰਗੇ ਹੋਏ ਖ਼ੁਸ਼ੀਆਂ ਮਨਾਂਦੇ ਹਨ, ਪਰ ਪ੍ਰਮੇਸ਼ਰ ਦੇ ਪਿਆਰੇ ਉਸ ਪ੍ਰਮੇਸ਼ਰ ਦਾ ਨਾਮ ਜਪ ਕੇ ਹੀ ਸਦਾ ਖ਼ੁਸ਼ ਰਹਿੰਦੇ ਹਨ।

**ਪ੍ਰਸ਼ਨ ੧੧੭੦ ਨਿਡਰ ਕੌਣ :** ਸੰਸਾਰ ਅੰਦਰ ਨਿਡਰ ਕੌਣ ਹੈ, ਸੁਖੀ ਕੌਣ ਹੈ, ਇਕਾਂਤ ਵਾਸੀ ਕੌਣ ਹੈ ਅਤੇ ਰਿਦਾ ਕਿਸਦਾ ਅਚਲ ਕਿਹਾ ਜਾਂਦਾ ਹੈ ?

**ਉੱਤਰ:** ਸੋ ਨਿਰਭਉ ਜਿਨ੍ ਭਉ ਪਇਆ ॥
ਸੋ ਸੁਖੀਆ ਜਿਸੁ ਭ੍ਰਮੁ ਗਇਆ ॥
ਸੋ ਇਕਾਂਤੀ ਜਿਸੁ ਰਿਦਾ ਥਾਇ ॥
ਸੋਈ ਨਿਹਚਲੁ ਸਾਚ ਠਾਇ ॥ (ਪੰਨਾ ੧੧੮੦)

**ਭਾਵਾਰਥ :** ਜਿਸ ਦੇ ਮਨ ਵਿਚ ਪ੍ਰਮੇਸ਼ਰ ਦਾ ਡਰ ਵਸਦਾ ਹੈ ਉਹ ਦੁਨੀਆਂ ਦੇ ਸਾਰੇ ਹੀ ਡਰਾਂ ਤੋਂ ਉਤਾਹਾਂ ਹੈ। ਜਿਸ ਦੇ ਮਨ ਦੀ ਭਟਕਣਾ ਦੂਰ ਹੋ ਗਈ ਹੈ, ਉਹ ਮਨੁੱਖ ਸੁਖੀ ਜੀਵਨ ਵਾਲਾ ਹੈ। ਜਿਸਦਾ ਹਿਰਦਾ ਸ਼ਾਂਤ ਹੈ ਉਹ ਮਨੁੱਖ ਸਮਝੋ ਸਦਾ ਹੀ ਇਕਾਂਤ ਵਾਸੀ ਹੈ। ਜੇਹੜਾ ਆਦਮੀ ਸਦਾ ਹੀ ਪ੍ਰਮੇਸ਼ਰ ਦੇ ਚਰਨਾਂ ਵਿਚ ਜੁੜਿਆ ਹੋਇਆ ਹੈ ਉਸਦਾ ਰਿਦਾ ਸਦਾ ਹੀ ਅਡੋਲ ਹੈ।

**ਪ੍ਰਸ਼ਨ ੧੧੭੧ ਚੰਚਲ ਮਨ :** ਕੀ ਇਸ ਚੰਚਲ ਮਨ ਨੂੰ ਵਸ ਕਰਨ ਲਈ ਕਿਸੇ ਨੇ ਵੀ ਪਿੱਛੇ ਯਤਨ ਨਹੀਂ ਕੀਤਾ ਹੈ ?

**ਉੱਤਰ:** ਕਾਂਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ ॥
ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰਬਾਰ ਭਰਮਾਈ ॥ (ਪੰਨਾ ੧੧੯੧)

**ਭਾਵਾਰਥ :** ਇਸ ਸਰੀਰ ਨਗਰ ਵਿਚ ਇਕ ਚੰਚਲ ਮਨ ਰੂਪ ਬਾਲਕ ਵਸਦਾ ਹੈ ਜੋ ਇਕ ਖਿਨ ਮਾਤ੍ਰ ਵੀ ਅਰਾਮ ਨਾਲ ਟਿਕ ਕੇ ਨਹੀਂ ਬੈਠਦਾ, ਅਨੇਕਾਂ ਲੋਕ ਅਨੇਕਾਂ ਤਰ੍ਹਾਂ ਦੇ ਯਤਨ ਤੇ ਉਪਾਅ ਕਰਕੇ ਥੱਕ ਗਏ ਹਨ, ਪਰ ਫਿਰ ਵੀ ਇਹ ਮਨ ਉਨ੍ਹਾਂ ਲੋਕਾਂ ਨੂੰ ਦਸੋਂ ਦਿਸ਼ਾਂ ਵਿਚ ਭਰਮਾਈ ਫਿਰਦਾ ਰਿਹਾ ਹੈ।

***ਪ੍ਰਸ਼ਨ ੧੧੭੨ ਸੋਭਾ :*** ਕੀ ਨਿੰਦਕ ਲੋਕ ਨਿੰਦਾ ਕਰਕੇ ਪ੍ਰਭੂ ਦੇ ਸੇਵਕਾਂ ਦੀ ਹੋ ਰਹੀ ਸੋਭਾ ਨੂੰ ਘਟਾ ਸਕਦੇ ਹਨ ?

*ਉੱਤਰ:* **ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ ਲਾਈ॥ (ਪੰਨਾ ੧੧੯੧)**

***ਭਾਵਾਰਥ :*** ਪ੍ਰਭੂ ਦਾ ਸਿਮਰਨ ਕਰਨ ਵਾਲੇ ਸੇਵਕਾਂ ਦੀ ਨਾਮ ਦਾ ਸਿਮਰਨ ਕਰਨ ਨਾਲ ਸਾਰੇ ਜਗਤ ਅੰਦਰ ਹੀ ਮਹਿਮਾਂ ਹੁੰਦੀ ਹੈ। ਦਾਸਾਂ ਦੀ ਹੋ ਰਹੀ ਮਹਿਮਾਂ ਨੂੰ ਨਿੰਦਕ ਲੋਕ ਸ਼ਹਾਰ ਨਹੀਂ ਸਕਦੇ, ਉਹ ਸੇਵਕਾਂ ਦੀ ਮਹਿਮਾਂ ਨੂੰ ਘਟਾਉਣਾ ਚਾਹੁੰਦੇ ਹਨ। ਪਰ ਉਹ ਪ੍ਰਮੇਸ਼ਰ ਦੇ ਪਿਆਰਿਆਂ ਦੀ ਮਹਿਮਾਂ ਨੂੰ ਅਨੇਕਾਂ ਯਤਨ ਕਰਨ ਨਾਲ ਵੀ ਇਕ ਤਿਲ ਮਾਤ੍ਰ ਨਹੀਂ ਘਟਾ ਸਕਦੇ, ਸਗੋਂ ਉਹ ਨਿੰਦਕ ਆਪ ਹੀ ਆਪਣੇ ਹਿਰਦੇ ਘਰ ਅੰਦਰ ਈਰਖਾ ਦੇ ਸਾੜੇ ਨਾਲ ਸੜਦੇ ਭੁਜਦੇ ਰਹਿੰਦੇ ਹਨ।

**ਰਾਗੁ ਬਸੰਤੁ ਭਗਤ ਬਾਣੀ॥**

***ਪ੍ਰਸ਼ਨ ੧੧੭੩ ਜੋਗੀ :*** ਜੋ ਪੰਡਤ ਤੇ ਜੋਗੀ ਆਦਿਕ ਸਿਆਣੇ ਮੰਨੇ ਜਾਂਦੇ ਹਨ, ਉਹ ਵੀ ਕਾਮਾਦਿਕ ਚੋਰਾਂ ਕਰਕੇ ਕਿਉਂ ਲੁਟੇ ਜਾਂਦੇ ਹਨ ?

*ਉੱਤਰ:* **ਪੰਡਿਤ ਜਨ ਮਾਤੇ ਪੜ੍ਹਿ ਪੁਰਾਨ॥ ਜੋਗੀ ਮਾਤੇ ਜੋਗ ਧਿਆਨ॥**
**ਸੰਨਿਆਸੀ ਮਾਤੇ ਅਹੰਮੇਵ॥ ਤਪਸੀ ਮਾਤੇ ਤਪ ਕੈ ਭੇਵ॥**
**ਸਭ ਮਦ ਮਾਤੇ ਕੋਊ ਨ ਜਾਗ॥ ਸੰਗ ਹੀ ਚੋਰ ਘਰੁ ਮੁਸਨ ਲਾਗ॥ (ਪੰਨਾ ੧੧੯੩)**

***ਭਾਵਾਰਥ :*** ਇਸ ਲਈ ਕਿ ਇਹ ਸਾਰੇ ਹੰਕਾਰ ਵਿਚ ਮਤੇ ਹੋਏਂ ਹਨ। ਪੰਡਤ ਵੇਦ ਪੁਰਾਣ ਪੜ੍ਹਨ ਵਿਚ, ਜੋਗੀ ਲੋਕ ਜੋਗ ਦੇ ਧਿਆਨ ਵਿਚ, ਤਪਸੀ ਤਪ ਦੇ ਭੇਦ ਨੂੰ ਜਾਣਨ ਵਿਚ, ਭਾਵ ਸਾਰੇ ਹੀ ਆਪਣੀ ਆਪਣੀ ਕਰਨੀ ਦੇ ਹੰਕਾਰ ਵਿਚ ਮੱਤੇ ਹੋਏ ਸੁਤੇ ਪਏ ਹਨ। ਇਨ੍ਹਾਂ ਵਿਚੋਂ ਕੋਈ ਵੀ ਨਹੀਂ ਜਾਗਦਾ ਜਿਸ ਕਰਕੇ ਹਰ ਮਨੁੱਖ ਦੇ ਕੋਲ ਰਹਿਣ ਵਾਲੇ ਕਾਮਾਦਿਕ ਚੋਰ ਰਾਤ ਦਿਨੇ ਇਨ੍ਹਾਂ ਦੇ ਸ਼ੁਭ ਗੁਣਾਂ ਨੂੰ ਲੁਟੀ ਜਾਂਦੇ ਹਨ।

***ਪ੍ਰਸ਼ਨ ੧੧੭੪ ਜੰਗਲਾਂ ਵਿਚ :*** ਜੇ ਪ੍ਰਮੇਸ਼ਰ ਮਨੁੱਖ ਦੇ ਅੰਦਰ ਹੀ ਹੈ ਤਾਂ ਫਿਰ ਇਹ ਜੰਗਲਾਂ ਵਿਚ ਕਿਉਂ ਭਾਲਦਾ ਫਿਰਦਾ ਹੈ ?

*ਉੱਤਰ:* **ਜੈਸੇ ਕੁਰੰਕ ਨਹੀ ਪਾਇਓ ਭੇਦੁ॥**
**ਤਨਿ ਸੁਗੰਧ ਢੂਢੈ ਪ੍ਰਦੇਸੁ॥ (ਪੰਨਾ ੧੧੯੬)**

***ਭਾਵਾਰਥ :*** ਜਿਸ ਤਰ੍ਹਾਂ ਹਿਰਨ ਨੂੰ ਇਸ ਭੇਦ ਦਾ ਪਤਾ ਨਹੀਂ ਕਿ ਸੁਗੰਧੀ ਮੇਰੇ ਅੰਦਰ ਹੀ ਹੈ, ਉਹ ਉਸ ਸੁਗੰਧੀ ਨੂੰ ਜੰਗਲਾਂ ਵਿਚ ਢੂੰਡਦਾ ਫਿਰਦਾ ਹੈ, ਤਿਵੇਂ ਪ੍ਰਮੇਸ਼ਰ ਹੈ ਤਾਂ ਮਨੁੱਖ ਦੇ ਅੰਦਰ ਹੀ, ਪਰ ਇਹ ਉਸਨੂੰ ਜੰਗਲਾਂ ਵਿਚ ਭਾਲਦਾ ਭਟਕ ਰਿਹਾ ਹੈ।

***ਪ੍ਰਸ਼ਨ ੧੧੭੫ ਸਜ਼ਾ :*** ਜੋ ਲੋਕ ਪੁਤਰ ਇਸਤਰੀ ਆਦਿ ਪਦਾਰਥਾਂ ਦਾ ਹੰਕਾਰ ਕਰਦੇ ਹਨ, ਕੀ ਉਨ੍ਹਾਂ ਨੂੰ ਵੀ ਕੋਈ ਸਜ਼ਾ ਮਿਲੇਗੀ ?

*ਉੱਤਰ:* **ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ॥**
**ਠਾਕੁਰੁ ਲੇਖਾ ਮਗਨਹਾਰੁ॥ (ਪੰਨਾ ੧੧੯੬)**

***ਭਾਵਾਰਥ :*** ਜੋ ਮਨੁੱਖ ਪੁਤ੍ਰ ਇਸਤਰੀ ਆਦਿ ਪਦਾਰਥਾਂ ਨੂੰ ਪ੍ਰਮੇਸ਼ਰ ਦੀ ਦਿਤੀ ਦਾਤ ਨਾ ਸਮਝ ਕੇ ਹੰਕਾਰ ਕਰਦਾ ਹੈ ਉਸ ਪਾਸੋਂ ਤਾਂ ਪ੍ਰਭੂ ਜ਼ਰੂਰ ਉਸ ਦੇ ਕੀਤੇ ਹੰਕਾਰ ਦਾ ਲੇਖਾ ਮੰਗੇਗਾ ਕਿ ਹੇ ਮਨੁੱਖ! ਤੂੰ ਮੇਰੀਆਂ ਦਿਤੀਆਂ ਦਾਤਾਂ ਨੂੰ ਆਪਣੀਆਂ ਮੰਨ ਬੈਠਾ ਸੀ, ਇਸ ਲਈ ਤੂੰ ਸਜ਼ਾ ਦਾ ਹੱਕਦਾਰ ਹੈਂ।

## ਰਾਗੁ ਸਾਰਗ

***ਪ੍ਰਸ਼ਨ ੧੧੭੬ ਝੁਰਦਾ :*** ਮਨੁੱਖ ਦਾ ਮਨ ਸਦਾ ਹੀ ਕਿਉਂ ਝੁਰਦਾ ਰਹਿੰਦਾ ਹੈ ?

***ਉੱਤਰ :*** **ਬਿਨੁ ਕਰਮਾ ਕਿਉ ਸੰਗਤਿ ਪਾਈਐ, ਹਉਮੈ ਬਿਆਪਿ ਰਹਿਆ ਮਨ ਝੂਰਿ ॥ (ਪੰਨਾ ੧੧੯੮)**

***ਭਾਵਾਰਥ :*** ਪ੍ਰਮੇਸ਼ਰ ਦੀ ਮੇਹਰ ਤੋਂ ਬਿਨਾਂ ਚੰਗੇ ਕਰਮ ਨਹੀਂ ਕੀਤੇ ਜਾਂਦੇ। ਚੰਗੇ ਕਰਮਾਂ ਤੋਂ ਸੱਖਣੇ ਮਨੁੱਖ ਨੂੰ ਸਤਿ ਸੰਗਤ ਨਹੀਂ ਪ੍ਰਾਪਤ ਹੁੰਦੀ। ਸੰਗਤ ਤੋਂ ਬਿਨਾਂ ਹਉਮੈਂ ਦੇ ਦੀਰਘ ਰੋਗ ਦਾ ਗ੍ਰਸਿਆ ਮਨ ਸਦਾ ਹੀ ਝੁਰਦਾ ਹੋਇਆ ਦੁਖੀਆ ਰਹਿੰਦਾ ਹੈ।

***ਪ੍ਰਸ਼ਨ ੧੧੭੭ ਮੁਖੋਂ ਹਰਿ :*** ਜੋ ਲੋਕ ਮੁਖੋਂ ਹਰ ਸਮੇਂ ਹਰਿ ਹਰਿ ਕਰਨ ਵਾਲੇ ਹਨ, ਕੀ ਉਹ ਸਾਰੇ ਹੀ ਮੁਕਤ ਹੋ ਜਾਣਗੇ ?

***ਉੱਤਰ :*** **ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ ॥**
**ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ ॥ (ਪੰਨਾ ੧੧੯੯)**

***ਭਾਵਾਰਥ :*** ਜਿਸ ਮਨੁੱਖ ਦੇ ਹਿਰਦੇ ਅੰਦਰ ਠੱਗੀ ਤੇ ਫਰੇਬ ਵੱਸਦਾ ਹੈ, ਜੇ ਉਹ ਨਿਰਾ ਮੁਖੋਂ ਹਰਿ ਹਰਿ ਹੀ ਕਰਦਾ ਹੈ ਤਾਂ ਉਸਦੇ ਹਿਰਦੇ ਅੰਦਰ ਮਾਇਆ ਦਾ ਘੁੱਪ ਅੰਧੇਰਾ ਬਣਿਆ ਰਹਿੰਦਾ ਹੈ। ਉਹ ਮਨੁੱਖ ਜੋ ਕੁਝ ਵੀ ਕਰਮ ਕਰਦਾ ਹੈ ਉਹ ਦਾਣਿਆਂ ਤੋਂ ਸੱਖਣੇ ਤੁਹ ਕੁੱਟਣ ਵਾਂਗ ਖੇਚਲ ਹੀ ਸਹਾਰਦਾ ਹੈ, ਸੋ ਉਹ ਆਦਮੀ ਇਸ ਤਰ੍ਹਾਂ ਮੁਕਤ ਨਹੀਂ ਹੋ ਸਕਦਾ।

***ਪ੍ਰਸ਼ਨ ੧੧੭੮ ਸਾਕਤ :*** ਮਾਇਆਧਾਰੀ ਸਾਕਤ ਦੀ ਕੀ ਨਿਸ਼ਾਨੀ ਹੈ ?

***ਉੱਤਰ :*** **ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ ਬੂਝਿ ਨ ਸਕੈ ਗਵਾਰੁ ॥**
**ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ ॥ (ਪੰਨਾ ੧੨੦੦)**

***ਭਾਵਾਰਥ :*** ਉਹ ਮਾਇਆਧਾਰੀ ਮਾਇਆ ਦੀ ਮਸਤੀ ਵਿਚ ਇਹ ਨਹੀਂ ਜਾਣਦਾ ਕਿ ਤਿਲ ਤਿਲ ਪਲ ਪਲ ਕਾਲ ਵਿਚ ਇਹ ਮੇਰੀ ਉਮਰ ਘਟਦੀ ਜਾ ਰਹੀ ਹੈ ਅਤੇ ਸਾਕਤ ਕਰਦਾ ਵੀ ਓਹੀ ਕੁਝ ਹੈ ਜੋ ਇਸਦੇ ਨਾਲ ਨਹੀਂ ਜਾਣਾ। ਇਹ ਸਾਕਤ ਮਾਇਆਧਾਰੀ ਦਾ ਕਰਤਬ ਹੈ।

***ਪ੍ਰਸ਼ਨ ੧੧੭੯ ਪਛੋਤਾਪ :*** ਕੀ ਮਾਇਆ ਨੂੰ ਛੱਡ ਕੇ ਜਾਣ ਸਮੇਂ ਸਭ ਨੂੰ ਹੀ ਪਛੋਤਾਪ ਕਰਨਾ ਪੈਂਦਾ ਹੈ ?

***ਉੱਤਰ :*** **ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ ॥**
**ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥ (ਪੰਨਾ ੧੨੦੦)**

***ਭਾਵਾਰਥ :*** ਇਹ ਮਨੁੱਖ ਜਿਸ ਮਾਇਆ ਦਾ ਹੰਕਾਰ ਕਰਦਾ ਹੈ, ਇਹ ਧਨ ਅੱਜ ਤਕ ਕਿਸੇ ਦਾ ਵੀ ਆਪਣਾ ਨਹੀਂ ਬਣਿਆ। ਜਦੋਂ ਇਹ ਮਾਇਕੀ ਰਸ ਛੱਡ ਕੇ ਟੁਰਨ ਲਗਦਾ ਹੈ ਤਾਂ ਇਸ ਜੀਵ ਨੂੰ ਪਦਾਰਥਾਂ ਦੇ ਨਾਲ ਨਾ ਜਾਣ ਦਾ ਪਛਤਾਵਾ ਹੀ ਰਹਿ ਜਾਂਦਾ ਹੈ।

***ਪ੍ਰਸ਼ਨ ੧੧੮੦ ਰੱਬ ਪਾਸੋਂ :*** ਲੋਕਾਂ ਕੋਲੋਂ ਪਾਪ ਕਰਮ ਛੁਪਾ ਕੇ ਕਰਨ ਵਾਲਾ, ਕੀ ਰੱਬ ਪਾਸੋਂ ਵੀ ਛੁਪਾ ਸਕਦਾ ਹੈ ?

***ਉੱਤਰ :*** **ਹਰਿ ਜੀਉ ਅੰਤਰਜਾਮੀ ਜਾਨ ॥**
**ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ ॥ (ਪੰਨਾ ੧੨੦੨)**

***ਭਾਵਾਰਥ :*** ਉਹ ਵਾਹਿਗੁਰੂ ਅੰਤਰਜਾਮੀ ਹੈ, ਇਸ ਲਈ ਉਹ ਹਰ ਬੰਦੇ ਦੇ ਕੀਤੇ ਗੁਪਤ ਪਾਪ ਪੁੰਨਾਂ ਨੂੰ ਜਾਣਦਾ

ਹੈ। ਜੇ ਕੋਈ ਬੰਦਾ ਕਿਸੇ ਆਦਮੀ ਪਾਸੋਂ ਛੁਪਾ ਕੇ ਬੁਰਾਈ ਕਰਦਾ ਹੈ ਉਹ ਪ੍ਰਮੇਸ਼ਰ ਕੋਲੋਂ ਨਹੀਂ ਛੁਪਾ ਸਕਦਾ ਕਿਉਂਕਿ ਉਹ ਭੂਤ, ਭਵਿੱਖਤ, ਵਰਤਮਾਨ ਤਿੰਨਾਂ ਸਮਿਆਂ ਦਾ ਸਾਖੀ ਹੈ।

***ਪ੍ਰਸ਼ਨ ੧੧੮੧ ਕਲਿਆਣ :*** ਆਪਣੇ ਹੱਥੀਂ ਤਿਆਰ ਕੀਤਾ ਭੋਜਨ ਖਾਣ ਨਾਲ ਹੀ ਜੋ ਆਪਣੀ ਮੁਕਤ ਹੋਣ ਦਾ ਨਿਸਚਾ ਕਰਦੇ ਹਨ, ਕੀ ਉਨ੍ਹਾਂ ਦੀ ਇਉਂ ਕਲਿਆਣ ਹੋ ਜਾਵੇਗੀ ?

***ਉੱਤਰ:*** **ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ ॥**
**ਸੰਤ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ ॥**
**ਕਰਹਿ ਸੋਮਪਾਕੁ ਹਿਰਹਿ ਪਰਦਰਬਾ ਅੰਤਰਿ ਝੂਠ ਗੁਮਾਨ ॥**
**ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ ॥**
**ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ ॥**
**ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ ॥ (ਪੰਨਾ ੧੨੦੨)**

***ਭਾਵਾਰਥ :*** ਜੇ ਐਸੇ ਸੋਧੀ ਲੋਕਾਂ ਅੰਦਰ ਹੰਕਾਰ ਤੇ ਝੂਠ ਵਸਦਾ ਹੈ ਤੇ ਉਨ੍ਹਾਂ ਦੇ ਅੰਦਰ ਲੋਭ ਦੀ ਜੂਠ ਹੈ, ਮਹਾਂ ਪੁਰਖਾਂ ਦੀ ਨਿੰਦਾ ਕਰਦੇ ਰਹਿੰਦੇ ਹਨ, ਪਰਾਇਆ ਧਨ ਵੀ ਚੁਰਾਉਂਦੇ ਹਨ ਅਤੇ ਆਪਣੇ ਧਰਮ ਸਾਸ਼ਤਰਾਂ ਦੀ ਮਰਯਾਦਾ ਨੂੰ ਨਹੀਂ ਸਮਝਦੇ ਤਾਂ ਉਨ੍ਹਾਂ ਦਾ ਛੇ ਕਰਮ ਕਰਨਾ, ਹੱਥੀਂ ਬਣਾ ਕੇ ਭੋਜਨ ਖਾਣਾ, ਤਿੰਨ ਕਾਲ ਸੰਧਿਆ ਕਰਨੀ, ਸਾਰੇ ਹੀ ਵਰਤ ਰਖ ਲੈਣੇ ਆਦਿ ਸਭ ਹੀ ਬੇਅਰਥ ਹਨ ਕਿਉਂਕਿ ਉਹ ਇਨ੍ਹਾਂ ਕਰਮਾਂ ਦੇ ਅਭਿਮਾਨ ਵਿਚ ਹੀ ਡੁਬੇ ਰਹਿੰਦੇ ਹਨ ਜਿਸ ਕਰਕੇ ਉਨ੍ਹਾਂ ਦੀ ਮੁਕਤੀ ਨਹੀਂ ਹੋ ਸਕਦੀ।

***ਪ੍ਰਸ਼ਨ ੧੧੮੨ ਨਾਮ ਰਸ :*** ਨਾਮ ਰਸ ਪ੍ਰਾਪਤ ਕਰਨ ਵਾਲੇ ਉਸ ਨਾਮ ਰਸ ਨੂੰ ਕਿਉਂ ਨਹੀਂ ਸਮਝ ਸਕਦੇ ?

***ਉੱਤਰ:*** **ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ ॥**
**ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ ॥ (ਪੰਨਾ ੧੨੦੩)**

***ਭਾਵਾਰਥ :*** ਜਿਵੇਂ ਕੋਈ ਕੁਆਰੀ ਲੜਕੀ ਆਪਣੀਆਂ ਸਹੇਲੀਆਂ ਨਾਲ ਆਪਣੇ ਹੋਣ ਵਾਲੇ ਪਿਆਰੇ (ਮੰਗੇਤਰ) ਦੀਆਂ ਹੱਸ ਹੱਸ ਗੱਲਾਂ ਕਰਦੀ ਹੈ, ਪਰ ਜਦੋਂ ਉਸਦਾ ਪਤੀ ਘਰ ਵਿਚ ਆ ਜਾਂਦਾ ਹੈ, ਤਦੋਂ ਉਹ ਕੁੜੀ ਲੱਜਿਆ ਨਾਲ ਆਪਣਾ ਮੂੰਹ ਢੱਕ ਲੈਂਦੀ ਹੈ, ਕੋਈ ਵੀ ਗੱਲ ਨਹੀਂ ਕਰ ਸਕਦੀ। ਤਿਵੇਂ ਨਾਮ ਸਿਮਰਨ ਵਾਲਿਆਂ ਨੂੰ ਇਕ ਐਸੀ ਅਗੰਮੀ ਨਾਮ ਰਸ ਦੀ ਪ੍ਰਾਪਤੀ ਹੁੰਦੀ ਹੈ ਜਿਸਨੂੰ ਉਹ ਦੱਸ ਨਹੀਂ ਸਕਦੇ, ਕੇਵਲ ਉਸ ਖ਼ੁਸ਼ੀ ਨੂੰ ਅਨੁਭਵ ਹੀ ਕਰ ਸਕਦੇ ਹਨ।

***ਪ੍ਰਸ਼ਨ ੧੧੮੩ ਜੁੜ :*** ਮਨ ਵਾਹਿਗੁਰੂ ਵਿਚ ਕਿਵੇਂ ਜੁੜ ਸਕਦਾ ਹੈ ?

***ਉੱਤਰ:*** **ਜਿਉ ਕਨਿਕੋ ਕੁਠਾਰੀ ਚੜਿਓ ਕਬਰੋ ਹੋਤ ਫਿਰੋ ॥**
**ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ ॥ (ਪੰਨਾ ੧੨੦੩)**

***ਭਾਵਾਰਥ :*** ਜਦ ਤਕ ਸੋਨੇ ਵਿਚ ਮੈਲ ਹੈ ਉਹ ਤਦ ਤਕ ਸੁਨਿਆਰੇ ਦੀ ਕੁਠਾਲੀ ਵਿਚ ਚੰਚਲ ਹੋਇਆ ਆਲੇ-ਦੁਆਲੇ ਭਟਕਦਾ ਫਿਰਦਾ ਹੈ, ਜਦੋਂ ਉਹ ਬਾਰਾਂ ਵੰਨੀ ਦਾ ਬਣ ਜਾਵੇ ਤਾਂ ਉਹ ਇਕ ਥਾਂ ਟਿਕ ਜਾਂਦਾ ਹੈ। ਤਿਵੇਂ ਜਿੰਨਾ ਚਿਰ ਮਨ ਵਿਕਾਰਾਂ ਨਾਲ ਮੈਲਾ ਹੈ ਉਨਾ ਚਿਰ ਚੰਚਲ ਹੋਇਆ ਮਨ ਭਰਮਦਾ ਫਿਰਦਾ ਹੈ। ਜਦੋਂ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਸ਼ੁਧ ਹੋ ਜਾਂਦਾ ਹੈ ਤਦ ਇਕਾਗਰ ਹੋ ਕੇ ਵਾਹਿਗੁਰੂ ਵਿਚ ਜੁੜ ਜਾਂਦਾ ਹੈ।

***ਪ੍ਰਸ਼ਨ ੧੧੮੪ ਪ੍ਰਮਾਤਮਾ ਦਾ :*** ਇਹ ਜੀਵਾਤਮਾ ਪ੍ਰਮਾਤਮਾ ਦਾ ਰੂਪ ਕਿਵੇਂ ਬਣ ਸਕਦਾ ਹੈ ?

***ਉੱਤਰ:*** **ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ ॥**
**ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ ॥ (ਪੰਨਾ ੧੨੦੩)**

***ਭਾਵਾਰਥ :*** ਜਿਵੇਂ ਇਕ ਘੜੇ ਵਿਚ ਪਿਆ ਪਾਣੀ ਦੂਜੇ ਪਾਣੀ ਤੋਂ ਵੱਖਰਾ ਪ੍ਰਤੀਤ ਹੁੰਦਾ ਹੈ, ਪਰ ਜਦੋਂ ਘੜੇ

ਦੇ ਪਾਣੀ ਨੂੰ ਦੂਸਰੇ ਪਾਣੀ ਵਿਚ ਮਿਲਾ ਦਿਤਾ ਜਾਵੇ ਤਾਂ ਉਹ ਦੋਨੋਂ ਪਾਣੀ ਇਕ ਰੂਪ ਹੋ ਜਾਂਦੇ ਹਨ। ਤਿਵੇਂ ਅਗਿਆਨ ਕਰਕੇ ਜੀਵ ਵਾਹਿਗੁਰੂ ਨਾਲੋਂ ਵਖ ਪ੍ਰਤੀਤ ਹੁੰਦਾ ਹੈ, ਪਰ ਜਦੋਂ ਗੁਰੂ ਦੇ ਦਿਤੇ ਉਪਦੇਸ਼ ਦੀ ਕਮਾਈ ਰਾਹੀਂ ਦ੍ਵੈਤ ਦੂਰ ਹੋ ਜਾਵੇ ਤਾਂ ਫਿਰ ਇਹ ਜੀਵ ਵਾਹਿਗੁਰੂ ਜੀ ਦਾ ਸਰੂਪ ਹੀ ਬਣ ਜਾਂਦਾ ਹੈ।

***ਪ੍ਰਸ਼ਨ ੧੧੮੫ ਭੁਲ ਗਿਆ :*** ਜੇ ਇਹ ਮਨੁੱਖ ਜਗਤ ਵਿਚ ਆਇਆ ਹੀ ਭਗਤੀ ਕਰਨ ਵਾਸਤੇ ਹੈ ਤਾਂ ਇਹ ਭਗਤੀ ਕਰਨੀ ਕਿਉਂ ਭੁਲ ਗਿਆ ?

***ਉੱਤਰ:*** **ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ॥**
**ਕਾਥੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ॥**
**ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ ਉਲਝਿ ਪਹਾ॥**
**ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ॥ (ਪੰਨਾ ੧੨੦੩)**

***ਭਾਵਾਰਥ :*** ਇਸ ਮਨੁੱਖ ਨੇ ਇਹ ਮਨੁੱਖਾ ਜਨਮ ਬਹੁਤ ਚਿਰਾਂ ਪਿਛੋਂ ਪਾਇਆ ਹੈ ਪਰ ਹੁਣ ਇਹ ਮਾਇਆ ਰੂਪੀ ਕੌਡੀ ਦੇ ਲਾਲਚ ਵਿਚ ਲਗ ਕੇ ਬੇਅਰਥ ਹੀ ਜਾ ਰਿਹਾ ਹੈ। ਇਹ ਜੀਵ ਆਇਆ ਸੀ ਭਗਤੀ ਰੂਪ ਕਸਤੂਰੀ ਦਾ ਗਾਹਕ ਬਣ ਕੇ, ਪਰ ਖੋਟਿਆਂ ਕੰਮਾਂ ਰੂਪੀ ਕਲਰ ਤੇ ਹੰਕਾਰ ਰੂਪੀ ਜਵਾਹਾਂ ਰਿਦੇ ਅੰਦਰ ਲਈ ਜਾ ਰਿਹਾ ਹੈ। ਨਾਮ ਦਾ ਲਾਭ ਖੱਟਣ ਆਇਆ, ਮੋਹਣ ਵਾਲੀ ਮਾਇਆ ਰੂਪੀ ਮੋਹਣੀ ਠਗਬੂਟੀ ਵਿਚ ਫਸ ਕੇ ਭਗਤੀ ਕਰਨੀ ਭੁਲ ਗਿਆ, ਕੱਚ ਰੂਪ ਵਿਸ਼ਿਆਂ ਦੇ ਬਦਲੇ ਪ੍ਰਮੇਸ਼ਰ ਰੂਪੀ ਲਾਲ ਨੂੰ ਭੁਲਾ ਬੈਠਾ ਹੈ। ਇਸ ਲਈ ਹੇ ਜੀਵ! ਤੂੰ ਵਿਚਾਰ ਕੇ ਵੇਖ ਕਿ ਇਹ ਮਨੁੱਖ ਜਨਮ ਰੂਪੀ ਅਮੋਲਕ ਸਮਾਂ ਫਿਰ ਤੈਨੂੰ ਕਦੋਂ ਮਿਲੇਗਾ, ਭਾਵ ਨਹੀਂ ਮਿਲੇਗਾ।

***ਪ੍ਰਸ਼ਨ ੧੧੮੬ ਅਚੱਲ :*** ਸੰਸਾਰ ਵਿਚ ਅਚੱਲ ਵਸਤੂ ਕਿਹੜੀ ਕਹੀ ਜਾਂਦੀ ਹੈ ?

***ਉੱਤਰ:*** **ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥**
**ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥**
**ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥**
**ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥**
**ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥**
**ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥ (ਪੰਨਾ ੧੨੦੪)**

***ਭਾਵਾਰਥ :*** ਰਾਤ, ਦਿਨ, ਤਾਰੇ, ਸੂਰਜ, ਚੰਦ੍ਰਮਾ, ਪਹਾੜ, ਧਰਤੀ, ਜਲ, ਪਵਣ, ਇਹ ਸਭ ਕੁਝ ਨਾਸ ਹੋ ਜਾਣਾ ਵਾਲਾ ਹੈ। ਚਾਰੇ ਖਾਣੀਆਂ, ਅੰਡਜ, ਜੇਰਜ ਇਹ ਵੀ ਨਾਸ ਹੋ ਜਾਣ ਵਾਲੀਆਂ ਹਨ। ਰਜੋ ਗੁਣ, ਤਮੋ ਗੁਣ, ਸਤੋ ਗੁਣ ਇਹ ਵੀ ਸਭ ਨਾਸਵਾਨ ਹਨ। ਭਾਵ ਦ੍ਰਿਸ਼ਟਮਾਨ ਪਦਾਰਥ ਸਭ ਨਾਸ ਹੋ ਜਾਣ ਵਾਲੇ ਹਨ, ਪਰ ਇਕ ਸਾਧੂ ਦਾ ਕਿਹਾ ਬਚਨ ਨਾਸ ਨਹੀਂ ਹੁੰਦਾ ਉਹ ਸਦਾ ਹੀ ਅਚੱਲ ਰਹਿੰਦਾ ਹੈ।

***ਪ੍ਰਸ਼ਨ ੧੧੮੭ ਆਦਮੀ :*** ਉਹ ਕੌਣ ਆਦਮੀ ਹੈ ਜਿਸਨੂੰ ਦੁਨੀਆਂ ਦੇ ਸਾਰੇ ਦੁਖ ਅਤੇ ਬਿਪਤਾ ਆ ਘੇਰਦੀਆਂ ਹਨ ? ਅਤੇ ਜਿਸਨੂੰ ਸਾਰੇ ਸੁਖ ਤੇ ਘਰ ਦੀ ਸੁਖ ਰੂਪ ਸਮਗਰੀ ਪ੍ਰਾਪਤ ਹੋ ਜਾਵੇ, ਉਹ ਕੌਣ ਹਨ ?

***ਉੱਤਰ:*** **ਜਹਾਂ ਸਿਮਰਨੁ ਭਇਓ ਹੈ ਠਾਕੁਰ ਤਹਾਂ ਨਗਰ ਸੁਖ ਆਨੰਦ॥**
**ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ॥ (ਪੰਨਾ ੧੨੦੪)**

***ਭਾਵਾਰਥ :*** ਜਿਸ ਮਨੁੱਖ ਦੇ ਹਿਰਦੇ ਵਿਚੋਂ ਪਿਆਰਾ ਠਾਕਰ ਪ੍ਰਮੇਸ਼ਰ ਵਿਸਰ ਜਾਂਦਾ ਹੈ ਉਸ ਮਨੁੱਖ ਨੂੰ ਸਾਰੇ ਦੁਖ ਅਤੇ ਬਿਪਤਾ ਆ ਘੇਰਦੀਆਂ ਹਨ। ਜਿਥੇ ਪ੍ਰਮੇਸ਼ਰ ਦੇ ਅਨੰਦ ਰੂਪ ਗੁਣ ਗਾਏ ਜਾਂਦੇ ਹਨ ਉਥੇ ਉਸ ਮਨੁੱਖ ਨੂੰ ਸਦਾ ਸੁਖ ਤੇ ਘਰ ਦੀ ਸੁਖਦਾਇਕ ਸਮਗਰੀ ਵਧਦੀ ਰਹਿੰਦੀ ਹੈ।

***ਪ੍ਰਸ਼ਨ ੧੧੮੮ ਉਜਾੜ :*** ਉਹ ਕਿਹੜਾ ਅਸਥਾਨ ਹੈ ਜੋ ਸੁੰਦਰ ਸੋਹਣਾ ਵਸਦਾ ਹੋਇਆ ਵੀ ਉਜਾੜ ਰੂਪ ਮੰਨਿਆ ਜਾਂਦਾ ਹੈ ਅਤੇ ਉਹ ਕਿਹੜੀ ਵਸਤੂ ਹੈ ਜਿਸ ਨਾਲ ਉਜਾੜ ਵੀ ਸੰਘਣੀ ਬਸਤੀ ਨਜ਼ਰ ਆਉਂਦੀ ਹੈ ?

*ਉੱਤਰ:* **ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ॥**
**ਜਹਾਂ ਕੀਰਤਨੁ ਸਾਧਸੰਗਤਿ ਰਸੁ ਤਹ ਸਘਨ ਬਾਸ ਫਲਾਂਨਦ॥ (ਪੰਨਾ ੧੨੦੪)**

***ਭਾਵਾਰਥ :*** ਜਿਸ ਅਸਥਾਨ ਵਿਚ ਕੰਨਾਂ ਰਾਹੀਂ ਹਰੀ ਦੀ ਕਥਾ ਨਹੀਂ ਸੁਣੀ ਜਾਂਦੀ ਉਹ ਥਾਂ ਭਾਵੇਂ ਕਿਤਨਾ ਵੀ ਸੁੰਦਰ ਤੇ ਸੁਹਾਵਣਾ ਹੈ ਉਸ ਥਾਂ ਨੂੰ ਵੱਡੇ ਡਰਾਉਣ ਵਾਲੇ ਉਜਾੜ ਵਾਂਗ ਇਕ ਤਰ੍ਹਾਂ ਦਾ ਉਜਾੜ ਹੀ ਸਮਝੋ ਅਤੇ ਜਿਥੇ ਹਰੀ ਤੇ ਸੰਤ ਇਕਤ੍ਰ ਹੋ ਕੇ ਹਰੀ ਦਾ ਕੀਰਤਨ ਕਰਦੇ ਹਨ, ਉਸ ਉਜਾੜ ਨੂੰ ਵੀ ਸੰਘਣੀ ਬਸਤੀ ਜਾਣੋਂ, ਓਹੀ ਥਾਂ ਸਾਰੇ ਫਲ ਨੂੰ ਦੇਣ ਵਾਲੀ ਹਰਿਆਵਲਤਾ ਸਹਿਤ ਸੁਹਾਵਣੀ ਹੈ।

***ਪ੍ਰਸ਼ਨ ੧੧੮੯ ਜੀਉਣ ਵਾਲਾ :*** ਮਨੁੱਖ ਸੰਸਾਰ ਅੰਦਰ ਬਹੁਤਾ ਚਿਰ ਜੀਉਣ ਵਾਲਾ ਚੰਗਾ ਹੈ ਜਾਂ ਕਿ ਘਟ ਜੀਉਣ ਵਾਲਾ ?

*ਉੱਤਰ:* **ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ॥**
**ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ॥ (ਪੰਨਾ ੧੨੦੪)**

***ਭਾਵਾਰਥ :*** ਮਨੁੱਖ ਪ੍ਰਮੇਸ਼ਰ ਦੇ ਭਜਨ ਤੋਂ ਬਿਨਾਂ ਭਾਵੇਂ ਸੰਸਾਰ ਅੰਦਰ ਕ੍ਰੋੜਾਂ ਵਰ੍ਹੇਂ ਜੀਵਿਆ ਹੈ ਤਾਂ ਵੀ ਉਸਦੀ ਸਾਰੀ ਉਮਰ ਬੇਅਰਥ ਹੈ ਅਤੇ ਜੋ ਗੋਬਿੰਦ ਦਾ ਭਜਨ ਕਰਦਾ ਹੋਇਆ ਮਨੁੱਖ ਇਕ ਪਲ ਮਾਤ੍ਰ ਵੀ ਜੀਉਂਦਾ ਹੈ ਉਹ ਸੰਸਾਰ ਅੰਦਰ ਸਦਾ ਹੀ ਜੀਉਂਦਾ ਰਹੇਗਾ।

***ਪ੍ਰਸ਼ਨ ੧੧੯੦ ਸਕਾਮ ਕਰਮ :*** ਕੀ ਨਾਮ ਦੇ ਪਿਆਰ ਤੋਂ ਸੱਖਣਾ ਮਨੁੱਖ ਸਕਾਮ ਕਰਮ ਕਰਨ ਨਾਲ ਮੁਕਤ ਨਾ ਹੋਵੇਗਾ ?

*ਉੱਤਰ:* **ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ ਹਿਤਕਾਰੈ॥**
**ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ॥ (ਪੰਨਾ ੧੨੦੫)**

***ਭਾਵਾਰਥ :*** ਜੇ ਕੋਈ ਨਾਮ ਦੇ ਪਿਆਰ ਤੋਂ ਸੱਖਣਾ ਮਨੁੱਖ ਕੇਵਲ ਸਕਾਮ ਕਰਮ ਕਰਕੇ ਹੀ ਮੁਕਤ ਹੋਣਾ ਚਾਹੁੰਦਾ ਹੈ ਤਾਂ ਉਸਦਾ ਇਹ ਖ਼ਿਆਲ ਉਸੇ ਤਰ੍ਹਾਂ ਹੀ ਹੈ ਜਿਵੇਂ ਕੋਈ ਘਾਹ ਫੂਸ ਦਾ ਛੱਪਰ ਬਣਾ ਕੇ ਉਸ ਦੇ ਦਰਵਾਜ਼ੇ ਅੱਗੇ ਅੱਗ ਲਾ ਦੇਵੇ ਤਾਂ ਉਸ ਦਾ ਛੱਪਰ ਬਣਾਨਾ ਬੇਅਰਥ ਹੈ। ਤਿਵੇਂ ਸਕਾਮ ਕਰਮ ਕਰਨੇ ਇਹ ਘਾਹ ਦਾ ਛੱਪਰ ਬਣਾਨਾ ਹੈ ਅਤੇ ਪਰਾਈ ਨਿੰਦਾ ਕਰਨਾ ਬੂਹੇ ਨੂੰ ਅੱਗ ਲਾਣ ਵਾਂਗ ਹੈ ਭਾਵ ਨਾਮ ਸਿਮਰਨ ਤੋਂ ਸੱਖਣੇ ਸਕਾਮ ਕਰਮ ਕਰਨੇ ਮਨੁੱਖ ਦੀ ਮੁਕਤੀ ਦਾ ਕਾਰਨ ਨਹੀਂ ਬਣਦੇ। ਨਿੰਦਾ ਦਾ ਦੋਸ਼ ਹੋਣ ਕਾਰਨ ਉਸਦੇ ਸਕਾਮ ਕਰਮ ਵੀ ਬੇਅਰਥ ਜਾਂਦੇ ਹਨ।

***ਪ੍ਰਸ਼ਨ ੧੧੯੧ ਸਿਰ ਭਾਰ :*** ਮਨਮੁਖ ਨੂੰ ਅਨੇਕਾਂ ਜੂਨਾਂ ਵਿਚ ਸਿਰ ਭਾਰ ਪੁਠੇ ਲਮਕਣ ਦਾ ਬਾਰ ਬਾਰ ਦੁਖ ਕਿਉਂ ਸਹਾਰਨਾ ਪੈਂਦਾ ਹੈ ?

*ਉੱਤਰ:* **ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ॥**
**ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ॥**
**ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ॥**
**ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ॥ (ਪੰਨਾ ੧੨੦੫)**

***ਭਾਵਾਰਥ :*** ਜਿਵੇਂ ਕੋਈ ਅੰਮ੍ਰਿਤ ਨੂੰ ਛੱਡ ਕੇ ਕਲਰ ਦੀ ਪੰਡ ਸਿਰ ਉਤੇ ਰਖ ਲਵੇ ਤਿਵੇਂ ਇਹ ਮਨੁੱਖ ਨਾਮ

ਰੂਪ ਅੰਮ੍ਰਿਤ ਨੂੰ ਮਨ ਵਿਚੋਂ ਤਿਆਗ ਕੇ ਵਿਸ਼ੇ ਰੂਪ ਕਲਰ ਹਿਰਦੇ ਅੰਦਰ 'ਕੱਠਾ ਕਰੀ ਜਾਂਦਾ ਹੈ। ਜਿਵੇਂ ਕੋਈ ਚਿੱਟੀ ਪੁਸ਼ਾਕ ਪਹਿਨ ਕੇ ਕਿਸੇ ਕੱਜਲ ਦੇ ਮੰਦਰ ਵਿਚ ਵੜ ਕੇ ਪੁਸ਼ਾਕ ਨੂੰ ਬਾਰ ਬਾਰ ਝਾੜਦਾ ਹੋਇਆ, ਸਗੋਂ ਹੀ ਕਾਲੀ ਕਰੀ ਜਾਂਦਾ ਹੈ, ਤਿਵੇਂ ਸੰਸਾਰ ਰੂਪ ਕੱਜਲ ਦੀ ਕੋਠੜੀ ਵਿਚ ਵੜਿਆ ਮਨੁੱਖ ਕੁਸੰਗੀਆਂ ਦੀ ਸੰਗਤ ਕਰਕੇ ਆਪਣੇ ਹਿਰਦੇ ਨੂੰ ਮਾਇਆ ਦੀ ਕਾਲਖ ਨਾਲ ਬਾਰ ਬਾਰ ਮਲੀਨ ਕਰੀ ਜਾਂਦਾ ਹੈ। ਜਿਵੇਂ ਕੋਈ ਮਨੁੱਖ ਕਿਸੇ ਰੁਖ ਦੀ ਟਾਹਣੀ ਉਤੇ ਬੈਠ ਕੇ ਉਸਦੇ ਫਲ ਖਾ ਖਾ ਹਸਦਾ ਹੈ ਤੇ ਉਸੇ ਨੂੰ ਹੀ ਵੱਢੀ ਜਾਂਦਾ ਹੈ, ਉਹ ਆਖ਼ਰ ਟੋਏ ਵਿਚ ਡਿਗ ਕੇ ਰੁਦਨ ਕਰਦਾ ਹੈ, ਤਿਵੇਂ ਮਨੁੱਖ ਸਰੀਰ ਰੂਪ ਟਾਹਣੀ ਉਤੇ ਖਲੋਤਾ ਸਵਾਸਾਂ ਰੂਪ ਰੁਖ ਨੂੰ ਵੱਢੀ ਜਾ ਰਿਹਾ ਹੈ ਅਤੇ ਵਿਸ਼ਿਆਂ ਰੂਪ ਫਲ ਖਾ ਖਾ ਹਸਦਾ ਹੈ, ਸੋ ਐਸਾ ਮਨਮੁਖ ਉਪ੍ਰੋਕਤ ਦੋਸ਼ਾਂ ਦਾ ਫਲ ਜੂਨਾਂ ਵਿਚ ਬਾਰ ਬਾਰ ਪੁਠੇ ਲਮਕਣ ਦਾ ਦੁਖ ਸਹਾਰਦਾ ਹੈ।

***ਪ੍ਰਸ਼ਨ ੧੧੯੨ ਕਰਮ ਧਰਮ :*** ਕੀ ਦਿਖਲਾਵੇ ਦੇ ਕਰਮ ਧਰਮ ਕਰਨ ਵਾਲਾ ਮੁਕਤ ਨਹੀਂ ਹੋ ਸਕਦਾ ?

***ਉੱਤਰ :*** **ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ ॥**
**ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥ (ਪੰਨਾ ੧੨੦੫)**

***ਭਾਵਾਰਥ :*** ਜਿਵੇਂ ਕੋਈ ਆਦਮੀ ਆਪਣੀ ਜ਼ਮੀਨ ਵਿਚ ਬਾਰ ਬਾਰ ਹਲ ਵਾਹੀ ਜਾਵੇ ਅਤੇ ਗੋਡੀ ਕਰਦਾ ਰਹੇ ਪਰ ਉਹ ਧਰਤੀ ਬਿਨਾਂ ਬੀਜ ਪਾਇਆਂ ਜੰਮਦੀ ਨਹੀਂ, ਤਿਵੇਂ ਦਿਖਾਵੇ ਦੇ ਕਰਮ ਧਰਮ ਕਿਤਨੇ ਵੀ ਕਰਦੇ ਰਹੀਏ ਪਰ ਨਾਮ ਦਾ ਸਿਮਰਨ ਕੀਤੇ ਬਿਨਾਂ ਮਨੁੱਖ ਦੀ ਮੁਕਤ ਨਹੀਂ ਹੋ ਸਕਦੀ ਕਿਉਂਕਿ ਸਕਾਮ ਕਰਮ ਕਰਨ ਨਾਲ ਪੈਦਾ ਹੋਇਆ ਮਨੁੱਖ ਦੇ ਅੰਦਰ ਹੰਕਾਰ, ਉਹ ਦੂਰ ਨਹੀਂ ਹੁੰਦਾ।

***ਪ੍ਰਸ਼ਨ ੧੧੯੩ ਮਿਲਾਪ :*** ਕੀ ਗੁਰੂ ਮਿਲਾਪ ਤੋਂ ਬਿਨਾਂ ਹੋਰ ਅਨੇਕਾਂ ਕਰਮ ਕਰਨ ਵਾਲਾ ਪ੍ਰਮੇਸ਼ਰ ਨੂੰ ਨਹੀਂ ਮਿਲ ਸਕਦਾ ?

***ਉੱਤਰ :*** **ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥**
**ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥ (ਪੰਨਾ ੧੨੦੫)**

***ਭਾਵਾਰਥ :*** ਜਿਵੇਂ ਕੋਈ ਪਾਣੀ ਨੂੰ ਰਿੜਕਦਾ ਰਿੜਕਦਾ ਬਹੁਤ ਥੱਕ ਜਾਂਦਾ ਹੈ ਪਰ ਉਸ ਪਾਣੀ ਵਿਚੋਂ ਮੱਖਣ ਨਹੀਂ ਨਿਕਲਦਾ, ਤਿਵੇਂ ਗੁਰੂ ਮਿਲਾਪ ਤੋਂ ਬਿਨਾਂ ਅਨੇਕਾਂ ਕਰਮ ਕਰਨ ਨਾਲ ਭੀ ਪ੍ਰਮੇਸ਼ਰ ਨਹੀਂ ਮਿਲ ਸਕਦਾ।

***ਪ੍ਰਸ਼ਨ ੧੧੯੪ ਜ਼ਹਿਰ ਤੋਂ :*** ਮਨ ਵਿਸ਼ਿਆਂ ਦੀ ਜ਼ਹਿਰ ਤੋਂ ਕਿਵੇਂ ਬਚ ਸਕਦਾ ਹੈ ?

***ਉੱਤਰ :*** **ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੁ ਮੂਖਿ ਗਰੁੜਾਰੀ ॥**
**ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ ॥ (ਪੰਨਾ ੧੨੦੬)**

***ਭਾਵਾਰਥ :*** ਜਿਵੇਂ ਕਿਸੇ ਮਨੁੱਖ ਦੇ ਸਰੀਰ ਦੇ ਚਾਰੋਂ ਤਰਫ ਹੀ ਜ਼ਹਿਰੀਲੇ ਸੱਪਾਂ ਦੀ ਜ਼ਹਿਰ ਫੈਲੀ ਹੋਈ ਹੋਵੇ, ਪਰ ਜੇ ਉਸਦੇ ਮੁਖ ਵਿਚ ਗਾਰੜੂ ਮੰਤਰ ਹੈ ਤਾਂ ਉਹ ਜ਼ਹਿਰ ਉਸਨੂੰ ਨਹੀਂ ਪੋਹ ਸਕਦੀ, ਤਿਵੇਂ ਸੰਸਾਰ ਮੰਦਰ ਅੰਦਰ ਮਨੁੱਖ ਦੇ ਚੌਤਰਫੀ ਹੀ ਵਿਸ਼ਿਆਂ ਵਿਕਾਰਾਂ ਦੀ ਜ਼ਹਿਰ ਪਸਰੀ ਹੋਈ ਹੈ, ਪਰ ਜਿਨ੍ਹਾਂ ਦੇ ਮੂੰਹ ਵਿਚ ਗੁਰੂ ਦਾ ਦਿਤਾ ਨਾਮ ਗਾਰੜੂ ਮੰਤਰ ਹੈ, ਉਨ੍ਹਾਂ ਨੂੰ ਇਹ ਵਿਸ਼ਿਆਂ ਦੀ ਜ਼ਹਿਰ ਨਹੀਂ ਵਿਆਪਦੀ। ਜਿਨ੍ਹਾਂ ਨੂੰ ਗੁਰੂ ਨੇ ਆਪਣਾ ਬਣਾ ਲਿਆ ਹੈ, ਉਹ ਸੰਸਾਰ ਦੇ ਵਿਸ਼ੇ-ਵਿਕਾਰਾਂ ਤੋਂ ਇਉਂ ਨਿਰਲੇਪ ਰਹਿੰਦੇ ਹਨ ਜਿਵੇਂ ਕਵਲ ਪਾਣੀ ਵਿਚ ਰਹਿੰਦਾ ਭੀ ਪਾਣੀ ਤੋਂ ਨਿਰਲੇਪ ਰਹਿੰਦਾ ਹੈ।

**ਪ੍ਰਸ਼ਨ ੧੧੯੫ ਪਛੋਤਾਪ :** ਅੰਤ ਸਮੇਂ ਮਨੁੱਖ ਨੂੰ ਪਛੋਤਾਪ ਕਿਉਂ ਕਰਨਾ ਪੈਂਦਾ ਹੈ ?

**ਉੱਤਰ :** ਕੀਨੇ੍ ਪਾਪ ਕੇ ਬਹੁ ਕੋਟ ॥
ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ ॥
ਮਹਾ ਬਜਰ ਬਿਖ ਬਿਆਧੀ ਸਿਰਿ ਉਠਾਈ ਪੋਟ ॥
ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਸੇ ਝੋਟ ॥
ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ ॥ (ਪੰਨਾ ੧੨੨੪)

**ਭਾਵਾਰਥ :** ਆਦਮੀ ਨੇ ਕਈ ਜਨਮਾਂ ਵਿਚ ਕ੍ਰੋੜਾਂ ਹੀ ਪਾਪ ਕਰਮ ਕੀਤੇ ਹਨ ਅਤੇ ਹੁਣ ਭੀ ਦਿਨੇ ਰਾਤ ਪਾਪ ਕਰਮ ਕਰਦਾ ਥੱਕਦਾ ਨਹੀਂ। ਬੱਜਰ ਸਮਾਨ ਭਾਰੇ ਪਾਪ ਅਤੇ ਵਿਹੁ ਸਮਾਨ ਵਿਸ਼ੇ-ਵਿਕਾਰਾਂ ਦੇ ਮਾੜੇ ਕੰਮਾਂ ਦੀ ਪੰਡ ਇਸ ਨੇ ਸਿਰ ਉਤੇ ਰੱਖੀ ਹੋਈ ਹੈ, ਜਦੋਂ ਜਮਾਂ ਨੇ ਆ ਕੇ ਕੇਸਾਂ ਤੋਂ ਪਕੜ ਲਿਆ ਤਾਂ ਇਸ ਦੀਆਂ ਅੱਖਾਂ ਖੁਲ੍ਹੀਆਂ ਭਾਵ ਕਰਤੂਤਾਂ ਪ੍ਰਗਟ ਹੋਈਆਂ ਤਾਂ ਉਨ੍ਹਾਂ ਮਾੜੀਆਂ ਕਰਤੂਤਾਂ ਦਾ ਦੰਡ ਪਸ਼ੂ, ਪਰੇਤ, ਊਠ, ਗਧਿਆਂ ਆਦਿਕਾਂ ਦੀਆਂ ਜੂਨਾਂ ਵਿਚ ਜਾਣਾ ਪਿਆ ਤਾਂ ਫਿਰ ਇਸਨੂੰ ਪਛੋਤਾਪ ਹੀ ਕਰਨਾ ਪੈਣਾ ਸੀ।

**ਪ੍ਰਸ਼ਨ ੧੧੯੬ ਜਿੰਦਰਾ :** ਅਗਿਆਨਤਾ ਦਾ ਜਿੰਦਰਾ ਖੋਲ੍ਹਣ ਲਈ ਕਿਹੜੀ ਕੁੰਜੀ ਹੈ ਅਤੇ ਕਿਥੋਂ ਮਿਲ ਸਕਦੀ ਹੈ ?

**ਉੱਤਰ :** ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥ (ਪੰਨਾ ੧੨੩੭)

**ਭਾਵਾਰਥ :** ਮਨੁੱਖ ਦਾ ਮਨ ਇਕ ਕੋਠੇ ਦੀ ਨਿਆਈਂ ਹੈ, ਇਹ ਸਰੀਰ ਇਕ ਛੱਤ ਦੀ ਤਰ੍ਹਾਂ ਹੈ, ਰਾਗ ਤੇ ਦ੍ਵੈਸ਼ ਦੋ ਤਖ਼ਤੇ ਹਨ, ਜਿਸਨੂੰ ਅਗਿਆਨ ਰੂਪ ਜਿੰਦਰਾ ਵੱਜਾ ਹੋਇਆ ਹੈ। ਇਸ ਅਗਿਆਨ ਰੂਪ ਜਿੰਦਰੇ ਨੂੰ ਖੋਲ੍ਹਣ ਲਈ ਇਕ ਗੁਰੂ ਪਾਸ ਹੀ ਬ੍ਰਹਮ ਵਿਦਿਆ ਰੂਪ ਕੁੰਜੀ ਹੈ। ਇਹ ਕੁੰਜੀ ਗੁਰੂ ਤੋਂ ਬਿਨਾਂ ਹੋਰ ਕਿਸੇ ਦੇ ਭੀ ਹੱਥ ਵਿਚ ਨਹੀਂ, ਭਾਵ ਮਨ ਤੋਂ ਮਾਇਆ ਦਾ ਪ੍ਰਭਾਵ ਇਕ ਗੁਰੂ ਹੀ ਦੂਰ ਕਰ ਸਕਦੇ ਹਨ। ਹੋਰ ਕੋਈ ਭੀ ਐਸਾ ਸਾਧਨ ਨਹੀਂ, ਜੋ ਮਨ ਨੂੰ ਮਾਇਆ ਦੇ ਪ੍ਰਭਾਵ ਤੋਂ ਬਚਾਅ ਸਕੇ।

**ਪ੍ਰਸ਼ਨ ੧੧੯੭ ਪ੍ਰਸੰਨ :** ਪ੍ਰਮੇਸ਼ਰ ਕਿਹੜਾ ਸਾਧਨ ਕਰਨ ਨਾਲ ਪ੍ਰਸੰਨ ਹੁੰਦਾ ਹੈ ?

**ਉੱਤਰ :** ਨ ਭੀਜੈ ਰਾਗੀ ਨਾਦੀ ਬੇਦਿ ॥
ਨ ਭੀਜੈ ਸੁਰਤੀ ਗਿਆਨੀ ਜੋਗਿ ॥
ਨ ਭੀਜੈ ਸੋਗੀ ਕੀਤੈ ਰੋਜਿ ॥
ਨ ਭੀਜੈ ਰੂਪੀ ਮਾਲੀ ਰੰਗਿ ॥
ਨ ਭੀਜੈ ਤੀਰਥਿ ਭਵਿਐ ਨੰਗਿ ॥
ਨ ਭੀਜੈ ਦਾਤੀ ਕੀਤੈ ਪੁੰਨਿ ॥
ਨ ਭੀਜੈ ਬਾਹਰਿ ਬੈਠਿਆ ਸੁੰਨਿ ॥
ਨ ਭੀਜੈ ਭੇੜਿ ਮਰਹਿ ਭਿੜਿ ਸੂਰ ॥
ਨ ਭੀਜੈ ਕੇਤੇ ਹੋਵਹਿ ਧੂੜ ॥
ਲੇਖਾ ਲਿਖੀਐ ਮਨ ਕੈ ਭਾਇ ॥
ਨਾਨਕ ਭੀਜੈ ਸਾਚੈ ਨਾਇ ॥ (ਪੰਨਾ ੧੨੩੭)

**ਭਾਵਾਰਥ :** ਉਹ ਪ੍ਰਭੂ ਰਾਗ ਗਾਉਣ ਨਾਲ, ਬੇਦਾਂ ਦੇ ਪੜ੍ਹਨ ਨਾਲ, ਨਾਦ ਵਜਾਣ ਨਾਲ, ਸੁਰਤੀ ਦੀਆਂ ਦਲੀਲਾਂ

ਨਾਲ, ਗਿਆਨ ਦੀਆਂ ਗੱਲਾਂ ਕਰਨ ਨਾਲ, ਜੋਗ ਦੀਆਂ ਜੁਗਤੀਆਂ ਕਰਕੇ, ਹਰ ਰੋਜ਼ ਸੋਗ ਕਰਨ ਨਾਲ, ਰੂਪ ਮਾਲ, ਧਨ ਤੇ ਰੰਗ ਤਮਾਸ਼ਿਆਂ ਵਿਚ ਰੁਝਣ ਨਾਲ, ਤੀਰਥਾਂ ਪਰ ਨਹਾਉਣ ਨਾਲ ਜਾਂ ਨਗਨ ਫਿਰਨ ਨਾਲ, ਬਹੁਤਾ ਦਾਨ ਪੁੰਨ ਕਰਿਆਂ, ਬਾਹਰ ਉਜਾੜ ਵਿਚ ਬੈਠਿਆਂ ਇਤਿਆਦ ਸਾਧਨ ਕਰਨ ਨਾਲ ਪ੍ਰਭੂ ਪ੍ਰਸੰਨ ਨਹੀਂ ਹੁੰਦਾ, ਉਹ ਪ੍ਰਭੂ ਤਾਂ ਨਿਰਹੰਕਾਰ ਹੋ ਕੇ ਨਾਮ ਸਿਮਰਨ ਕਰਨ ਨਾਲ ਹੀ ਪ੍ਰਸੰਨ ਹੁੰਦਾ ਹੈ।

***ਪ੍ਰਸ਼ਨ ੧੧੯੮ ਸਿਫ਼ਤ :*** ਮਨੁੱਖ ਨੂੰ ਸਿਫ਼ਤ ਕਿਸ ਦੀ ਕਰਨੀ ਚਾਹੀਦੀ ਹੈ ?

***ਉੱਤਰ :*** **ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ ॥**
**ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ ॥ (ਪੰਨਾ ੧੨੩੯)**

***ਭਾਵਾਰਥ :*** ਉਸ ਪ੍ਰਭੂ ਦੀ ਹੀ ਸਿਫ਼ਤ-ਸਾਲਾਹ ਕਰਨੀ ਚਾਹੀਦੀ ਹੈ ਜੋ ਸਭ ਨੂੰ ਪੈਦਾ ਕਰਨ ਵਾਲਾ ਹੈ। ਉਸ ਪ੍ਰਭੂ ਦੇ ਪੈਦਾ ਕੀਤੇ ਜੀਵਾਂ ਦੀ ਵਡਿਆਈ ਕਰਨ ਦਾ ਕੋਈ ਲਾਭ ਨਹੀਂ, ਕਿਉਂਕਿ ਕਿਸੇ ਮੂਰਤ ਬਣਾਣ ਵਾਲੇ ਨੂੰ ਛੱਡ ਕੇ ਉਸ ਮੂਰਤ ਦੀ ਹੀ ਸਲਾਹੁਤਾ ਕਰੀ ਜਾਣਾ ਕੋਈ ਸਿਆਣਪ ਨਹੀਂ। ਇਕ ਪ੍ਰਮੇਸ਼ਰ ਤੋਂ ਬਿਨਾਂ ਜਦ ਹੋਰ ਕੋਈ ਦਾਤਾ ਹੈ ਹੀ ਨਹੀਂ, ਫਿਰ ਕਿਸੇ ਮਨੁੱਖ ਨੂੰ ਦਾਤਾ ਸਮਝ ਕੇ ਉਸਦੀ ਸਿਫ਼ਤ ਕਰਨੀ ਅਗਿਆਨਤਾ ਹੈ।

***ਪ੍ਰਸ਼ਨ ੧੧੯੯ ਗੁਣਾਂ ਵਾਲਾ :*** ਕੀ ਬਹੁਤੇ ਗੁਣਾਂ ਵਾਲਾ ਮਨੁੱਖ ਪ੍ਰਭੂ ਨੂੰ ਨਹੀਂ ਮਿਲ ਸਕਦਾ ?

***ਉੱਤਰ :*** **ਨਾਨਕ ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ ॥**
**ਇਕਸੁ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ ॥ (ਪੰਨਾ ੧੨੩੯)**

***ਭਾਵਾਰਥ :*** ਜੇ ਮਨੁੱਖ ਵਾਹਿਗੁਰੂ ਨੂੰ ਮਿਲਣ ਲਈ ਅਨੇਕਾਂ ਗੁਣ ਧਾਰਨ ਕਰਕੇ ਮਿਲਣਾ ਚਾਹੇ, ਭਾਵ ਗੁਣ ਧਾਰਨ ਕੀਤਿਆਂ ਮਾਣ ਕਰੇ ਤਾਂ ਉਹ ਇਸ ਜੀਵ ਦੇ ਧਾਰਨ ਕੀਤੇ ਗੁਣ, ਵਾਹਿਗੁਰੂ ਦੇ ਕੀਤੇ ਇਕ ਉਪਕਾਰ ਦੇ ਬਰਾਬਰ ਨਹੀਂ ਪੁਜ ਸਕਦੇ। ਕਿਸੇ ਨੂੰ ਬਹੁਤੇ ਗੁਣਾਂ ਦੀ ਪ੍ਰਾਪਤੀ ਹੋਣਾ ਭੀ ਉਸ ਵਾਹਿਗੁਰੂ ਜੀ ਦੀ ਬਖ਼ਸ਼ਸ਼ ਹੈ। ਆਪ ਤਾਂ ਕੋਈ ਭੀ ਗੁਣ ਪ੍ਰਾਪਤ ਕਰਨ ਦੀ ਸਮਰੱਥਾ ਨਹੀਂ ਰੱਖਦਾ।

***ਪ੍ਰਸ਼ਨ ੧੨੦੦ ਪੂਜਾ :*** ਕੀ ਪੱਥਰ ਦੀਆਂ ਮੂਰਤਾਂ ਦੀ ਪੂਜਾ ਕਰਨ ਦਾ ਵੀ ਕੋਈ ਲਾਭ ਹੈ ?

***ਉੱਤਰ :*** **ਘਰਿ ਨਾਰਾਇਣੁ ਸਭਾ ਨਾਲਿ ॥**
**ਪੂਜ ਕਰੇ ਰਖੈ ਨਾਵਾਲਿ ॥**
**ਕੁੰਗੂ ਚੰਨਣੁ ਫੁਲ ਚੜਾਏ ॥**
**ਪੈਰੀ ਪੈ ਪੈ ਬਹੁਤੁ ਮਨਾਏ ॥**
**ਮਾਣੂਆ ਮੰਗਿ ਮੰਗਿ ਪੈਨੈ ਖਾਇ ॥**
**ਅੰਧੀ ਕੰਮੀ ਅੰਧ ਸਜਾਇ ॥**
**ਭੁਖਿਆ ਦੇਇ ਨ ਮਰਦਿਆ ਰਖੈ ॥**
**ਅੰਧਾ ਝਗੜਾ ਅੰਧੀ ਸਥੈ ॥ (ਪੰਨਾ ੧੨੪੦)**

***ਭਾਵਾਰਥ :*** ਇਹ ਮਨੁੱਖ ਜਿਨ੍ਹਾਂ ਪੱਥਰਾਂ ਦੀਆਂ ਬਣੀਆਂ ਮੂਰਤਾਂ ਨੂੰ ਇਸ਼ਨਾਨ ਕਰਾ ਕੇ, ਅਗੇ ਭੋਜਨ ਰਖ ਕੇ ਪੂਜਾ ਕਰਦਾ ਹੈ ਅਤੇ ਕੇਸਰ, ਚੰਦਨ, ਫੁਲ ਆਦਿਕ ਚੜ੍ਹਾਉਂਦਾ ਹੈ, ਉਸਦੇ ਚਰਨਾਂ ਪਰ ਸਿਰ ਰੱਖ ਕੇ ਉਸਨੂੰ ਪ੍ਰਸੰਨ ਕਰਨ ਦਾ ਯਤਨ ਕਰਦਾ ਹੈ, ਪਰ ਪੱਥਰ-ਪੁਜਾਰੀ ਆਪ ਰੋਟੀ ਕਪੜਾ ਹੋਰਨਾਂ ਆਦਮੀਆਂ ਤੋਂ ਮੰਗ ਮੰਗ ਖਾਂਦਾ ਪਹਿਨਦਾ ਹੈ, ਸੋ ਇਹ ਪੱਥਰ ਨਾ ਕੁਝ ਭੁੱਖਿਆਂ ਨੂੰ ਦੇਂਦੇ ਹਨ ਅਤੇ ਨਾ ਹੀ ਮਰਦਿਆਂ ਨੂੰ ਰਖਦੇ ਹਨ, ਭਾਵ ਮੌਤ ਤੋਂ ਨਹੀਂ ਬਚਾਂਦੇ, ਫਿਰ ਦੱਸੋ ਇਨ੍ਹਾਂ ਦੀ ਪੂਜਾ ਕੀਤੀ ਦਾ ਕੀ ਲਾਭ ਹੈ, ਭਾਵ ਕੁਝ ਭੀ ਨਹੀਂ।

# ਤਰੰਗ ਤੇਰ੍ਹਵਾਂ

***ਪ੍ਰਸ਼ਨ ੧੨੦੧ ਸੰਸਾਰ ਤੋਂ :*** ਲੱਖਾਂ ਵਰ੍ਹਿਆਂ ਦੀ ਉਮਰ ਅੰਦਰ ਲੱਖਾਂ ਹੀ ਖ਼ੁਸ਼ੀਆਂ ਮਨਾ ਕੇ ਸੰਸਾਰ ਤੋਂ ਜਾਣ ਵਾਲਾ ਕੀ ਸੁਖੀ ਜਾਂਦਾ ਹੈ ?

***ਉੱਤਰ:*** **ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣੁ ਕਿਆ ਖੁਸੀਆ ਕਿਆ ਚਾਉ ॥**
**ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ ॥**
**ਜੇ ਸਉ ਵਰ੍ਹਿਆ ਮਿਠਾ ਖਾਜੈ ਭੀ ਫਿਰਿ ਕਉੜਾ ਖਾਇ ॥**
**ਮਿਠਾ ਖਾਧਾ ਚਿਤਿ ਨ ਆਵੈ ਕਉੜਤਣੁ ਧਾਇ ਜਾਇ ॥ (ਪੰਨਾ ੧੨੪੩)**

***ਭਾਵਾਰਥ :*** ਜੇ ਕੋਈ ਲੱਖਾਂ ਵਰ੍ਹਿਆਂ ਦੀ ਉਮਰ ਭੋਗਣ ਵਾਲਾ, ਲੱਖਾਂ ਬੰਦਿਆਂ ਨਾਲ ਪਿਆਰ ਅਤੇ ਲੱਖਾਂ ਖ਼ੁਸ਼ੀਆਂ ਤੇ ਭਾਵੇਂ ਲੱਖਾਂ ਚਾਉ ਭੀ ਕਿਉਂ ਨਾ ਮਾਣ ਲਵੇ, ਪਰ ਮਰਨ ਸਮੇਂ ਬੰਦਾ ਜਦੋਂ ਇਕ ਘੜੀ ਅੰਦਰ ਉਠ ਕੇ ਤੁਰ ਪੈਂਦਾ ਹੈ ਤਾਂ ਇਸ ਮਨੁੱਖ ਨੂੰ ਸੰਸਾਰ ਦੇ ਹਰ ਪਦਾਰਥ ਦੀ ਜੁਦਾਈ ਦੁਖਦਾਈ ਹੁੰਦੀ ਹੈ, ਜਿਵੇਂ ਸੈਂਕੜੇ ਵਰ੍ਹੇ ਕਿਸੇ ਨੂੰ ਮਿੱਠਾ ਖਾਂਦਿਆਂ ਬੀਤ ਗਏ ਹੋਣ, ਕੌੜਾ ਖਾਣ ਨਾਲ ਉਹ ਮਿੱਠਾ ਖਾਧਾ ਚੇਤੇ ਹੀ ਨਹੀਂ ਰਹਿੰਦਾ, ਸਾਰੇ ਸਰੀਰ ਵਿਚ ਕੁੜੱਤਣ ਹੀ ਫੈਲ ਜਾਂਦੀ ਹੈ, ਤਿਵੇਂ ਸੈਂਕੜੇ ਵਰ੍ਹਿਆਂ ਦੇ ਭੋਗੇ ਭੋਗ ਮਨੁੱਖ ਦੇ ਅੰਤ ਸਮੇਂ ਸਭ ਦੁਖ ਰੂਪ ਵਿਚ ਬਦਲ ਜਾਂਦੇ ਹਨ।

***ਪ੍ਰਸ਼ਨ ੧੨੦੨ ਕਪਟ :*** ਜੋ ਲੋਕ ਆਪਣੇ ਕੀਤੇ ਕਪਟ ਤੇ ਝੂਠ ਨੂੰ ਛੁਪਾਣ ਦਾ ਯਤਨ ਕਰਦੇ ਹਨ, ਕੀ ਉਹ ਛੁਪਾ ਸਕਦੇ ਹਨ ?

***ਉੱਤਰ:*** **ਜਿਨ ਕੈ ਹਿਰਦੈ ਮੈਲੁ ਕਪਟੁ ਹੈ ਬਾਹਰੁ ਧੋਵਾਇਆ ॥**
**ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀ ਆਇਆ ॥**
**ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ ॥ (ਪੰਨਾ ੧੨੪੩)**

***ਭਾਵਾਰਥ :*** ਜਿਨ੍ਹਾਂ ਦੇ ਹਿਰਦੇ ਅੰਦਰ ਕਪਟ ਰੂਪ ਮੈਲ ਹੈ, ਉਹ ਸਰੀਰ ਨੂੰ ਬਾਹਰੋਂ ਧੋ ਸਵਾਰ ਕੇ ਕੀ ਕਰਨਗੇ, ਜੋ ਲੋਕ ਝੂਠ ਤੇ ਕਪਟ ਕਮਾਂਦੇ ਹਨ, ਆਖ਼ਰ ਉਨ੍ਹਾਂ ਦਾ ਝੂਠ ਪ੍ਰਗਟ ਹੋ ਹੀ ਆਉਂਦਾ ਹੈ। ਅਨੇਕਾਂ ਜਤਨਾਂ ਨਾਲ ਭੀ ਛਪਾਇਆਂ ਛੁਪਦਾ ਨਹੀਂ।

***ਪ੍ਰਸ਼ਨ ੧੨੦੩ ਉਪਦੇਸ਼ :*** ਜੇ ਮਨਮੁਖ ਨੂੰ ਅੰਮ੍ਰਿਤ ਉਪਦੇਸ਼ ਸੁਣਾਇਆ ਜਾਵੇ, ਕੀ ਉਸਦਾ ਹਿਰਦਾ ਭਿੱਜਦਾ ਨਹੀਂ ?

***ਉੱਤਰ:*** **ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥**
**ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥**
**ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥**
**ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥**
**ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ ॥ (ਪੰਨਾ ੧੨੪੪)**

***ਭਾਵਾਰਥ :*** ਜਿਵੇਂ ਨਿੰਮ ਦੀਆਂ ਜੜ੍ਹਾਂ ਵਿਚ ਅੰਮ੍ਰਿਤ ਰਸ ਪਾ ਕੇ ਸਿੰਜਦੇ ਰਹੀਏ ਤਾਂ ਭੀ ਉਸਦੀ ਕੁੜੱਤਣ ਨਹੀਂ ਜਾਂਦੀ, ਸੱਪ ਨੂੰ ਜੇ ਬਹੁਤਾ ਦੁਧ ਪਿਆਂਦੇ ਰਹੀਏ ਫਿਰ ਭੀ ਉਹ ਜ਼ਹਿਰ ਨਹੀਂ ਛੱਡਦਾ, ਪੱਥਰ ਨੂੰ ਪਾਣੀ ਵਿਚ ਕਿਤਨਾ ਭੀ ਨਵ੍ਹਾਈਏ ਫਿਰ ਭੀ ਉਹ ਅੰਦਰੋਂ ਭਿਜਦਾ ਨਹੀਂ, ਜਿਵੇਂ ਅੱਕ ਦੇ ਬੂਟੇ ਨੂੰ ਕਿਤਨਾ ਭੀ ਦੁਧ ਨਾਲ ਸਿੰਜੀਏ ਫਿਰ ਭੀ ਉਸਨੂੰ ਕੌੜਾ ਫਲ ਹੀ ਲਗਦਾ ਹੈ, ਇਸੀ ਤਰ੍ਹਾਂ ਮਨਮੁਖ ਨੂੰ ਕਿਤਨਾ ਭੀ ਸ਼ੁਭ ਉਪਦੇਸ਼ ਦਿਤਾ ਜਾਵੇ ਉਸਦਾ

ਹਿਰਦਾ ਅੰਦਰ ਨਹੀਂ ਭਿਜਦਾ। ਪਰ ਜੇ ਐਸੇ ਮਨਮੁਖ ਨੂੰ ਵਾਹਿਗੁਰੂ ਆਪਣੇ ਸੰਤਾਂ ਦੀ ਸੰਗਤ ਵਿਚ ਮੇਲ ਦੇਵੇ ਤਾਂ ਉਸ ਦੀ ਅੰਦਰੋਂ ਹਰ ਤਰ੍ਹਾਂ ਦੀ ਵਿਹੁ ਦੂਰ ਹੋ ਜਾਂਦੀ ਹੈ।

***ਪ੍ਰਸ਼ਨ ੧੨੦੪ ਕੰਗਾਲ :*** ਸੰਸਾਰ ਅੰਦਰ ਵੱਡਾ ਕੰਗਾਲ ਕੌਣ ਹੈ?

***ਉੱਤਰ :*** **ਧਨਵੰਤਾ ਇਵਹੀ ਕਹੈ ਅਵਰੀ ਧਨ ਕਉ ਜਾਉ ॥**
**ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ॥ (ਪੰਨਾ ੧੨੪੪)**

***ਭਾਵਾਰਥ :*** ਧਨ ਵਾਲਾ ਧਨੀ ਮਨੁੱਖ ਤਾਂ ਹਮੇਸ਼ਾਂ ਇਉਂ ਹੀ ਆਖਦਾ ਰਹਿੰਦਾ ਹੈ, ਕਿ ਮੈਂ ਧਨ ਨੂੰ ਖੱਟਣ ਲਈ ਕਿਸੇ ਹੋਰ ਥਾਂ ਜਾਵਾਂ, ਪਰ ਉਹ ਭਾਵੇਂ ਦੁਨੀਆਂ ਵਿਚ ਕਿਤਨਾ ਵੱਡਾ ਧਨੀ ਭੀ ਕਿਉਂ ਨਾ ਹੋ ਜਾਵੇ, ਉਸਨੂੰ ਉਸੇ ਦਿਨ ਤੋਂ ਹੀ ਵੱਡਾ ਕੰਗਾਲ ਹੋਇਆ ਜਾਣੋ, ਜਿਸ ਦਿਨ ਤੋਂ ਉਸਨੂੰ ਪ੍ਰਭੂ ਦਾ ਨਾਮ ਵਿਸਰ ਗਿਆ ਹੈ, ਭਾਵ ਜਿਸ ਆਦਮੀ ਨੂੰ ਜਿਤਨੀ ਵਧੇਰੇ ਤ੍ਰਿਸ਼ਨਾ ਹੈ ਉਹ ਉਤਨਾ ਹੀ ਵੱਡਾ ਕੰਗਾਲ ਹੈ।

***ਪ੍ਰਸ਼ਨ ੧੨੦੫ ਜੰਤ੍ਰਾਂ ਮੰਤ੍ਰਾਂ :*** ਜੋ ਲੋਕ ਪ੍ਰਮਾਤਮਾ ਦੇ ਨਾਮ ਨੂੰ ਭੀ ਜੰਤ੍ਰਾਂ ਮੰਤ੍ਰਾਂ ਦੀ ਸ਼ਕਲ ਵਿਚ ਵੇਚਦੇ ਰਹਿੰਦੇ ਹਨ, ਉਹਨਾਂ ਲਈ ਗੁਰੂ ਮਤ ਦੀ ਕੀ ਵੀਚਾਰ ਹੈ?

***ਉੱਤਰ :*** **ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥**
**ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥ (ਪੰਨਾ ੧੨੪੫)**

***ਭਾਵਾਰਥ :*** ਜੋ ਲੋਕ ਪ੍ਰਮੇਸ਼ਰ ਦੇ ਨਾਮ ਨੂੰ ਭੀ ਤਵੀਤਾਂ, ਜੰਤ੍ਰਾਂ, ਮੰਤ੍ਰਾਂ ਦੀ ਥਾਂ ਵੇਚਦੇ ਰਹਿੰਦੇ ਹਨ, ਉਨ੍ਹਾਂ ਦਾ ਜੀਵਨ ਸੰਸਾਰ ਵਿਚ ਧ੍ਰਿਕਾਰ ਹੈ। ਜੇ ਉਹ ਨਾਮ ਭੀ ਜਪਦੇ ਹਨ ਤਾਂ ਉਨ੍ਹਾਂ ਨੂੰ ਦਰਗਾਹ ਵਿਚ ਗਿਆਂ ਭੀ ਕੋਈ ਥਾਂ ਨਹੀਂ ਮਿਲੇਗਾ, ਭਾਵ ਉਹ ਦਰਗਾਹ ਵਿਚ ਗਿਆਂ ਭੀ ਸਜ਼ਾ ਦੇ ਹੱਕਦਾਰ ਹਨ।

***ਪ੍ਰਸ਼ਨ ੧੨੦੬ ਅਕਲਵਾਨ :*** ਦੁਨੀਆਂ ਵਿਚ ਚੰਗਾ ਅਕਲਵਾਨ ਕਿਸ ਨੂੰ ਮੰਨਿਆ ਜਾਂਦਾ ਹੈ?

***ਉੱਤਰ :*** **ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥**
**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥**
**ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥ (ਪੰਨਾ ੧੨੪੫)**

***ਭਾਵਾਰਥ :*** ਜੋ ਅਕਲ ਨਾਲ ਸਾਹਿਬ ਦੀ ਸੇਵਾ ਕਰਦਾ ਹੈ, ਦੁਨੀਆਂ ਵਿਚ ਮਾਣ ਪ੍ਰਾਪਤ ਕਰਦਾ ਹੈ, ਪ੍ਰਭੂ ਦੀ ਸਿਫ਼ਤ-ਸਾਲਾਹ ਵਾਲੀ ਬਾਣੀ ਪੜ੍ਹਦਾ ਹੈ, ਆਪ ਇਸ ਬਾਣੀ ਦੇ ਭੇਦਾਂ ਨੂੰ ਸਮਝਦਾ ਹੈ ਅਤੇ ਹੋਰਨਾਂ ਨੂੰ ਸਮਝਾਂਦਾ ਹੈ, ਦਾਨ ਕਰਦਾ ਹੈ, ਉਹੀ ਮਨੁੱਖ ਚੰਗਾ ਅਕਲ ਵਾਲਾ ਹੈ। ਜੋ ਆਦਮੀ ਅਕਲ ਨੂੰ ਦੁਨੀਆਂ ਦੇ ਝਗੜਿਆਂ ਵਿਚ ਹੀ ਗਵਾ ਦੇਂਦਾ ਹੈ, ਉਸਨੂੰ ਅਕਲਵਾਨ ਨਹੀਂ ਕਿਹਾ ਜਾਂਦਾ।

***ਪ੍ਰਸ਼ਨ ੧੨੦੭ ਮੁਖੀਏ :*** ਲੋਕ ਤਾਂ ਬਰਤ ਰਖਣ ਤੇ ਤੀਰਥਾਂ ਪਰ ਇਸ਼ਨਾਨ ਆਦਿ ਕਰਨ ਵਾਲਿਆਂ ਨੂੰ ਉੱਚਾ ਤੇ ਮੁਖੀਏ ਮੰਨਦੇ ਹਨ ਪਰ ਗੁਰਮਤ ਵਿਚ ਕਿਸ ਨੂੰ ਸਭ ਤੋਂ ਉੱਚਾ ਮੰਨਿਆ ਗਿਆ ਹੈ।

***ਉੱਤਰ :*** **ਸਚੁ ਵਰਤੁ, ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ ॥**
**ਦਇਆ ਦੇਵਤਾ, ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥**
**ਜੁਗਤਿ ਧੋਤੀ, ਸੁਰਤਿ ਚਉਕਾ, ਤਿਲਕੁ ਕਰਣੀ ਹੋਇ ॥**
**ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥ (ਪੰਨਾ ੧੨੪੫)**

***ਭਾਵਾਰਥ :*** ਜੋ ਸੱਚ ਬੋਲਣ ਰੂਪ ਬਰਤ ਰੱਖਦਾ ਹੈ, ਸੰਤੋਖ ਹੀ ਜਿਨ੍ਹਾਂ ਦਾ ਤੀਰਥ ਹੈ, ਪ੍ਰਭੂ ਦੇ ਚਰਨਾਂ ਵਿਚ

ਚਿਤ ਜੋੜਨਾ ਹੀ ਜਿਨ੍ਹਾਂ ਨੇ ਤੀਰਥ ਇਸ਼ਨਾਨ ਜਾਣਿਆ ਹੈ, ਜੀਵਾਂ ਪਰ ਦਇਆ ਕਰਨੀ ਜਿਨ੍ਹਾਂ ਨੇ ਇਸ਼ਟ ਦੇਵ ਮੰਨਿਆ ਹੈ, ਜੀਵਨ ਖਿਮਾਂ ਧਾਰਨ ਕਰਨ ਰੂਪ ਜਿਨ੍ਹਾਂ ਨੇ ਮਾਲਾ ਸਮਝੀ ਹੈ, ਜੀਵਨ ਦੀ ਜਾਚ ਸਿਖਣੀ ਜਿਨ੍ਹਾਂ ਨੇ ਧੋਤੀ ਪਹਿਨੀ ਹੈ, ਸੁਰਤ ਨੂੰ ਪਵਿਤ੍ਰ ਰਖਣਾ ਜਿਨ੍ਹਾਂ ਦਾ ਸੁਚਾ ਚੌਂਕਾ ਹੈ, ਉਚੇ ਆਚਰਣ ਦਾ ਜਿਨ੍ਹਾਂ ਨੇ ਮੱਥੇ ਪਰ ਤਿਲਕ ਲਾਇਆ ਹੈ, ਜੋ ਪ੍ਰਮੇਸ਼ਰ ਨਾਲ ਪ੍ਰੇਮ ਕਰਨ ਰੂਪ ਅੱਠੇ ਪਹਿਰ ਭੋਜਨ ਖਾਂਦੇ ਹਨ, ਉਹ ਪੁਰਸ਼ ਸਾਰਿਆਂ ਦੇ ਮੁਖੀਏ ਤੇ ਸਭ ਤੋਂ ਚੰਗੇ ਹਨ, ਪਰ ਇਹੋ ਜਿਹੇ ਮਨੁੱਖ ਦੁਨੀਆਂ ਵਿਚ ਕੋਈ ਵਿਰਲੇ ਹੀ ਹਨ।

***ਪ੍ਰਸ਼ਨ ੧੨੦੮ ਗੁਰੂ ਤੇ ਪੀਰ :*** ਕਈ ਪੰਡਤ, ਮੁੱਲਾਂ, ਜੋਗੀ ਆਦਿਕ ਤਪੀ ਜੋ ਆਪਣੇ ਆਪ ਨੂੰ ਗੁਰੂ ਤੇ ਪੀਰ ਅਖਵਾਂਦੇ ਹਨ, ਕੀ ਉਨ੍ਹਾਂ ਦੇ ਚਰਨੀਂ ਲੱਗਣ ਨਾਲ ਭੀ ਕੋਈ ਲਾਭ ਪ੍ਰਾਪਤ ਹੁੰਦਾ ਹੈ ?

***ਉੱਤਰ :*** **ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥**
**ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥**
**ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥ (ਪੰਨਾ ੧੨੪੫)**

***ਭਾਵਾਰਥ :*** ਪੰਡਤ ਲੋਕ ਪ੍ਰਮਾਤਮਾ ਦੇ ਭਜਨ ਤਾਂ ਗਾਉਂਦੇ ਹਨ ਪਰ ਆਪ ਉਹ ਸਮਝ ਤੋਂ ਖ਼ਾਲੀ ਹਨ। ਭੁੱਖੇ ਮੁੱਲਾਂ ਨੇ ਬਾਂਗ, ਨਿਮਾਜ, ਮਸੀਤ ਦੀ ਕ੍ਰਿਆ ਨੂੰ ਇਕ ਰੋਟੀ ਦਾ ਵਸੀਲਾ ਹੀ ਬਣਾ ਰੱਖਿਆ ਹੈ। ਜੋਗੀ ਹੱਡ ਹਰਾਮ ਹੋਣ ਕਰਕੇ ਆਪਣੀ ਕੁਲ ਦੀ ਅਣਖ ਨੂੰ ਗਵਾ ਕੇ ਕੰਨ ਪੜਵਾ ਕੇ ਫ਼ਕੀਰ ਬਣ ਜਾਂਦਾ ਹੈ, ਭਾਵ ਜੋ ਆਦਮੀ ਆਪਣੀ ਪੂਜਾ ਕਰਵਾਣ ਲਈ ਹਿੰਦੂਆਂ ਦੇ ਗੁਰੂ ਤੇ ਮੁਸਲਮਾਨਾਂ ਦੇ ਪੀਰ ਅਖਵਾਂਦੇ ਹਨ ਅਤੇ ਰੋਟੀ ਲਈ ਘਰ ਘਰ ਮੰਗਣ ਜਾਂਦੇ ਹਨ, ਉਨ੍ਹਾਂ ਦੇ ਕਦੀ ਭੀ ਚਰਨੀਂ ਨਾ ਲਗੋ, ਕਿਉਂਕਿ ਉਨ੍ਹਾਂ ਪਾਸੋਂ ਸਾਨੂੰ ਕੋਈ ਭੀ ਪ੍ਰਮਾਰਥਕ ਲਾਭ ਨਹੀਂ ਹੋਣਾ।

***ਪ੍ਰਸ਼ਨ ੧੨੦੯ ਰਸਤਾ :*** ਗੁਰਮਤ ਅਨੁਸਾਰ ਪ੍ਰਮੇਸ਼ਰ ਪ੍ਰਾਪਤੀ ਦਾ ਰਸਤਾ ਕੌਣ ਜਾਣ ਸਕਦਾ ਹੈ ?

***ਉੱਤਰ :*** **ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥ (ਪੰਨਾ ੧੨੪੫)**

***ਭਾਵਾਰਥ :*** ਜੋ ਮਨੁੱਖ ਦਸਾਂ ਨਹੁੰਆਂ ਦੀ ਕਿਰਤ ਕਰਕੇ ਆਪ ਖਾਂਦਾ ਅਤੇ ਉਸ ਵਿਚੋਂ ਵਾਹਿਗੁਰੂ ਨਮਿਤ ਲੋੜਵੰਦਾਂ ਨੂੰ ਲੋੜ ਅਨੁਸਾਰ ਕੁਝ ਹੱਥੋਂ ਦਾਨ ਭੀ ਕਰਦਾ ਰਹਿੰਦਾ ਹੈ, ਓਹੀ ਵਾਹਿਗੁਰੂ ਦੀ ਪ੍ਰਾਪਤੀ ਦਾ ਰਸਤਾ ਜਾਣ ਸਕਦਾ ਹੈ।

***ਪ੍ਰਸ਼ਨ ੧੨੧੦ ਸੁਘੜ :*** ਗੁਰਮਤਿ ਅਨੁਸਾਰ ਸੁਘੜ ਤੇ ਮੂਰਖ ਵਿਚ ਕੀ ਫ਼ਰਕ ਹੈ ?

***ਉੱਤਰ :*** **ਇਕਿ ਕਹਿ ਜਾਣਹਿ, ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥**
**ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ ॥**
**ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥ (ਪੰਨਾ ੧੨੪੬)**

***ਭਾਵਾਰਥ :*** ਇਕ, ਆਦਮੀ ਐਸੇ ਹਨ ਜੋ ਹਰ ਗੱਲ ਨੂੰ ਵੀਚਾਰ ਕੇ ਬੋਲਣਾ ਜਾਣਦੇ ਹਨ, ਦੂਜੇ, ਐਸੇ ਹਨ ਜੋ ਕਿਸੇ ਦਾ ਆਖਿਆ ਹੋਇਆ ਸੁਣ ਕੇ ਸਮਝ ਜਾਂਦੇ ਹਨ ਉਹ ਭੀ ਬੰਦੇ ਸੁੰਦਰ ਤੇ ਸਿਆਣੇ ਹਨ। ਕਈ ਲੋਕ ਮਨ ਦੇ ਅੰਧੇ, ਪੁਜ ਕੇ ਮੂਰਖ ਹਨ ਉਨ੍ਹਾਂ ਨੂੰ ਨਾ ਕਿਸੇ ਜੋਗੀਆਂ ਦੇ ਨਾਦ ਦਾ ਰਸ ਹੈ, ਨਾ ਕਿਸੇ ਬੇਦ ਦੀ ਵੀਚਾਰ, ਨਾ ਕਿਸੇ ਰਾਗ ਦੀ ਸੁਧ ਹੈ ਅਤੇ ਨਾ ਉਨ੍ਹਾਂ ਦੀ ਬੁਧੀ ਹੀ ਸੁਧ ਹੈ, ਨਾ ਅਕਲ, ਨਾ ਅਕਲ ਦੀ ਸਾਰ ਹੈ ਅਤੇ ਇਕ ਅੱਖਰ ਵੀ ਪੜ੍ਹਨਾ ਨਹੀਂ ਜਾਣਦੇ। ਜਿਨ੍ਹਾਂ ਵਿਚ ਕੋਈ ਭੀ ਗੁਣ ਨਾ ਹੋਵੇ ਜੇ ਉਹ ਭੀ ਹੰਕਾਰ ਕਰਨ ਤਾਂ ਉਹ ਮਨੁੱਖ ਕਿਸ ਗਿਣਤੀ ਵਿਚ ਹਨ ?

ਜੋ ਐਸੇ ਲੋਕ ਬਿਨਾਂ ਕਿਸੇ ਗੁਣ ਤੋਂ ਹੀ ਹੰਕਾਰ ਕਰਦੇ ਹਨ ਉਨ੍ਹਾਂ ਨੂੰ ਅਸਲੀ ਮੁਲਤਾਨੀ ਖੋਤੇ ਹੀ ਸਮਝਣਾ ਚਾਹੀਦਾ ਹੈ। ਇਸ ਲਈ ਕਿ ਮੁਲਤਾਨੀ ਖੋਤਾ ਬਾਕੀ ਖੋਤਿਆਂ ਨਾਲੋਂ ਵਧੇਰੇ ਭਾਰ ਚੁਕ ਸਕਦਾ ਹੈ।

**ਪ੍ਰਸ਼ਨ ੧੨੧੧ ਗੁਰੂ ਦਰ :** ਕਈ ਮਨੁੱਖ ਗੁਰੂ ਦਰ 'ਤੇ ਆਉਣ ਵਾਲੇ ਭੀ ਵੇਖੇ ਜਾਂਦੇ ਹਨ, ਕਿ ਜਿਸ ਤਰਫ਼ ਨੂੰ ਭੀ ਇਕ ਕਦਮ ਅੱਗੇ ਰੱਖਦੇ ਹਨ ਉਹ ਦਸ ਕਦਮ ਪਿਛੇ ਹੀ ਜਾਂਦੇ ਹਨ, ਇਹ ਕੀ ਕਾਰਨ ਹੈ ?

**ਉੱਤਰ :** ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥
ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ ॥
ਸਤਿਗੁਰੁ ਪਿਆਰਾ ਨ ਲਗਈ ਮਨ ਹਠਿ ਆਵੈ ਜਾਇ ॥
ਜੇ ਇਕ ਵਿਖ ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ ॥ (ਪੰਨਾ ੧੨੪੬)

**ਭਾਵਾਰਥ :** ਇਸ ਲਈ ਕਿ ਉਹ ਗੁਰੂ ਦੇ ਦਰ 'ਤੇ ਮਨ ਦੇ ਹਠ ਨਾਲ ਹੀ ਆਉਂਦੇ ਹਨ, ਉਹ ਭਾਵੇਂ ਸੇਵਾ ਭੀ ਕਰਦੇ ਹਨ, ਚੰਗੇ ਕੰਮ ਭੀ ਕਰਦੇ ਹਨ ਪਰ ਮਨ ਵਿਚ ਏਹੀ ਗਿਣਤੀਆਂ ਗਿਣਦੇ ਰਹਿੰਦੇ ਹਨ ਕਿ ਮੈਂ ਇਹ ਸੇਵਾ ਕੀਤੀ ਹੈ, ਇਹ ਚੰਗਾ ਕਰਮ ਕੀਤਾ ਹੈ, ਇਸ ਤਰ੍ਹਾਂ ਦਾ ਹੰਗਤਾ ਸਹਿਤ ਕੀਤਾ ਚੰਗਾ ਕਰਮ ਕੋਈ ਭੀ ਸਫਲ ਨਹੀਂ ਹੁੰਦਾ। ਜਿਸ ਮਨੁੱਖ ਨੂੰ ਗੁਰੂ ਦੇ ਸ਼ਬਦ ਦਾ ਅਨੰਦ ਨਹੀਂ ਆਇਆ, ਪ੍ਰਭੂ ਦੇ ਨਾਮ ਦੇ ਵਿਚ ਜਿਸਦਾ ਪਿਆਰ ਨਹੀਂ ਅਤੇ ਜਿਸ ਨੂੰ ਗੁਰੂ ਪਿਆਰਾ ਨਹੀਂ ਲਗਦਾ, ਉਪਰੋਕਤ ਦੋਸ਼ਾਂ ਵਾਲਾ ਮਨੁੱਖ ਜੇ ਮਨ ਦੇ ਹਠ ਕਰਕੇ ਗੁਰੂ ਦੇ ਦਰ 'ਤੇ ਆਇਆ ਆਪਣੀ ਕੀਤੀ ਸੇਵਾ ਦੀ ਗਿਣਤੀ ਹੀ ਕਰਦਾ ਰਹਿੰਦਾ ਹੈ ਤਾਂ ਉਸਦਾ ਆਇਆ ਭੀ ਨਿਸਫਲ ਹੈ, ਇਹੀ ਇਕ ਕਾਰਨ ਹੈ ਕਿ ਉਸਦਾ ਹਰ ਪਾਸੇ ਨੂੰ ਚੁਕਿਆ ਹਰ ਕਦਮ ਅਸਫਲ ਹੀ ਹੁੰਦਾ ਹੈ।

**ਪ੍ਰਸ਼ਨ ੧੨੧੨ ਜਮਰਾਜ :** ਨਾਮ ਭੁਲਾਵਣ ਵਾਲੇ ਨੂੰ ਜਮਰਾਜ ਦੇ ਦਰ 'ਤੇ ਗਿਆਂ, ਕੀ ਸਜ਼ਾ ਮਿਲੇਗੀ ?

**ਉੱਤਰ :** ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥
ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰਿ ਚੋਰ ॥ (ਪੰਨਾ ੧੨੪੭)

**ਭਾਵਾਰਥ :** ਜੋ ਮਨੁੱਖ ਨਾਮ ਨੂੰ ਵਿਸਾਰ ਕੇ, ਸੰਸਾਰ ਦੇ ਹੋਰ ਭਾਵੇਂ ਅਨੇਕਾਂ ਹੀ ਕਰਮ ਕਰਦੇ ਹਨ ਪਰ ਉਹ ਜਮਪੁਰੀ ਵਿਚ ਬੱਧੇ ਇਸ ਤਰ੍ਹਾਂ ਮਾਰੇ ਜਾਣਗੇ, ਜਿਵੇਂ ਸੰਨ੍ਹ ਉਤੇ ਪਕੜਿਆ ਚੋਰ ਮਾਰਿਆ ਜਾਂਦਾ ਹੈ।

**ਪ੍ਰਸ਼ਨ ੧੨੧੩ ਦੰਡ :** ਮਨਮੁਖ ਮਿੱਠੇ ਤੇ ਪਿਆਰੇ ਬਚਨ ਬੋਲਣਾ ਕਿਉਂ ਨਹੀਂ ਜਾਣਦੇ ਤੇ ਐਸੇ ਮਨਮੁਖਾਂ ਨੂੰ ਰੱਬ ਦੀ ਦਰਗਾਹ ਵਿਚ ਦੰਡ ਕੀ ਮਿਲੇਗਾ ?

**ਉੱਤਰ :** ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥
ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ ॥
ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ ॥ (ਪੰਨਾ ੧੨੪੮)

**ਭਾਵਾਰਥ :** ਮਨਮੁਖਾਂ ਦੇ ਅੰਦਰੋਂ ਮਿੱਠੇ ਪਿਆਰੇ ਬਚਨ ਇਸ ਲਈ ਨਹੀਂ ਨਿਕਲਦੇ ਕਿਉਂਕਿ ਉਨ੍ਹਾਂ ਦੇ ਅੰਦਰ ਕਾਮ, ਕ੍ਰੋਧ ਅਤੇ ਹੰਕਾਰ ਆਦਿ ਵਿਕਾਰ ਵਸਦੇ ਹਨ ਅਤੇ ਨਾ ਹੀ ਉਹ ਕਦੇ ਭਲਾ ਤੇ ਬੁਰਾ ਥਾਂ ਹੀ ਵਿਚਾਰਦੇ ਹਨ, ਕਿਉਂਕਿ ਉਹ ਸਦਾ ਹੀ ਵਿਕਾਰਾਂ ਨੂੰ ਚਿਤਵਦੇ ਹਨ, ਇਸ ਲਈ ਜਦੋਂ ਉਹ ਰੱਬ ਦੀ ਦਰਗਾਹ ਵਿਚ ਗਏ, ਲੇਖਾ ਦੇਣ ਸਮੇਂ ਉਨ੍ਹਾਂ ਨੂੰ ਝੂਠੇ ਸਾਬਤ ਕੀਤਾ ਜਾਵੇਗਾ, ਜਿਸ ਦਾ ਦੰਡ ਜੰਮਣਾ ਮਰਨਾ ਹਮੇਸ਼ਾਂ ਲਈ ਭੁਗਤਣਾ ਪਵੇਗਾ।

**ਪ੍ਰਸ਼ਨ ੧੨੧੪ ਪਾਪ ਕਰਮ :** ਮਨੁੱਖ ਜਿਨ੍ਹਾਂ ਸੰਬੰਧੀਆਂ ਲਈ ਪਾਪ ਕਰਮ ਕਰਕੇ ਅੰਤ ਨੂੰ ਇਹ ਬੱਧਾ ਜਾਂਦਾ ਹੈ, ਕੀ ਕੋਈ ਉਸ ਵੇਲੇ ਛੁਡਾ ਨਾ ਸਕਣਗੇ ?

**ਉੱਤਰ:** **ਇਸਤਰੀ ਪੁਰਖੈ ਬਹੁ ਪ੍ਰੀਤਿ ਮਿਲਿ ਮੋਹੁ ਵਧਾਇਆ ॥**
**ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ ਮੋਹਿ ਮਾਇਆ ॥**
**ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ ॥**
**ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ ॥**
**ਨਾਨਕ ਵਿਣੁ ਨਾਵੈ ਧ੍ਰਿਗੁ ਮੋਹੁ ਜਿਤੁ ਲਗਿ ਦੁਖੁ ਪਾਇਆ ॥ (ਪੰਨਾ ੧੨੪੯)**

**ਭਾਵਾਰਥ :** ਮਨੁੱਖ ਮੋਹ ਦੇ ਵਸ ਹੋਇਆ ਹਮੇਸ਼ਾਂ ਹੀ ਦੇਸ ਪ੍ਰਦੇਸ ਤੋਂ ਧਨ ਚੁਰਾ ਕੇ ਇਸਤ੍ਰੀ ਪੁਤ੍ਰ ਦੇ ਮੂੰਹ ਵਿਚ ਲਿਆ ਕੇ ਪਾਉਂਦਾ ਹੈ ਪਰ ਜਿਨ੍ਹਾਂ ਦੇ ਵਾਸਤੇ ਇਹ ਲੋਕਾਂ ਨਾਲ ਦਿਨੇ ਰਾਤ ਵੈਰ ਵਿਰੋਧ ਕਰਦਾ ਹੈ, ਮਰਨ ਸਮੇਂ ਉਨ੍ਹਾਂ ਵਿਚੋਂ ਇਸ ਜੀਵ ਨੂੰ ਕੋਈ ਭੀ ਛੁਡਾ ਨਹੀਂ ਸਕਦਾ, ਧ੍ਰਿਕਾਰ ਹੈ ਐਸਾ ਮੋਹ ਜਿਸ 'ਚ ਖਚਤ ਹੋ ਕੇ ਮਨੁੱਖ ਸਦਾ ਹੀ ਦੁਖ ਪਾਉਂਦਾ ਹੈ।

**ਪ੍ਰਸ਼ਨ ੧੨੧੫ ਸੱਚ ਨਾਲ :** ਇਸ ਮਨੁੱਖ ਦਾ ਸੱਚ ਨਾਲ ਪਿਆਰ ਕਿਉਂ ਨਹੀਂ ਲਗਦਾ ?

**ਉੱਤਰ:** **ਮਾਇਆ ਮੋਹਿ ਵਿਸਾਰਿਆ ਗੁਰ ਕਾ ਭਉ ਹੇਤੁ ਅਪਾਰੁ ॥**
**ਲੋਭਿ ਲਹਰਿ ਸੁਧਿ ਮਤਿ ਗਈ ਸਚਿ ਨ ਲਗੈ ਪਿਆਰੁ ॥ (ਪੰਨਾ ੧੨੫੦)**

**ਭਾਵਾਰਥ :** ਮਨੁੱਖ ਦਾ ਸੱਚ ਨਾਲ ਪਿਆਰ ਇਸ ਲਈ ਨਹੀਂ ਲੱਗਦਾ ਕਿਉਂਕਿ ਇਸਨੇ ਮਾਇਆ ਦੇ ਮੋਹ ਵਿਚ ਖੱਚਤ ਹੋ ਕੇ ਪ੍ਰਭੂ ਦਾ ਭੈ ਤੇ ਪ੍ਰੇਮ ਵਿਸਾਰ ਦਿੱਤਾ ਹੈ, ਜਿਸ ਕਰਕੇ ਲੋਭ ਦੀ ਲਹਿਰ ਨੇ ਇਸਦੇ ਅੰਦਰੋਂ ਸ਼ੁੱਧ ਬੁੱਧੀ ਨੂੰ ਖ਼ਤਮ ਕਰ ਦਿਤਾ ਹੈ, ਮਲੀਨ ਬੁਧੀ ਦੇ ਕਾਰਨ ਇਹ ਮਨੁੱਖ ਪ੍ਰਭੂ ਪ੍ਰੇਮ ਤੋਂ ਸੱਖਣਾ ਦੁਖੀਆ ਹੀ ਰਹਿੰਦਾ ਹੈ।

**ਪ੍ਰਸ਼ਨ ੧੨੧੬ ਰੋਸਾ :** ਕਈ ਲੋਕ ਪ੍ਰਮੇਸ਼ਰ ਨਾਲ ਭੀ ਕਿਉਂ ਰੋਸਾ ਕਰਦੇ ਰਹਿੰਦੇ ਹਨ ?

**ਉੱਤਰ:** **ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥**
**ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥ (ਪੰਨਾ ੧੨੫੦)**

**ਭਾਵਾਰਥ :** ਪ੍ਰਮੇਸ਼ਰ ਨਾਲ ਰੋਸਾ ਕਰਨ ਵਾਲੇ ਮਨਮੁਖਾਂ ਨੂੰ ਇਹ ਸਮਝ ਨਹੀਂ ਕਿ ਜਿਸ ਪ੍ਰਭੂ ਤੋਂ ਬਿਨਾਂ ਇਹ ਘੜੀ ਮਾਤ੍ਰ ਭੀ ਜੀਊ ਨਹੀਂ ਸਕਦਾ ਅਤੇ ਜਿਸ ਨੂੰ ਵਿਸਾਰ ਕੇ ਇਕ ਬਿੰਦ ਮਾਤ੍ਰ ਭੀ ਨਹੀਂ ਸਰਦਾ ਅਤੇ ਜਿਸ ਪ੍ਰਭੂ ਨੂੰ ਸਾਡਾ ਹਰ ਵਕਤ ਫ਼ਿਕਰ ਹੈ, ਭਾਵ ਖਾਣ ਪੀਣ ਨੂੰ ਦੇਣ ਦੀ ਚਿੰਤਾ ਹੈ ਉਸ ਨਾਲ ਅਸੀਂ ਕਿਉਂ ਰੋਸ ਕਰਦੇ ਹਾਂ।

**ਪ੍ਰਸ਼ਨ ੧੨੧੭ ਦਲੀਲਬਾਜ਼ੀ :** ਕੀ ਪ੍ਰਮੇਸ਼ਰ ਅਗੇ ਭੀ ਕਿਸੇ ਦੀ ਦਲੀਲਬਾਜ਼ੀ ਚਲ ਸਕਦੀ ਹੈ ?

**ਉੱਤਰ:** **ਅਮਰੁ ਵੇਪਰਵਾਹੁ ਹੈ, ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ ॥**
**ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ ॥ (ਪੰਨਾ ੧੨੫੧)**

**ਭਾਵਾਰਥ :** ਮਨੁੱਖ ਪਾਸ ਭਾਵੇਂ ਕਿਤਨੀਆਂ ਭੀ ਦੁਨਿਆਵੀ ਸਿਆਣਪਾਂ ਹੋਣ ਪਰ ਉਸ ਅਟੱਲ ਪ੍ਰਮਾਤਮਾ ਦੇ ਅੱਗੇ ਇਕ ਭੀ ਕਿਸੇ ਦੀ ਦਲੀਲਬਾਜ਼ੀ ਨਹੀਂ ਚਲ ਸਕਦੀ। ਹੰਕਾਰ ਦਾ ਤਿਆਗ ਕਰਕੇ ਉਸਦੀ ਰਜ਼ਾ ਨੂੰ ਮੰਨਣ ਵਿਚ ਹੀ ਗੁਰਮੁਖ ਸਦਾ ਸੁਖ ਪ੍ਰਾਪਤ ਕਰਦੇ ਹਨ।

## ਸਾਰੰਗ ਭਗਤ ਬਾਣੀ

***ਪ੍ਰਸ਼ਨ ੧੨੧੮ ਹਕੂਮਤ :*** ਕਈ ਲੋਕ ਸੰਸਾਰ ਦੇ ਪਦਾਰਥ ਤੇ ਹਕੂਮਤ ਮਿਲਣ ਤੋਂ ਹੰਕਾਰ ਵਿਚ ਭਰੇ ਅਕੜੇਵੇਂ ਵਿਚ ਹੀ ਤੁਰੇ ਫਿਰਦੇ ਹਨ ?

***ਉੱਤਰ :*** **ਕਹਾ ਨਰ ਗਰਬਸਿ ਥੋਰੀ ਬਾਤ ॥**
**ਮਨ ਦਸ ਨਾਜੁ, ਟਕਾ ਚਾਰਿ ਗਾਂਠੀ, ਐਡੌ ਟੇਢੌ ਜਾਤੁ ॥**
**ਬਹੁਤੁ ਪ੍ਰਤਾਪੁ ਗਾਂਉ ਸਉ ਪਾਏ, ਦੁਇ ਲਖ ਟਕਾ ਬਰਾਤ ॥**
**ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ ॥**
**ਨਾ ਕੋਊ ਲੈ ਆਇਓ ਇਹੁ ਧਨੁ, ਨਾ ਕੋਊ ਲੈ ਜਾਤੁ ॥**
**ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ ॥ (ਪੰਨਾ ੧੨੫੧)**

***ਭਾਵਾਰਥ :*** ਹੇ ਮਨੁੱਖ ! ਤੂੰ ਕੀ ਇਸ ਥੋੜ੍ਹੀ ਜਿਹੀ ਜ਼ਿੰਦਗੀ ਦਾ ਮਾਣ ਕਰਦਾ ਹੈਂ, ਕੀ ਹੋਇਆ ਜੇ ਦਸ ਕੁ ਮਣ ਅਨਾਜ ਤੇ ਚਾਰ ਟਕੇ ਤੇਰੀ ਗਠ ਵਿਚ ਹੋ ਗਏ, ਇਤਨੀ ਕੁ ਥੋੜੀ ਬਿਭੂਤੀ ਪਾ ਕੇ ਤੂੰ ਹੰਕਾਰ ਭਰਿਆ ਹਮੇਸ਼ਾਂ ਆਕੜ ਵਿਚ ਹੀ ਤੁਰਿਆ ਫਿਰਦਾ ਹੈਂ, ਜੇ ਤੂੰ ਸੈਂਕੜੇ ਨਗਰਾਂ ਦਾ ਮਾਲਕ ਭੀ ਬਣ ਗਿਆ ਅਤੇ ਤੈਨੂੰ ਲੱਖਾਂ ਦੀ ਆਮਦਨੀ ਹੋਣ ਲਗ ਪਈ, ਯਾਦ ਰਖ ਇਹ ਸਭ ਕੁਝ ਚਾਰ ਕੁ ਦਿਨਾਂ ਦੀ ਸਾਹਿਬੀ ਇਸੀ ਤਰ੍ਹਾਂ ਹੈ ਜਿਵੇਂ ਪਤਝੜ ਰੁਤ ਵਿਚ ਸੁਕ ਕੇ ਦਰਖ਼ਤ ਦੇ ਪਤ੍ਰ ਝੜ ਜਾਂਦੇ ਹਨ। ਕੀ ਤੂੰ ਵੇਖਦਾ ਨਹੀਂ ਕਿ ਇਸ ਸੰਸਾਰ ਵਿਚ ਆਉਣ ਸਮੇਂ ਨਾ ਕੋਈ ਧਨ ਆਦਿਕ ਪਦਾਰਥ ਨਾਲ ਲੈ ਕੇ ਆਇਆ ਹੈ ਅਤੇ ਨਾ ਹੀ ਕੋਈ ਇਥੋਂ ਜਾਣ ਸਮੇਂ ਸਾਥ ਲੈ ਕੇ ਜਾਂਦਾ ਹੈ, ਰਾਵਣ ਤੋਂ ਭੀ ਵੱਡੇ ਵੱਡੇ ਰਾਜੇ ਇਕ ਖਿਨ ਵਿਚ ਸਭ ਕੁਝ ਏਥੇ ਹੀ ਛਡ ਕੇ ਟੁਰ ਗਏ, ਇਸ ਲਈ ਹੇ ਮਨੁੱਖ ! ਤੇਰੇ ਇਸ ਸੰਸਾਰ ਤੋਂ ਚਲੇ ਜਾਣ ਦਾ ਦਿਨ ਭੀ ਬਹੁਤ ਤੇਜ਼ੀ ਨਾਲ ਨੇੜੇ ਆ ਰਿਹਾ ਹੈ, ਤੂੰ ਭੀ ਮਾਣ ਨ ਕਰ।

***ਪ੍ਰਸ਼ਨ ੧੨੧੯ ਦੁਖੀ :*** ਦੁਖ ਦਾ ਕਾਰਨ ਕੀ ਹੈ ?

***ਉੱਤਰ :*** **ਜਿਹਬਾ ਸੁਆਦੀ ਲੀਲਿਤ ਲੋਹ ॥**
**ਐਸੇ ਕਨਿਕ ਕਾਮਨੀ ਬਾਧਿਓ ਮੋਹ ॥ (ਪੰਨਾ ੧੨੫੨)**

***ਭਾਵਾਰਥ :*** ਜਿਵੇਂ ਰਸਨਾ ਦੇ ਸੁਆਦ ਕਰਕੇ ਮੱਛੀ ਲੋਹੇ ਦੀ ਕੁੰਡੀ ਨੂੰ ਨਿਗਲ ਕੇ ਦੁਖੀ ਹੁੰਦੀ ਹੈ, ਇਸੀ ਤਰ੍ਹਾਂ ਇਹ ਜੀਵ ਸੁਇਨੇ ਤੇ ਇਸਤ੍ਰੀ ਦੇ ਮੋਹ ਵਿਚ ਬੰਨ੍ਹਿਆ ਹੋਇਆ ਹਮੇਸ਼ਾਂ ਦੁਖ ਸਹਾਰਦਾ ਰਹਿੰਦਾ ਹੈ।

***ਪ੍ਰਸ਼ਨ ੧੨੨੦ ਕਸ਼ਟ ਸਹਾਰ ਕੇ :*** ਧਨ ਇਕੱਠਾ ਕਰਨ ਦਾ ਕੀ ਲਾਭ ਹੈ ?

***ਉੱਤਰ :*** **ਜਿਉ ਮਧੁ ਮਾਖੀ ਸੰਚੈ ਅਪਾਰ ॥ ਮਧੁ ਲੀਨੋ ਮੁਖਿ ਦੀਨੀ ਛਾਰੁ ॥**
**ਗਊ ਬਾਛ ਕਉ ਸੰਚੈ ਖੀਰੁ ॥ ਗਲਾ ਬਾਂਧਿ ਦੁਹਿ ਲੇਇ ਅਹੀਰੁ ॥**
**ਮਾਇਆ ਕਾਰਨਿ ਸ੍ਰਮੁ ਅਤਿ ਕਰੈ ॥ ਸੋ ਮਾਇਆ ਲੈ ਗਾਡੈ ਧਰੈ ॥**
**ਅਤਿ ਸੰਚੈ ਸਮਝੈ ਨਹੀ ਮੂੜ੍ ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥ (ਪੰਨਾ ੧੨੫੨)**

***ਭਾਵਾਰਥ :*** ਜਿਵੇਂ ਸ਼ਹਿਦ ਦੀ ਮੱਖੀ ਕਸ਼ਟ ਸਹਾਰ ਕੇ ਬਹੁਤਾ ਸ਼ਹਿਦ ਇਕੱਠਾ ਕਰਦੀ ਹੈ ਪਰ ਮਾਖਿਓਂ ਲੈਣ ਵਾਲਾ ਮਨੁੱਖ ਧੂੰਆਂ ਦੇ ਕੇ ਉਸ ਪਾਸੋਂ ਸ਼ਹਿਦ ਖੋਹ ਲੈਂਦਾ ਹੈ। ਜਿਵੇਂ ਗਾਂ ਆਪਣੇ ਵੱਛੇ ਲਈ ਸਾਰਾ ਦਿਨ ਦੁਧ ਇਕੱਠਾ ਕਰਦੀ ਹੈ ਪਰ ਗੁਜਰ ਨਿਆਣਾ ਪਾ ਕੇ ਦੁਧ ਚੋ ਲੈਂਦਾ ਹੈ, ਤਿਵੇਂ ਮੂਰਖ ਮਨੁੱਖ ਮਾਇਆ ਦੀ ਖ਼ਾਤਰ ਬੜੀ ਮਿਹਨਤ ਤੇ ਅਨੇਕਾਂ ਕਸ਼ਟ ਸਹਾਰਦਾ ਹੈ, ਮਾਇਆ ਇਕੱਠੀ ਕਰਕੇ ਧਰਤੀ ਵਿਚ ਦਬ ਦਿੰਦਾ ਹੈ, ਪਰ ਇਹ ਮੂਰਖ ਸਮਝਦਾ ਨਹੀਂ ਕਿ ਜਦੋਂ ਇਹ ਸਰੀਰ ਮਿੱਟੀ ਹੋ ਗਿਆ ਤਾਂ ਇਹ ਧਨ ਧਰਤੀ ਵਿਚ ਹੀ ਦੱਬਿਆ ਰਹਿ ਜਾਣਾ ਹੈ।

***ਪ੍ਰਸ਼ਨ ੧੨੨੧ ਰੱਬ :*** ਰੱਬ ਨੂੰ ਕੌਣ ਕਾਬੂ ਕਰ ਸਕਦਾ ਹੈ ?

***ਉੱਤਰ :*** **ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥**
**ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥ (ਪੰਨਾ ੧੨੫੨)**

***ਭਾਵਾਰਥ :*** ਮੇਰੀ ਬੰਧੀ ਹੋਈ ਮਰਯਾਦਾ ਨੂੰ ਭਗਤ ਬਦਲ ਸਕਦੇ ਹਨ, ਪਰ ਭਗਤਾਂ ਦਾ ਬੰਨ੍ਹਿਆ ਹੋਇਆ ਕੋਈ ਭੀ ਸੰਕੇਤ ਮੈਂ ਨਹੀਂ ਛੁਡਾ ਸਕਦਾ, ਜੇ ਕਦੀ ਇਕ ਸਮੇਂ ਮੇਰੇ ਭਗਤ ਮੈਨੂੰ ਭੀ ਬੰਨ੍ਹ ਲੈਣ ਤਾਂ ਮੇਰੇ ਪਾਸੋਂ ਭੀ ਉਨ੍ਹਾਂ ਦੇ ਅੱਗੇ ਕੋਈ ਜੁਆਬ ਨਹੀਂ ਹੋ ਸਕਦਾ, ਕਿਉਂਕਿ ਮੈਂ ਹਮੇਸ਼ਾਂ ਉਨ੍ਹਾਂ ਦੇ ਪ੍ਰੇਮ ਦੇ ਅਧੀਨ ਹਾਂ।

***ਪ੍ਰਸ਼ਨ ੧੨੨੨ ਪੁਰਾਣ ਆਦਿਕ :*** ਜੋ ਮਨੁੱਖ ਹਮੇਸ਼ਾਂ ਪੁਰਾਣ ਆਦਿਕ ਧਾਰਮਕ ਪੁਸਤਕਾਂ ਸੁਣਦੇ ਰਹਿੰਦੇ ਹਨ, ਉਨ੍ਹਾਂ ਨੂੰ ਕਿਤਨਾ ਕੁ ਲਾਭ ਪ੍ਰਾਪਤ ਹੁੰਦਾ ਹੈ ?

***ਉੱਤਰ :*** **ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥**
**ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥**
**ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥**
**ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥**
**ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥**
**ਜਿਹ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥ (ਪੰਨਾ ੧੨੫੩)**

***ਭਾਵਾਰਥ :*** ਜੋ ਧਾਰਮਕ ਪੁਸਤਕਾਂ ਵਿਚ ਸ਼ੁਭ ਸਿਖਿਆ ਹੈ, ਉਸਨੂੰ ਧਾਰਨ ਕੀਤੇ ਬਿਨਾਂ ਪੁਰਾਣ ਆਦਿਕਾਂ ਦਾ ਸੁਣਨਾ ਭੀ ਕੋਈ ਲਾਭਦਾਇਕ ਨਹੀਂ। ਜੇ ਪੁਰਾਣ ਸੁਣ ਕੇ ਹਿਰਦੇ ਅੰਦਰ ਪ੍ਰਭੂ ਦੀ ਅਟੱਲ ਭਗਤੀ ਪੈਦਾ ਨਹੀਂ ਹੋਈ, ਕਿਸੇ ਭੁਖੇ ਲੋੜਵੰਦ ਨੂੰ ਕਦੀ ਅੰਨ ਦਾ ਦਾਨ ਨਹੀਂ ਕੀਤਾ, ਮਨ ਵਿਚੋਂ ਕਾਮ, ਕ੍ਰੋਧ, ਲੋਭ ਨਹੀਂ ਮੁਕੇ ਅਤੇ ਨਾ ਹੀ ਪਰਾਈ ਨਿੰਦਾ ਕਰਨ ਦੀ ਆਦਤ ਹੀ ਤਿਆਗੀ ਹੈ, ਸਗੋਂ ਇਹ ਪਾਪੀ ਡਾਕੇ ਮਾਰ ਮਾਰ ਕੇ ਲੋਕਾਂ ਦੇ ਘਰ ਠੱਗ ਠੱਗ ਕੇ ਪੇਟ ਭਰਦਾ ਰਿਹਾ, ਉਹ ਐਸੇ ਬਜਰ ਪਾਪ ਜਿਨ੍ਹਾਂ ਨਾਲ ਪ੍ਰਲੋਕ ਵਿਚ ਬਦਨਾਮੀ ਦਾ ਟਿੱਕਾ ਹੀ ਮਿਲੇ, ਭਾਵ ਮਾੜੇ ਸੁਭਾਅ ਦਾ ਤਿਆਗ ਕਰਕੇ ਚੰਗੇ ਗੁਣਾਂ ਦੀ ਧਾਰਨਾ ਤੋਂ ਬਿਨਾਂ ਧਾਰਮਕ ਪੁਸਤਕਾਂ ਪੜ੍ਹਨ ਸੁਣਨ ਦੀ ਸਾਰੀ ਮਿਹਨਤ ਬੇਅਰਥ ਹੋ ਗਈ।

***ਪ੍ਰਸ਼ਨ ੧੨੨੩ ਬੇੜਾ :*** ਜਿਵੇਂ ਸਮੁੰਦਰ ਤੋਂ ਪਾਰ ਹੋਣ ਲਈ ਬੇੜੇ ਦੀ ਲੋੜ ਹੈ, ਤਿਵੇਂ ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਮਨੁੱਖ ਨੂੰ ਕਿਹੜਾ ਬੇੜਾ ਤਿਆਰ ਕਰਨਾ ਚਾਹੀਦਾ ਹੈ ?

***ਉੱਤਰ :*** **ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ ॥**
**ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥ (ਪੰਨਾ ੧੨੫੩)**

***ਭਾਵਾਰਥ :*** ਇਸ ਮਨੁੱਖ ਨੂੰ ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਪ੍ਰਮੇਸ਼ਰ ਦਾ ਭਜਨ ਸਿਮਰਨ ਕਰਨ ਰੂਪ ਬੇੜਾ ਬੰਨ੍ਹਣਾ ਚਾਹੀਦਾ ਹੈ। ਹੇ ਜੀਵੋ ! ਤੁਸੀਂ ਇਸ ਝੂਠੇ ਧਨ ਦੀ ਤਾਂ ਕੀ ਆਸ ਕਰਦੇ ਹੋ, ਜੇ ਵੀਚਾਰ ਕਰਕੇ ਵੇਖੋ ਤਾਂ ਇਸ ਸਰੀਰ ਰੂਪੀ ਕੱਚੇ ਭਾਂਡੇ ਦਾ ਵੀ ਕੋਈ ਭਰੋਸਾ ਨਹੀਂ, ਇਸਨੂੰ ਕੋਈ ਰੋਗ ਰੂਪ ਥੋੜ੍ਹੀ ਜਿਹੀ ਠੋਕਰ ਲੱਗੀ ਤਾਂ ਇਹ ਝਟ ਹੀ ਟੁਟ ਜਾਵੇਗਾ।

***ਪ੍ਰਸ਼ਨ ੧੨੨੪ ਚੰਗਾ ਧਰਮ :*** ਮਨੁੱਖ ਦੇ ਕਰਨ ਜੋਗ ਚੰਗਾ ਧਰਮ ਤੇ ਪੁੰਨ ਕਿਹੜਾ ਹੈ ?

***ਉੱਤਰ :*** **ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ ॥ (ਪੰਨਾ ੧੨੫੩)**

***ਭਾਵਾਰਥ :*** ਜੋ ਮਨੁੱਖ ਹਮੇਸ਼ਾਂ ਵਾਹਿਗੁਰੂ ਦੇ ਪਿਆਰੇ ਗੁਰਮੁਖਾਂ ਦੇ ਚਰਨਾਂ ਦੀ ਧੂੜ ਚਾਹੁੰਦਾ ਹੈ, ਭਾਵ ਜੋ ਨਿਰਮਾਣ ਹੋ ਕੇ ਸਾਧ ਸੰਗਤ ਦੀ ਤਨ, ਮਨ, ਧਨ ਕਰਕੇ ਸੇਵਾ ਕਰਦਾ ਰਹਿੰਦਾ ਹੈ, ਸਮਝੋ, ਉਸ ਨੂੰ ਸਾਰੇ ਹੀ ਧਰਮ ਤੇ ਪੁੰਨਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ ਕਿਉਂਕਿ ਨਾਮ ਸਿਮਰਨ ਦੇ ਬਰਾਬਰ ਕੋਈ ਭੀ ਧਰਮ ਤੇ ਪੁੰਨ ਆਦਿ ਕਰਮ ਨਹੀਂ।

# ਰਾਗੁ ਮਲਾਰ

***ਪ੍ਰਸ਼ਨ ੧੨੨੫ ਮਰਣਾ :*** ਇਸ ਮਨੁੱਖ ਨੂੰ ਮਰਣਾ ਕਿਉਂ ਭੁੱਲ ਗਿਆ ?

***ਉੱਤਰ :*** **ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥**
**ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥ (ਪੰਨਾ ੧੨੫੪)**

***ਭਾਵਾਰਥ :*** ਇਹ ਮਨੁੱਖ ਹਮੇਸ਼ਾਂ ਖਾਣ ਪੀਣ, ਹੱਸਣ, ਸੌਣ ਵਿਚ ਹੀ ਮਸਤ ਰਹਿੰਦਾ ਹੈ ਜਿਸ ਕਰਕੇ ਇਸਨੂੰ ਮੌਤ ਭੁਲ ਗਈ ਹੈ। ਨਾਮ ਨੂੰ ਵਿਸਾਰ ਕੇ ਦੁਖੀ ਹੋਏ ਦਾ ਜੀਵਨ ਭੀ ਧ੍ਰਿਕਾਰ ਜੋਗ ਹੈ। ਜਿਸਨੂੰ ਇਹ ਯਾਦ ਹੀ ਨਹੀਂ ਕਿ ਦੁਨੀਆਂ ਵਿਚ ਸਦਾ ਨਹੀਂ ਰਹਿਣਾ। ਜੋ ਮਰਨ ਨੂੰ ਸਦਾ ਯਾਦ ਰੱਖਦਾ ਹੈ ਉਹ ਫਿਰ ਪਾਪ ਕਰਨ ਤੋਂ ਭੀ ਬਚਿਆ ਰਹਿੰਦਾ ਹੈ।

***ਪ੍ਰਸ਼ਨ ੧੨੨੬ ਸੇਵਾ :*** ਜੋ ਪ੍ਰਮੇਸ਼ਰ ਦੇ ਸੇਵਕ ਹਨ, ਉਨ੍ਹਾਂ ਦੀ ਕੀ ਸੇਵਾ ਕਰਨੀ ਚਾਹੀਦੀ ਹੈ ?

***ਉੱਤਰ :*** **ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾ ਕਾ ਕਹਣਾ ਕਹਹੁ ਨ ਕੋਇ ॥**
**ਵਿਚਿ ਸਨਾਤੀ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥ (ਪੰਨਾ ੧੨੫੬)**

***ਭਾਵਾਰਥ :*** ਗੁਰਮਤ ਵਿਚ ਭਾਵੇਂ ਉੱਚੀ ਨੀਵੀਂ ਜਾਤ ਤੇ ਗੋਤ ਦੀ ਕੋਈ ਵਿਚਾਰ ਨਹੀਂ ਪਰ ਲੋਕਿਕ ਦ੍ਰਿਸ਼ਟੀ ਅਨੁਸਾਰ ਜੇ ਕੋਈ ਉੱਚੀ ਜਾਤ ਤੇ ਉੱਤਮ ਕੁਲ ਵਿਚ ਪੈਦਾ ਹੋ ਕੇ ਪ੍ਰਭੂ ਦਾ ਸੇਵਕ ਬਣ ਜਾਵੇ ਉਸਦੀ ਮਹਿਮਾ ਤਾਂ ਬਹੁਤ ਹੀ ਉੱਚੀ ਹੈ, ਪਰ ਜੇ ਕੋਈ ਨੀਵੀਂ ਜਾਤ ਵਿਚ ਪੈਦਾ ਹੋ ਕੇ ਭੀ ਉਸ ਪ੍ਰਮੇਸ਼ਰ ਦਾ ਸੇਵਕ ਬਣ ਜਾਵੇ ਤੇ ਉਹ ਸਾਡੇ ਸਰੀਰ ਦੇ ਚੰਮ ਦੀਆਂ ਜੁਤੀਆਂ ਬਣਾ ਕੇ ਆਪਣੇ ਚਰਨੀਂ ਪਾ ਲਵੇ ਤਾਂ ਸਾਨੂੰ ਆਪਣੇ ਆਪ ਨੂੰ ਭਾਗਾਂ ਵਾਲੇ ਸਮਝਣਾ ਚਾਹੀਦਾ ਹੈ।

***ਪ੍ਰਸ਼ਨ ੧੨੨੭ ਪੂਜਾ :*** ਜੋ ਪ੍ਰਮੇਸ਼ਰ ਨੂੰ ਛੱਡ ਕੇ ਦੇਵਤਿਆਂ ਦੀ ਪੂਜਾ ਕਰਦੇ ਹੋਏ ਮੁਕਤ ਹੋਣ ਦਾ ਨਿਸਚਾ ਕਰੀ ਬੈਠੇ ਹਨ, ਕੀ ਉਨ੍ਹਾਂ ਦੀ ਭੀ ਮੁਕਤ ਹੋ ਜਾਵੇਗੀ ?

***ਉੱਤਰ :*** **ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥**
**ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ ॥**
**ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥ (ਪੰਨਾ ੧੨੬੭)**

***ਭਾਵਾਰਥ :*** ਜੋ ਮਨੁੱਖ ਆਪਣੇ ਮਾਲਕ ਪ੍ਰਮੇਸ਼ਰ ਨੂੰ ਛਡ ਕੇ ਕਿਸੇ ਹੋਰ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ ਉਨ੍ਹਾਂ ਨੂੰ ਮੂਰਖਾਂ ਤੋਂ ਭੀ ਮੂਰਖ; ਖੋਤਿਆਂ ਸਮਾਨ ਸਮਝੋ, ਜੇ ਉਹ ਸਕਾਮ ਕਰਮ ਕਰਕੇ ਭੀ ਇਹ ਨਿਸਚਾ ਕਰਦੇ ਹੋਣ ਕਿ ਅਸੀਂ ਸੰਸਾਰ ਤੋਂ ਤਰ ਜਾਵਾਂਗੇ ਤਾਂ ਉਨ੍ਹਾਂ ਦਾ ਇਹ ਖ਼ਿਆਲ ਇਸੀ ਤਰ੍ਹਾਂ ਗ਼ਲਤ ਹੈ ਜਿਵੇਂ ਕੋਈ ਕਾਗ਼ਜ਼ਾਂ ਦੀ ਬੇੜੀ ਪਰ ਬੈਠ ਕੇ ਕਹੇ ਕਿ ਮੈਂ ਸਮੁੰਦਰ ਤੋਂ ਪਾਰ ਹੋ ਰਿਹਾ ਹਾਂ। ਜਿਨ੍ਹਾਂ ਦੇਵਤਿਆਂ ਦੀ ਪੂਜਾ ਕਰਨ ਨਾਲ ਉਹ ਮੁਕਤ ਹੋਣ ਦਾ ਵਿਸ਼ਵਾਸ ਕਰਦੇ ਹਨ, ਉਹ ਤਾਂ ਸਾਰੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਦੇਵਤੇ ਅਤੇ ਰਾਖਸ਼ ਆਪ ਹੀ ਕਾਲ ਦੀ ਅਗਨ ਵਿਚ ਸੜਦੇ ਰਹਿੰਦੇ ਹਨ, ਉਹ ਆਪਣੇ ਕਿਸੇ ਪੁਜਾਰੀ ਨੂੰ ਕਿਵੇਂ ਕਾਲ ਤੋਂ ਬਚਾਅ ਸਕਣਗੇ।

***ਪ੍ਰਸ਼ਨ ੧੨੨੮ ਠਗੀਆਂ :*** ਕਈ ਚਤੁਰ ਲੋਕ ਠੱਗੀਆਂ ਕਰਕੇ ਲੋਕਾਂ ਤੋਂ ਛੁਪਾ ਲੈਂਦੇ ਹਨ, ਕੀ ਉਹ ਰੱਬ ਤੋਂ ਭੀ ਛੁਪਾ ਲੈਣਗੇ ?

***ਉੱਤਰ :*** **ਲੋਗ ਦੁਰਾਇ ਕਰਤ ਠਗਿਆਈ ਹੋਤੌ ਸੰਗਿ ਨ ਜਾਨੋ ॥**
**ਮ੍ਰਿਗ ਪੰਖੀ ਮੀਨ ਦੀਨ ਨੀਚ ਇਹ ਸੰਕਟ ਫਿਰਿ ਆਨੋ ॥ (ਪੰਨਾ ੧੨੬੯)**

***ਭਾਵਾਰਥ :*** ਆਦਮੀ ਲੋਕਾਂ ਤੋਂ ਛੁਪ ਕੇ ਠੱਗੀਆਂ ਕਰਨ ਦਾ ਯਤਨ ਕਰਦਾ ਹੈ। ਕੋਈ ਚਤੁਰ ਕੁਝ ਸਮਾਂ ਤਾਂ

ਭਾਵੇਂ ਆਪਣੇ ਆਪ ਨੂੰ ਲੋਕਾਂ ਤੋਂ ਛੁਪਾ ਸਕਦਾ ਹੈ, ਬਹੁਤ ਸਮਾਂ ਨਹੀਂ। ਪਰ ਜੋ ਪ੍ਰਮੇਸ਼ਰ ਸਦਾ ਹੀ ਇਸਦੇ ਨਾਲ ਰਹਿੰਦਾ ਹੈ ਇਸਦੇ ਗੁਪਤ ਪ੍ਰਗਟ ਕਰਤਬਾਂ ਨੂੰ ਵੇਖਦਾ ਹੈ, ਉਸ ਤੋਂ ਕਿਵੇਂ ਲੁਕਾ ਸਕਦਾ ਹੈ ? ਇਹ ਜੀਵ ਉਸਦਾ ਭੈ ਨਹੀਂ ਕਰਦਾ। ਉਸਨੂੰ ਅੰਗ ਸੰਗ ਨਹੀਂ ਜਾਣਦਾ, ਇਸੇ ਕਰਕੇ ਇਹ ਨੀਚ ਮ੍ਰਿਗ, ਪੰਛੀ, ਮੱਛੀਆਂ ਆਦਿਕ ਜੂਨਾਂ ਵਿਚ ਫਿਰਦਾ ਜੰਮਣ ਮਰਨ ਦਾ ਦੁਖ ਸਦਾ ਹੀ ਸਹਾਰਦਾ ਰਹਿੰਦਾ ਹੈ।

***ਪ੍ਰਸ਼ਨ ੧੨੨੯ ਪਦਾਰਥਾਂ ਦਾ :*** ਜਦ ਕਿ ਇਸ ਜਗਤ ਵਿਚ ਪਦਾਰਥਾਂ ਦਾ ਅਨੰਦ ਤੇ ਸੁਖ ਪ੍ਰਾਪਤ ਹੋ ਰਿਹਾ ਹੈ, ਤਾਂ ਇਸਨੂੰ ਝੂਠਾ ਤੇ ਦੁਖ ਰੂਪ ਕਿਵੇਂ ਮੰਨੀਏ ?

*ਉੱਤਰ :* **ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ ॥**
**ਨਾਨ੍ਹੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਈਂ ॥ (ਪੰਨਾ ੧੨੭੪)**

***ਭਾਵਾਰਥ :*** ਇਹ ਜਗਤ ਕਾਗਜ਼ਾਂ ਦੇ ਕਿਲ੍ਹੇ ਵਾਂਗ ਛੇਤੀ ਹੀ ਨਾਸ ਹੋ ਜਾਣ ਵਾਲਾ ਹੈ ਜਿਸ ਵਿਚ ਪਦਾਰਥਾਂ ਦੇ ਅਨੰਦ ਥੋੜਾ ਜਿਹਾ ਰੋਗ ਆਉਣ ਨਾਲ ਇਸ ਤਰ੍ਹਾਂ ਦੁਖ ਰੂਪ ਵਿਚ ਬਦਲ ਜਾਂਦੇ ਹਨ, ਜਿਵੇਂ ਥੋੜੀ ਜਿਹੀ ਪਾਣੀ ਦੀ ਬੂੰਦ ਕਾਗਜ਼ਾਂ ਦੇ ਕਿਲ੍ਹੇ ਦੀ ਸਜਾਵਟ ਨੂੰ ਖ਼ਰਾਬ ਕਰ ਦੇਂਦੀ ਹੈ। ਭਾਵ ਇਸ ਝੂਠੇ ਜਗਤ ਦੇ ਝੂਠੇ ਪਦਾਰਥਾਂ ਦਾ ਸੁਖ ਜੋ ਸਦਾ ਪ੍ਰਤੀਤ ਹੋ ਰਿਹਾ ਹੈ, ਇਹ ਇਕ ਖਿਨ ਵਿਚ ਹੀ ਦੁਖ ਰੂਪ ਵਿਚ ਬਦਲ ਜਾਣ ਵਾਲਾ ਹੈ।

***ਪ੍ਰਸ਼ਨ ੧੨੩੦ ਸਰੀਰ ਦੀ :*** ਮਨੁੱਖ ਨੂੰ ਇਸ ਸਰੀਰ ਦੀ ਕਿਤਨੀ ਕੁ ਮੁਨਿਆਦ ਸਮਝਣੀ ਚਾਹੀਦੀ ਹੈ ?

*ਉੱਤਰ :* **ਨਦੀ ਉਪਕੰਠਿ ਜੈਸੇ ਘਰੁ ਤਰਵਰੁ, ਸਰਪਨਿ ਘਰੁ ਘਰ ਮਾਹੀ ॥**
**ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ ॥ (ਪੰਨਾ ੧੨੭੪)**

***ਭਾਵਾਰਥ :*** ਜਿਵੇਂ ਨਦੀ ਦੇ ਕੰਢੇ ਉਤੇ ਕੋਈ ਘਰ ਹੋਵੇ ਜਾਂ ਕੋਈ ਰੁਖ ਹੋਵੇ ਇਹ ਦੋਵੇਂ ਹੀ ਨਦੀ ਦਾ ਵੇਗ ਉਲਟਣ ਨਾਲ ਨਹੀਂ ਰਹਿੰਦੇ। ਤਿਵੇਂ ਹੀ ਇਹ ਮੌਤ ਰੂਪ ਨਦੀ ਦੇ ਕੰਢੇ ਸਰੀਰ ਰੂਪ ਘਰ ਜਾਂ ਬ੍ਰਿਛ ਦੇ ਸਮਾਨ ਹੈ ਜੋ ਕਾਲ ਦੇ ਵੇਗ ਨਾਲ ਇਹ ਛੇਤੀ ਹੀ ਨਾਸ ਹੋ ਜਾਂਦਾ ਹੈ। ਇਸ ਸਰੀਰ ਦੇ ਬਹੁਤਾ ਚਿਰ ਰਹਿਣ ਦੀ ਆਸ ਰਖਣੀ ਭੁੱਲ ਹੈ।

***ਪ੍ਰਸ਼ਨ ੧੨੩੧ ਸਰਪਨੀ :*** ਦ੍ਵੈਤ ਨੂੰ ਸਰਪਨੀ ਰੂਪ ਕਿਉਂ ਆਖਿਆ ਜਾਂਦਾ ਹੈ ?

*ਉੱਤਰ :* **ਸਰਪਨਿ ਘਰੁ ਘਰ ਮਾਹੀ ॥.....**
**ਸਰਪਨਿ ਡਸੈ ਦੂਜਾ ਮਨ ਮਾਂਹੀ ॥ (ਪੰਨਾ ੧੨੭੪)**

***ਭਾਵਾਰਥ :*** ਜਿਵੇਂ ਕਿਸੇ ਦੇ ਘਰ ਵਿਚ ਘਰ ਬਣਾ ਕੇ ਸਰਪਨੀ ਰਹਿੰਦੀ ਹੈ ਉਸਨੂੰ ਜਦੋਂ ਮੌਕਾ ਮਿਲੇ ਉਹ ਡੰਗ ਮਾਰਦੀ ਹੈ, ਤਿਵੇਂ ਇਸ ਆਦਮੀ ਦੇ ਅੰਦਰ ਭੀ ਦ੍ਵੈਤ ਰੂਪ ਸਰਪਨੀ ਰਹਿੰਦੀ ਹੈ, ਇਸ ਨੂੰ ਜਦੋਂ ਭੀ ਮੌਕਾ ਮਿਲਦਾ ਹੈ ਇਹ ਡੰਗ ਮਾਰਦੀ ਹੈ। ਇਸ ਲਈ ਦ੍ਵੈਤ ਸਰਪਨੀ ਰੂਪ ਹੈ।

***ਪ੍ਰਸ਼ਨ ੧੨੩੨ ਜ਼ਹਿਰ :*** ਦ੍ਵੈਤ ਰੂਪ ਸਰਪਨੀ ਦੀ ਜ਼ਹਿਰ ਤੋਂ ਕਿਵੇਂ ਬਚਿਆ ਜਾ ਸਕਦਾ ਹੈ ?

*ਉੱਤਰ :* **ਗਾਰੜੁ ਗੁਰ ਗਿਆਨੁ ਧਿਆਨੁ ਗੁਰ ਬਚਨੀ ਬਿਖਿਆ ਗੁਰਮਤਿ ਜਾਰੀ ॥**
**(ਪੰਨਾ ੧੨੭੪)**

***ਭਾਵਾਰਥ :*** ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਗੁਰੂ ਦੇ ਦਿਤੇ ਗਿਆਨ ਰੂਪ ਗਾਰੜੂ ਮੰਤ੍ਰ ਨੂੰ ਹਿਰਦੇ ਵਿਚ ਧਾਰਨ ਕਰ ਲਿਆ ਹੈ, ਉਨ੍ਹਾਂ ਨੇ ਗੁਰਮਤਿ ਰਾਹੀਂ ਦ੍ਵੈਤ ਰੂਪ ਸਰਪਨੀ ਦੀ ਵਿਸ਼ਿਆਂ ਰੂਪ ਜ਼ਹਿਰ ਨੂੰ ਸਾੜ ਦਿਤਾ ਹੈ। ਭਾਵ ਗੁਰੂ ਦੀ ਮਤ ਧਾਰਨ ਕਰਨ ਵਾਲਿਆਂ ਨੂੰ ਦ੍ਵੈਤ ਰੂਪ ਜ਼ਹਿਰ ਨਹੀਂ ਪੋਹ ਸਕਦੀ।

**ਪ੍ਰਸ਼ਨ ੧੨੩੩ ਕਬੂਲ :** ਕੀ ਨਾਮ ਤੋਂ ਬਿਨਾਂ ਹੋਰ ਕਰਮ ਕੀਤੇ ਪ੍ਰਭੂ ਦੇ ਦਰ 'ਤੇ ਕਬੂਲ ਨਹੀਂ ਹੁੰਦੇ ?

**ਉੱਤਰ:** **ਬਿਨੁ ਪਿਰ ਕਾਮਣਿ ਕਰੇ ਸੀਗਾਰੁ ॥**
**ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ ॥**
**ਮਨਮੁਖ ਕਾ ਇਹੁ ਬਾਦਿ ਆਚਾਰੁ ॥**
**ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ ॥ (ਪੰਨਾ ੧੨੭੭)**

**ਭਾਵਾਰਥ :** ਜਿਵੇਂ ਇਕ ਇਸਤਰੀ ਪਤੀ ਤੋਂ ਬਿਨਾਂ ਆਪਣੇ ਸਰੀਰ ਪਰ ਅਨੇਕ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ, ਉਸਨੂੰ ਦੁਰਾਚਾਰਨੀ ਕਹੀਦਾ ਹੈ, ਉਹ ਸ਼ਿੰਗਾਰ ਕਰਦੀ ਭੀ ਹਮੇਸ਼ਾਂ ਖੁਆਰ ਹੁੰਦੀ ਹੈ ਤਿਵੇਂ ਮਨਮੁਖ ਦੇ ਭੀ ਨਾਮ ਤੋਂ ਬਿਨਾਂ ਕੀਤੇ ਹੋਏ ਹੋਰ ਅਨੇਕ ਕਰਮ ਬੇਅਰਥ ਹੀ ਹਨ, ਅਤੇ ਮਨਮੁਖ ਨੂੰ ਖੁਆਰ ਕਰਨ ਦਾ ਹੀ ਕਾਰਨ ਹਨ, ਭਾਵ ਉਹ ਮਨਮੁਖ ਦੇ ਕੀਤੇ ਕਰਮ ਪ੍ਰਮੇਸ਼ਰ ਦੀ ਦਰਗਾਹ ਵਿਚ ਕਬੂਲ ਨਹੀਂ ਹੁੰਦੇ।

**ਪ੍ਰਸ਼ਨ ੧੨੩੪ ਦਰਗਾਹ ਵਿਚ :** ਪ੍ਰਮੇਸ਼ਰ ਦੀ ਦਰਗਾਹ ਵਿਚ ਗਿਆਂ ਕਿਸ ਆਦਮੀ ਦੇ ਕੀਤੇ ਕਰਮ ਪ੍ਰਵਾਨ ਹੁੰਦੇ ਹਨ ?

**ਉੱਤਰ:** **ਗੁਰਮੁਖਿ ਕਾਮਣਿ ਬਣਿਆ ਸੀਗਾਰੁ ॥**
**ਸਬਦੇ ਪਿਰੁ ਰਾਖਿਆ ਉਰਧਾਰਿ ॥**
**ਏਕੁ ਪਛਾਣੈ ਹਉਮੈ ਮਾਰਿ ॥**
**ਸੋਭਾਵੰਤੀ ਕਹੀਐ ਨਾਰਿ ॥ (ਪੰਨਾ ੧੨੭੭)**

**ਭਾਵਾਰਥ :** ਜਿਵੇਂ ਇਕ ਪਤੀ ਬ੍ਰਤ ਇਸਤ੍ਰੀ ਆਪਣੇ ਪਤੀ ਦੇ ਪਿਆਰ ਤੇ ਭੈ ਨੂੰ ਆਪਣੇ ਹਿਰਦੇ ਅੰਦਰ ਧਾਰਨ ਕਰਦੀ ਹੋਈ ਆਪਣੇ ਸਰੀਰ ਪਰ ਸ਼ਿੰਗਾਰ ਕਰਦੀ ਹੈ ਉਸਦੇ ਕੀਤੇ ਸ਼ਿੰਗਾਰ ਪਤੀ ਦੀ ਖ਼ੁਸ਼ੀ ਦਾ ਕਾਰਨ ਬਣਦੇ ਹਨ ਅਤੇ ਉਸਨੂੰ ਆਪ ਭੀ ਸੁਖ ਰੂਪ ਹਨ, ਤਿਵੇਂ ਜਿਸ ਗੁਰਮੁਖ ਨੇ ਹਉਮੈਂ ਦਾ ਤਿਆਗ ਕਰਕੇ ਆਪਣੇ ਪਤੀ ਪ੍ਰਮੇਸ਼ਰ ਦਾ ਪ੍ਰੇਮ ਅਤੇ ਭੈ ਮਨ ਵਿਚ ਵਸਾ ਕੇ ਆਪਣਾ ਸਾਰਾ ਜੀਵਨ ਗੁਜ਼ਾਰਿਆ ਹੈ, ਉਸ ਦੇ ਕੀਤੇ ਸਾਰੇ ਹੀ ਕਰਮਾਂ ਰੂਪ ਸ਼ਿੰਗਾਰ ਪ੍ਰਭੂ ਦੇ ਦਰ 'ਤੇ ਕਬੂਲ ਹਨ। ਉਹੀ ਗੁਰਮੁਖ ਇਸਤ੍ਰੀ ਲੋਕ-ਪ੍ਰਲੋਕ ਵਿਚ ਸੋਭਾ ਤੇ ਮਾਣ ਪ੍ਰਾਪਤ ਕਰਦੀ ਹੈ।

**ਪ੍ਰਸ਼ਨ ੧੨੩੫ ਦੁਖੀ :** ਕਈ ਲੋਕ ਭਗਤੀ ਕਰਦੇ ਹੋਏ ਭੀ ਕਿਉਂ ਦੁਖੀ ਰਹਿੰਦੇ ਹਨ, ਉਨ੍ਹਾਂ ਨੂੰ ਸੁਖ ਕਿਉਂ ਨਹੀਂ ਪ੍ਰਾਪਤ ਹੁੰਦਾ ?

**ਉੱਤਰ:** **ਹਉਮੈ ਭਗਤਿ ਕਰੇ ਸਭੁ ਕੋਇ ॥**
**ਨਾ ਮਨੁ ਭੀਜੈ ਨਾ ਸੁਖੁ ਹੋਇ ॥**
**ਕਹਿ ਕਹਿ ਕਹਣੁ ਆਪੁ ਜਾਣਾਏ ॥**
**ਬਿਰਥੀ ਭਗਤਿ ਸਭੁ ਜਨਮੁ ਗਵਾਏ ॥ (ਪੰਨਾ ੧੨੭੭)**

**ਭਾਵਾਰਥ :** ਉਸ ਪ੍ਰਮੇਸ਼ਰ ਦੀ ਭਗਤੀ ਕਰਦੇ ਤਾਂ ਭਾਵੇਂ ਬਹੁਤ ਲੋਕ ਵੇਖੀਦੇ ਹਨ ਪਰ ਉਹ ਭਗਤੀ ਹਉਮੈਂ ਸਹਿਤ ਕਰਦੇ ਹਨ, ਹੰਗਤਾ ਸਹਿਤ ਭਗਤੀ ਕਰਨ ਵਾਲੇ ਦਾ ਮਨ ਭਗਤੀ ਵਿਚ ਭਿੱਜਦਾ ਨਹੀਂ। ਭਗਤੀ ਵਿਚ ਮਨ ਭਿੱਜੇ ਤੋਂ ਬਿਨਾਂ ਮਨ ਦਾ ਮੰਦਾ ਸੁਭਾ ਨਹੀਂ ਮਰਦਾ, ਮਨ ਦਾ ਮੰਦਾ ਸੁਭਾ ਮਾਰੇ ਤੋਂ ਬਿਨਾਂ ਜੋ ਆਪਣੇ ਆਪ ਨੂੰ ਭਗਤੀ ਕਰਨ ਵਾਲਾ ਹੀ ਪ੍ਰਗਟ ਕਰਦਾ ਰਹਿੰਦਾ ਹੈ, ਉਸਦੀ ਇਸ ਤਰ੍ਹਾਂ ਪ੍ਰਗਟਾਵਾ ਕਰਨ ਵਾਲੀ ਭਗਤੀ ਕੀਤੀ ਹੋਈ ਬੇਅਰਥ ਹੀ ਜਾਂਦੀ ਹੈ, ਜੋ ਉਨ੍ਹਾਂ ਮਨੁੱਖਾਂ ਨੂੰ ਸਦਾ ਹੀ ਦੁਖੀ ਰਖਦੀ ਹੈ। ਉਸਨੂੰ ਕਦੀ ਭੀ ਸੁਖ ਪ੍ਰਾਪਤ ਨਹੀਂ ਹੁੰਦਾ। ਇਉਂ ਉਨ੍ਹਾਂ ਦਾ ਸਾਰਾ ਜਨਮ ਹੀ ਨਿਸਫਲ ਚਲਾ ਜਾਂਦਾ ਹੈ।

ਵਾਰ ਮਲਾਰ ਕੀ ਮਹਲਾ ੧ ॥

***ਪ੍ਰਸ਼ਨ ੧੨੩੬ ਵਾਂਝੇ :*** ਜੋ ਮਨੁੱਖ ਨਾਮ ਤੋਂ ਵਾਂਝੇ ਹਨ, ਉਹ ਕਿਸ ਗਿਣਤੀ ਵਿਚ ਮੰਨੇ ਜਾਂਦੇ ਹਨ ?

*ਉੱਤਰ :* **ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥**
**ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥ (ਪੰਨਾ ੧੨੮੪)**

***ਭਾਵਾਰਥ :*** ਜੋ ਸੰਸਾਰ ਅੰਦਰ ਮਨ ਦੇ ਪਿਛੇ ਟੁਰਨ ਵਾਲੇ ਮਨਮੁਖ ਹਨ ਉਹ ਨਾਮ ਸਿਮਰਨ ਤੋਂ ਬਿਨਾਂ ਜਗਤ ਵਿਚ ਭੂਤਨਿਆਂ ਵਾਂਗ ਫਿਰਦੇ ਹਨ, ਉਹ ਉਪਰੋਂ ਭਾਵੇਂ ਮਨੁੱਖ ਦੇ ਚੰਮ ਨਾਲ ਲਪੇਟੇ ਹੋਏ ਹੋਣ ਕਰਕੇ ਮਨੁੱਖ ਨਜ਼ਰ ਆਉਂਦੇ ਹਨ, ਪਰ ਉਨ੍ਹਾਂ ਨੂੰ ਪਸ਼ੂਆਂ ਦੀ ਗਿਣਤੀ ਵਿਚ ਹੀ ਜਾਣੋ, ਕਿਉਂਕਿ ਉਹ ਅੰਦਰੋਂ ਪਾਪਾਂ ਕਰਕੇ ਕਾਲੇ ਜੁ ਹੋਏ।

***ਪ੍ਰਸ਼ਨ ੧੨੩੭ ਜੈਨੀ ਲੋਕ :*** ਜੈਨੀ ਲੋਕ ਭਾਵੇਂ ਨਾਮ ਤਾਂ ਨਹੀਂ ਸਿਮਰਦੇ ਪਰ ਉਹ ਮੁਕਤ ਹੋਣ ਲਈ ਸਰੀਰ ਪਰ ਅਨੇਕਾਂ ਕਸ਼ਟ ਸਹਾਰਦੇ ਵੇਖੇ ਜਾਂਦੇ ਹਨ, ਕੀ ਉਹ ਮੁਕਤ ਨਾ ਹੋਣਗੇ ?

*ਉੱਤਰ :* **ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ ॥**
**ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ ॥**
**ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥**
**ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥**
**ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥ (ਪੰਨਾ ੧੨੮੫)**

***ਭਾਵਾਰਥ :*** ਜੈਨੀ ਲੋਕ ਤਾਂ ਪ੍ਰਮੇਸ਼ਰ ਨੇ ਮੁਢ ਤੋਂ ਹੀ ਕੁਰਾਹੇ ਪਾ ਦਿਤੇ ਹਨ, ਕਿਉਂਕਿ ਉਨ੍ਹਾਂ ਨੇ ਕਦੀ ਮੁਖ ਤੋਂ ਪ੍ਰਮੇਸ਼ਰ ਦਾ ਨਾਮ ਨਹੀਂ ਸਿਮਰਿਆ ਅਤੇ ਨਾ ਹੀ ਉਹ ਕਦੀ ਪ੍ਰਭੂ ਦੇ ਨਾਮ ਰੂਪ ਤੀਰਥ ਵਿਚ ਇਸ਼ਨਾਨ ਹੀ ਕਰਦੇ ਹਨ। ਭਾਵੇਂ ਉਹ ਸਰੀਰ ਪਰ ਕਸ਼ਟ ਭੀ ਸਹਾਰਦੇ ਹਨ। ਭਾਵ ਜੈਨੀ ਬਣਨ ਸਮੇਂ ਸਿਰ ਮੁਨਾਣ ਦੀ ਥਾਂ ਹੱਥਾਂ ਨਾਲ ਹੀ ਵਾਲ ਪੁਟਾ ਲੈਂਦੇ ਹਨ, ਨਹਾਣ ਤੋਂ ਬਿਨਾਂ ਰਾਤ ਦਿਨ ਕੁਚੀਲ ਭੀ ਰਹਿੰਦੇ ਹਨ, ਜੂਠਾ ਅੰਨ ਮੰਗ ਮੰਗ ਕੇ ਖਾਂਦੇ ਰਹਿੰਦੇ ਹਨ, ਉਨ੍ਹਾਂ ਦੀ ਕੋਈ ਜਾਤ ਪਾਤ ਇੱਜ਼ਤ ਨਹੀਂ, ਇਸ ਤਰ੍ਹਾਂ ਉਨ੍ਹਾਂ ਨੇ ਗੁਰੂ ਦੇ ਉਪਦੇਸ਼ ਤੋਂ ਸੱਖਣੇ ਰਹਿ ਕੇ ਇਸ ਅਮੋਲਕ ਜਨਮ ਨੂੰ ਬੇਅਰਥ ਹੀ ਗਵਾ ਲਿਆ, ਇਸ ਲਈ ਉਹ ਅਨੇਕਾਂ ਕਸ਼ਟ ਸਹਾਰ ਕੇ ਭੀ ਮੁਕਤ ਨਹੀਂ ਹੋ ਸਕੇ।

***ਪ੍ਰਸ਼ਨ ੧੨੩੮ ਸਾਧਨਾਂ :*** ਕੀ ਜਪ ਤਪ ਆਦਿ ਸਾਧਨਾਂ ਦੇ ਸ਼ਿੰਗਾਰ ਕਰਨ ਵਾਲਿਆਂ ਲੋਕਾਂ ਨੂੰ ਭੀ ਸੁਖ ਪ੍ਰਾਪਤ ਹੁੰਦਾ ਹੈ।

*ਉੱਤਰ :* **ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰੁ ॥**
**ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ ॥ (ਪੰਨਾ ੧੨੮੫)**

***ਭਾਵਾਰਥ :*** ਜਿਵੇਂ ਜਿਸ ਇਸਤ੍ਰੀ ਦੇ ਮਨ ਅੰਦਰ ਪਤੀ ਪਿਆਰ ਨਹੀਂ ਅਤੇ ਨਾ ਹੀ ਪਤੀ ਪ੍ਰਸੰਨਤਾ ਦੀ ਉਸ ਨੂੰ ਕੋਈ ਸਾਰ ਹੈ, ਐਸੀ ਨਿਰਗੁਣ ਇਸਤ੍ਰੀ ਪਤੀ ਨਾਲ ਦ੍ਵੈਤ ਭਾਵ ਰੱਖਣ ਵਾਲੀ ਭਾਵੇਂ ਆਪਣੇ ਸਰੀਰ ਪਰ ਅਨੇਕਾਂ ਹੀ ਸ਼ਿੰਗਾਰ ਕਰਦੀ ਹੈ, ਉਹ ਸਾਰੇ ਸ਼ਿੰਗਾਰ ਉਸਨੂੰ ਦੁਖ ਦਾ ਕਾਰਨ ਹਨ, ਤਿਵੇਂ ਜਿਸ ਜੀਵ ਰੂਪ ਇਸਤ੍ਰੀ ਦਾ ਪਤੀ ਪ੍ਰਮੇਸ਼ਰ ਨਾਲ ਪਿਆਰ ਨਹੀਂ ਅਤੇ ਨਾ ਹੀ ਪ੍ਰਭੂ ਨੂੰ ਪ੍ਰਸੰਨ ਕਰਨ ਲਈ ਉਸ ਅੰਦਰ ਕੋਈ ਸ਼ੁਭ ਗੁਣ ਹੀ ਹਨ, ਜਿਸ ਦੇ ਅੰਦਰ ਹਮੇਸ਼ਾ ਹੀ ਦ੍ਵੈਤ ਭਾਵ ਹੈ, ਉਹ ਨਿਰਗੁਣ ਜੀਵ ਰੂਪ ਇਸਤਰੀ ਭਾਵੇਂ ਅਨੇਕ ਸਾਧਨਾਂ ਦੇ ਸ਼ਿੰਗਾਰ ਕਰਦੀ ਰਹੇ, ਉਹ ਪ੍ਰਭੂ ਪਤੀ ਨੂੰ ਪ੍ਰਸੰਨ ਨਹੀਂ ਕਰ ਸਕਦੀ। ਪ੍ਰਮੇਸ਼ਰ ਪਤੀ ਦੀ ਪ੍ਰਾਪਤੀ ਤੋਂ ਬਿਨਾਂ ਉਹ ਇਸ ਮਨੁੱਖ ਜਨਮ ਰੂਪ ਸਾਵਣ ਦੇ ਮਹੀਨੇ ਵਿਚ ਸਦਾ ਹੀ ਸੜਦੀ ਰਹਿੰਦੀ ਹੈ, ਉਸ ਨੂੰ ਕਦੀ ਭੀ ਸੁਖ ਪ੍ਰਾਪਤ ਨਹੀਂ ਹੁੰਦਾ।

**ਪ੍ਰਸ਼ਨ ੧੨੩੯ ਕਰਮ ਕਾਂਡ :** ਕੀ ਕਰਮ ਕਾਂਡੀ ਲੋਕ ਰੱਬ ਦੀ ਦਰਗਾਹ ਵਿਚ ਜਾ ਕੇ ਮਾਣ ਪ੍ਰਾਪਤ ਕਰਨਗੇ ?

**ਉੱਤਰ :** **ਸਚਾ ਅਲਖ ਅਭੇਉ ਹਠਿ ਨ ਪਤੀਜਈ॥**
**ਇਕਿ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ॥**
**ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ॥**
**ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ॥**
**ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ॥ (ਪੰਨਾ ੧੨੮੫)**

**ਭਾਵਾਰਥ :** ਉਹ ਅੰਤਰਜਾਮੀ ਸੱਚਾ ਪ੍ਰਮੇਸ਼ਰ ਕਿਸੇ ਮਨ ਦੇ ਹਠ ਨਾਲ ਕੀਤੇ ਸਾਧਨ ਨਾਲ ਪ੍ਰਸੰਨ ਨਹੀਂ ਹੁੰਦਾ, ਇਕ ਰਾਸਧਾਰੀਏ ਭਾਵੇਂ ਨਚ ਨਚ ਕੇ ਤਾਲ ਪੂਰਦੇ ਹਨ, ਪਰ ਉਹ ਭਗਤੀ ਨਹੀਂ ਕਰਦੇ। ਇਕ ਮੂਰਖ ਅੰਨ ਹੀ ਨਹੀਂ ਖਾਂਦੇ ਉਨ੍ਹਾਂ ਨੂੰ ਕਿਵੇਂ ਸਮਝਾਇਆ ਜਾਵੇ, ਉਨ੍ਹਾਂ ਦੇ ਅੰਦਰ ਸਗੋਂ ਤ੍ਰਿਸ਼ਨਾ ਬਹੁਤੀ ਹੈ, ਕਿਵੇਂ ਭੀ ਉਨ੍ਹਾਂ ਨੂੰ ਧੀਰਜ ਨਹੀਂ ਆਉਂਦੀ, ਉਹ ਕਰਮ ਕਾਂਡ ਵਿਚ ਬੱਝੇ ਹੋਏ ਖਪ ਖਪ ਕੇ ਮਰ ਜਾਂਦੇ ਹਨ, ਪਰ ਇਸ ਤਰ੍ਹਾਂ ਉਨ੍ਹਾਂ ਨੂੰ ਪ੍ਰਮੇਸ਼ਰ ਦੀ ਦਰਗਾਹ ਵਿਚ ਮਾਣ ਪ੍ਰਾਪਤ ਨਹੀਂ ਹੁੰਦਾ ਅਤੇ ਨਾ ਹੀ ਇਸ ਲੋਕ ਵਿਚ ਹੀ ਸੁਖ ਮਿਲ ਸਕਦਾ ਹੈ।

**ਪ੍ਰਸ਼ਨ ੧੨੪੦ ਰਸਤਾ :** ਮਨਮੁਖ ਨੂੰ ਭਗਤੀ ਤੇ ਗਿਆਨ ਦਾ ਰਸਤਾ ਕਿਉਂ ਨਹੀਂ ਨਜ਼ਰ ਆਉਂਦਾ ?

**ਉੱਤਰ :** **ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ॥**
**ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ॥ (ਪੰਨਾ ੧੨੮੫)**

**ਭਾਵਾਰਥ :** ਕਲਜੁਗ ਵਿਚ ਮਨਮੁਖ ਦੇ ਹਿਰਦੇ ਅੰਦਰ ਅਗਿਆਨਤਾ ਦਾ ਭਿਆਨਕ ਗਾੜ੍ਹਾ ਅੰਧੇਰਾ ਹੈ, ਜਿਸ ਕਰਕੇ ਇਸ ਮਨਮੁਖ ਮਨੁੱਖ ਨੂੰ ਭਗਤੀ ਦਾ ਰਸਤਾ ਨਜ਼ਰ ਨਹੀਂ ਆਉਂਦਾ। ਕਲਜੁਗ ਵਿਚ ਉਹ ਵਡਭਾਗੀ ਗੁਰਮੁਖ ਹਨ, ਜਿਨ੍ਹਾਂ ਨੂੰ ਗੁਰੂ ਰਾਹੀਂ ਗਿਆਨ ਅਤੇ ਭਗਤੀ ਦਾ ਰਸਤਾ ਨਜ਼ਰ ਆਇਆ ਹੈ ਅਤੇ ਜੋ ਸਦਾ ਹੀ ਪ੍ਰਮਾਰਥ ਦੇ ਮਾਰਗ 'ਤੇ ਚਲਦੇ ਆਪਣਾ ਜਨਮ ਸਫਲ ਕਰ ਲੈਂਦੇ ਹਨ।

**ਪ੍ਰਸ਼ਨ ੧੨੪੧ ਦਾਅਵਾ :** ਜੋ ਲੋਕ ਆਪ ਹੀ ਮੁਕਤ ਨਹੀਂ, ਉਹ ਹੋਰਨਾਂ ਨੂੰ ਮੁਕਤ ਕਰਨ ਦਾ ਦਾਅਵਾ ਕਿਉਂ ਕਰਦੇ ਹਨ ?

**ਉੱਤਰ :** **ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥**
**ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥**
**ਦੇਨ੍ਹਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ॥**
**ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ॥ (ਪੰਨਾ ੧੨੮੬)**

**ਭਾਵਾਰਥ :** ਉਨ੍ਹਾਂ ਲੋਕਾਂ ਨੂੰ ਕਮਲੇ ਸਮਝੋ ਜੋ ਚੇਲਿਆਂ ਨੂੰ ਸੇਹਲੀ ਟੋਪੀ ਦੇ ਕੇ ਆਪਣੇ ਆਪ ਨੂੰ ਮਸ਼ਹੂਰ ਕਰਨ ਲਈ ਆਪਣੀ ਥਾਂ ਗੱਦੀ 'ਤੇ ਬਿਠਾਂਦੇ ਹਨ ਅਤੇ ਲੈਣ ਵਾਲੇ ਚੇਲੇ ਭੀ ਲੱਜਾ ਤੋਂ ਹੀਣੇ ਹਨ, ਜੋ ਨਿਰੀ ਸੇਹਲੀ ਟੋਪੀ ਨਾਲ ਆਪਣੇ ਆਪ ਨੂੰ ਬਰਕਤਾਂ ਦੇਣ ਦੀ ਸਮਰਥਾ ਵਾਲੇ ਸਮਝ ਲੈਂਦੇ ਹਨ। ਇਨ੍ਹਾਂ ਦੀ ਹਾਲਤ ਤਾਂ ਇਸੀ ਤਰ੍ਹਾਂ ਜਾਣੋ ਜਿਵੇਂ ਚੂਹਾ ਆਪ ਤਾਂ ਖੁੱਡ ਵਿਚ ਵੜ ਨਹੀਂ ਸਕਦਾ ਉਤੋਂ ਲੱਕ ਨਾਲ ਛੱਜ ਬੰਨ੍ਹ ਲੈਂਦਾ ਹੈ। ਤਿਵੇਂ ਪਖੰਡੀ ਗੁਰੂ ਰੂਪ ਚੂਹਾ ਆਪ ਤਾਂ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ, ਉਤੋਂ ਚੇਲੇ ਬਣਾਉਣ ਰੂਪ ਛੱਜ ਬੰਨ੍ਹ ਲੈਂਦਾ ਹੈ, ਭਾਵ ਜਦੋਂ ਉਹ ਆਪ ਹੀ ਮੁਕਤ ਨਹੀਂ, ਉਹ ਲੋਕਾਂ ਨੂੰ ਮੁਕਤ ਕਰਨ ਦੇ ਝੂਠੇ ਹੀ ਦਾਅਵੇ ਕਰਦਾ ਹੈ।

**ਪ੍ਰਸ਼ਨ ੧੨੪੨ ਵਿਸ਼ੇ ਭੋਗਣ :** ਰੱਬ ਦੇ ਨੇੜੇ ਕੌਣ ਜਾਂਦਾ ਹੈ ਅਤੇ ਦੂਰ ਕੌਣ ?

**ਉੱਤਰ :** **ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ ॥**
**ਡਕੈ ਫੂਕੈ ਖੇਹ ਉਡਾਵੈ, ਸਾਹਿ ਗਇਐ ਪਛੁਤਾਇ ॥**
**ਅੰਧੀ ਫੂਕਿ ਮੁਈ ਦੇਵਾਨੀ ॥**
**ਖਸਮਿ ਮਿਟੀ ਫਿਰਿ ਭਾਨੀ ॥**
**ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ ॥**
**ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥ (ਪੰਨਾ ੧੨੮੬)**

**ਭਾਵਾਰਥ :** ਜੋ ਆਦਮੀ ਹਾਥੀ ਦੀ ਤਰ੍ਹਾਂ ਸੈਂਕੜੇ ਮਣ ਘਿਓ, ਗੁੜ ਤੇ ਅਨਾਜ ਖਾ ਜਾਂਦਾ ਹੈ ਅਤੇ ਹੰਕਾਰ ਵਿਚ ਫੁੰਕਾਰੇ ਮਾਰਦਾ ਵਿਸ਼ਿਆਂ ਨੂੰ ਭੋਗਦਾ ਹੈ ਉਹ ਆਖ਼ਰ ਨੂੰ ਸੁਆਸ ਮੁਕਣ ਤੋਂ ਪਛੋਤਾਪ ਹੀ ਕਰਦਾ ਹੈ, ਭਾਵ ਅੰਧੀ ਕਮਲੀ ਦੁਨੀਆਂ ਹੰਕਾਰ ਕਰਦੀ ਹੀ ਆਖ਼ਰ ਮਰ ਜਾਂਦੀ ਹੈ। ਛੋਟੀ ਚਿੜੀ ਦੀ ਤਰ੍ਹਾਂ ਨਿੰਮ੍ਰਤਾ ਧਾਰ ਕੇ ਜੋ ਸੰਤ ਥੋੜ੍ਹਾ ਅੰਨ ਖਾ ਕੇ ਵਾਹਿਗੁਰੂ ਨੂੰ ਸ੍ਵਾਸ ਸ੍ਵਾਸ ਜਪਦੇ ਹਨ, ਜੇ ਉਨ੍ਹਾਂ ਦਾ ਜਪਣਾ ਪ੍ਰਮੇਸ਼ਰ ਨੂੰ ਭਾ ਜਾਵੇ ਤਾਂ ਉਸ ਹੰਕਾਰੀ ਹਾਥੀ ਦੀ ਤਰ੍ਹਾਂ ਬਹੁਤੇ ਪਦਾਰਥ ਖਾਣ ਵਾਲੇ ਮਨੁੱਖ ਨਾਲੋਂ ਉਹ ਚਿੜੀ ਦੀ ਨਿਆਈਂ ਥੋੜ੍ਹਾ ਖਾਣ ਵਾਲੇ ਸੰਤ ਜਨ ਹੀ ਚੰਗੇ ਹਨ।

**ਪ੍ਰਸ਼ਨ ੧੨੪੩ ਅੰਤ ਸਮੇਂ :** ਰਾਜੇ ਨੂੰ ਅੰਤ ਸਮੇਂ ਕਿਉਂ ਪਛੋਤਾਪ ਕਰਨਾ ਪੈਂਦਾ ਹੈ ?

**ਉੱਤਰ :** **ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥**
**ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥**
**ਅੰਧਾ ਕਿਸਨੋ ਬੁਕਿ ਸੁਣਾਵੈ ॥**
**ਖਸਮੈ ਮੂਲਿ ਨ ਭਾਵੈ ॥ (ਪੰਨਾ ੧੨੮੬)**

**ਭਾਵਾਰਥ :** ਜਿਵੇਂ ਇਕ ਜ਼ੋਰ ਵਾਲਾ ਸ਼ੇਰ ਮ੍ਰਿਗਾਂ ਨੂੰ ਮਾਰ ਕੇ ਉਹ ਆਪਣੀ ਤਾਕਤ ਦੇ ਮਾਣ ਵਿਚ ਆਪਣੇ ਘੁਰੇ ਅੰਦਰ ਭੀ ਨਹੀਂ ਸਮਾਉਂਦਾ, ਪਰ ਉਸਦੇ ਸਾਹ ਮੁਕਣ ਨਾਲ ਉਸਦਾ ਹੰਕਾਰ ਨਾਲ ਬੁਕਣਾ ਮੁਕ ਜਾਂਦਾ ਹੈ, ਤਿਵੇਂ ਜੋ ਇਕ ਰਾਜਾ ਸੈਂਕੜੇ ਗਰੀਬਾਂ ਨੂੰ ਮਾਰਦਾ ਹੈ ਉਹ ਹੰਕਾਰ ਵਿਚ ਇਤਨਾ ਫਿਟ ਜਾਂਦਾ ਹੈ ਜੋ ਕਿ ਉਹ ਆਪਣੀ ਦੇਹ ਰੂਪ ਪਿੰਜਰੇ ਵਿਚ ਭੀ ਨਹੀਂ ਸਮਾਉਂਦਾ। ਅਖ਼ੀਰ ਨੂੰ ਮਰਨ ਸਮੇਂ ਉਹ ਹੰਕਾਰੀ ਰਾਜਾ ਪਛੋਤਾਪ ਹੀ ਕਰਦਾ ਹੈ ਅਤੇ ਉਸਦਾ ਹੰਕਾਰ ਵਿਚ ਬੁਕਣਾ ਪ੍ਰਮੇਸ਼ਰ ਨੂੰ ਤਾਂ ਉਕਾ ਹੀ ਨਹੀਂ ਭਾਉਂਦਾ, ਜਿਸਦਾ ਫਲ ਦੁਖ ਹੀ ਮਿਲਦਾ ਹੈ।

**ਪ੍ਰਸ਼ਨ ੧੨੪੪ ਫਕੀਰ :** ਇਕ ਰਾਜੇ ਨਾਲੋਂ ਬੰਦਗੀ ਕਰਨ ਵਾਲਾ ਫਕੀਰ ਕਿਉਂ ਚੰਗਾ ਹੈ ?

**ਉੱਤਰ :** **ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ ॥**
**ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥ (ਪੰਨਾ ੧੨੮੬)**

**ਭਾਵਾਰਥ :** ਜਿਵੇਂ ਇਕ ਅੱਕ ਦੀ ਡਾਲੀ ਉਤੇ ਰਹਿਣ ਵਾਲਾ ਅੱਕ ਦਾ ਟਿਡਾ ਅੱਕ ਨਾਲ ਪ੍ਰੀਤ ਕਰਦਾ ਹੈ ਅਤੇ ਅੱਕ ਹੀ ਖਾਂਦਾ ਹੈ। ਉਸ ਅੱਕ ਦੇ ਟਿਡੇ ਦੀ ਤਰ੍ਹਾਂ ਜੋ ਇਕ ਫਕੀਰ ਜੰਗਲ ਦੇ ਫਲ ਫੁਲ ਖਾ ਕੇ ਪ੍ਰਮੇਸ਼ਰ ਦਾ ਸਿਮਰਨ ਕਰਦਾ ਹੈ ਉਸਦਾ ਰੱਬ ਰੱਬ ਕੀਤਾ ਜੇ ਰੱਬ ਨੂੰ ਭਾ ਜਾਵੇ ਤਾਂ ਉਹ ਉਸ ਹੰਕਾਰੀ ਰਾਜੇ ਨਾਲੋਂ ਚੰਗਾ ਹੈ ਜੋ ਹੰਕਾਰ ਵਿਚ ਭਰਿਆ ਅਨੇਕਾਂ ਹੀ ਗ਼ਰੀਬਾਂ ਨੂੰ ਦੁਖ ਦੇਂਦਾ ਹੈ।

**ਪ੍ਰਸ਼ਨ ੧੨੪੫ ਗੱਲਾਂ :** ਕੀ ਅਮਲਹੀਣ ਗਿਆਨ ਦਾ ਕੋਈ ਲਾਭ ਹੈ ?

**ਉੱਤਰ :** **ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ ॥ (ਪੰਨਾ ੧੨੮੬)**

**ਭਾਵਾਰਥ :** ਸੰਸਾਰ ਅੰਦਰ ਮਾਇਆ ਦੇ ਤਿਆਗ ਕਰਨ ਦੀਆਂ ਗੱਲਾਂ ਕਰਨ ਵਾਲੇ ਤਾਂ ਬਹੁਤ ਲੋਕ ਹਨ ਕਿ

ਮਾਇਆ, ਪਦਾਰਥ ਦੁਖ ਰੂਪ ਹਨ। ਇਨ੍ਹਾਂ ਦਾ ਸਭ ਨੂੰ ਤਿਆਗ ਕਰ ਦੇਣਾ ਚਾਹੀਦਾ ਹੈ, ਪਰ ਉਨ੍ਹਾਂ ਪਦਾਰਥਾਂ ਦੇ ਸੁਖਾਂ ਨੂੰ ਛਡਣ ਵਾਲਾ ਸੰਸਾਰ ਅੰਦਰ ਕੋਈ ਵਿਰਲਾ ਹੀ ਹੈ। (ਹੈਨਿ ਵਿਰਲੇ ਨਾਹੀ ਘਣੇ।)

***ਪ੍ਰਸ਼ਨ ੧੨੪੬ ਕੰਗਾਲ ਕੌਣ ਹੈ :*** ਦੁਨੀਆਂ ਵਿਚ ਸਭ ਤੋਂ ਵੱਡਾ ਕੰਗਾਲ ਕੌਣ ਹੈ ?

***ਉੱਤਰ :*** **ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥**
**ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥ (ਪੰਨਾ ੧੨੮੭)**

***ਭਾਵਾਰਥ :*** ਜਿਨ੍ਹਾਂ ਦੇ ਪਾਸ ਦੁਨੀਆਂ ਦੀ ਬਹੁਤੀ ਦੌਲਤ ਹੁੰਦਿਆਂ ਭੀ ਹਿਰਦੇ ਅੰਦਰ ਅਤਿਅੰਤ ਤ੍ਰਿਸ਼ਨਾ ਹੈ, ਉਨ੍ਹਾਂ ਨੂੰ ਸਭ ਤੋਂ ਵੱਡੇ ਕੰਗਾਲ ਸਮਝੋ, ਪਰ ਹੇ ਵਾਹਿਗੁਰੂ! ਜਿਹਨਾਂ ਦੇ ਹਿਰਦੇ ਅੰਦਰ ਤੂੰ ਵਸਦਾ ਹੈਂ, ਉਹ ਆਦਮੀ ਗੁਣਾਂ ਦੇ ਸਮੁੰਦਰ ਹਨ।

***ਪ੍ਰਸ਼ਨ ੧੨੪੭ ਧਨ :*** ਮਨੁੱਖ ਸੰਸਾਰ ਅੰਦਰ ਧਨ ਇਕੱਠਾ ਕਰਨ ਨਾਲ ਸੁਖੀ ਹੁੰਦਾ ਹੈ ਜਾਂ ਕਿ ਚਲਾ ਜਾਣ ਨਾਲ ?

***ਉੱਤਰ :*** **ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥**
**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥ (ਪੰਨਾ ੧੨੮੭)**

***ਭਾਵਾਰਥ :*** ਧਨ ਨੂੰ ਇਕੱਠਾ ਕਰਨ ਸਮੇਂ ਭੀ ਮਨੁੱਖ ਨੂੰ ਦੁਖ ਹੁੰਦਾ ਹੈ, ਇਕੱਠਾ ਕੀਤਾ ਧਨ ਪਾਸ ਤੋਂ ਚਲਾ ਜਾਵੇ ਤਦ ਭੀ ਦੁਖ ਹੀ ਹੁੰਦਾ ਹੈ। ਸੋ ਨਾਮ ਤੋਂ ਬਿਨਾਂ ਕਿਸੇ ਦੀ ਭੀ ਤ੍ਰਿਸ਼ਨਾ ਦੀ ਭੁਖ ਨਹੀਂ ਉਤਰਦੀ, ਇਸ ਲਈ ਮਨੁੱਖ ਦੁਨਿਆਵੀ ਧਨ ਕਰਕੇ ਦੁਨੀਆਂ ਵਿਚ ਸਦਾ ਹੀ ਦੁਖੀ ਹੁੰਦਾ ਹੈ।

***ਪ੍ਰਸ਼ਨ ੧੨੪੮ ਅੰਧਾ :*** ਮਨੁੱਖ ਦਾ ਮਨ ਕਿਸ ਦੋਸ਼ ਕਰਕੇ ਅੰਧਾ ਹੋ ਜਾਂਦਾ ਹੈ ?

***ਉੱਤਰ :*** **ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥**
**ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥**
**ਬੰਧੁ ਤੁਟਾ, ਬੇੜੀ ਨਹੀ, ਨ ਤੁਲਹਾ ਨ ਹਾਥ॥**
**ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ॥ (ਪੰਨਾ ੧੨੮੭)**

***ਭਾਵਾਰਥ :*** ਮਨੁੱਖ ਦਾ ਮਨ ਜਦੋਂ ਅਗਿਆਨਤਾ ਵਿਚ ਪਿਆ ਅੰਧੇ ਕਰਮ ਕਰਨ ਲਗ ਪੈਂਦਾ ਹੈ ਤਾਂ ਇਸਦਾ ਮਨ ਅੰਧਾ ਹੋ ਜਾਂਦਾ ਹੈ, ਮਨ ਅੰਧਾ ਹੋਣ ਨਾਲ ਤਨ ਭੀ ਕਾਮਾਦਿਕਾਂ ਦੇ ਜ਼ੋਰ ਨਾਲ ਅੰਧਾ ਹੋ ਜਾਂਦਾ ਹੈ। ਇਹ ਕਾਮਾਦਿਕਾਂ ਦਾ ਵੇਗ ਐਸਾ ਬਲਵਾਨ ਹੈ ਜਿਸਨੇ ਆਪਣੇ ਪਰਵਾਹ ਵਿਚ ਬੜੇ ਬੜੇ ਰਿਖੀ ਮੁਨੀ ਜੋਗੀ ਜੋ ਪੱਥਰਾਂ ਦੇ ਬੰਧ ਦੀ ਨਿਆਈਂ ਸਨ, ਰੋੜ੍ਹ ਲਏ, ਉਨ੍ਹਾਂ ਤੋਂ ਬਚਣ ਲਈ ਕੋਈ ਚਿਕੜ ਦੇ ਬੰਨ੍ਹ ਸਮਾਨ ਸਾਧਾਰਨ ਜਪ ਤਪ ਪੂਜਾ ਕਰਕੇ ਇਨ੍ਹਾਂ ਵਿਕਾਰਾਂ ਨੂੰ ਜੇ ਰੋਕਣਾ ਚਾਹੇ ਤਾਂ ਕਿਵੇਂ ਰੋਕ ਸਕਦਾ ਹੈ, ਭਾਵ ਨਹੀਂ ਰੋਕ ਸਕਦਾ। ਸੋ ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਜਿਨ੍ਹਾਂ ਪਾਸ ਨਾ ਸੰਤੋਖ ਦਾ ਬੰਨ੍ਹ ਹੈ, ਨਾ ਭਗਤੀ ਰੂਪ ਬੇੜੀ ਹੈ, ਨਾ ਪ੍ਰੇਮ ਰੂਪ ਤੁਲਹਾ ਹੀ ਹੈ, ਉਹ ਇਸ ਅਥਾਹ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਹੋ ਸਕਣਗੇ ? ਇਸ ਤਰ੍ਹਾਂ ਪ੍ਰਭੂ ਦੇ ਨਾਮ ਤੋਂ ਬਿਨਾਂ ਕਈ ਪੂਰਾਂ ਦੇ ਪੂਰ ਜਗਤ ਸਮੁੰਦਰ ਵਿਚ ਡੁਬਦੇ ਜਾ ਰਹੇ ਹਨ।

***ਪ੍ਰਸ਼ਨ ੧੨੪੯ ਪਾਤਸ਼ਾਹਾਂ :*** ਕੀ ਰੱਬ ਦੀ ਦਰਗਾਹ ਵਿਚ ਇਸ ਦੁਨੀਆਂ ਦੇ ਪਾਤਸ਼ਾਹਾਂ ਦੀ ਭੀ ਕੋਈ ਕੀਮਤ ਪਵੇਗੀ ?

***ਉੱਤਰ :*** **ਲਖ ਮਣ ਸੁਇਨਾ, ਲਖ ਮਣ ਰੁਪਾ, ਲਖ ਸਾਹਾ ਸਿਰਿ ਸਾਹ॥**
**ਲਖ ਲਸਕਰ, ਲਖ ਵਾਜੇ ਨੇਜੇ, ਲਖੀ ਘੋੜੀ ਪਾਤਿਸਾਹ॥**
**ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ॥**
**ਕੰਧੀ ਦਿਸਿ ਨ ਆਵਈ, ਧਾਹੀ ਪਵੈ ਕਹਾਹ॥**
**ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ॥ (ਪੰਨਾ ੧੨੮੭)**

***ਭਾਵਾਰਥ :*** ਦੁਨੀਆਂ ਵਿਚ ਕਿਸੇ ਆਦਮੀ ਪਾਸ ਭਾਵੇਂ ਲੱਖਾਂ ਮਣ ਸੋਨਾ, ਲੱਖਾਂ ਮਣ ਚਾਂਦੀ ਹੋਵੇ, ਲੱਖਾਂ ਪਾਤਸ਼ਾਹਾਂ ਦਾ ਸ਼ਿਰੋਮਣੀ ਪਾਤਸ਼ਾਹ ਹੋਵੇ। ਲੱਖਾਂ ਹੀ ਚਤੁਰੰਗੀ ਫੌਜਾਂ ਦਾ ਮਾਲਕ ਹੋਵੇ ਪਰ ਜਿਥੇ ਪ੍ਰਲੋਕ ਦੇ ਰਸਤੇ ਵਿਚ ਅੱਗ ਤੇ ਪਾਣੀ ਦਾ ਅਥਾਹ ਸਮੁੰਦਰ ਲੰਘਣਾ ਹੈ ਜਿਸ ਸਮੁੰਦਰ ਦੇ ਉਰਾਰ ਪਾਰ ਦਾ ਕੋਈ ਕਿਨਾਰਾ ਨਹੀਂ ਦਿਸਦਾ, ਉਥੇ ਵੇਖਿਆ ਜਾਵੇਗਾ ਕਿ ਕੌਣ ਪਾਤਸ਼ਾਹ ਹੈ ਤੇ ਕੌਣ ਸ਼ਾਹੂਕਾਰ ਹੈ, ਭਾਵ ਦੁਨੀਆਂ ਦੇ ਪਾਤਸ਼ਾਹਾਂ ਦੀ ਰੱਬ ਦੀ ਦਰਗਾਹ ਵਿਚ ਕੋਈ ਭੀ ਕੀਮਤ ਨਹੀਂ ਪਵੇਗੀ, ਉਥੇ ਤਾਂ ਸ਼ੁਭ ਅਮਲਾਂ ਤੋਂ ਬਿਨਾਂ ਹਰ ਬੰਦਾ ਹੀ ਸਜ਼ਾ ਦਾ ਹੱਕਦਾਰ ਹੈ।

***ਪ੍ਰਸ਼ਨ ੧੨੫੦ ਨਿਆਂ :*** ਕਲਜੁਗ ਵਿਚ ਕਿਸ ਤਰ੍ਹਾਂ ਦਾ ਨਿਆਂ ਹੋ ਰਿਹਾ ਹੈ ?

***ਉੱਤਰ :*** **ਨਾਉ ਫਕੀਰੈ ਪਾਤਿਸਾਹੁ, ਮੂਰਖ ਪੰਡਿਤੁ ਨਾਉ॥**
**ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥**
**ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥**
**ਨਾਨਕ ਗੁਰਮੁਖਿ ਜਾਣੀਐ, ਕਲਿ ਕਾ ਏਹੁ ਨਿਆਉ॥ (ਪੰਨਾ ੧੨੮੮)**

***ਭਾਵਾਰਥ :*** ਕਲਜੁਗ ਅੰਦਰ ਕਿਸ ਤਰ੍ਹਾਂ ਦਾ ਵਤੀਰਾ ਹੋ ਰਿਹਾ ਹੈ, ਕੰਗਾਲ ਦਾ ਨਾਮ ਪਾਤਸ਼ਾਹ ਰਖ ਦਿਤਾ ਜਾਂਦਾ ਹੈ, ਮੂਰਖ ਨੂੰ ਪੰਡਤ ਸੱਦਿਆ ਜਾਂਦਾ ਹੈ, ਅੰਧੇ ਦਾ ਨਾਮ ਪਾਰਖੂ ਰਖ ਲੈਂਦੇ ਹਨ, ਬਹੁਤੀਆਂ ਇਲਤਾਂ ਸ਼ਰਾਰਤਾਂ ਕਰਨ ਵਾਲੇ ਦਾ ਨਾਮ ਚੌਧਰੀ ਧਰ ਲੈਂਦੇ ਹਨ। ਝੂਠੀ ਜਨਾਨੀ ਮਰਨੇ ਪਰਨੇ ਦੇ ਸਮੇਂ ਸਭ ਤੋਂ ਅਗੇ ਥਾਂ ਮਲਦੀ ਹੈ, ਭਾਵ ਹਰ ਥਾਂ ਪ੍ਰਧਾਨ ਬਣਦੀ ਹੈ। ਇਹ ਸਾਰਾ ਜਗਤ ਇਸ ਤਰ੍ਹਾਂ ਦੀਆਂ ਉਲਟੀਆਂ ਗੱਲਾਂ ਕਰਦਾ ਹੈ, ਇਹ ਕਲਜੁਗ ਦਾ ਇਨਸਾਫ਼, ਭਾਵ ਬੇਇਨਸਾਫ਼ੀ ਨੂੰ ਹੀ ਇਨਸਾਫ਼ ਸਮਝਿਆ ਜਾਂਦਾ ਹੈ ਪਰ ਕੋਈ ਗੁਰਮੁਖ ਹੀ ਇਸ ਗੱਲ ਨੂੰ ਜਾਣਦਾ ਹੈ ਕਿ ਇਹ ਕਲਜੁਗ ਦੇ ਲੋਕਾਂ ਦਾ ਵਤੀਰਾ ਗ਼ਲਤ ਹੈ।

***ਪ੍ਰਸ਼ਨ ੧੨੫੧ ਪੰਜ ਠੱਗ :*** ਜਿਨ੍ਹਾਂ ਪੰਜਾਂ ਠੱਗਾਂ ਨੇ ਜਗਤ ਨੂੰ ਠੱਗ ਲਿਆ ਹੈ, ਕੀ ਇਨ੍ਹਾਂ ਨੂੰ ਭੀ ਕੋਈ ਠੱਗਣ ਵਾਲਾ ਹੈ ?

***ਉੱਤਰ :*** **ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥**
**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥**
**ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ॥**
**ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ॥ (ਪੰਨਾ ੧੨੮੮)**

***ਭਾਵਾਰਥ :*** ਰਾਜ, ਧਨ, ਸੁੰਦਰਤਾ, ਜਾਤ ਤੇ ਜੁਆਨੀ ਇਹ ਪੰਜੇ ਹੀ ਠੱਗ ਹਨ। ਇਨ੍ਹਾਂ ਠੱਗਾਂ ਨੇ ਸਾਰੇ ਜਗਤ ਨੂੰ ਹੀ ਠੱਗ ਲਿਆ ਹੈ। ਕਿਸੇ ਦੀ ਭੀ ਇਨ੍ਹਾਂ ਨੇ ਇੱਜ਼ਤ ਨਹੀਂ ਰਹਿਣ ਦਿਤੀ, ਪਰ ਜੋ ਗੁਰਾਂ ਦੀ ਚਰਨੀਂ ਲਗ ਜਾਂਦੇ ਹਨ, ਉਹ ਬੰਦੇ ਇਨ੍ਹਾਂ ਦੀ ਚਾਲ ਵਿਚ ਨਹੀਂ ਆਉਂਦੇ, ਸਗੋਂ ਇਨ੍ਹਾਂ ਠੱਗਾਂ ਨੂੰ ਹੀ ਠੱਗ ਲੈਂਦੇ ਹਨ ਪਰ ਉਸ ਪ੍ਰਭੂ ਦੀ ਕਰਮ ਬਖ਼ਸ਼ੀ ਤੋਂ ਬਿਨਾਂ ਹੋਰ ਸੰਸਾਰ ਅੰਦਰ ਪੂਰਾਂ ਦੇ ਪੂਰ ਹੀ ਠੱਗੇ ਜਾ ਰਹੇ ਹਨ, ਸੋ ਇਨ੍ਹਾਂ ਠੱਗਾਂ ਤੋਂ ਬਚਾਉਣ ਲਈ ਕੇਵਲ ਇਕ ਗੁਰੂ ਦੀ ਸ਼ਰਣ ਹੀ ਆਸਰਾ ਹੈ।

**ਪ੍ਰਸ਼ਨ ੧੨੫੨ ਮਾਸ ਖਾਣਾ :** ਕੀ ਗੁਰਮਤ ਵਿਚ ਮਾਸ ਖਾਣਾ ਜੋਗ ਹੈ ਕਿ ਅਜੋਗ ?

**ਉੱਤਰ : ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥**
**ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥ (ਪੰਨਾ ੧੨੮੯)**

**ਭਾਵਾਰਥ :** ਉਹ ਮੂਰਖ ਹਨ ਜੋ ਮਾਸ ਖਾਣਾ ਮਾੜਾ, ਨਾ ਖਾਣਾ ਚੰਗਾ ਕਹਿ ਕਹਿ ਕੇ ਝਗੜਾ ਕਰਦੇ ਹਨ ਕਿਉਂਕਿ ਨਾ ਉਨ੍ਹਾਂ ਨੂੰ ਆਤਮਕ ਜੀਵਨ ਦੀ ਸਮਝ ਹੈ ਅਤੇ ਨਾ ਹੀ ਸੁਰਤ ਹੈ, ਪਰ ਜੇ ਉਹ ਦੋਵੇਂ ਗਹੁ ਨਾਲ ਵੀਚਾਰ ਕੇ ਤੱਕਣ ਕਿ ਮਾਸ ਤੇ ਸਾਗ ਵਿਚ ਕੀ ਫ਼ਰਕ ਹੈ ਤੇ ਕਿਸ ਦੇ ਖਾਣ ਵਿਚ ਪਾਪ ਹੈ ਤਾਂ ਪਤਾ ਲਗੇਗਾ ਕਿ ਪੁਰਾਣੇ ਸਮੇਂ ਵਿਚ ਭੀ ਲੋਕ ਦੇਵਤਿਆਂ ਦੇ ਸੁਭਾ ਅਨੁਸਾਰ ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਗੈਂਡਾ ਮਾਰ ਕੇ ਹੋਮ ਤੇ ਜਗ ਕਰਦੇ ਸਨ। ਗੁਰਮਤ ਵਿਚ ਮਾਸ ਖਾਣ ਤੇ ਨਾ ਖਾਣ ਦੇ ਸੰਬੰਧ ਵਿਚ ਝਗੜਾ ਕਰਨਾ ਹੀ ਅਯੋਗ ਹੈ, ਭਾਵ ਮਾਸ ਖਾਣ ਵਾਲਾ ਨਾ ਖਾਣ ਵਾਲੇ ਨੂੰ ਕਾਇਰ ਕਹਿ ਕੇ ਝਗੜਾ ਨਾ ਕਰੇ ਅਤੇ ਨਾ ਖਾਣ ਵਾਲਾ ਖਾਣ ਵਾਲੇ ਨੂੰ ਨਿਰਦਈ ਸਮਝ ਕੇ ਬੁਰਾ ਨਾ ਖ਼ਿਆਲ ਕਰੇ। ਗੁਰਮਤ ਵਿਚ ਖਾਣ ਵਾਲੇ ਨੂੰ ਝਟਕਾ ਖਾਣ ਦੀ ਇਜਾਜ਼ਤ ਹੈ, ਜੇ ਕੋਈ ਨਾ ਖਾਣਾ ਚਾਹੇ ਤਾਂ ਉਸ ਨੂੰ ਭੀ ਕੋਈ ਖਾਣ ਲਈ ਜ਼ਰੂਰੀ ਪਾਬੰਦੀ ਨਹੀਂ।

**ਪ੍ਰਸ਼ਨ ੧੨੫੩ ਇੱਛਾ ਵਾਲੇ :** ਕੀ ਦੁਨੀਆਂ ਦੀਆਂ ਵਡਿਆਈਆਂ ਦੀ ਇੱਛਾ ਵਾਲੇ ਨੂੰ ਨਾਮ ਨਹੀਂ ਪ੍ਰਾਪਤ ਹੁੰਦਾ ?

**ਉੱਤਰ : ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥**
**ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥ (ਪੰਨਾ ੧੨੯੦)**

**ਭਾਵਾਰਥ :** ਹੇ ਮਨੁੱਖ ! ਤੂੰ ਦੁਨੀਆਂ ਦੀਆਂ ਵਡਿਆਈਆਂ ਨੂੰ ਅੱਗ ਵਿਚ ਪਾ ਕੇ ਸਾੜ ਦੇ, ਕਿਉਂਕਿ ਇਨ੍ਹਾਂ ਜਲਣ ਜੋਗੀਆਂ ਚੰਦਰੀਆਂ ਵਡਿਆਈਆਂ ਨੇ ਉਸ ਪ੍ਰਭੂ ਦੇ ਨਾਮ ਨੂੰ ਵਿਸਰਾ ਦਿਤਾ ਹੈ ਅਤੇ ਅੰਤ ਨੂੰ ਇਨ੍ਹਾਂ ਵਿਚੋਂ ਕੋਈ ਭੀ ਵਡਿਆਈ ਨਾਲ ਹੀ ਨਹੀਂ ਚਲੀ, ਸਭ ਇਥੇ ਹੀ ਰਹਿ ਗਈਆਂ। ਭਾਵ ਦੁਨੀਆਂ ਦੀਆਂ ਵਡਿਆਈਆਂ ਦੀ ਇੱਛਾ ਵਾਲਾ ਨਾਮ ਵਲੋਂ ਸੱਖਣਾ ਰਹਿ ਜਾਂਦਾ ਹੈ।

## ਰਾਗੁ ਕਾਨੜਾ

**ਪ੍ਰਸ਼ਨ ੧੨੫੪ ਰੰਗ ਹੈ :** ਸੰਸਾਰ ਅੰਦਰ ਉਹ ਕਿਹੜਾ ਰੰਗ ਹੈ ਜੋ ਮਨੁੱਖ ਦੇ ਮਨ ਨੂੰ ਇਕ ਵਾਰ ਚੜ੍ਹਿਆ ਮੁੜ ਲਹਿੰਦਾ ਨਹੀਂ ?

**ਉੱਤਰ : ਹਰਿ ਰੰਗੁ ਲਹੈ ਨ ਉਤਰੈ ਕਬਹੂ ਹਰਿ ਹਰਿ ਜਾਇ ਮਿਲੈ ਹਰਿ ਪ੍ਰੀਤਿ ॥ (ਪੰਨਾ ੧੨੯੬)**

**ਭਾਵਾਰਥ :** ਜੋ ਮਨੁੱਖ ਆਪਣੇ ਇਸ ਮਨ ਨੂੰ ਹਰੀ ਦੇ ਪ੍ਰੇਮ ਰੰਗ ਵਿਚ ਰੰਗ ਲੈਂਦਾ ਹੈ, ਉਸਦਾ ਇਹ ਪ੍ਰੇਮ ਰੰਗ ਕਿਸੇ ਤਰ੍ਹਾਂ ਵੀ ਨਹੀਂ ਲਹਿੰਦਾ। ਹਰੀ ਨਾਲ ਪ੍ਰੇਮ ਕਰਨ ਵਾਲੇ ਨੂੰ ਹਰੀ ਦਾ ਪ੍ਰੇਮ ਰੰਗ ਅੰਤ ਨੂੰ ਪ੍ਰਮੇਸ਼ਰ ਵਿਚ ਹੀ ਲੀਨ ਕਰ ਦੇਂਦਾ ਹੈ।

**ਪ੍ਰਸ਼ਨ ੧੨੫੫ ਡੁਬਦਾ :** ਵਿਕਾਰਾਂ ਵਿਚ ਡੁਬਦਾ ਜਾ ਰਿਹਾ ਮਨੁੱਖ ਕਿਵੇਂ ਬਚ ਸਕਦਾ ਹੈ ?

**ਉੱਤਰ : ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ ਲੋਹ ਤਰੇ ਸੰਗਿ ਸਾਥ ॥ (ਪੰਨਾ ੧੨੯੬)**

**ਭਾਵਾਰਥ :** ਇਹ ਮਨੁੱਖ ਕਾਮ ਕ੍ਰੋਧ ਲੋਭ ਆਦਿ ਵਿਕਾਰਾਂ ਵਿਚ ਲੋਭਾਇਮਾਨ ਹੋਇਆ ਡੁਬਦਾ ਜਾ ਰਿਹਾ ਹੈ ਪਰ ਗੁਰੂ ਦੀ ਸੰਗਤ ਇਸ ਨੂੰ ਇਸ ਤਰ੍ਹਾਂ ਡੁਬਦੇ ਨੂੰ ਪਾਰ ਕਰ ਦੇਂਦੀ ਹੈ ਜਿਵੇਂ ਕਿ ਲੋਹਾ ਲੱਕੜ ਨਾਲ ਲੱਗ ਕੇ ਦਰਿਆ ਤੋਂ ਪਾਰ ਹੋ ਜਾਂਦਾ ਹੈ।

***ਪ੍ਰਸ਼ਨ ੧੨੫੬ ਅਨੇਕਾਂ ਯਤਨ :*** ਮਨੁੱਖ ਸੁਖ ਪ੍ਰਾਪਤੀ ਦੇ ਅਨੇਕਾਂ ਯਤਨ ਕਰਦਾ ਹੋਇਆ ਵੀ ਕਿਉਂ ਦੁਖੀ ਰਹਿੰਦਾ ਹੈ ?

*ਉੱਤਰ:* **ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ,**
**ਸੁਖੁ ਪਾਈਐ ਹਰਿ ਭਜੁ ਸੰਤ ਸੰਤ ਸੰਗਤੀ ਮਿਲਿ ਸਤਿਗੁਰੂ ਗੁਰੁ ਸਾਧੋ ॥**
**(ਪੰਨਾ ੧੨੯੭)**

***ਭਾਵਾਰਥ :*** ਇਹ ਮਨੁੱਖ ਵਿਹੁ ਰੂਪ ਮਾਇਆ ਨੂੰ ਸੁਖ ਦਾ ਸਾਧਨ ਜਾਣ ਕੇ ਇਕੱਠੀ ਕਰਕੇ ਅਨੇਕਾਂ ਤਰ੍ਹਾਂ ਦੇ ਵਿਕਾਰ ਚਿਤਵਦਾ ਹੈ, ਜਿਸਦਾ ਫਲ ਇਸ ਨੂੰ ਦੁਖ ਮਿਲਦਾ ਹੈ, ਪਰ ਸੁਖ ਤਾਂ ਇਸ ਨੂੰ ਗੁਰੂ ਦੀ ਸੰਗਤ ਵਿਚ ਮਿਲ ਕੇ ਹੀ ਪ੍ਰਾਪਤ ਹੋ ਸਕਦਾ ਹੈ, ਸੋ ਇਹ ਮਨੁੱਖ ਗੁਰੂ ਸੰਗਤ ਤੋਂ ਸੱਖਣਾ ਰਹਿ ਕੇ ਸੁਖ ਹਾਸਲ ਕਰਨਾ ਚਾਹੁੰਦਾ ਹੈ ਜਿਸ ਕਰਕੇ ਇਸਨੂੰ ਸਦਾ ਦੁਖ ਹੀ ਮਿਲਦਾ ਹੈ।

***ਪ੍ਰਸ਼ਨ ੧੨੫੭ ਮਹਾਂ ਪਾਪੀ :*** ਸੰਗਤ ਵਿਚ ਮਿਲ ਕੇ ਮਹਾਂ ਪਾਪੀ ਕਿਵੇਂ ਸੁਧ ਹੋ ਸਕਦਾ ਹੈ ?

*ਉੱਤਰ:* **ਜਿਉ ਛੁਹਿ ਪਾਰਸ ਮਨੂਰ ਭਏ ਕੰਚਨ ਤਿਉ ਪਤਿਤ ਜਨ ਮਿਲਿ**
**ਸੰਗਤੀ ਸੁਧ ਹੋਵਤ ਗੁਰਮਤੀ ਸੁਧਹਾਧੋ ॥**
**ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ ਤਿਉ ਪਾਪੀ ਸੰਗਿ ਤਰੇ,**
**ਸਾਧ ਸਾਧ ਸੰਗਤੀ ਗੁਰ ਸਤਿਗੁਰੂ ਗੁਰ ਸਾਧੋ ॥**
**ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ,**
**ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ ॥ (ਪੰਨਾ ੧੨੯੭)**

***ਭਾਵਾਰਥ :*** ਜਿਵੇਂ ਪਾਰਸ ਨਾਲ ਮਿਲ ਕੇ ਮਨੂਰ ਭੀ ਸੋਨਾ ਬਣ ਜਾਂਦਾ ਹੈ, ਤਿਵੇਂ ਹੀ ਸੰਗਤ ਵਿਚ ਮਿਲ ਕੇ ਮਹਾਂ ਪਾਪੀ ਵੀ ਲੋਹੇ ਵਾਂਗ ਸ਼ੁਧ ਹੋ ਜਾਂਦਾ ਹੈ। ਚਾਰ ਵਰਣ ਅਤੇ ਚਾਰ ਆਸ਼੍ਰਮ ਕਿਸੇ ਵਿਚੋਂ ਵੀ ਕੋਈ ਗੁਰੂ ਸੰਗਤ ਵਿਚ ਮਿਲ ਜਾਵੇ ਤਾਂ ਉਹ ਕਾਠ ਦੀ ਸੰਗਤ ਕਰਨ ਵਾਲੇ ਲੋਹੇ ਵਾਂਗ ਆਪ ਵੀ ਤਰ ਜਾਂਦਾ ਹੈ ਅਤੇ ਨਾਲ ਹੀ ਆਪਣੀਆਂ ਸਾਰੀਆਂ ਕੁਲਾਂ ਨੂੰ ਵੀ ਤਾਰ ਲੈਂਦਾ ਹੈ।

***ਪ੍ਰਸ਼ਨ ੧੨੫੮ ਗੀਤ :*** ਅਨੇਕਾਂ ਲੋਕ ਪ੍ਰਮੇਸ਼ਰ ਦੀ ਸਿਫ਼ਤ-ਸਾਲਾਹ ਦੇ ਗੀਤ ਗਾਂਦੇ ਵੇਖੇ ਜਾਂਦੇ ਹਨ, ਕੀ ਉਹ ਸਾਰੇ ਹੀ ਮੁਕਤ ਹੋ ਜਾਣਗੇ ?

*ਉੱਤਰ:* **ਗਾਵਣਹਾਰੀ ਗਾਵੈ ਗੀਤ ॥**
**ਤੇ ਉਧਰੇ ਬਸੇ ਜਿਹ ਚੀਤ ॥**
**ਪੇਖੇ ਬਿੰਜਨ ਪਰੋਸਨਹਾਰੈ ॥**
**ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ ॥ (ਪੰਨਾ ੧੨੯੯)**

***ਭਾਵਾਰਥ :*** ਜਿਵੇਂ ਭੋਜਨ ਪਰੋਸਣ ਵਾਲੇ ਰਸੋਈਏ ਨੇ ਅਨੇਕਾਂ ਤਰ੍ਹਾਂ ਦੇ ਭੋਜਨ ਵੇਖੇ ਤੇ ਵਰਤਾਏ ਹਨ, ਪਰ ਉਹ ਆਪ ਨਹੀਂ ਰਜਿਆ, ਰਜਿਆ ਓਹੀ ਹੈ ਜਿਸ ਨੇ ਭੋਜਨ ਖਾਧਾ ਹੈ, ਤਿਵੇਂ ਰਿਵਾਜਨ ਤੌਰ 'ਤੇ ਭਾਵੇਂ ਅਨੇਕਾਂ ਹੀ ਲੋਕ ਪ੍ਰਭੂ ਦੇ ਗੀਤ ਗਾਉਂਦੇ ਹਨ ਪਰ ਸੰਸਾਰ ਤੋਂ ਪਾਰ ਤਾਂ ਓਹੀ ਹੋਏ ਹਨ, ਜਿਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸ਼ਰ ਵਸਿਆ ਹੈ। ਭਾਵ ਪ੍ਰਭੂ ਪਿਆਰ ਤੋਂ ਸੱਖਣਾ ਕੇਵਲ ਰਸਮੀ ਤੌਰ 'ਤੇ ਕੀਤਾ ਕੋਈ ਵੀ ਧਾਰਮਕ ਕਰਮ ਪ੍ਰਮੇਸ਼ਰ ਦੀ ਪ੍ਰਸੰਨਤਾ ਦਾ ਕਾਰਨ ਨਹੀਂ ।

***ਪ੍ਰਸ਼ਨ ੧੨੫੯ ਤੱਤ ਬੇਤਾ :*** ਬਹੁਤੇ ਲੋਕ ਆਪਣੇ ਆਪ ਨੂੰ ਤੱਤ ਬੇਤਾ ਕਹਾਉਂਦੇ ਹਨ, ਕੀ ਉਹ ਸਾਰੇ ਹੀ ਪ੍ਰਮੇਸ਼ਰ ਵਿਚ ਜੁੜੇ ਹੋਏ ਹਨ ?

***ਉੱਤਰ :*** **ਕਹਨ ਕਹਾਵਨ ਕਉ ਕਈ ਕੇਤੈ ॥**
**ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ॥ (ਪੰਨਾ ੧੩੦੨)**

***ਭਾਵਾਰਥ :*** ਦੁਨੀਆਂ ਵਿਚ ਐਸੇ ਅਨੇਕਾਂ ਲੋਕ ਹਨ ਜੋ ਆਪਣੇ ਆਪ ਨੂੰ ਤੱਤ ਬੇਤਾ ਕਹਾਉਂਦੇ ਹਨ ਅਤੇ ਉਹ ਆਪਣਿਆਂ ਸੇਵਕਾਂ ਪਾਸੋਂ ਭੀ ਏਹੀ ਪ੍ਰਚਾਰ ਕਰਵਾਂਦੇ ਹਨ ਕਿ ਸਾਡਾ ਗੁਰੂ ਤੱਤ ਬੇਤਾ ਹੈ। ਪਰ ਸੰਸਾਰ ਵਿਚ ਐਸਾ ਕੋਈ ਵਿਰਲਾ ਸੇਵਕ ਹੀ ਤੱਤ ਸਰੂਪ ਵਿਚ ਜੁੜਨ ਵਾਲਾ ਹੈ।

***ਪ੍ਰਸ਼ਨ ੧੨੬੦ ਮਾਇਆ ਜਾਲ :*** ਮਾਇਆ ਮੋਹਣੀ ਦੇ ਅਨੇਕ ਤਰ੍ਹਾਂ ਦੇ ਜਾਲ ਤੋਂ ਛੁਟਣ ਲਈ ਕਿਸ ਪਾਸ ਅਰਦਾਸ ਕਰੀਏ ?

***ਉੱਤਰ :*** **ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ, ਤੇਊ ਤੇਊ ਗਹੇ ਰਹੇ ਅਟਕਾਇ ॥**
**ਅਨਿਕ ਭਾਂਤਿ ਕੀ ਏਕੈ ਜਾਲੀ ਤਾ ਕੀ ਗੰਠਿ ਨਹੀ ਛੋਰਾਇ ॥ (ਪੰਨਾ ੧੩੦੨)**

***ਭਾਵਾਰਥ :*** ਜਿਸ ਮਾਇਆ ਦੇ ਦੁਖ ਰੂਪ ਮੋਹ ਜਾਲ ਤੋਂ ਛੁਟਣ ਲਈ ਮਨੁੱਖ ਆਪਣੀ ਪੀੜਾ ਕਿਸੇ ਹੋਰ ਪਾਸ ਜਾ ਕੇ ਦੱਸਦਾ ਹੈ ਉਹ ਤਾਂ ਅੱਗੇ ਆਪ ਹੀ ਮਾਇਆ ਦੇ ਮੋਹ ਦੇ ਫੇੜੇ ਹੋਏ ਵਿਸ਼ਿਆਂ ਦੇ ਸੁਖ ਵਿਚ ਉਲਝ ਰਹੇ ਹਨ। ਉਹ ਹੋਰ ਕਿਸੇ ਨੂੰ ਕਿਵੇਂ ਮਾਇਆ ਜਾਲ ਦੀ ਮੋਹ ਰੂਪ ਗੰਢ ਤੋਂ ਛੁਡਾ ਸਕਦੇ ਹਨ, ਭਾਵ ਨਹੀਂ ਛੁਡਾ ਸਕਦੇ। ਕੇਵਲ ਇਕ ਸੰਤ ਜਨ ਹੀ ਹਨ ਜੋ ਭਰਮ ਤੇ ਮੋਹ ਨੂੰ ਕਟ ਕੇ ਮਨੁੱਖ ਨੂੰ ਗਲੇ ਨਾਲ ਲਾਉਣ ਵਾਲੇ ਅਤੇ ਜਨਮ ਜਨਮਾਂਤਰਾਂ ਦੇ ਵਿਛੜੇ ਜੀਵਾਤਮਾ ਨੂੰ ਪ੍ਰਮਾਤਮਾ ਨਾਲ ਅਭੇਦ ਕਰਨ ਵਾਲੇ ਹਨ।

***ਪ੍ਰਸ਼ਨ ੧੨੬੧ ਸਾਧਨ :*** ਕੀ ਤਪ ਆਦਿਕ ਸਾਧਨ ਕਰਨ ਨਾਲ ਮੁਕਤੀ ਨਹੀਂ ਹੁੰਦੀ ?

***ਉੱਤਰ :*** **ਬਰਤ ਨੇਮ ਤੀਰਥ ਸਹਿਤ ਗੰਗਾ ॥ ਜਲੁ ਹੇਵਤ ਭੂਖ ਅਰੁ ਨੰਗਾ ॥**
**ਪੂਜਾਚਾਰ ਕਰਤ ਮੇਲੰਗਾ ॥ ਚਕ੍ਰ ਕਰਮ ਤਿਲਕ ਖਾਟੰਗਾ ॥**
**ਦਰਸਨੁ ਭੇਟੇ ਬਿਨੁ ਸਤਸੰਗਾ ॥ ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ ॥**
**ਹਉ ਰੋਗੁ ਬਿਆਪੈ ਚੁਕੈ ਨ ਭੰਗਾ ॥ ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ ॥**
**ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ ॥ (ਪੰਨਾ ੧੩੦੫)**

***ਭਾਵਾਰਥ :*** ਗੰਗਾ ਆਦਿਕ ਤੀਰਥਾਂ ਦਾ ਇਸ਼ਨਾਨ, ਬ੍ਰਾਹਮਣਾਂ ਦੇ ਛੇ ਕਰਮਾਂ ਦਾ ਅਭਿਆਸ, ਜਟਾਂ ਧਾਰਨ ਕਰਨੀਆਂ, ਜਟਾਧਾਰੀ ਜੋਗੀ ਬਣਨਾ, ਧੂਣੀਆਂ ਤਾਪ ਕੇ ਤਪ ਕਰਨੇ, ਧਰਤੀ ਦਾ ਭਰਮਣ ਕਰਨਾ, ਭੁਖੇ ਨੰਗੇ ਰਹਿਣਾ, ਮੱਥੇ ਪਰ ਚੱਕਰ ਤਿਲਕ ਆਦਿ ਲਾਣੇ, ਹਠ ਜੋਗ ਕਰਕੇ ਪੁਠੇ ਲਮਕਦੇ ਰਹਿਣਾ, ਇਤਿਆਦਿਕ ਕਰਮ ਕਰਨ ਨਾਲ ਮਨੁੱਖ ਦੇ ਮਨ ਅੰਦਰ ਹਉਮੈਂ ਦਾ ਰੋਗ ਹੀ ਉਤਪੰਨ ਹੁੰਦਾ ਰਹਿੰਦਾ ਹੈ। ਹੰਕਾਰ ਦੂਰ ਨਾ ਹੋਣ ਕਰਕੇ ਮਨ ਕਾਮ ਕ੍ਰੋਧ ਅਤੇ ਤ੍ਰਿਸ਼ਨਾ ਵਿਚ ਹਰ ਸਮੇਂ ਸੜਦਾ ਹੀ ਰਹਿੰਦਾ ਹੈ। ਬਿਨਾਂ ਸਤਿਸੰਗਤ ਤੋਂ ਇਸਨੂੰ ਪ੍ਰਭੂ ਦੇ ਦਰਸ਼ਨ ਪ੍ਰਾਪਤ ਨਹੀਂ ਹੁੰਦੇ। ਸੰਸਾਰ ਤੋਂ ਮੁਕਤ ਤਾਂ ਮਨੁੱਖ ਨੂੰ ਪੂਰਨ ਗੁਰੂ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ।

***ਪ੍ਰਸ਼ਨ ੧੨੬੨ ਮਨ ਕਾਬੂ :*** ਭਟਕਦੇ ਮਨ ਨੂੰ ਕਿਵੇਂ ਕਾਬੂ ਕੀਤਾ ਜਾ ਸਕਦਾ ਹੈ ?

***ਉੱਤਰ :*** **ਮਨ ਗੁਰਮਤਿ ਚਾਲ ਚਲਾਵੈਗੋ ॥**
**ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ ॥ (ਪੰਨਾ ੧੩੧੦)**

***ਭਾਵਾਰਥ :*** ਜਿਵੇਂ ਮਸਤ ਹਾਥੀ ਸਿਰ ਵਿਚ ਕੁੰਡਾ ਮਾਰਨ ਨਾਲ ਕਾਬੂ ਆ ਜਾਂਦਾ ਹੈ ਤਿਵੇਂ ਹੀ ਮਨ ਰੂਪ ਮਸਤ

ਹਾਥੀ ਗੁਰੂ ਦੇ ਉਪਦੇਸ਼ ਰੂਪ ਕੁੰਡੇ ਨਾਲ ਵਸ ਵਿਚ ਆ ਜਾਂਦਾ ਹੈ। ਚੰਚਲ ਮਨ ਨੂੰ ਵਸ ਕਰਨ ਲਈ ਗੁਰੂ ਦੀ ਦੱਸੀ ਗੁਰਮਤ ਦੀ ਚਾਲ ਪਰ ਚਲਣ ਨਾਲ ਅਰਥਾਤ ਗੁਰੂ ਸ਼ਬਦ ਦੀ ਕਮਾਈ ਕਰਨੀ ਹੀ ਇਕ ਵੱਡਾ ਸਾਧਨ ਹੈ।

***ਪ੍ਰਸ਼ਨ ੧੨੬੩ ਸਰਪਨੀ :*** ਮਾਇਆ ਨੂੰ ਸਰਪਨੀ ਰੂਪ ਕਿਹਾ ਗਿਆ ਹੈ ਤਾਂ ਫਿਰ ਇਸਦੀ ਜ਼ਹਿਰ ਤੋਂ ਕਿਵੇਂ ਬਚ ਸਕੀਦਾ ਹੈ ?

***ਉੱਤਰ:*** **ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ ॥**
**ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ ॥**
**(ਪੰਨਾ ੧੩੧੦)**

***ਭਾਵਾਰਥ :*** ਜਿਵੇਂ ਸਰਪ ਦੀ ਜ਼ਹਿਰ ਦੇ ਅਸਰ ਤੋਂ ਬਚਣ ਲਈ ਗਾਰੜੂ ਮੰਤਰ ਹੈ ਤਿਵੇਂ ਮਾਇਆ ਭੀ ਇਕ ਸਰਪਨੀ ਹੈ ਜਿਸ ਦੀ ਵਾਸ਼ਨਾ ਰੂਪ ਜ਼ਹਿਰ ਨਾਲ ਸਾਰੇ ਹੀ ਇੰਦਰੇ ਭਰੇ ਹੋਏ ਹਨ, ਇਨ੍ਹਾਂ ਕਾਮਾਦਿਕਾਂ ਦੀ ਵਾਸ਼ਨਾ ਰੂਪ ਜ਼ਹਿਰ ਨੂੰ ਉਤਾਰਨ ਲਈ ਗੁਰੂ ਦਾ ਸ਼ਬਦ ਇਕ ਗਾਰੜੂ ਮੰਤਰ ਹੈ, ਜੋ ਭੀ ਇਸ ਗੁਰੂ ਦੇ ਸ਼ਬਦ ਰੂਪ ਗਾਰੜੂ ਮੰਤਰ ਨੂੰ ਆਪਣੇ ਮੁਖ ਵਿਚ ਰਖੇਗਾ, ਭਾਵ ਹਰ ਸਮੇਂ ਮੁਖੋਂ ਜਪਦਾ ਰਹੇਗਾ, ਮਾਇਆ ਰੂਪ ਸਰਪਨੀ ਉਸ ਦੇ ਨੇੜੇ ਨਹੀਂ ਆਵੇਗੀ।

***ਪ੍ਰਸ਼ਨ ੧੨੬੪ ਲੋਭ ਰੂਪ ਕੁੱਤਾ :*** ਮਨੁੱਖ ਦੇ ਅੰਦਰ ਜੋ ਇਕ ਬਲਵਾਨ ਲੋਭ ਰੂਪ ਕੁੱਤਾ ਰਹਿੰਦਾ ਹੈ, ਇਸ ਨੂੰ ਅੰਦਰੋਂ ਕਿਵੇਂ ਨਿਕਾਲਿਆ ਜਾਵੇ ?

***ਉੱਤਰ:*** **ਸੁਆਨੁ ਲੋਭੁ ਨਗਰ ਮਹਿ ਸਬਲਾ ਗੁਰੁ ਖਿਨ ਮਹਿ ਮਾਰਿ ਕਢਾਵੈਗੋ ॥**
**ਸਤੁ ਸੰਤੋਖੁ ਧਰਮੁ ਆਨਿ ਰਾਖੇ ਹਰਿ ਨਗਰੀ ਹਰਿ ਗੁਨ ਗਾਵੈਗੋ ॥**
**(ਪੰਨਾ ੧੩੧੧)**

***ਭਾਵਾਰਥ :*** ਮਨੁੱਖ ਦੇ ਸਰੀਰ ਰੂਪ ਨਗਰ ਵਿਚ ਇਕ ਬਹੁਤ ਬਲਵਾਨ ਲੋਭ ਰੂਪ ਕੁੱਤਾ ਰਹਿੰਦਾ ਹੈ ਜਿਸ ਲੋਭ ਰੂਪ ਕੁੱਤੇ ਨੂੰ ਗੁਰੂ ਸ਼ਬਦ ਦੀ ਕਮਾਈ ਕਰਵਾ ਕੇ ਸਿਖ ਦੇ ਹਿਰਦੇ ਵਿਚੋਂ ਇਕ ਖਿਨ ਵਿਚ ਬਾਹਰ ਕਢ ਦੇਂਦੇ ਹਨ ਅਤੇ ਉਸ ਲੋਭ ਦੀ ਥਾਂ ਰਿਦੇ ਅੰਦਰ ਸਤ, ਸੰਤੋਖ, ਧਰਮ ਆਦਿਕ ਗੁਣ ਟਿਕਾਅ ਦੇਂਦੇ ਹਨ।

***ਪ੍ਰਸ਼ਨ ੧੨੬੫ ਮੋਹ :*** ਇਹ ਮਨੁੱਖ ਮੋਹ ਰੂਪ ਚਿਕੜ ਵਿਚ ਨਿਘਰਦਾ ਜਾ ਰਿਹਾ ਕਿਵੇਂ ਬਚ ਸਕਦਾ ਹੈ ?

***ਉੱਤਰ:*** **ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ ॥**
**ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ ॥ (ਪੰਨਾ ੧੩੧੧)**

***ਭਾਵਾਰਥ :*** ਜੋ ਮਨੁੱਖ ਮੋਹ ਰੂਪ ਚਿੱਕੜ ਵਿਚ ਡੁਬਦਾ ਜਾ ਰਿਹਾ ਹੈ, ਜੇ ਉਹ ਗੁਰੂ ਦੀ ਸ਼ਰਨ ਵਿਚ ਆ ਕੇ ਇਉਂ ਅਰਦਾਸ ਕਰੇ ਕਿ ਹੇ ਸਤਿਗੁਰੂ, ਮੇਰੀ ਰੱਖਿਆ ਕਰੋ, ਤਾਂ ਗੁਰੂ ਦਇਆ ਰੂਪ ਹੱਥ ਪਕੜਾ ਕੇ ਮੋਹ ਰੂਪ ਚਿੱਕੜ ਵਿਚੋਂ ਕੱਢ ਲੈਂਦੇ ਹਨ।

***ਪ੍ਰਸ਼ਨ ੧੨੬੬ ਸ਼ਰਨ :*** ਮਨ ਕਰਕੇ ਗੁਰੂ ਦੀ ਸ਼ਰਨ ਵਿਚ ਆਉਣ ਦਾ ਕੀ ਫਲ ਹੈ ?

***ਉੱਤਰ:*** **ਮਨੁ ਸਤਿਗੁਰ ਸਰਨਿ ਧਿਆਵੈਗੋ ॥**
**ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ ॥ (ਪੰਨਾ ੧੩੧੧)**

***ਭਾਵਾਰਥ :*** ਜਿਵੇਂ ਇਕ ਲੋਹਾ ਪਾਰਸ ਦੀ ਸੰਗਤ ਕਰਕੇ ਸੋਨਾ ਬਣ ਜਾਂਦਾ ਹੈ, ਤਿਵੇਂ ਜੋ ਸਿਖ ਮਨ ਕਰਕੇ ਗੁਰੂ ਦੀ ਸ਼ਰਨ ਵਿਚ ਆਇਆ ਹੈ ਉਹ ਸੋਨੇ ਵਾਂਗ ਪਵਿਤ੍ਰ ਹੋ ਕੇ ਆਪ ਤਾਂ ਉੱਧਰ ਜਾਂਦਾ ਹੈ ਸਗੋਂ ਹੋਰ ਭੀ ਕਈਆਂ ਦਾ ਉੱਧਾਰ ਕਰ ਲੈਂਦਾ ਹੈ।

***ਪ੍ਰਸ਼ਨ ੧੨੬੭ ਸਜ਼ਾ :*** ਪ੍ਰਭੂ ਦੇ ਸੇਵਕਾਂ ਦਾ ਬੁਰਾ ਚਿਤਵਨ ਵਾਲਿਆਂ ਨੂੰ ਕੀ ਸਜ਼ਾ ਮਿਲੇਗੀ ?

***ਉੱਤਰ :*** **ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥ (ਪੰਨਾ ੧੩੧੧)**

***ਭਾਵਾਰਥ :*** ਜੋ ਜਨ ਸਤਿਗੁਰੂ ਦੀ ਸ਼ਰਨ ਵਿਚ ਆ ਪਿਆ ਹੈ ਗੁਰੂ ਉਸਦੇ ਸਦਾ ਹੀ ਅੰਗ ਸੰਗ ਰਾਖੇ ਹਨ, ਉਸ ਪ੍ਰਭੂ ਦੇ ਸੇਵਕ ਵਲ ਜੇ ਕੋਈ ਉਸ ਸੇਵਕ ਦਾ ਬੁਰਾ ਚਿਤਵਨ ਰੂਪ ਤੀਰ ਚਲਾਉਂਦਾ ਹੈ, ਉਹ ਤੀਰ ਮੁੜ ਕੇ ਉਸ ਚਲਾਉਣ ਵਾਲੇ ਨੂੰ ਹੀ ਲਗਦਾ ਹੈ। ਭਾਵ ਪ੍ਰਭੂ ਦੇ ਸੇਵਕ ਦਾ ਬੁਰਾ ਚਿਤਵਨ ਵਾਲੇ ਦਾ ਹੀ ਬੁਰਾ ਹੁੰਦਾ ਹੈ। ਸੇਵਕ ਦਾ ਤਾਂ ਕੋਈ ਇਕ ਵਾਲ ਭੀ ਵਿੰਗਾ ਨਹੀਂ ਕਰ ਸਕਦਾ।

**ਕਾਨੜੇ ਕੀ ਵਾਰ ਮਹਲਾ ੪ ॥**

***ਪ੍ਰਸ਼ਨ ੧੨੬੮ ਗੁਣ :*** ਪ੍ਰਮੇਸ਼ਰ ਦੀ ਪ੍ਰਾਪਤੀ ਦੇ ਗੁਣ ਕਿਥੋਂ ਸਿਖੇ ਜਾ ਸਕਦੇ ਹਨ ?

***ਉੱਤਰ :*** **ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ ॥**
**ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥**
**(ਪੰਨਾ ੧੩੧੬)**

***ਭਾਵਾਰਥ :*** ਸਤਿਗੁਰੂ ਨੇ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਸ਼ੁਭ ਗੁਣ ਸਿਖਣ ਲਈ ਹਰ ਪ੍ਰਾਣੀ ਵਾਸਤੇ ਸਾਧ ਸੰਗਤ ਇਕ ਪਾਠਸ਼ਾਲਾ ਕਾਇਮ ਕੀਤੀ ਹੈ, ਸੋ ਇਸ ਲਈ ਜੋ ਗੁਣ ਸੰਗਤ ਵਿਚੋਂ ਸਿਖੇ ਜਾ ਸਕਦੇ ਹਨ, ਉਹ ਹੋਰ ਕਿਸੇ ਥਾਂ ਤੋਂ ਭੀ ਨਹੀਂ ਮਿਲ ਸਕਦੇ। ਸੋ ਐਸੀ ਸੰਗਤ ਰੂਪ ਪਾਠਸ਼ਾਲਾ ਵਿਚੋਂ ਜਿਸਨੇ ਸਤਿਗੁਰੂ ਪਾਧੇ ਪਾਸੋਂ ਪ੍ਰਮੇਸ਼ਰ ਦੀ ਪ੍ਰਾਪਤੀ ਕਰਨ ਵਾਲਾ ਲੇਖਾ ਲਿਖਣਾ ਸਿਖਿਆ ਹੈ, ਉਸਦੀ ਰਸਨਾ ਅਤੇ ਉਸਦੇ ਹੱਥ ਧੰਨਤਾ ਯੋਗ ਹਨ।

***ਪ੍ਰਸ਼ਨ ੧੨੬੯ ਕਿਉਂ ਭੁਲ ਗਿਆ :*** ਇਹ ਮਨੁੱਖ ਵਾਹਿਗੁਰੂ ਵੱਲੋਂ ਕਿਉਂ ਭੁਲ ਗਿਆ ਹੈ ?

***ਉੱਤਰ :*** **ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥**
**ਨਾਨਕ ਰੋਗੁ ਵਞਾਇ ਮਿਲਿ ਸਤਿਗੁਰ ਸਾਧੂ ਸਜਨਾ ॥ (ਪੰਨਾ ੧੩੧੭)**

***ਭਾਵਾਰਥ :*** ਇਸ ਲਈ ਕਿ ਇਸ ਮਨੁੱਖ ਦੇ ਮਨ ਅੰਦਰ ਹਉਮੈਂ ਦਾ ਵੱਡਾ ਰੋਗ ਹੈ ਜਿਸ ਰੋਗ ਦਾ ਗ੍ਰਸਿਆ ਭਰਮ ਵਿਚ ਭੁੱਲਾ ਵਾਹਿਗੁਰੂ ਜੀ ਵੱਲੋਂ ਭੁਲ ਗਿਆ। ਹਉਮੈਂ ਦੇ ਰੋਗ ਰਹਿਤ ਹੋਏ ਬਿਨਾਂ ਇਸਦੇ ਮਨ ਵਿਚੋਂ ਭਰਮ ਦੂਰ ਨਹੀਂ ਹੁੰਦਾ, ਪਰ ਇਹ ਹਉਮੈਂ ਦਾ ਰੋਗ ਗੁਰੂ ਨਾਲ ਹੀ ਮਿਲ ਕੇ ਦੂਰ ਹੋ ਸਕਦਾ ਹੈ।

**ਕਾਨੜਾ ਬਾਣੀ ਨਾਮਦੇਵ ਜੀ ॥**

***ਪ੍ਰਸ਼ਨ ੧੨੭੦ ਦੁਖੀ ਸੁਖੀ :*** ਜੇ ਪ੍ਰਮੇਸ਼ਰ ਸੰਸਾਰ ਅੰਦਰ ਹੀ ਵਸਦਾ ਹੈ ਤਾਂ ਕੀ ਸੰਸਾਰ ਵਾਂਗ ਉਹ ਵੀ ਦੁਖੀ ਸੁਖੀ ਹੁੰਦਾ ਹੈ ?

***ਉੱਤਰ :*** **ਐਸੋ ਰਾਮ ਰਾਇ ਅੰਤਰਜਾਮੀ ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥**
**ਬਸੈ ਘਟਾ ਘਟ ਲੀਪ ਨ ਛੀਪੈ ॥ ਬੰਧਨ ਮੁਕਤਾ ਜਾਤੁ ਨ ਦੀਸੈ ॥**
**ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥ (ਪੰਨਾ ੧੩੧੮)**

***ਭਾਵਾਰਥ :*** ਉਹ ਸ਼ੁਧ ਸਰੂਪ ਪ੍ਰਮੇਸ਼ਰ ਐਸਾ ਹੈ ਕਿ ਉਹ ਹਰੇਕ ਜੀਵ ਦੇ ਅੰਦਰ ਵੱਸਦਾ ਹੋਇਆ ਵੀ ਇਉਂ ਪ੍ਰਤੱਖ ਨਿਰਲੇਪ ਰਹਿੰਦਾ ਹੈ ਜਿਵੇਂ ਸ਼ੀਸ਼ੇ ਵਿਚ ਸ਼ੀਸ਼ੇ ਨੂੰ ਵੇਖਣ ਵਾਲੇ ਦਾ ਮੂੰਹ ਹੁੰਦਾ ਹੈ। ਉਹ ਪ੍ਰਮਾਤਮਾ ਵਸਦਾ ਤਾਂ ਹਰੇਕ ਘਟ ਵਿਚ ਹੈ ਪਰ ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ। ਉਸਨੂੰ ਮਾਇਆ ਦਾ ਵੀ ਦਾਗ਼ ਨਹੀਂ ਲਗਦਾ। ਉਹ ਸਦਾ ਹੀ ਮਾਇਆ ਦੇ ਬੰਧਨਾਂ ਤੋਂ ਨਿਰਾਲਾ ਹੈ। ਕਦੀ ਵੀ ਉਹ ਮਾਇਆ ਦੇ ਬੰਧਨ ਦੁਖ ਸੁਖ ਵਿਚ ਫਸਿਆ ਨਹੀਂ ਵੇਖੀਦਾ। ਜਿਵੇਂ ਪਾਣੀ ਵਿਚ ਆਪਣਾ ਮੂੰਹ ਵੇਖੀਦਾ ਹੈ, ਸਾਡਾ ਮੂੰਹ ਭਾਵੇਂ ਪਾਣੀ ਵਿਚ ਟਿਕਿਆ ਦਿਸਦਾ ਹੈ ਪਰ ਉਸ ਉਤੇ ਪਾਣੀ ਦਾ ਕੋਈ ਅਸਰ ਨਹੀਂ ਹੋਇਆ ਕਰਦਾ। ਉਸ ਪ੍ਰਭੂ ਨੂੰ ਵੀ ਇਸੀ ਤਰ੍ਹਾਂ ਸੁਖ ਅਤੇ ਦੁਖ ਤੋਂ ਨਿਰਲੇਪ ਸਮਝੋ।

# ਰਾਗੁ ਕਲਿਆਨ

***ਪ੍ਰਸ਼ਨ ੧੨੭੧ ਅਨੇਕਾਂ ਦੇਵਤੇ :***

**ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ ॥** *(ਪੰਨਾ ੧੩੨੨)*

ਵਿਸ਼ਨੂੰ ਸ਼ਿਵਜੀ ਆਦਿ ਅਨੇਕਾਂ ਦੇਵਤੇ ਵਰਾਂ ਦੇ ਦਾਤੇ ਮੰਨੇ ਜਾਂਦੇ ਹਨ ਪਰ ਮਨੁੱਖ ਨੂੰ ਮੁਕਤ ਹੋਣ ਲਈ ਕਿਸਦੀ ਸ਼ਰਨ ਪੈਣਾ ਚਾਹੀਦਾ ਹੈ ?

*ਉੱਤਰ:* **ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ ॥**
**ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ ॥ (ਪੰਨਾ ੧੩੨੨)**

***ਭਾਵਾਰਥ :*** ਇਨ੍ਹਾਂ ਵਿਸ਼ਨੂੰ ਆਦਿ ਅਨੇਕਾਂ ਦੇਵਤਿਆਂ ਪਾਸ ਕਿਸੇ ਕੋਲ ਰਾਜ ਦੇਣ ਦੀ ਤਾਕਤ ਹੈ, ਕੋਈ ਸਵਰਗ ਦੇਣ ਦੀ ਸਮਰਥਾ ਵਾਲਾ ਹੈ, ਪਰ ਕਰੋੜਾਂ ਵਿਚੋਂ ਕੋਈ ਵਿਰਲਾ ਹੀ ਐਸਾ ਹੋ ਸਕਦਾ ਹੈ ਜਿਸ ਪਾਸੋਂ ਨਾਮ ਪ੍ਰਾਪਤ ਹੋ ਸਕੇ, ਉਹ ਹੈ ਗੁਰੂ, ਜਿਸ ਪਾਸੋਂ ਨਾਮ ਪ੍ਰਾਪਤ ਕਰਕੇ ਮੁਕਤ ਹੋ ਸਕੀਦਾ ਹੈ।

***ਪ੍ਰਸ਼ਨ ੧੨੭੨ ਕਲਿਆਣ :*** ਉਹ ਕਿਹੜਾ ਸਾਧਨ ਹੈ ਜਿਸ ਰਾਹੀਂ ਸੰਸਾਰਕ ਸੁਖਾਂ ਸਹਿਤ ਕਲਿਆਣ ਵੀ ਪ੍ਰਾਪਤ ਹੋ ਸਕੇ ?

*ਉੱਤਰ:* **ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ ॥**
**ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ ॥ (ਪੰਨਾ ੧੩੨੩)**

***ਭਾਵਾਰਥ :*** ਸਾਸ ਗਰਾਸ ਪ੍ਰਮਾਤਮਾ ਦੇ ਨਾਮ ਜਪਣ ਦੀ ਬਰਕਤ ਨਾਲ ਉੱਚੀ ਸੁਰਤ, ਉੱਚੀ ਮਤ, ਚੰਗਾ ਜੀਵਨ ਗੁਜ਼ਾਰਨ ਵਾਲੀ ਸਿਆਣਪ, ਲੋਕ ਪ੍ਰਲੋਕ ਦੀ ਵਡਿਆਈ, ਆਤਮਕ ਰੂਪ ਰੰਗ, ਧਨ, ਇੱਜ਼ਤ, ਸਾਰੇ ਸੁਖ, ਅਨੰਦ, ਇਹ ਸਾਰੀਆਂ ਦਾਤਾਂ ਸਿਰਫ਼ ਇਕ ਨਾਮ ਜਪਣ ਦੀ ਬਰਕਤ ਦਾ ਸਦਕਾ ਪ੍ਰਾਪਤ ਹੋ ਜਾਂਦੀਆਂ ਹਨ। ਭਾਵ ਨਾਮ ਜਪਣ ਵਾਲੇ ਨੂੰ ਹੋਰ ਕਿਸੇ ਸਾਧਨ ਕਰਨ ਦੀ ਲੋੜ ਨਹੀਂ ਰਹਿੰਦੀ।

***ਪ੍ਰਸ਼ਨ ੧੨੭੩ ਵਿਆਪਕ :*** ਜੇ ਪ੍ਰਮੇਸ਼ਰ ਸਭਨਾਂ ਵਿਚ ਵਿਆਪਕ ਹੈ ਤਾਂ ਉਹ ਵੇਖਿਆ ਕਿਉਂ ਨਹੀਂ ਜਾਂਦਾ ?

*ਉੱਤਰ:* **ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ ॥**
**ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥ (ਪੰਨਾ ੧੩੨੩)**

***ਭਾਵਾਰਥ :*** ਜਿਵੇਂ ਕਾਠ ਵਿਚ ਅੱਗ ਮਿਲੀ ਹੋਈ ਹੈ ਪਰ ਉਸਨੂੰ ਤਰੀਕੇ ਨਾਲ ਕਢਣ ਵਾਲਾ ਲੱਕੜ ਨੂੰ ਰਗੜ ਕੇ, ਕਢ ਕੇ ਵੇਖ ਲੈਂਦਾ ਹੈ, ਤਿਵੇਂ ਵਾਹਿਗੁਰੂ ਦੀ ਜੋਤ ਸਭ ਵਿਚ ਵਿਆਪਕ ਹੈ, ਗੁਰੂ ਦੀ ਸਿਖਿਆ ਰਾਹੀਂ ਉਸਨੂੰ ਸਿਮਰਨ ਦੁਆਰਾ ਪ੍ਰਗਟ ਕਰ ਲਈਦਾ ਹੈ।

***ਪ੍ਰਸ਼ਨ ੧੨੭੪ ਮੰਗ :*** ਪ੍ਰਮੇਸ਼ਰ ਦੇ ਪਿਆਰ ਵਿਚ ਰੱਤੇ ਪਿਆਰੇ ਪ੍ਰਭੂ ਪਾਸੋਂ ਕੀ ਮੰਗ ਮੰਗਦੇ ਹਨ ?

*ਉੱਤਰ:* **ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ ॥**
**ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥**
**(ਪੰਨਾ ੧੩੨੩)**

***ਭਾਵਾਰਥ :*** ਜੇ ਕਦੀ ਸਾਰੇ ਸਮੁੰਦਰਾਂ ਵਿਚੋਂ ਰਤਨ ਅਤੇ ਸਾਰੀ ਧਰਤੀ ਵਿਚੋਂ ਸੋਨਾ ਕਢ ਕੇ ਇਕ ਪਾਸੇ ਰੱਖ

ਦਿਤਾ ਜਾਵੇ ਤਾਂ ਉਸ ਪ੍ਰਭੂ ਦੇ ਸੇਵਕ ਇਨ੍ਹਾਂ ਪਦਾਰਥਾਂ ਨੂੰ ਨਹੀਂ ਚਾਹੁੰਦੇ। ਉਹ ਪ੍ਰਮੇਸ਼ਰ ਪਾਸੋਂ ਹਰੀ ਦੇ ਨਾਮ ਰਸ ਦੀ ਹੀ ਜਾਚਨਾ ਕਰਦੇ ਹਨ।

***ਪ੍ਰਸ਼ਨ ੧੨੭੫ ਪੁਜਾਰੀ :*** ਜੋ ਮਾਇਆ ਦੇ ਪੁਜਾਰੀ ਹਮੇਸ਼ਾਂ ਮਾਇਆ ਹੀ ਮੰਗਦੇ ਰਹਿੰਦੇ ਹਨ, ਕੀ ਉਹ ਮਾਇਆ ਕਰਕੇ ਕਦੀ ਰੱਜ ਭੀ ਜਾਂਦੇ ਹਨ ?

*ਉੱਤਰ:* **ਸਾਕਤ ਨਰ ਪ੍ਰਾਨੀ ਸਦ ਭੂਖੇ ਨਿਤ ਭੂਖਨ ਭੂਖ ਕਰੀਜੈ ॥**
**ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ ਕੋਸਨ ਕਉ ਬਿਥਿ ਦੀਜੈ ॥**
**(ਪੰਨਾ ੧੩੨੩)**

***ਭਾਵਾਰਥ :*** ਜੋ ਮਾਇਆ ਦੇ ਪੁਜਾਰੀ ਸਾਕਤ ਪਦਾਰਥਾਂ ਕਰਕੇ ਸਦਾ ਹੀ ਭੁਖੇ ਰਹਿੰਦੇ ਹਨ, ਉਹ ਮਾਇਆ ਦੀ ਪ੍ਰੀਤ ਵਿਚ ਆਪਣੇ ਘਰ ਨੂੰ ਲੱਖਾਂ ਕੋਹਾਂ ਦੀ ਵਿੱਥ ਦੇ ਜਾਂਦੇ ਹਨ ਪਰ ਪਦਾਰਥ ਫਿਰ ਭੀ ਉਨ੍ਹਾਂ ਕੋਲੋਂ ਲੱਖਾਂ ਕੋਹਾਂ ਦੂਰ ਰਹਿੰਦੇ ਹਨ ਅਤੇ ਉਨ੍ਹਾਂ ਸਾਕਤਾਂ ਤੇ ਪ੍ਰਮਾਤਮਾ ਵਿਚਕਾਰ ਭੀ ਲੱਖਾਂ ਕੋਹਾਂ ਦੀ ਵਿਥ ਬਣੀ ਰਹਿੰਦੀ ਹੈ। ਇਸੇ ਲਈ ਉਨ੍ਹਾਂ ਨੂੰ ਮਾਇਆ ਵੱਲੋਂ ਤ੍ਰਿਪਤ ਨਹੀਂ ਹੁੰਦੀ।

***ਪ੍ਰਸ਼ਨ ੧੨੭੬ ਇੱਛਾ :*** ਦੁਨੀਆਂ ਦੇ ਜਪ ਤਪ ਕਰਨ ਵਾਲੇ ਨੂੰ ਸਵਰਗੀ ਪਦਾਰਥ ਅਤੇ ਮੁਕਤ ਹੋਣ ਦੀ ਇੱਛਾ ਬਣੀ ਰਹਿੰਦੀ ਹੈ, ਕੀ ਨਾਮ ਸਿਮਰਨ ਵਾਲੇ ਭੀ ਮੁਕਤ ਹੋਣ ਦੀ ਇੱਛਾ ਰਖਦੇ ਹਨ ?

*ਉੱਤਰ:* **ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥**
**ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥**
**(ਪੰਨਾ ੧੩੨੪)**

***ਭਾਵਾਰਥ :*** ਦੁਨੀਆਂ ਦੇ ਜਪ ਤਪ ਦਾਨ ਆਦਿਕ ਕਰਨ ਵਾਲੇ ਸਾਰੇ ਲੋਕ ਸੁਰਗ, ਮੁਕਤ, ਬੈਕੁੰਠ ਜਾਣ ਦੀ ਇੱਛਾ ਕਰਦੇ ਹਨ, ਉਨ੍ਹਾਂ ਦੇ ਚਿਤ ਵਿਚ ਹਮੇਸ਼ਾਂ ਇਹੀ ਆਸ ਬਣੀ ਰਹਿੰਦੀ ਹੈ। ਪਰ ਸਿਮਰਨ ਕਰਨ ਵਾਲੇ ਪ੍ਰਮੇਸ਼ਰ ਦੇ ਪਿਆਰੇ ਸਵਰਗ ਤੇ ਮੁਕਤੀ ਨਹੀਂ ਮੰਗਦੇ, ਉਹ ਤਾਂ ਕੇਵਲ ਵਾਹਿਗੁਰੂ ਜੀ ਦੇ ਦਰਸ਼ਨ ਕਰਕੇ ਹੀ ਮਨ ਨੂੰ ਤ੍ਰਿਪਤ ਕਰਨਾ ਚਾਹੁੰਦੇ ਹਨ।

***ਪ੍ਰਸ਼ਨ ੧੨੭੭ ਦਾਗ :*** ਜਿਸ ਬਲਵਾਨ ਮਾਇਆ ਦੇ ਮੋਹ ਨੇ ਸਭ ਜੀਵਾਂ ਦੇ ਮਨਾਂ ਨੂੰ ਕਾਲੇ ਕਰ ਦਿੱਤਾ ਹੈ, ਕੀ ਮਾਇਆ ਭਗਤਾਂ ਦੇ ਮਨਾਂ ਨੂੰ ਭੀ ਵਿਕਾਰਾਂ ਦਾ ਦਾਗ ਲਾ ਸਕਦੀ ਹੈ ?

*ਉੱਤਰ:* **ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗਾਜੈ ॥**
**ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ ॥**
**(ਪੰਨਾ ੧੩੨੪)**

***ਭਾਵਾਰਥ :*** ਮਾਇਆ ਦਾ ਮੋਹ ਇਸ ਸੰਸਾਰ ਵਿਚ ਬਹੁਤ ਬਲਵਾਨ ਹੈ ਜੋ ਸਾਰੇ ਹੀ ਜੀਵਾਂ ਦੇ ਮਨਾਂ ਵਿਚ ਵਿਕਾਰਾਂ ਦੀ ਕਾਲਖ ਦੇ ਦਾਗ ਲਾ ਲਾ ਸਭ ਨੂੰ ਹੀ ਦਾਗੀ ਕਰੀ ਜਾ ਰਿਹਾ ਹੈ ਪਰ ਉਸ ਵਾਹਿਗੁਰੂ ਜੀ ਦੇ ਸੇਵਕ ਇਸ ਮਾਇਆ ਦੇ ਮੋਹ ਤੋਂ ਇਸ ਤਰ੍ਹਾਂ ਨਿਰਲੇਪ ਰਹਿੰਦੇ ਹਨ, ਜਿਵੇਂ ਮੁਰਗਾਈ ਦੇ ਖੰਭ ਪਾਣੀ ਵਿਚ ਰਹਿੰਦੇ ਭੀ ਪਾਣੀ ਵਿਚ ਨਹੀਂ ਭਿੱਜਦੇ।

**ਪ੍ਰਸ਼ਨ ੧੨੭੮ ਵਾਸ਼ਨਾ :** ਅੰਦਰੋਂ ਵਿਸ਼ਿਆਂ ਦੀ ਵਾਸ਼ਨਾ ਨੂੰ ਕੱਟ ਕੇ ਨਾਮ ਰਸ ਕਿਵੇਂ ਪੀ ਸਕੀਦਾ ਹੈ ?

**ਉੱਤਰ :** **ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ ॥**
**ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ ॥**
**(ਪੰਨਾ ੧੩੨੪)**

**ਭਾਵਾਰਥ :** ਜਿਵੇਂ ਚੰਦਨ ਦੀ ਖ਼ੁਸ਼ਬੋ ਸੱਪਾਂ ਨਾਲ ਘਿਰੀ ਰਹਿੰਦੀ ਹੈ, ਉਸ ਚੰਦਨ ਨੂੰ ਕਿਵੇਂ ਮਿਲਿਆ ਜਾ ਸਕਦਾ ਹੈ, ਚੰਦਨ ਕਿਵੇਂ ਪ੍ਰਾਪਤ ਕਰ ਸਕੀਦਾ ਹੈ ? ਭਾਵ ਅਤੀ ਕਠਨ ਹੈ। ਤਿਵੇਂ ਮਨੁੱਖ ਦੀ ਜਿੰਦ ਵੀ ਵਿਕਾਰਾਂ ਨਾਲ ਘਿਰੀ ਰਹਿੰਦੀ ਹੈ, ਪ੍ਰਭੂ ਮਿਲਾਪ ਦੀ ਸੁਗੰਧੀ ਮਨੁੱਖ ਨੂੰ ਪ੍ਰਾਪਤ ਨਹੀਂ ਹੁੰਦੀ, ਪਰ ਜੋ ਗੁਰੂ ਦਾ ਬਖ਼ਸ਼ਿਆ ਹੋਇਆ ਸਰੂਪ ਦਾ ਗਿਆਨ ਰੂਪ ਤੇਜ ਖੰਡਾ ਹੈ, ਇਸ ਨਾਲ ਆਤਮਕ ਰਸ ਨੂੰ ਮੁਕਾਣ ਵਾਲਾ ਜੋ ਮਾਇਆ ਮੋਹ ਦਾ ਜ਼ਹਿਰ ਹੈ, ਇਸ ਨੂੰ ਜੜ੍ਹਾਂ ਤੋਂ ਵੱਢ ਵੱਢ ਕੇ ਹੀ ਨਾਮ ਰਸ ਪੀਤਾ ਜਾ ਸਕਦਾ ਹੈ।

**ਪ੍ਰਸ਼ਨ ੧੨੭੯ ਭਸਮ :** ਪਾਪੀਆਂ ਦੇ ਬਜਰ ਪਾਪ ਕਰਮ ਕੀਤੇ ਕਿਵੇਂ ਭਸਮ ਹੋ ਸਕਦੇ ਹਨ ?

**ਉੱਤਰ :** **ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ ॥**
**ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ ॥ (ਪੰਨਾ ੧੩੨੪)**

**ਭਾਵਾਰਥ :** ਜਿਵੇਂ ਲੱਕੜਾਂ 'ਕੱਠੀਆਂ ਕਰਕੇ ਬਹੁਤ ਵੱਡਾ ਢੇਰ ਲਾ ਦਿੱਤਾ ਜਾਵੇ, ਉਸਨੂੰ ਅੱਗ ਦੀ ਇਕ ਚੰਗਿਆੜੀ ਹੀ ਇਕ ਪਲ ਵਿਚ ਸੁਆਹ ਕਰ ਦੇਂਦੀ ਹੈ, ਤਿਵੇਂ ਸਾਕਤ ਮਨੁੱਖਾਂ ਦੇ ਵੱਡੇ ਵੱਡੇ ਬਜਰ ਪਾਪ ਕੀਤੇ ਹੋਏ ਸਾਧੂਆਂ ਦੀ ਸੰਗਤ ਵਿਚ ਮਿਲ ਕੇ ਨਾਮ ਦਾ ਚਿੰਤਨ ਕਰਨ ਨਾਲ ਇਕ ਪਲ ਵਿਚ ਸਾਰੇ ਹੀ ਨਾਸ ਹੋ ਜਾਂਦੇ ਹਨ।

**ਪ੍ਰਸ਼ਨ ੧੨੮੦ ਸਾਕਤ :** ਪ੍ਰਮੇਸ਼ਰ ਤੋਂ ਟੁਟੇ ਹੋਏ ਸਾਕਤ ਮਨੁੱਖਾਂ ਦੀ ਕੀ ਨਿਸ਼ਾਨੀ ਹੈ ?

**ਉੱਤਰ :** **ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ ॥**
**ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ ॥**
**(ਪੰਨਾ ੧੩੨੬)**

**ਭਾਵਾਰਥ :** ਐਸੇ ਆਦਮੀ ਜੋ ਰੱਬ ਵੱਲੋਂ ਟੁਟੇ ਹੋਏ ਹਨ, ਉਹ ਲੋਭੀ ਕੁੱਤੇ ਦੇ ਸੁਭਾਅ ਵਾਲੇ ਹਰ ਬੰਦੇ ਨੂੰ ਹੀ ਠੱਗਣ ਲਈ ਤੱਤਪਰ ਰਹਿੰਦੇ ਹਨ ਅਤੇ ਉਨ੍ਹਾਂ ਦੇ ਅੰਦਰ ਖੋਟੀ ਮਤ ਰੂਪ ਮੈਲ ਸਦਾ ਹੀ ਭਰੀ ਰਹਿੰਦੀ ਹੈ। ਉਹ ਸਾਕਤ ਆਪਣੀ ਗਰਜ਼ ਪੂਰੀ ਕਰਨ ਲਈ ਭਾਵੇਂ ਗੱਲਾਂ ਵੀ ਵਧੇਰੇ ਕਰਦੇ ਹਨ ਪਰ ਉਨ੍ਹਾਂ ਦਾ ਕਦੀ ਵੀ ਇਤਬਾਰ ਜਾਂ ਸੰਗਤ ਨਾ ਕਰੋ ਕਿਉਂਕਿ ਉਨ੍ਹਾਂ ਦੀ ਸੰਗਤ ਕਰਨ ਨਾਲ ਮਨ ਨੂੰ ਵਿਕਾਰਾਂ ਦਾ ਦਾਗ਼ ਲਗ ਜਾਂਦਾ ਹੈ।

**ਪ੍ਰਸ਼ਨ ੧੨੮੧ ਸੁਖ :** ਮਨੁੱਖ ਨੂੰ ਆਤਮਕ ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ ?

**ਉੱਤਰ :** **ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ॥**
**ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥**
**(ਪੰਨਾ ੧੩੨੬)**

**ਭਾਵਾਰਥ :** ਸਦਾ ਸੁਖੀ ਰਹਿਣ ਦੀ ਇੱਛਾ ਵਾਲੇ ਮਨੁੱਖ ਲਈ ਗੁਰੂ ਆਪਣੀ ਉੱਚੀ ਬਾਂਹ ਕਰਕੇ ਸੁਣਾ ਰਹੇ ਹਨ ਕਿ ਹੇ ਸੰਤ ਜਨੋ ! ਉਨ੍ਹਾਂ ਦੀ ਗੱਲ ਧਿਆਨ ਨਾਲ ਸਰਵਨ ਕਰੋ। ਜੇ ਤੁਸੀਂ ਆਪਣੀ ਸਾਰੀ ਜ਼ਿੰਦਗੀ ਵਿਚ ਸਦਾ ਸੁਖੀ ਰਹਿਣਾ ਚਾਹੁੰਦੇ ਹੋ ਤਾਂ ਉਹ ਸਦਾ ਸੁਖ ਮਨੁੱਖ ਨੂੰ ਆਤਮਕ ਸੁਖ ਨਾਲ ਹੀ ਮਿਲ ਸਕਦਾ ਹੈ। ਉਹ ਆਤਮਕ ਸੁਖ ਦੀ ਪ੍ਰਾਪਤੀ ਸਦਾ ਹੀ ਗੁਰੂ ਦੀ ਸ਼ਰਣ ਵਿਚ ਪਿਆਂ ਹੋ ਸਕਦੀ ਹੈ। ਸੋ ਇਸ ਲਈ ਸਦਾ ਹੀ ਗੁਰੂ ਦੀ ਸ਼ਰਣ ਵਿਚ ਪਏ ਰਹੋ।

# ਰਾਗੁ ਪ੍ਰਭਾਤੀ

***ਪ੍ਰਸ਼ਨ ੧੨੮੨ ਭੰਡਾਰ :*** ਉਹ ਪ੍ਰਮੇਸ਼ਰ ਕਿਤਨਾ ਕੁ ਬਖ਼ਸ਼ਸ਼ ਦਾ ਭੰਡਾਰ ਹੈ ?

***ਉੱਤਰ:*** **ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ॥**
**ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ॥ (ਪੰਨਾ ੧੩੨੮)**

***ਭਾਵਾਰਥ :*** ਜੇ ਕੋਈ ਬੰਦਾ ਕਿਸੇ ਦੂਸਰੇ ਬੰਦੇ ਨਾਲ ਇਕ ਭਲਾਈ ਕਰਦਾ ਹੈ ਤਾਂ ਉਹ ਆਪਣੇ ਮਨ ਚਿਤ ਵਿਚ ਬੜੀਆਂ ਹੀ ਫੜਾਂ ਮਾਰਦਾ ਹੈ, ਹੰਕਾਰ ਕਰਦਾ ਹੈ, ਭਾਵ ਉਸਨੂੰ ਆਪਣੇ ਕੀਤੇ ਉਪਕਾਰ ਦਾ ਅਹਿਸਾਨ ਜਤਾਉਂਦਾ ਰਹਿੰਦਾ ਹੈ, ਪਰ ਵੇਖੋ ਉਸ ਵਾਹਿਗੁਰੂ ਨੇ ਇਸ ਜੀਵ ਨੂੰ ਇਤਨੇ ਗੁਣ ਤੇ ਚੰਗਿਆਈਆਂ, ਦਾਤਾਂ ਬਖ਼ਸ਼ੀਆਂ ਹਨ, ਫਿਰ ਭੀ ਇਤਨੀਆਂ ਦਾਤਾਂ ਬਖ਼ਸ਼ ਕੇ ਅਫ਼ਸੋਸ ਨਹੀਂ ਕਰਦਾ ਕਿ ਇਹ ਜੀਵ ਮੇਰੇ ਕੋਲੋਂ ਇਤਨੀਆਂ ਦਾਤਾਂ ਲੈ ਕੇ ਮੇਰੀ ਕਦਰ ਨਹੀਂ ਕਰਦਾ, ਉਹ ਬਖ਼ਸ਼ਸ਼ ਦਾ ਭੰਡਾਰ ਫਿਰ ਭੀ ਦਾਤਾਂ ਬਖ਼ਸ਼ਦਾ ਹੀ ਰਹਿੰਦਾ ਹੈ।

***ਪ੍ਰਸ਼ਨ ੧੨੮੩ ਲੋਕ :*** ਕੀ ਦੁਨੀਆਂ ਦੇ ਲੋਕ ਚੁਪ ਰਹਿਣ ਨਾਲ ਖ਼ੁਸ਼ ਹੁੰਦੇ ਹਨ ਜਾਂ ਕਿ ਬਹੁਤਾ ਬੋਲਣ ਨਾਲ ?

***ਉੱਤਰ:*** **ਮਸਟਿ ਕਰਉ ਮੂਰਖੁ ਜਗਿ ਕਹੀਆ॥**
**ਅਧਿਕ ਬਕਉ ਤੇਰੀ ਲਿਵ ਰਹੀਆ॥ (ਪੰਨਾ ੧੩੩੦)**

***ਭਾਵਾਰਥ :*** ਜੇ ਕੋਈ ਬੰਦਾ ਦੁਨਿਆਵੀ ਦਿਖਲਾਵੇ ਦੇ ਰਸਮੋਂ ਰਿਵਾਜਾਂ ਵਲੋਂ ਬੇਪ੍ਰਵਾਹ ਹੋ ਕੇ ਵਾਹਿਗੁਰੂ ਜੀ ਦੀ ਸਿਫ਼ਤ-ਸਾਲਾਹ ਕਰਨ ਵਿਚ ਮਸਤ ਹੋ ਜਾਵੇ, ਭਾਵ ਚੁਪ ਹੋ ਜਾਵੇ ਤਾਂ ਦੁਨੀਆਂ ਦੇ ਲੋਕ ਉਸ ਨੂੰ ਮੂਰਖ ਆਖਣ ਲੱਗ ਪੈਂਦੇ ਹਨ। ਜੇ ਕੋਈ ਇਨ੍ਹਾਂ ਰਬ ਵਲੋਂ ਟੁਟੇ ਹੋਏ ਲੋਕਾਂ ਨੂੰ ਇਨ੍ਹਾਂ ਦੇ ਪਖੰਡ ਦੀਆਂ ਫੋਕੀਆਂ ਰਸਮਾਂ ਨੂੰ ਖੇਡਣ ਕਰਕੇ ਸਚਿਆਈ ਪ੍ਰਗਟ ਕਰਨ ਲਈ ਬਹੁਤਾ ਬੋਲਦਾ ਹੈ ਤਾਂ ਵਾਹਿਗੁਰੂ ਵਲ ਬਿਰਤੀ ਲਗਣੋਂ ਰਹਿ ਜਾਂਦੀ ਹੈ। ਭਾਵ ਬਿਰਤੀ ਦਾ ਟਿਕਾਓ ਨਹੀਂ ਹੁੰਦਾ। ਸੋ ਲੋਕ ਨਿਰਾ ਭਾਈਚਾਰਕ ਰਸਮਾਂ ਨੂੰ ਹੀ ਜੀਵਨ ਦਾ ਮਨੋਰਥ ਜਾਣਦੇ ਹਨ। ਸਿਮਰਨ ਕਰਨ ਦੇ ਉਦਮ ਨੂੰ ਨਿੰਦਦੇ ਹਨ। ਇਸ ਲਈ ਲੋਕਾਂ ਦੀ ਖ਼ੁਸ਼ੀ ਹਾਸਲ ਕਰਨ ਲਈ ਜੋ ਫੋਕੇ ਰਸਮਾਂ ਰਿਵਾਜਾਂ ਵਿਚ ਲਗਿਆਂ ਜੀਵਨ ਨੂੰ ਬਰਬਾਦ ਕਰਨਾ ਹੈ, ਇਨ੍ਹਾਂ ਦਾ ਤਿਆਗ ਕਰਕੇ ਮਨੁੱਖ ਨੂੰ ਪ੍ਰਮਾਰਥ ਦੇ ਸਹੀ ਰਸਤੇ ਪਰ ਹੀ ਟੁਰਦੇ ਰਹਿਣਾ ਚਾਹੀਦਾ ਹੈ, ਕਿਉਂਕਿ 'ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥'

***ਪ੍ਰਸ਼ਨ ੧੨੮੪ ਸਵਰਗ :*** ਕੀ ਜੋ ਤੀਰਥ ਯਾਤਰਾ ਆਦਿ ਮਿਥੇ ਹੋਏ ਧਾਰਮਕ ਕਰਮ ਹਨ, ਉਨ੍ਹਾਂ ਨੂੰ ਕਰਨ ਵਾਲਾ ਮਨੁੱਖ ਸਵਰਗ ਨੂੰ ਜਾਏਗਾ ?

***ਉੱਤਰ:*** **ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ॥**
**ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ॥ (ਪੰਨਾ ੧੩੩੪)**

***ਭਾਵਾਰਥ :*** ਜੋ ਮਨੁੱਖ ਗੁਰੂ ਵੱਲੋਂ ਬੇਮੁਖ ਹੋ ਕੇ ਸਤਿਗੁਰਾਂ ਦਾ ਉਪਦੇਸ਼ ਹਿਰਦੇ ਅੰਦਰ ਨਹੀਂ ਧਾਰਨ ਕਰਦਾ, ਉਹ ਭਾਵੇਂ ਤੀਰਥ ਯਾਤਰਾ ਆਦਿ ਧਾਰਮਕ ਕਰਮ ਕਰਕੇ ਬਹੁਤਾ ਧਨ ਭੀ ਇਕੱਠਾ ਕਰ ਲੈਂਦਾ ਹੈ ਤਾਂ ਭੀ ਉਹ ਵਿਖਾਵੇ ਦੇ ਧਾਰਮਕ ਸਾਧਨ ਕਰਦਾ ਹੋਇਆ ਅੰਤ ਨੂੰ ਨਰਕਾਂ ਵਿਚ ਹੀ ਜਾ ਕੇ ਪੈਂਦਾ ਹੈ। ਭਾਵ ਗੁਰੂ ਉਪਦੇਸ਼ ਤੋਂ ਸੱਖਣੇ ਮਨੁੱਖ ਦੇ ਰਸਮੀ ਧਾਰਮਕ ਕਰਮ ਕੀਤੇ ਉਸਦੇ ਸਭ ਬੇਅਰਥ ਤੇ ਦੁਖ ਦਾ ਕਾਰਨ ਬਣਦੇ ਹਨ।

***ਪ੍ਰਸ਼ਨ ੧੨੮੫ ਭੁਲ :*** ਇਹ ਮਨੁੱਖ ਜਾਣ ਬੁਝ ਕੇ ਕੁਰਾਹੇ ਪੈਣ ਦੀ ਭੁਲ ਕਿਉਂ ਕਰਦਾ ਹੈ ?

*ਉੱਤਰ:* **ਕੋਈ ਜਾਣਿ ਨ ਭੂਲੈ ਭਾਈ॥**
**ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ॥ (ਪੰਨਾ ੧੩੪੪)**

***ਭਾਵਾਰਥ :*** ਇਹ ਕੋਈ ਕਿਸੇ ਮਨੁੱਖ ਦੇ ਵਸ ਦੀ ਗੱਲ ਨਹੀਂ, ਕੋਈ ਭੀ ਮਨੁੱਖ ਜਾਣ ਬੁਝ ਕੇ ਨਹੀਂ ਭੁਲਦਾ। ਓਹੀ ਮਨੁੱਖ ਕੁਰਾਹੇ ਪੈਂਦਾ ਹੈ ਜਿਸਨੂੰ ਪ੍ਰਮਾਤਮਾ ਆਪ ਹੀ ਕੁਰਾਹੇ ਪਾਂਦਾ ਹੈ ਅਤੇ ਜਿਸਨੂੰ ਉਹ ਪ੍ਰਮੇਸ਼ਰ ਆਪ ਸਮਝ ਬਖ਼ਸ਼ਦਾ ਹੈ ਓਹੀ ਮਨੁੱਖ ਜੀਵਨ ਦਾ ਸਹੀ ਰਸਤਾ ਸਮਝ ਸਕਦਾ ਹੈ, ਭਾਵ ਕਰਤਾਰ ਆਪ ਕਦੇ ਭੀ ਗ਼ਲਤੀ ਨਹੀਂ ਕਰਦਾ ਪਰ ਹਰੇਕ ਜੀਵ ਜੋ ਵੀ ਉਸਨੇ ਪੈਦਾ ਕੀਤਾ ਹੈ ਉਹ ਭੁਲਾਂ ਵਿਚ ਫਸਦਾ ਰਹਿੰਦਾ ਹੈ।

***ਪ੍ਰਸ਼ਨ ੧੨੮੬ ਲੇਖਾ :*** ਕੀ ਪ੍ਰਮੇਸ਼ਰ ਦੀ ਦਰਗਾਹ ਵਿਚ ਲੇਖਾ ਦੇਣ ਸਮੇਂ ਇਹ ਸਰੀਰ ਜਾਂ ਉੱਚੀ ਨੀਵੀਂ ਜਾਤ ਵੀ ਜਾਂਦੀ ਹੈ ?

*ਉੱਤਰ:* **ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ॥**
**ਸਾਚਿ ਰਤੇ ਸੇ ਉਬਰੇ, ਦੁਖੀਏ ਦੂਜੈ ਭਾਇ॥ (ਪੰਨਾ ੧੩੪੬)**

***ਭਾਵਾਰਥ :*** ਜਿਥੇ ਪ੍ਰਮੇਸ਼ਰ ਦੀ ਦਰਗਾਹ ਵਿਚ ਮਨੁੱਖ ਪਾਸੋਂ ਉਸਦੇ ਕੀਤੇ ਕਰਮਾਂ ਦਾ ਹਿਸਾਬ ਮੰਗਿਆ ਜਾਂਦਾ ਹੈ ਉਥੇ ਇਸ ਜੀਵ ਨਾਲ, ਨਾ ਹੀ ਇਹ ਸਰੀਰ ਜਾਂਦਾ ਹੈ ਨਾ ਹੀ ਉੱਚੀ ਨੀਵੀਂ ਜਾਤ ਹੀ ਜਾਂਦੀ ਹੈ। ਉਸ ਪ੍ਰਮੇਸ਼ਰ ਦੀ ਸੱਚੀ ਦਰਗਾਹ ਵਿਚ ਤਾਂ ਪ੍ਰਭੂ ਦੇ ਨਾਮ ਰੰਗ ਵਿਚ ਰੰਗੇ ਹੋਏ ਹਿਸਾਬ ਹੋਣ ਸਮੇਂ ਸੁਰਖ਼ਰੂ ਹੋ ਜਾਂਦੇ ਹਨ ਅਤੇ ਮਾਇਆ ਦੇ ਪਿਆਰ ਵਿਚ, ਜ਼ਿੰਦਗੀ ਦੇ ਪਿਆਰ ਵਿਚ ਜ਼ਿੰਦਗੀ ਗੁਜ਼ਾਰਨ ਵਾਲੇ ਉਸ ਦਰਗਾਹ ਵਿਚ ਦੁਖੀ ਹੁੰਦੇ ਹਨ। ਭਾਵ ਇਸ ਦੁਨੀਆਂ ਅੰਦਰ ਆਦਮੀ, ਮਨੁੱਖ ਦੀ ਕਲਪੀ ਹੋਈ ਉੱਚੀ ਤੋਂ ਉੱਚੀ ਜਾਤ ਵਿਚ ਵੀ ਕਿਉਂ ਨਾ ਪੈਦਾ ਹੋਇਆ ਹੋਵੇ, ਪਰ ਸ਼ੁਭ ਅਮਲਾਂ ਤੋਂ ਬਿਨਾਂ ਰੱਬ ਦੀ ਸੱਚੀ ਦਰਗਾਹ ਵਿਚ ਉਸ ਦੀ ਕੋਈ ਵੀ ਕੀਮਤ ਨਹੀਂ।

***ਪ੍ਰਸ਼ਨ ੧੨੮੭ ਮਿਲਾਪ :*** ਕੀ ਕੋਈ ਆਦਮੀ ਆਪਣੇ ਸਰੀਰ ਪਰ ਵਿਸ਼ਨੂੰ ਭਗਤੀ ਦੇ ਬਾਹਰਲੇ ਚੱਕਰ ਚਿਹਨ ਬਣਾਉਣ ਵਾਲਾ ਪ੍ਰਭੂ ਦਾ ਮਿਲਾਪ ਹਾਸਲ ਕਰ ਲੈਂਦਾ ਹੈ ?

*ਉੱਤਰ:* **ਮਨ ਮਹਿ ਕ੍ਰੋਧੁ ਮਹਾ ਅਹੰਕਾਰਾ॥ ਪੂਜਾ ਕਰਹਿ ਬਹੁਤੁ ਬਿਸਥਾਰਾ॥**
**ਕਰਿ ਇਸਨਾਨੁ ਤਨਿ ਚਕ੍ਰ ਬਣਾਏ॥ ਅੰਤਰ ਕੀ ਮਲੁ ਕਬ ਹੀ ਨ ਜਾਏ॥**
**ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ॥ ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ॥**
**(ਪੰਨਾ ੧੩੪੮)**

***ਭਾਵਾਰਥ :*** ਜੇ ਕਿਸੇ ਆਦਮੀ ਦਾ ਮਨ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ ਅਤੇ ਉਸਦੇ ਅੰਦਰ ਬਲੀ ਕ੍ਰੋਧ ਅਤੇ ਹੰਕਾਰ ਦਾ ਨਿਵਾਸ ਹੈ ਤਾਂ ਉਹ ਭਾਵੇਂ ਤੀਰਥਾਂ ਉਤੇ ਇਸ਼ਨਾਨ ਕਰਕੇ ਆਪਣੇ ਸਰੀਰ ਪਰ ਧਾਰਮਕ ਚਿਹਨਾਂ ਦੇ ਨਿਸ਼ਾਨ ਭੀ ਲਾਂਦਾ ਹੈ ਤੇ ਅਨੇਕਾਂ ਤਰ੍ਹਾਂ ਦੀ ਪੂਜਾ ਭੀ ਕਰਦਾ ਹੈ। ਇਤਿਆਦ ਪਾਖੰਡ ਕਰਨ ਨਾਲ ਮਨੁੱਖ ਦੇ ਮਨ ਵਿਚੋਂ ਵਿਕਾਰਾਂ ਦੀ ਮੈਲ ਦੂਰ ਨਹੀਂ ਹੁੰਦੀ। ਨਿਰ ਵਿਕਾਰ ਹੋਏ ਬਿਨਾਂ ਪਿਛਲੇ ਸਮੇਂ ਵਿਚ ਕਿਸੇ ਨੇ ਵੀ ਅੱਜ ਤਕ ਪ੍ਰਭੂ ਦਾ ਮਿਲਾਪ ਹਾਸਲ ਨਹੀਂ ਕੀਤਾ ਅਤੇ ਨਾ ਹੀ ਕੋਈ ਅੱਗੇ ਲਈ ਕਰ ਸਕਦਾ ਹੈ।

***ਪ੍ਰਸ਼ਨ ੧੨੮੮ ਪਾਪ :*** ਕੀ ਤੀਰਥਾਂ ਪਰ ਇਸ਼ਨਾਨ ਕਰਨ ਨਾਲ ਮਨੁੱਖ ਦੇ ਕੀਤੇ ਪਾਪ ਉਤਰ ਜਾਂਦੇ ਹਨ ?

*ਉੱਤਰ:* **ਪਾਪ ਕਰਹਿ ਪੰਚਾਂ ਕੇ ਬਸਿ ਰੇ॥ ਤੀਰਥਿ ਨਾਇ ਕਹਹਿ ਸਭਿ ਉਤਰੇ॥**
**ਬਹੁਰਿ ਕਮਾਵਹਿ ਹੋਇ ਨਿਸੰਕ॥ ਜਮ ਪੁਰਿ ਬਾਂਧਿ ਖਰੇ ਕਾਲੰਕ॥ (ਪੰਨਾ ੧੩੪੮)**

***ਭਾਵਾਰਥ :*** ਜੋ ਲੋਕ ਕਾਮਾਦਿਕਾਂ ਦੇ ਅਧੀਨ ਹੋਏ ਪਾਪ ਕਰਮ ਕਰਦੇ ਰਹਿੰਦੇ ਹਨ ਅਤੇ ਕਿਸੇ ਤੀਰਥ ਪਰ ਇਸ਼ਨਾਨ

ਕਰਕੇ ਉਹ ਇਹ ਨਿਸਚਾ ਕਰ ਲੈਂਦੇ ਹਨ ਕਿ ਸਾਡੇ ਪਿਛਲੇ ਕੀਤੇ ਪਾਪ ਕਰਮ ਸਾਰੇ ਹੀ ਲਹਿ ਗਏ ਹਨ ਅਤੇ ਅਗੋ ਨੂੰ ਫਿਰ ਨਿਸੰਗ ਹੋ ਕੇ ਉਹੀ ਪਾਪ ਮੁੜ ਕਰੀ ਜਾਂਦੇ ਹਨ। ਇਸ ਤਰ੍ਹਾਂ ਦਾ ਤੀਰਥ ਇਸ਼ਨਾਨ ਕੀਤਾ ਉਨ੍ਹਾਂ ਨੂੰ ਜਮਰਾਜ ਤੋਂ ਨਹੀਂ ਬਚਾਅ ਸਕਦਾ। ਐਸੇ ਪਾਪ ਕਰਮ ਕਰਨ ਵਾਲੇ ਲੋਕਾਂ ਨੂੰ ਬੰਨ੍ਹ ਕੇ ਜਮਰਾਜ ਦੇ ਦੇਸ਼ ਵਿਚ ਅਪੜਾਇਆ ਜਾਵੇਗਾ। ਭਾਵ ਬਾਰ ਬਾਰ ਕੀਤੇ ਪਾਪ ਕਿਸੇ ਤੀਰਥ ਵਿਚ ਇਸ਼ਨਾਨ ਕਰਨ ਨਾਲ ਉਸ ਪਾਪ ਦੇ ਉਤਰ ਜਾਣ ਦਾ ਨਿਹਚਾ ਕਰ ਲੈਣਾ ਇਹ ਗ਼ਲਤ ਖ਼ਿਆਲ ਹੈ।

***ਪ੍ਰਸ਼ਨ ੧੨੮੯ ਧੂਣੀਆਂ :*** ਜੋ ਲੋਕ ਧੂਣੀਆਂ ਆਦਿ ਤਾਪ ਕੇ ਆਪਣੇ ਸਰੀਰ ਪਰ ਅਨੇਕਾਂ ਕਸ਼ਟ ਸਹਾਰਦੇ ਹਨ, ਕੀ ਉਨ੍ਹਾਂ ਦੇ ਮਨ ਦੀ ਖੋਟੀ ਆਦਤ ਬਦਲ ਜਾਂਦੀ ਹੈ ?

***ਉੱਤਰ :*** **ਘੂਘਰ ਬਾਧਿ ਬਜਾਵਹਿ ਤਾਲਾ ॥**
**ਅੰਤਰਿ ਕਪਟੁ ਫਿਰਹਿ ਬੇਤਾਲਾ ॥**
**ਵਰਮੀ ਮਾਰੀ ਸਾਪੁ ਨ ਮੂਆ ॥**
**ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥**
**ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥**
**ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥**
**ਦੇਸੁ ਛੋਡਿ ਪਰਦੇਸਹਿ ਧਾਇਆ ॥**
**ਪੰਚ ਚੰਡਾਲ ਨਾਲੇ ਲੈ ਆਇਆ ॥ (ਪੰਨਾ ੧੩੪੮)**

***ਭਾਵਾਰਥ :*** ਜੋ ਆਦਮੀ ਧੂਣੀਆਂ ਤਾਪਦਾ ਹੈ, ਗੇਰੀ ਰੰਗੇ ਕਪੜੇ ਪਹਿਨਦਾ ਹੈ, ਕਿਸੇ ਬਿਪਤਾ ਦਾ ਮਾਰਿਆ ਦੇਸ ਨੂੰ ਛਡ ਕੇ ਪ੍ਰਦੇਸ ਵਿਚ ਵੀ ਚਲਿਆ ਜਾਂਦਾ ਹੈ, ਪੈਰਾਂ ਨੂੰ ਘੁੰਗਰੂ ਬੰਨ੍ਹ ਕੇ ਕਿਸੇ ਮੂਰਤੀ ਅੱਗੇ ਤਾਲ ਭੀ ਪੂਰਦਾ ਹੈ। ਅਜਿਹੇ ਸਰੀਰ ਪਰ ਅਨੇਕਾਂ ਕਸ਼ਟ ਸਹਾਰ ਕੇ ਜੇ ਉਹ ਪੰਜ ਕਾਮਾਦਿਕਾਂ ਚੰਡਾਲਾਂ ਨੂੰ ਨਾਲ ਹੀ ਲਈ ਫਿਰਦਾ ਹੈ ਅਤੇ ਅੰਦਰ ਉਸ ਦੇ ਹਮੇਸ਼ਾਂ ਕਪਟ ਹੀ ਵਸਦਾ ਹੈ ਤਾਂ ਉਸ ਦੇ ਕਸ਼ਟ ਸਹਾਰੇ ਹੋਏ ਉਸ ਦੇ ਮਨ ਦੇ ਮੰਦੇ ਸੁਭਾਅ ਨੂੰ ਇਸੇ ਤਰ੍ਹਾਂ ਹੀ ਨਹੀਂ ਬਦਲਦੇ, ਜਿਵੇਂ ਕਿਸੇ ਸੱਪ ਦੀ ਖੁੱਡ ਬੰਦ ਕਰ ਦਿੱਤੀ ਜਾਵੇ, ਉਸ ਖੁੱਡ ਵਿਚ ਰਹਿਣ ਵਾਲਾ ਸੱਪ ਨਹੀਂ ਮਰਦਾ।

**ਰਾਗੁ ਪ੍ਰਭਾਤੀ ਭਗਤ ਬਾਣੀ ਕਬੀਰ ਜੀ ॥**

***ਪ੍ਰਸ਼ਨ ੧੨੯੦ ਨਿਹਚਾ :*** ਮੁਸਲਮਾਨ ਖ਼ੁਦਾ ਨੂੰ ਕਾਬੇ ਵਿਚ ਰਹਿੰਦਾ ਮੰਨਦੇ ਹਨ, ਹਿੰਦੂ ਕਿਸੇ ਇਕ ਮੂਰਤੀ ਵਿਚ ਹੀ ਮੰਨੀ ਬੈਠੇ ਹਨ, ਪਰ ਨਿਹਚਾ ਕਿਸ ਪਰ ਕੀਤਾ ਜਾਵੇ ?

***ਉੱਤਰ :*** **ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥**
**ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥.....**
**ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥**
**ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥.....**
**ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ ॥**
**ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥ (ਪੰਨਾ ੧੩੪੯)**

***ਭਾਵਾਰਥ :*** ਮੁਸਲਮਾਨਾਂ ਦੇ ਖ਼ਿਆਲ ਅਨੁਸਾਰ ਜੇ ਖ਼ੁਦਾ ਨੂੰ ਸਿਰਫ਼ ਕਾਬੇ ਵਿਚ ਵਸਦਾ ਹੀ ਮੰਨ ਲਿਆ ਜਾਵੇ ਤਾਂ ਫਿਰ ਇਹ ਸਾਰਾ ਬਾਕੀ ਜਗਤ ਕਿਸਦਾ ਮੰਨਿਆ ਜਾਵੇਗਾ, ਭਾਵ ਇਹ ਮੁਸਲਮਾਨਾਂ ਦਾ ਯਕੀਨ ਵੀ ਸਹੀ ਨਹੀਂ ਹੈ। ਹਿੰਦੂ ਪ੍ਰਮਾਤਮਾ ਦਾ ਨਿਵਾਸ ਇਕ ਮੂਰਤੀ ਵਿਚ ਹੀ ਮੰਨੀ ਬੈਠਾ ਹੈ। ਇਸ ਤਰ੍ਹਾਂ ਦੋਹਾਂ ਵਿਚੋਂ ਪ੍ਰਮਾਤਮਾ ਨੂੰ ਕਿਸੇ

ਨੇ ਵੀ ਨਹੀਂ ਵੇਖਿਆ। ਹਿੰਦੂ ਦੇ ਕਹੇ ਅਨੁਸਾਰ ਹਰੀ ਨਾ ਜਗਨ ਨਾਥ ਪੁਰੀ ਵਿਚ ਹੈ ਅਤੇ ਮੁਸਲਮਾਨਾਂ ਦੇ ਨਿਹਚੇ ਅਨੁਸਾਰ ਨਾ ਹੀ ਖ਼ੁਦਾ ਕਾਬੇ ਵਿਚ ਹੈ। ਅਸਲ ਹਰ ਮਨੁੱਖ ਦਾ ਦਿਲ ਹੀ ਉਸ ਖ਼ੁਦਾ ਦਾ ਨਿਵਾਸ ਅਸਥਾਨ ਹੈ, ਏਹੀ ਉਸਦਾ ਸਹੀ ਮੁਕਾਮ ਹੈ। ਅਸਲੀਅਤ ਇਹ ਹੈ ਕਿ ਜੇ ਦਿਲ ਵਿਚ ਠੱਗੀ ਫ਼ਰੇਬ ਵਸਦਾ ਹੈ ਤਾਂ ਜਗਨ ਨਾਥ ਪੁਰੀ ਵਿਚ ਇਸ਼ਨਾਨ ਕਰਨ ਦਾ ਕੋਈ ਲਾਭ ਨਹੀਂ ਅਤੇ ਨਾ ਹੀ ਮਸੀਤ ਵਿਚ ਸਿਜਦਾ ਕਰਨ ਦਾ ਕੋਈ ਫ਼ਾਇਦਾ ਹੈ। ਨਾ ਹੀ ਨਿਵਾਜ ਪੜ੍ਹਨ ਦਾ, ਨਾ ਕਾਬੇ ਜਾ ਕੇ ਹੱਜ ਕਰਨ ਦਾ ਕੋਈ ਗੁਣ ਹੈ।

***ਪ੍ਰਸ਼ਨ ੧੨੯੧ ਮਜ਼ਹਬਾਂ :*** ਜਦੋਂ ਸਾਰਾ ਜਗਤ ਇਕ ਰੱਬ ਦੀ ਜੋਤ ਤੋਂ ਪੈਦਾ ਹੋਇਆ ਹੈ ਤਾਂ ਮਜ਼ਹਬਾਂ ਦੇ ਭੁਲੇਖੇ ਵਿਚ ਪੈ ਕੇ ਕਿਸੇ ਨੂੰ ਚੰਗਾ, ਕਿਸੇ ਨੂੰ ਮੰਦਾ ਕਿਉਂ ਆਖਿਆ ਜਾਂਦਾ ਹੈ ?

***ਉੱਤਰ :*** **ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥**
**ਲੋਗਾ ਭਰਮਿ ਨ ਭੂਲਹੁ ਭਾਈ ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥ (ਪੰਨਾ ੧੩੪੯)**

***ਭਾਵਾਰਥ :*** ਇਸ ਲਈ ਕਿ ਲੋਕ ਭਰਮ ਵਿਚ ਭੁਲੇ ਹੋਏ ਮਜ਼ਹਬਾਂ ਅਤੇ ਜਾਤਾਂ ਦੇ ਭੁਲੇਖੇ ਵਿਚ ਪੈ ਕੇ ਉਸ ਪ੍ਰਮੇਸ਼ਰ ਦੀ ਹਸਤੀ ਬਾਰੇ ਭਰਮ ਵਿਚ ਪਏ ਖੁਆਰ ਹੋ ਰਹੇ ਹਨ, ਉਨ੍ਹਾਂ ਨੂੰ ਇਹ ਗਿਆਨ ਨਹੀਂ ਕਿ ਰੱਬ ਸਾਰੀ ਖਲਕਤ ਨੂੰ ਪੈਦਾ ਕਰਨ ਵਾਲਾ ਹੈ। ਇਹ ਸਾਰੇ ਜੀਅ ਜੰਤ ਰੱਬ ਦੀ ਕੁਦਰਤ ਦੇ ਹੀ ਬਣਾਏ ਹੋਏ ਹਨ। ਇਕ ਪ੍ਰਮਾਤਮਾ ਦੀ ਜੋਤ ਤੋਂ ਸਾਰਾ ਜਗਤ ਪੈਦਾ ਹੋਇਆ ਹੈ। ਭਾਵ ਜਦੋਂ ਸਭ ਥਾਂ ਪ੍ਰਭੂ ਹੀ ਭਰਪੂਰ ਹੈ ਤਾਂ ਕਿਸੇ ਮਜ਼ਹਬਾਂ ਦੇ ਭੁਲੇਖੇ ਵਿਚ ਭੁਲ ਕੇ ਕਿਸੇ ਨੂੰ ਚੰਗਾ ਤੇ ਕਿਸੇ ਨੂੰ ਮੰਦਾ ਆਖਣਾ ਅਗਿਆਨਤਾ ਹੈ।

***ਪ੍ਰਸ਼ਨ ੧੨੯੨ ਧਾਰਮਕ ਪੁਸਤਕਾਂ :*** ਹਿੰਦੂ ਅਤੇ ਮੁਸਲਮਾਨ ਇਕ ਦੂਜੇ ਦੀਆਂ ਧਾਰਮਕ ਪੁਸਤਕਾਂ ਨੂੰ ਝੂਠਾ ਕਿਉਂ ਕਹਿੰਦੇ ਹਨ ?

***ਉੱਤਰ :*** **ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬਿਚਾਰੈ ॥ (ਪੰਨਾ ੧੩੫੦)**

***ਭਾਵਾਰਥ :*** ਬੇਦ ਕਤੇਬ ਅਤੇ ਹੋਰ ਸਾਰੇ ਹੀ ਮਜ਼ਹਬਾਂ ਦੇ ਧਾਰਮਕ ਪੁਸਤਕਾਂ ਨੂੰ ਮਤਾਂ ਕੋਈ ਝੂਠੇ ਕਹੋ ਕਿਉਂਕਿ ਇਨ੍ਹਾਂ ਸਭਨਾਂ ਦਾ ਸਾਰ ਸਿਧਾਂਤ ਪ੍ਰਮੇਸ਼ਰ ਦਾ ਗਿਆਨ ਪ੍ਰਾਪਤ ਕਰਨਾ ਹੈ। ਅਸਲ ਵਿਚ ਝੂਠਾ ਉਹ ਆਦਮੀ ਹੈ ਜੋ ਇਨ੍ਹਾਂ ਧਾਰਮਕ ਪੁਸਤਕਾਂ ਦੀ ਸਹੀ ਵਿਚਾਰ ਕਰਕੇ ਅਸਲੀਅਤ ਨੂੰ ਧਾਰਨ ਨਹੀਂ ਕਰਦਾ, ਭਾਵ ਹਰ ਮਜ਼ਹਬ ਦੇ ਧਾਰਮਕ ਪੁਸਤਕਾਂ ਨੂੰ ਪੜ੍ਹ ਕੇ ਉਨ੍ਹਾਂ ਵਿਚ ਦੱਸੇ ਪ੍ਰਮਾਰਥਕ ਮਾਰਗ 'ਤੇ ਤੁਰਨ ਵਾਲੇ ਸਹੀ ਗੁਣਾਂ ਦਾ ਧਾਰਨੀ ਹੋਣਾ ਚਾਹੀਦਾ ਹੈ। ਕਿਸੇ ਵੀ ਮਜ਼ਹਬ ਦੇ ਧਾਰਮਕ ਪੁਸਤਕ ਨੂੰ ਘਿਰਣਾ ਕਰਨੀ ਭੁਲ ਹੈ।

***ਪ੍ਰਸ਼ਨ ੧੨੯੩ ਨਿਵਾਜ :*** ਜੋ ਮੁਸਲਮਾਨ ਹੱਥ ਮੂੰਹ ਧੋ ਕੇ ਨਿਵਾਜ ਪੜ੍ਹਦੇ ਅਤੇ ਮਸੀਤ ਵਿਚ ਜਾ ਕੇ ਸਿਰ ਨਿਵਾਉਂਦੇ ਹਨ, ਉਨ੍ਹਾਂ ਨੂੰ ਕੀ ਲਾਭ ਮਿਲਦਾ ਹੈ ?

***ਉੱਤਰ :*** **ਕਿਆ ਉਜੂ ਪਾਕੁ ਕੀਆ, ਮੁਹੁ ਧੋਇਆ, ਕਿਆ ਮਸੀਤਿ ਸਿਰੁ ਲਾਇਆ ॥**
**ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥**
**(ਪੰਨਾ ੧੩੫੦)**

***ਭਾਵਾਰਥ :*** ਭਾਵੇਂ ਮਸੀਤ ਵਿਚ ਜਾ ਕੇ ਹੱਥ ਮੂੰਹ ਧੋ ਕੇ ਨਿਵਾਜ ਪੜ੍ਹਨੀ ਚੰਗੀ ਹੈ, ਪਰ ਜੇ ਉਸਦੇ ਅੰਦਰ ਕਪਟ ਹੈ ਤਾਂ ਉਸਦਾ ਨਿਵਾਜ ਪੜ੍ਹਨਾ, ਹੱਥ ਪੈਰ ਸਾਫ਼ ਕਰਨ ਦੀ ਰਸਮ ਕਰਨੀ, ਮੂੰਹ ਧੋਣਾ, ਮਸਜਦ ਵਿਚ ਜਾ ਕੇ ਸਿਜਦਾ ਕਰਨਾ ਕੋਈ ਲਾਭ ਨਹੀਂ। ਭਾਵ ਕਿਸੇ ਵੀ ਮਜ਼ਹਬ ਦੀਆਂ ਧਾਰਮਕ ਮਿਥੀਆਂ ਹੋਈਆਂ ਰਸਮਾਂ ਕਰਨ ਦਾ ਓਨਾ ਚਿਰ ਲਾਭ ਨਹੀਂ, ਜਿੰਨਾ ਚਿਰ ਉਹ ਆਪਣੇ ਕਪਟ ਨੂੰ ਨਹੀਂ ਤਿਆਗਦਾ।

# ਸਲੋਕ ਸਹਸਕ੍ਰਿਤੀ ਮਹਲਾ ੧

***ਪ੍ਰਸ਼ਨ ੧੨੯੪ ਬੰਦਗੀ :*** ਕੀ ਪ੍ਰਮਾਤਮਾ ਦੀ ਬੰਦਗੀ ਕਰਨ ਵਾਲੇ ਨੂੰ ਵੀ ਕਿਸੇ ਮੂਰਤੀ ਪੂਜਾ ਤੇ ਸੰਧਿਆ ਆਦਿ ਕਰਮ ਕਰਨ ਦੀ ਲੋੜ ਹੈ ?

***ਉੱਤਰ :*** **ਪੜਿ੍ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥**
**ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥**
**ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥**
**ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥ (ਪੰਨਾ ੧੩੫੩)**

***ਭਾਵਾਰਥ :*** ਬੇਦ ਆਦਿਕ ਪੜ੍ਹ ਕੇ ਤਿੰਨ ਵਕਤ ਸੰਧਿਆ ਕਰਨੀ, ਪੱਥਰਾਂ ਨੂੰ ਪੂਜਣਾ, ਬਗਲ ਸਮਾਧੀ ਲਾਣੀ, ਗਲ ਵਿਚ ਮਾਲਾ ਤੇ ਮੱਥੇ ਵਿਚ ਤਿਲਕ ਲਾਣਾ, ਦੋ ਧੋਤੀਆਂ ਦਾ ਧਾਰਨੀ ਹੋਣਾ, ਤਾਲੂਏ ਪਰ ਗਿੱਲਾ ਬਸਤਰ ਰਖਣਾ ਆਦਿ ਕਰਮ ਕਾਂਡ ਕਰਨਾ। ਇਹ ਸਭ ਕਰਮ ਕਾਂਡ ਪ੍ਰਮਾਤਮਾ ਦੀ ਬੰਦਗੀ ਕਰਨ ਵਾਲੇ ਵਾਸਤੇ ਫੋਕੇ ਹਨ, ਭਾਵ ਪ੍ਰਭੂ ਦੀ ਨਿਰੋਲ ਬੰਦਗੀ ਕਰਨ ਵਾਲੇ ਨੂੰ ਹੋਰ ਕਿਸੇ ਵੀ ਕਰਮ ਕਰਨ ਦੀ ਲੋੜ ਨਹੀਂ ਰਹਿ ਜਾਂਦੀ।

***ਪ੍ਰਸ਼ਨ ੧੨੯੫ ਸਦਾ ਸਾਥ :*** ਲੋਕ ਪ੍ਰਲੋਕ ਵਿਚ ਮਨੁੱਖ ਦਾ ਸਦਾ ਸਾਥ ਦੇਣ ਵਾਲਾ ਕੌਣ ਹੈ ?

***ਉੱਤਰ :*** **ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥**
**ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਯ੍ਯਤੇ ॥**
**ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ ॥**
**ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧ੍ਯ੍ਯੰ ਅਚੁਤ ਤਨਹ ॥ (ਪੰਨਾ ੧੩੫੩)**

***ਭਾਵਾਰਥ :*** ਮਾਤਾ, ਪਿਤਾ, ਇਸਤ੍ਰੀ, ਪੁਤਰ, ਭਾਈ, ਹਿਤੂ ਤੇ ਸੰਬੰਧੀ ਅਤੇ ਕੁਟੰਬ ਦਾ ਮੋਹ ਇਹ ਸਭ ਇਥੇ ਰਹਿ ਜਾਂਦਾ ਹੈ। ਭਾਵ ਇਹ ਤਾਂ ਅੰਤ ਨੂੰ ਸਭ ਖ਼ਤਮ ਹੋ ਜਾਂਦਾ ਹੈ। ਮਨੁੱਖ ਨੂੰ ਮੋਹਨ ਵਾਲੀ ਚੰਚਲ ਮਾਇਆ ਵੀ ਵੇਖਦਿਆਂ ਵੇਖਦਿਆਂ ਛੱਡ ਕੇ ਚਲੀ ਜਾਂਦੀ ਹੈ। ਸੋ ਮਨੁੱਖ ਦੇ ਸਦਾ ਸਾਥ ਇਕ ਪ੍ਰਮੇਸ਼ਰ ਦਾ ਸਿਮਰਨ ਹੀ ਰਹਿੰਦਾ ਹੈ, ਪਰ ਇਹ ਸਿਮਰਨ ਮਿਲਦਾ ਸੰਤਾਂ ਦੀ ਸੰਗਤ ਵਿਚੋਂ ਹੀ ਹੈ।

***ਪ੍ਰਸ਼ਨ ੧੨੯੬ ਪਿਆਰ :*** ਮਨੁੱਖ ਨੂੰ ਦੁਨੀਆਂ ਦੇ ਕਿਸ ਪਦਾਰਥ ਨਾਲ ਮੋਹ ਪਿਆਰ ਕਰਨਾ ਚਾਹੀਦਾ ਹੈ ?

***ਉੱਤਰ :*** **ਧ੍ਰਿਗੰਤ ਮਾਤ ਪਿਤਾ ਸਨੇਹੰ, ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥**
**ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥**
**ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ ॥**
**ਸਾਧਸੰਗ ਸ੍ਨੇਹ ਸਤ੍ਯ੍ਯਿ ਸੁਖਯੰ ਬਸੰਤਿ ਨਾਨਕਹ ॥ (ਪੰਨਾ ੧੩੫੪)**

***ਭਾਵਾਰਥ :*** ਮਾਂ, ਪਿਓ, ਭਰਾ, ਸੰਬੰਧੀ, ਇਸਤ੍ਰੀ, ਪੁਤਰ ਦਾ ਮੋਹ ਤਿਆਗਣ ਜੋਗ ਹੈ। ਘਰ ਦੇ ਪਦਾਰਥਾਂ ਦਾ ਪਿਆਰ ਵੀ ਛੱਡਣ ਜੋਗ ਹੈ ਕਿਉਂਕਿ ਇਹ ਸਾਰੇ ਨਾਸਵੰਤ ਹਨ, ਤੇ ਇਨ੍ਹਾਂ ਦਾ ਮੋਹ ਪਿਆਰ ਵੀ ਸਦਾ ਰਹਿਣ ਵਾਲਾ ਨਹੀਂ। ਇਕ ਸਾਧ ਸੰਗ ਨਾਲ ਪਿਆਰ ਕੀਤਾ ਹੀ ਮਨੁੱਖ ਨੂੰ ਸਦਾ ਆਤਮਕ ਜੀਵਨ ਦਾ ਅਨੰਦ ਦੇਂਦਾ ਹੈ, ਜਿਸ ਪਿਆਰ ਦਾ ਸਦਕਾ ਮਨੁੱਖ ਲੋਕ ਪ੍ਰਲੋਕ ਵਿਚ ਸਦਾ ਹੀ ਸੁਖੀ ਵਸਦਾ ਹੈ।

***ਪ੍ਰਸ਼ਨ ੧੨੯੭ ਪ੍ਰਮੇਸ਼ਰ :*** ਜਿਸਨੂੰ ਪ੍ਰਮੇਸ਼ਰ ਰਖਣਾ ਚਾਹੇ, ਕੀ ਦੁਨੀਆਂ ਵਿਚ ਉਸਨੂੰ ਮਾਰਨ ਵਾਲਾ ਵੀ ਕੋਈ ਦੁਸ਼ਮਣ ਹੈ ?

***ਉੱਤਰ :*** **ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ਹ ਆਵਧਹ ॥**
**ਅਹੋ ਜਸ੍ਹ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਹਤੇ ॥ (ਪੰਨਾ ੧੩੫੪)**

***ਭਾਵਾਰਥ :*** ਜੇ ਕੋਈ ਦੁਸ਼ਮਣ ਕਿਸੇ ਨੂੰ ਮਾਰਨ ਲਈ ਲੱਖਾਂ ਹੀ ਸ਼ਸਤ੍ਰ ਲੈ ਕੇ ਚਾਰੋਂ ਤਰਫ਼ ਘੇਰਾ ਪਾਈ ਬੈਠਾ ਹੋਵੇ ਅਤੇ ਉਸਨੂੰ ਆਪਣੇ ਬਚਣ ਦਾ ਕੋਈ ਵੀ ਚਾਰਾ ਨਾ ਸੁਝਦਾ ਹੋਵੇ ਪਰ ਉਸਨੂੰ ਜੇ ਪ੍ਰਮੇਸ਼ਰ ਰਖਣਾ ਚਾਹੇ ਤਾਂ ਉਸਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ।

***ਪ੍ਰਸ਼ਨ ੧੨੯੮ ਮਾਰਨਾ ਚਾਹੇ :*** ਜਿਸਨੂੰ ਪ੍ਰਮੇਸ਼ਰ ਮਾਰਨਾ ਚਾਹੇ, ਕੀ ਉਸ ਪਾਸ ਵੀ ਮਰਨ ਤੋਂ ਬਚਣ ਲਈ ਕੋਈ ਤਾਕਤ ਹੈ ?

***ਉੱਤਰ :*** **ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥**
**ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥**
**ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥ (ਪੰਨਾ ੧੩੫੪)**

***ਭਾਵਾਰਥ :*** ਜਿਸਨੂੰ ਪ੍ਰਮੇਸ਼ਰ ਮਾਰਨਾ ਚਾਹੇ, ਉਸਦੇ ਚਾਰੋਂ ਤਰਫ਼ ਭਾਵੇਂ ਬਲਵਾਨ ਚੱਤ੍ਰ ਸੂਰਮੇ ਪਹਿਰੇਦਾਰ ਖੜੇ ਹੋਣ, ਉਹ ਭਾਵੇਂ ਬੜੇ ਔਖੇ ਤੇ ਉਚੇ ਥਾਂ ਵਸਦਾ ਹੋਵੇ, ਜਿਥੇ ਉਸਨੂੰ ਕਦੇ ਮੌਤ ਦਾ ਚੇਤਾ ਹੀ ਨਾ ਆਵੇ ਪਰ ਜਦੋਂ ਮਾਰਨ ਲਈ ਉਸਨੂੰ ਅਕਾਲ ਪੁਰਖ ਦਾ ਹੁਕਮ ਹੋਵੇ ਤਾਂ ਉਸਦੇ ਸਵਾਸਾਂ ਨੂੰ ਇਕ ਕੀੜੀ ਆ ਕੇ ਖਿਚ ਲੈਂਦੀ ਹੈ।

***ਪ੍ਰਸ਼ਨ ੧੨੯੯ ਨਾਸ ਰਹਿਤ :*** ਸੰਸਾਰ ਅੰਦਰ ਨਾ ਘਟਣ ਵਾਲੀ ਨਾਸ ਰਹਿਤ ਕਿਹੜੀ ਵਸਤੂ ਹੈ ?

***ਉੱਤਰ :*** **ਘਟੰਤ ਰੂਪੰ, ਘਟੰਤ ਦੀਪੰ, ਘਟੰਤ ਰਵਿ ਸਸੀਅਰ ਨਖ੍ਹਤ੍ਰ ਗਗਨੰ ॥**
**ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥**
**ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥**
**ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥**
**ਨਹ ਘਟੰਤ ਕੇਵਲ ਗੋਪਾਲ ਅਚੁਤ ॥**
**ਅਸਥਿਰੰ ਨਾਨਕ ਸਾਧ ਜਨ ॥ (ਪੰਨਾ ੧੩੫੪)**

***ਭਾਵਾਰਥ :*** ਹਰ ਤਰ੍ਹਾਂ ਦਾ ਰੂਪ, ਸਤ ਦੀਪ, ਸੂਰਜ, ਚੰਦ੍ਰਮਾ, ਤਾਰੇ, ਅਕਾਸ਼, ਧਰਤੀ, ਪਹਾੜ, ਬ੍ਰਿਛ, ਨੌਂ ਖੰਡ, ਇਸਤਰੀ, ਪੁਤ੍ਰ, ਭਰਾ, ਸੁਇਨਾ, ਮਾਣਕ ਭਾਵ ਮਾਇਆ ਦੇ ਰੂਪ ਸਾਰੇ ਘਟਣ ਵਾਲੇ, ਨਾਸਵੰਤ ਹਨ। ਕੇਵਲ ਇਕ ਪ੍ਰਮੇਸ਼ਰ ਤੇ ਉਸਦੀ ਸਾਧ ਸੰਗਤ ਹੀ ਨਾ ਘਟਣ ਵਾਲੀ ਨਾਸ ਰਹਿਤ ਹੈ।

***ਪ੍ਰਸ਼ਨ ੧੩੦੦ ਪ੍ਰਸੰਨ :*** ਜਿਸ ਉਤੇ ਪ੍ਰਮੇਸ਼ਰ ਪ੍ਰਸੰਨ ਹੁੰਦਾ ਹੈ, ਉਸਦੀ ਕੀ ਨਿਸ਼ਾਨੀ ਹੈ ?

***ਉੱਤਰ :*** **ਨਹ ਬਿਲੰਬ ਧਰਮੰ, ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥**
**ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ ॥**
**ਨਾਨਕ ਜਿਹ ਸੁਪ੍ਰਸੰਨ ਮਾਧਵਹ ॥ (ਪੰਨਾ ੧੩੫੪)**

***ਭਾਵਾਰਥ :*** ਪ੍ਰਭੂ ਦੀ ਪ੍ਰਸੰਨਤਾ ਵਾਲੇ ਮਨੁੱਖ ਅੰਦਰ ਧਰਮ ਦੇ ਪੰਜ ਲਖਣ ਪ੍ਰਤਖ ਵੇਖਣ ਵਿਚ ਆਉਂਦੇ ਹਨ :
(੧) ਧਰਮ ਕਮਾਉਣ ਵਲੋਂ ਉਹ ਕਦੀ ਵੀ ਢਿਲ ਨਹੀਂ ਕਰਦਾ।

(੨) ਪਾਪ ਕਰਮ ਕਰਨ ਵਲੋਂ ਉਹ ਹਮੇਸ਼ਾਂ ਹੀ ਆਲਸ ਕਰਦਾ ਹੈ।

(੩) ਨਾਮ ਨੂੰ ਸਦਾ ਹਿਰਦੇ ਅੰਦਰ ਦ੍ਰਿੜ੍ਹ ਕਰਨ ਦਾ ਯਤਨ ਕਰਦਾ ਹੈ।

(੪) ਲੋਭ ਦਾ ਮਨ ਵਿਚੋਂ ਸਦਾ ਤਿਆਗ ਦਾ ਉਦਮੀ ਹੁੰਦਾ ਹੈ।

(੫) ਸਾਧ ਸੰਗਤ ਵਿਚ ਜਾ ਕੇ ਹਮੇਸ਼ਾਂ ਪਾਪਾਂ ਦਾ ਨਾਸ ਕਰਦਾ ਹੈ।

ਪਰ ਇਹ ਧਰਮ ਦੇ ਪੰਜ ਗੁਣ ਪ੍ਰਭੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦੇ ਹਨ।

## ਤਰੰਗ ਚੌਧ੍ਵਾਂ

***ਪ੍ਰਸ਼ਨ ੧੩੦੧ ਬੰਦਗੀ :*** ਜੇ ਪ੍ਰਮੇਸ਼ਰ ਦੀ ਬੰਦਗੀ ਕਰਨ ਲਗ ਪਈਏ ਤਾਂ ਸੰਬੰਧੀਆਂ ਦੀ ਪਾਲਣਾ ਕੌਣ ਕਰੇਗਾ ?

***ਉੱਤਰ :*** **ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ ॥**
**ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ ॥**
**ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥**
**(ਪੰਨਾ ੧੩੫੫)**

***ਭਾਵਾਰਥ :*** ਹੇ ਮਨੁੱਖ! ਤੂੰ ਮਾਤਾ ਪਿਤਾ ਭਰਾ ਲੋਕਾਂ ਦੀ, ਇਸਤ੍ਰੀ ਪੁਤ੍ਰ ਮਿਤ੍ਰਾਂ ਦੀ ਚਿੰਤਾ ਨਾ ਕਰ ਕਿਉਂਕਿ ਇਨ੍ਹਾਂ ਸਭਨਾਂ ਦੀ ਪਾਲਣਾ ਪ੍ਰਮਾਤਮਾ ਆਪ ਕਰਦਾ ਹੈ। ਤੇਰੇ ਨਾਲ ਇਨ੍ਹਾਂ ਸੰਬੰਧੀਆਂ ਦਾ ਸਬੰਧ ਕੇਵਲ ਮਾਇਆ ਦੇ ਮੇਲ ਜੋਲ ਕਰਕੇ ਹੀ ਹੈ। ਬਿਪਤਾ ਪਈ ਤੋਂ ਸਭ ਹੀ ਤਿਆਗ ਜਾਂਦੇ ਹਨ।

***ਪ੍ਰਸ਼ਨ ੧੩੦੨ ਕਠਨ ਤਪ :*** ਕੀ ਮਨੁੱਖ ਨੂੰ ਦੁਨੀਆਂ ਦਾ ਕੋਈ ਕਠਨ ਤਪ ਮਾਇਆ ਦੇ ਮੋਹ ਤੋਂ ਬਚਾਅ ਨਹੀਂ ਸਕਦਾ ?

***ਉੱਤਰ :*** **ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ ॥**
**ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥**
**ਅਨਿਕ ਸਾਧਨੰ ਨ ਸਿਧ੍ਯਤੇ ਨਾਨਕ ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥**
**(ਪੰਨਾ ੧੩੫੫)**

***ਭਾਵਾਰਥ :*** ਜੇ ਕੋਈ ਪਹਾੜ ਤੋਂ ਡਿਗ ਕੇ ਪਤਾਲ ਵਿਚ ਜਾ ਗਿਰੇ, ਦੇਹ ਨੂੰ ਬਲਦੀ ਅੱਗ ਵਿਚ ਸਾੜ ਕੇ ਮਰ ਜਾਵੇ, ਵਗਦੇ ਡੂੰਘੇ ਪਾਣੀ ਦੀਆਂ ਲਹਿਰਾਂ ਵਿਚ ਰੁੜ੍ਹ ਜਾਵੇ, ਅਜਿਹੇ ਅਨੇਕਾਂ ਕਠਨ ਸਾਧਨ ਮਨੁਖ ਨੂੰ ਮਾਇਆ ਦੇ ਮੋਹ ਤੇ ਜਨਮ ਮਰਨ ਦੇ ਦੁਖ ਤੋਂ ਬਚਾਅ ਨਹੀਂ ਸਕਦੇ, ਮਾਇਆ ਦੇ ਮੋਹ ਅਤੇ ਜਨਮ ਮਰਨ ਦੇ ਦੁਖ ਤੋਂ ਬਚਾਣ ਵਾਲਾ ਇਕ ਗੁਰੂ ਦਾ ਸ਼ਬਦ ਹੀ ਆਸਰਾ ਹੈ, ਜੋ ਸ਼ਬਦ ਗੁਰੂ ਦੀ ਸਾਧ ਸੰਗਤ ਵਿਚੋਂ ਹੀ ਮਿਲ ਸ਼ਕਦਾ ਹੈ।

***ਪ੍ਰਸ਼ਨ ੧੩੦੩ ਕਲੇਸ਼ਾਂ :*** ਪ੍ਰਮੇਸ਼ਰ ਦੇ ਨਾਮ ਦਾ ਸਿਮਰਨ ਮਨੁੱਖ ਦੇ ਜਨਮਾਂ ਜਨਮਾਂਤਰਾਂ ਦੇ ਦੁਖ ਕਲੇਸ਼ਾਂ ਨੂੰ ਕਿਵੇਂ ਨਾਸ ਕਰ ਸਕਦਾ ਹੈ ?

*ਉੱਤਰ :* **ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥**
**(ਪੰਨਾ ੧੩੫੫)**

***ਭਾਵਾਰਥ :*** ਮਨੁੱਖ ਦੇ ਭਿਆਨਕ ਦੁੱਖ ਕਲੇਸ਼, ਕੀਤੇ ਹੋਏ ਅਨੇਕਾਂ ਹੀ ਖ਼ੂਨ ਅਤੇ ਜਨਮ-ਜਨਮਾਂਤ੍ਰਾਂ ਦੀ ਗ਼ਰੀਬੀ, ਅਤੇ ਹੋਰ ਭੀ ਵਡੇ ਵਡੇ ਪੁਆੜੇ—ਇਹ ਸਾਰੇ ਹੀ ਪ੍ਰਮੇਸ਼ਰ ਦਾ ਨਾਮ ਸਿਮਰਿਆਂ ਮਿਟ ਜਾਂਦੇ ਹਨ, ਜਿਵੇਂ ਕਿ ਅੱਗ ਲੱਕੜਾਂ ਨੂੰ ਸੁਆਹ ਕਰ ਦੇਂਦੀ ਹੈ।

***ਪ੍ਰਸ਼ਨ ੧੩੦੪ ਰਾਜ ਸੁਖ :*** ਪੂਰਬਲੇ ਪੁੰਨਾਂ ਦੇ ਪ੍ਰਤਾਪ ਜਿਨ੍ਹਾਂ ਨੂੰ ਰਾਜ ਸੁਖ ਮਿਲਿਆ ਹੈ, ਕੀ ਇਹ ਰਾਜ ਸੁਖ ਉਨ੍ਹਾਂ ਨੂੰ ਅਗਲੇ ਜਨਮਾਂ ਵਿਚ ਭੀ ਮਿਲਦਾ ਰਹੇਗਾ ?

*ਉੱਤਰ :* **ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥**
**ਬਿਪਰੀਤ ਬੁਧੵੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥ (ਪੰਨਾ ੧੩੫੬)**

***ਭਾਵਾਰਥ :*** ਪਿਛਲੇ ਜਨਮਾਂ ਦੇ ਪੁੰਨਾਂ ਦਾ ਸਦਕਾ ਜੋ ਇਸ ਦੁਨੀਆਂ ਦੇ ਰਾਜੇ ਬਣ ਕੇ ਪਦਾਰਥਾਂ ਦਾ ਸੁਖ ਭੋਗਦੇ ਹਨ, ਨਾਸਵੰਤ ਇਸ ਜਗਤ ਵਿਚ ਉਨ੍ਹਾਂ ਪਦਾਰਥਾਂ ਦੇ ਸੁਖ ਭੋਗਣ ਦੇ ਕਾਰਨ ਉਨ੍ਹਾਂ ਰਾਜਿਆਂ ਦੀ ਬੁਧੀ ਪ੍ਰਮੇਸ਼ਰ ਵਲੋਂ ਉਲਟ ਹੋ ਜਾਂਦੀ ਹੈ, ਭਾਵ ਵਿਸ਼ੇ-ਵਿਕਾਰਾਂ ਵਿਚ ਗ਼ਲਤਾਨ ਹੋਏ ਜੀਵਨ ਦੇ ਉਲਟੇ ਰਾਹੇ ਪੈ ਜਾਂਦੇ ਹਨ। ਵਿਕਾਰਾਂ ਵਿਚ ਜੀਵਨ ਗੁਜ਼ਾਰਨ ਦਾ ਦੰਡ ਉਨ੍ਹਾਂ ਨੂੰ ਚਿਰਕਾਲ ਅਨੇਕਾਂ ਜੂਨਾਂ ਦੇ ਦੁਖ ਸਹਾਰਨੇ ਪੈਂਦੇ ਹਨ। ਸੰਸਾਰ ਵਿਚ ਐਸਾ ਵਡਭਾਗੀ ਤਾਂ ਕੋਈ ਵਿਰਲਾ ਹੀ ਹੈ ਜੋ ਰਾਜ ਸੁਖ ਵਿਚ ਰਹਿੰਦਾ ਹੋਇਆ ਆਪਣਾ ਜੀਵਨ ਮਾਇਆ ਦੇ ਮੋਹ ਤੋਂ ਨਿਰਲੇਪ ਰਹਿ ਕੇ ਬਤੀਤ ਕਰਦਾ ਹੈ।

***ਪ੍ਰਸ਼ਨ ੧੩੦੫ ਸੰਤਾਂ ਦੀ ਦ੍ਰਿਸ਼ਟੀ :*** ਦੁਨੀਆਂ ਦੇ ਆਮ ਲੋਕਾਂ ਨਾਲੋਂ ਨਾਮ ਸਿਮਰਨ ਕਰਨ ਵਾਲੇ ਸੰਤਾਂ ਦੀ ਦ੍ਰਿਸ਼ਟੀ ਅਤੇ ਸੁਭਾਅ ਵਿਚ ਕੀ ਫ਼ਰਕ ਵੇਖਿਆ ਜਾਂਦਾ ਹੈ ?

*ਉੱਤਰ :* **ਸਹਣ ਸੀਲ ਸੰਤੰ ਸਮ ਮਿਤ੍ਰਸੵ ਦੁਰਜਨਹ ॥**
**ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ ॥ (ਪੰਨਾ ੧੩੫੬)**

***ਭਾਵਾਰਥ :*** ਨਾਮ ਸਿਮਰਨ ਦਾ ਸਦਕਾ ਸੰਤਾਂ ਦੀ ਐਸੀ ਸਮ ਦ੍ਰਿਸ਼ਟੀ, ਸੀਤਲ ਸੁਭਾ ਹੋ ਜਾਂਦਾ ਹੈ, ਕਿਸੇ ਦੇ ਕਹੇ ਖੋਟੇ ਬਚਨਾਂ ਨੂੰ ਭੀ ਸਹਾਰ ਲੈਣ ਦਾ ਉਨ੍ਹਾਂ ਦਾ ਸੁਭਾ ਬਣ ਜਾਂਦਾ ਹੈ। ਉਨ੍ਹਾਂ ਨੂੰ ਮਿੱਤਰ ਤੇ ਦੁਸ਼ਮਣ ਇਕ ਸਮਾਨ ਹੀ ਨਜ਼ਰ ਆਉਂਦੇ ਹਨ। ਜੇ ਕਦੀ ਉਨ੍ਹਾਂ ਦੇ ਮਿਤਰ ਇਕ ਪਾਸੇ ਅਨੇਕਾਂ ਹੀ ਤਰ੍ਹਾਂ ਦੇ ਭੋਜਨ ਖੁਆਉਣ ਲਈ ਖੜੇ ਹੋਣ, ਦੂਜੇ ਪਾਸੇ ਨਿੰਦਕ ਉਨ੍ਹਾਂ ਨੂੰ ਮਾਰਨ ਲਈ ਸ਼ਸਤ੍ਰ ਲੈ ਕੇ ਖੜੇ ਹੋਣ ਪਰ ਸੰਤ ਉਨ੍ਹਾਂ ਦੋਹਾਂ ਨੂੰ ਪਿਆਰ ਦ੍ਰਿਸ਼ਟੀ ਨਾਲ ਹੀ ਤਕਦੇ ਹਨ।

***ਪ੍ਰਸ਼ਨ ੧੩੦੬ ਕੁਟੰਬ :*** ਕੁਟੰਬ ਵਿਚ ਰਹਿੰਦਿਆਂ ਮਨਮੁਖ ਦੁਖੀ ਤੇ ਸੰਤ ਜਨ ਸੁਖੀ ਕਿਉਂ ਰਹਿੰਦੇ ਹਨ ?

*ਉੱਤਰ :* **ਮ੍ਰਿਗ ਤ੍ਰਿਸਨਾ, ਗੰਧਰਬ ਨਗਰੰ, ਦ੍ਰੁਮ ਛਾਯਾ ਰਚਿ ਦੁਰਮਤਿਹ ॥**
**ਤਤਹ ਕੁਟੰਬ ਮੋਹ ਮਿਥੵਾ ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥ (ਪੰਨਾ ੧੩੫੬)**

***ਭਾਵਾਰਥ :*** ਇਹ ਸੰਸਾਰ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਅਤੇ ਅਕਾਸ਼ ਵਿਚ ਬਣੀ ਬੱਦਲਾਂ ਦੀ ਨਗਰੀ, ਬ੍ਰਿਛ ਦੀ ਛਾਂ ਵਾਂਗ ਝੂਠਾ ਹੈ, ਕੁਟੰਬ ਦਾ ਮੋਹ ਵੀ ਇਸੀ ਤਰ੍ਹਾਂ ਝੂਠਾ ਹੈ, ਜਿਸ ਵਿਚ ਖੋਟੀ ਮੱਤ ਵਾਲੇ ਮਨਮੁਖ ਖਚਤ ਹੋ ਕੇ ਦੁਖੀ ਹੁੰਦੇ ਹਨ। ਪਰ ਸੰਤ ਜਨ ਇਸ ਕੁਟੰਬ ਦੇ ਮੋਹ ਨੂੰ ਝੂਠਾ ਜਾਣ ਕੇ ਕੁਟੰਬ ਵਿਚ ਰਹਿੰਦਿਆਂ ਹੀ ਨਿਰਲੇਪ ਰਹਿ

ਕੇ ਸਿਮਰਨ ਕਰਦੇ ਹਨ, ਜਿਸ ਸਿਮਰਨ ਦਾ ਸਦਕਾ ਉਹ ਸਦਾ ਸੁਖੀ ਜੀਵਨ ਬਿਤਾਉਂਦੇ ਹਨ।

***ਪ੍ਰਸ਼ਨ ੧੩੦੭ ਮਾਰਗ :*** ਮਨੁੱਖ ਜਾਮੇ ਵਿਚ ਆ ਕੇ ਵੀ ਜੋ ਗੁਰੂ ਦੇ ਦੱਸੇ ਮਾਰਗ ਪਰ ਨਹੀਂ ਚਲਦਾ, ਭਾਵ ਗੁਰ ਮੰਤ੍ਰ ਦੀ ਕਮਾਈ ਕਰਨ ਵਲੋਂ ਸੱਖਣਾ ਹੈ, ਉਹ ਕਿਸ ਗਿਣਤੀ ਵਿਚ ਜਾਣਿਆ ਜਾਂਦਾ ਹੈ ?

***ਉੱਤਰ :*** **ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ, ਸੂਕਰਹ, ਗਰਧਭਹ, ਕਾਕਹ, ਸਰਪਨਹ, ਤੁਲਿ ਖਲਹ ॥ (ਪੰਨਾ ੧੩੫੬)**

***ਭਾਵਾਰਥ :*** ਜੋ ਮਨੁੱਖ ਗੁਰੂ ਦੇ ਵਾਹਿਗੁਰੂ ਮੰਤਰ ਤੋਂ ਸੱਖਣੇ ਹਨ, ਉਨ੍ਹਾਂ ਭੈੜੀ ਬੁੱਧੀ ਵਾਲਿਆਂ ਦਾ ਜਨਮ ਧਿਰਕਾਰ ਯੋਗ ਹੈ। ਐਸੇ ਮੂਰਖ ਆਦਮੀ ਨੂੰ ਕੁੱਤਿਆਂ, ਸੂਰਾਂ, ਖੋਤਿਆਂ, ਕਾਵਾਂ, ਸੱਪਾਂ ਦੇ ਬਰਾਬਰ ਹੀ ਜਾਣਨਾ ਚਾਹੀਦਾ ਹੈ।

***ਪ੍ਰਸ਼ਨ ੧੩੦੮ ਔਖਾ :*** ਜਗਤ ਵਿਚ ਮਨੁੱਖ ਨੂੰ ਕਿਹੜਾ ਪਦਾਰਥ ਪ੍ਰਾਪਤ ਕਰਨਾ ਔਖਾ ਹੈ ?

***ਉੱਤਰ :*** **ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥**
**ਨਚ ਦੁਰਲਭੰ ਭੋਜਨੰ ਬਿੰਜਨੰ, ਨਚ ਦੁਰਲਭੰ ਸ੍ਵਛ ਅੰਬਰਹ ॥**
**ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ ॥**
**ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ ॥**
**ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧ੍ਯ੍ਯਿੰ ਸਾਧ ਸੰਗਿ ਕ੍ਰਿਪਾ ਪ੍ਰਭੰ ॥**
**(ਪੰਨਾ ੧੩੫੭)**

***ਭਾਵਾਰਥ :*** ਦੁਨੀਆਂ ਵਿਚ ਮਨੁੱਖ ਨੂੰ ਧਨ, ਰੂਪ ਲਭਣਾ, ਸਵਰਗ ਦਾ ਰਾਜ, ਸੁਆਦਲੇ ਮਸਾਲੇਦਾਰ ਖਾਣੇ, ਚੰਗੇ ਕਪੜੇ, ਪੁੱਤਰ, ਮਿੱਤਰ, ਭਰਾ ਸੰਬੰਧੀ, ਇਸਤਰੀਆਂ ਦਾ ਲਾਡ, ਵਿਦਿਆ ਵਿਚ ਸਿਆਣਾ ਹੋਣਾ, ਇਹ ਸਭ ਕੁਝ ਪ੍ਰਾਪਤ ਹੋ ਸਕਦਾ ਹੈ, ਪਰ ਇਕ ਪ੍ਰਭੂ ਦਾ ਨਾਮ ਪ੍ਰਾਪਤ ਕਰਨਾ ਬਹੁਤ ਹੀ ਕਠਨ ਹੈ, ਪਰ ਇਹ ਮਿਲਦਾ ਉਸਨੂੰ ਹੈ ਜਿਸ ਤੇ ਵਾਹਿਗੁਰੂ ਦੀ ਬਖ਼ਸ਼ਸ਼ ਹੋਵੇ ਭਾਵ ਪ੍ਰਮੇਸ਼ਰ ਦੀ ਕ੍ਰਿਪਾ ਹੋਵੇ ਤਾਂ ਸੰਗਤ ਦਾ ਮਿਲਾਪ ਹੁੰਦਾ ਹੈ। ਸੰਗਤ ਵਿਚੋਂ ਪ੍ਰਭੂ ਦੇ ਨਾਮ ਦੀ ਪ੍ਰਾਪਤੀ ਹੁੰਦੀ ਹੈ।

***ਪ੍ਰਸ਼ਨ ੧੩੦੯ ਸ਼ਾਂਤੀ :*** ਮਨੁੱਖ ਨੂੰ ਆਤਮਕ ਸ਼ਾਂਤੀ ਕਿਹੜੀ ਚੀਜ਼ ਨਾਲ ਮਿਲਦੀ ਹੈ ?

***ਉੱਤਰ :*** **ਨਹ ਸੀਤਲੰ ਚੰਦ੍ਰ ਦੇਵਹ, ਨਹ ਸੀਤਲੰ ਬਾਵਨ ਚੰਦਨਹ ॥**
**ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥ (ਪੰਨਾ ੧੩੫੭)**

***ਭਾਵਾਰਥ :*** ਮਨੁੱਖ ਦੇ ਤਪਦੇ ਮਨ ਨੂੰ ਨਾ ਚੰਦਰਮਾ ਸ਼ਾਂਤੀ ਦੇ ਸਕਦਾ ਹੈ, ਨਾ ਹੀ ਚਿੱਟਾ ਚੰਦਨ ਠੰਢ ਦੇਂਦਾ ਹੈ ਨਾ ਹੀ ਸਰਦੀਆਂ ਦੀ ਰੁਤ ਠੰਢ ਪੁਚਾ ਸਕਦੀ ਹੈ। ਇਕ ਪ੍ਰਮੇਸ਼ਰ ਦੇ ਪਿਆਰੇ ਸਵਾਸ ਸਵਾਸ ਸਿਮਰਨ ਕਰਨ ਵਾਲੇ ਸਾਧੂ ਸੱਜਣ ਹਨ, ਜਿਨ੍ਹਾਂ ਦੀ ਸੰਗਤ ਕਰਨ ਨਾਲ ਮਨੁੱਖ ਨੂੰ ਆਤਮਕ ਸ਼ਾਂਤੀ ਪ੍ਰਾਪਤ ਹੋ ਸਕਦੀ ਹੈ।

***ਪ੍ਰਸ਼ਨ ੧੩੧੦ ਜੀਵਾਂ ਪਰ :*** ਮੋਹ ਜੋ ਜਗਤ ਦੇ ਸਾਰੇ ਜੀਵਾਂ ਪਰ ਭਾਰੂ ਹੈ, ਉਸਦੀ ਮਾਰ ਤੋਂ ਕਿਵੇਂ ਬਚਿਆ ਜਾ ਸਕਦਾ ਹੈ ?

***ਉੱਤਰ :*** **ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥**
**ਗਣ ਗੰਧਰਬ ਦੇਵ ਮਾਨੁਖ੍ਯ੍ਯੰ ਪਸੁ ਪੰਖੀ ਬਿਮੋਹਨਹ ॥**
**ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸੁਰਹ ॥ (ਪੰਨਾ ੧੩੫੮)**

***ਭਾਵਾਰਥ :*** ਇਹ ਮੋਹ ਭਾਵੇਂ ਜੁੱਧ ਵਿਚ ਅਜਿੱਤ ਸੂਰਮਾ ਹੈ, ਇਹ ਅਨੇਕਾਂ ਹੀ ਬਲੀਆਂ ਨੂੰ ਪੈਰ ਹੇਠ ਮਲ ਦੇਣ

ਵਾਲਾ ਹੈ, ਜਿਸਨੇ ਗਣਾਂ, ਦੇਵਤਿਆਂ ਅਤੇ ਦੇਵਤਿਆਂ ਦੇ ਰਾਗੀਆਂ ਨੂੰ ਮਨੁੱਖਾਂ ਪਸ਼ੂਆਂ ਪੰਛੀਆਂ ਨੂੰ ਭਾਵ ਸਭ ਨੂੰ ਹੀ ਮੋਹਤ ਕਰ ਲਿਆ ਹੈ, ਪਰ ਇਸਦੀ ਮਾਰ ਤੋਂ ਓਹੀ ਬਚ ਸਕਦੇ ਹਨ, ਜਿਨ੍ਹਾਂ ਨੇ ਜਗਤ ਦੇ ਮਾਲਕ ਦਾ ਆਸਰਾ ਲੈ ਕੇ ਉਸਦਾ ਨਾਮ ਸਿਮਰਿਆ ਹੈ।

***ਪ੍ਰਸ਼ਨ ੧੩੧੧ ਕਾਮ ਦਾ ਭੈ :*** ਕਾਮ ਦਾ ਭੈ ਮਨੁੱਖ ਅੰਦਰੋਂ ਕਿਵੇਂ ਦੂਰ ਹੋ ਸਕਦਾ ਹੈ?

***ਉੱਤਰ :*** **ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥**
**ਚਿਤ ਹਰਣੰ ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ ਬਿਦਾਰਣਹ ॥**
**ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥**
**ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥ (ਪੰਨਾ ੧੩੫੮)**

***ਭਾਵਾਰਥ :*** ਮਨੁੱਖ ਨੂੰ ਕਾਮ ਦਾ ਫੁਰਨਾ ਨਰਕ ਵਿਚ ਪਾਣ ਵਾਲਾ ਅਤੇ ਜੂਨਾਂ ਵਿਚ ਭਰਮਾਉਣ ਵਾਲਾ ਹੈ। ਇਹ ਮਨੁੱਖ ਦੇ ਚਿਤ ਨੂੰ ਚੁਰਾਨੇ ਵਾਲਾ ਚੋਰ ਹੈ, ਜਿਸ ਦੀ ਤਿੰਨਾਂ ਲੋਕਾਂ ਵਿਚ ਤਾਕਤ ਵਰਤ ਰਹੀ ਹੈ। ਇਹ ਮਨੁੱਖ ਦੇ ਅੰਦਰੋਂ ਚੰਗੇ ਗੁਣ ਜਪ ਤਪ ਸੀਲ ਸੁਭਾ ਆਦਿਕ ਨੂੰ ਨਾਸ ਕਰਨ ਵਾਲਾ ਹੈ। ਇਸ ਚੰਚਲ ਕਾਮ ਦਾ ਸੁਖ ਭਾਵੇਂ ਬਹੁਤ ਹੀ ਥੋੜਾ ਹੈ ਪਰ ਤਾਂ ਵੀ ਇਹ ਉੱਚੇ ਨੀਵੇਂ ਸਭਨਾਂ ਜੀਵਾਂ ਵਿਚ ਪਹੁੰਚ ਜਾਂਦਾ ਹੈ। ਸੋ ਇਸ ਕਾਮ ਬਲਵਾਨ ਦਾ ਭੈ ਕੇਵਲ ਸਾਧ ਸੰਗਤ ਵਿਚ ਰਹਿਣ ਵਾਲੇ ਦਾ ਹੀ ਦੂਰ ਹੋ ਸਕਦਾ ਹੈ।

***ਪ੍ਰਸ਼ਨ ੧੩੧੨ ਕਰੋਧ :*** ਜੋ ਬਲਵਾਨ ਕਰੋਧ ਹੈ, ਇਸ ਤੋਂ ਬਚਣ ਲਈ ਕਿਹੜਾ ਯਤਨ ਕੀਤਾ ਜਾਵੇ?

***ਉੱਤਰ :*** **ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥**
**ਬਿਖਯੰਤ ਜੀਵੰ ਵਸ੍ਯੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ ॥**
**ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥**
**ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯਾ ਕਰੋਤਿ ॥ (ਪੰਨਾ ੧੩੫੮)**

***ਭਾਵਾਰਥ :*** ਇਹ ਕ੍ਰੋਧ ਲੜਾਈ ਝਗੜੇ ਦਾ ਮੁੱਢ ਜਿਸਦੇ ਹਿਰਦੇ ਅੰਦਰ ਆ ਵਸਦਾ ਹੈ, ਉਸਦੇ ਅੰਦਰ ਕਦੀ ਵੀ ਦਯਾ ਪੈਦਾ ਨਹੀਂ ਹੁੰਦੀ। ਇਸ ਕ੍ਰੋਧ ਦੇ ਵਸ ਹੋਏ ਜੀਵ ਬਾਂਦਰ ਦੀ ਤਰ੍ਹਾਂ ਨਾਚ ਕਰਦੇ ਹਨ, ਇਸ ਦੀ ਸੰਗਤ ਕਰਕੇ ਜੀਵ ਨੀਚ ਸੁਭਾ ਵਾਲੇ ਬਣ ਜਾਂਦੇ ਹਨ। ਇਸੇ ਲਈ ਜੀਵਾਂ ਨੂੰ ਜਮਦੂਤ ਤਾੜਨਾ ਕਰਦੇ ਹਨ, ਅਤੇ ਦੰਡ ਦੇਂਦੇ ਹਨ। ਸੋ ਇਸ ਕ੍ਰੋਧ ਤੋਂ ਬਚਾਉਣ ਵਾਲਾ, ਸਾਰੇ ਹੀ ਜੀਵਾਂ ਦੀ ਰੱਖਿਆ ਕਰਨ ਵਾਲਾ ਇਕ ਦਿਆਲੂ ਪ੍ਰਮੇਸ਼ਰ ਹੀ ਹੈ, ਜਿਸ ਉਤੇ ਉਹ ਬਖ਼ਸ਼ਸ਼ ਕਰੇ ਉਹ ਹੀ ਬਚ ਸਕਦਾ ਹੈ।

***ਪ੍ਰਸ਼ਨ ੧੩੧੩ ਲੋਭ :*** ਜਿਸ ਲੋਭ ਦੇ ਅਧੀਨ ਹੋ ਮਨੁੱਖ ਲੱਜਾ ਰਹਿਤ ਹੋਇਆ ਅਜੋਗ ਕਰਮ ਕਰਦਾ ਹੈ, ਇਸ ਤੋਂ ਕਿਵੇਂ ਬਚਿਆ ਜਾਵੇ?

***ਉੱਤਰ :*** **ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥**
**ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥**
**ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥**
**ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥**
**ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪ੍ਤਿ ਨਾਨਕ ਹਰਿ ਨਰਹਰਹ ॥ (ਪੰਨਾ ੧੩੫੮)**

***ਭਾਵਾਰਥ :*** ਇਹ ਲੋਭ ਸਭ ਤੋਂ ਵੱਡਾ ਬਲਵਾਨ ਹੈ ਜੋ ਹਰ ਸਮੇਂ ਸਭਨਾਂ ਨਾਲ ਚੰਬੜਿਆ ਰਹਿੰਦਾ ਹੈ। ਜਿਸ ਲੋਭ ਦੀਆਂ ਲਹਿਰਾਂ ਕਰਕੇ ਜੀਵਾਂ ਦੇ ਮਨਾਂ ਅੰਦਰ ਹਰ ਵਿਵਹਾਰ ਕਰਨ ਸਮੇਂ ਅਨੇਕਾਂ ਹੀ ਛਲ ਕਰਨ ਰੂਪ ਲਹਿਰਾਂ

ਉਠਦੀਆਂ ਰਹਿੰਦੀਆਂ ਹਨ, ਜਿਸ ਕਰਕੇ ਜੀਵ ਦਸੋਂ ਦਿਸ਼ਾ ਵਿਚ ਡੋਲਦਾ ਹੋਇਆ ਕਿਸੇ ਵੀ ਮਿਤ੍ਰ ਗੁਰੂ ਪੀਰ ਸਬੰਧੀ, ਮਾਂ ਪਿਉ ਦੀ ਕੋਈ ਸ਼ਰਮ ਨਹੀਂ ਕਰਦਾ, ਭਾਵ ਸਭ ਨੂੰ ਹੀ ਠੱਗਣ ਲਈ ਤਿਆਰ ਰਹਿੰਦਾ ਹੈ। ਲੋਭ ਦੇ ਪ੍ਰਭਾਵ ਕਰਕੇ ਨਾ ਕਰਨ ਜੋਗ ਕਰਮ ਕਰਦਾ ਹੈ, ਨਾ ਖਾਣ ਜੋਗ ਖਾਣੇ ਖਾਂਦਾ ਹੈ ਅਤੇ ਨਾ ਕਰਨ ਜੋਗ ਗੱਲਾਂ ਕਰਦਾ ਹੈ। ਸੋ ਇਸ ਲੋਭ ਤੋਂ ਬਚਣ ਲਈ ਮਨੁੱਖ ਨੂੰ ਉਸ ਪ੍ਰਮੇਸ਼ਰ ਦੇ ਚਰਨਾਂ ਵਿਚ ਹੀ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਸਰਬ ਦੇ ਕਰਤਾ ਸੁਆਮੀ! ਮੈਂ ਆਪ ਦੀ ਸ਼ਰਨ ਹਾਂ। ਮੈਨੂੰ ਇਸ ਬਲਵਾਨ ਲੋਭ ਦੀਆਂ ਲਹਿਰਾਂ ਤੋਂ ਬਚਾਓ।

***ਪ੍ਰਸ਼ਨ ੧੩੧੪ ਹੰਕਾਰ :*** ਮਨੁੱਖ ਨੂੰ ਇਸ ਵੱਡੇ ਹੰਕਾਰ ਤੋਂ ਬਚਾਉਣ ਵਾਲਾ ਕੌਣ ਹੈ?

***ਉੱਤਰ :*** **ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥**
**ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥**
**ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥**
**ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥**
**ਬੈਦ੍ਯੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥ (ਪੰਨਾ ੧੩੫੮)**

***ਭਾਵਾਰਥ :*** ਹੰਕਾਰ ਜੋ ਮਨੁੱਖ ਨੂੰ ਜਨਮ ਮਰਨ ਦੇਣ ਦਾ ਮੁੱਢ ਹੈ, ਇਹ ਮਾਇਆ ਦੇ ਅਨੇਕਾਂ ਖਿਲਾਰੇ ਖਿਲਾਰ ਕੇ, ਮਿਤ੍ਰਾਂ ਦਾ ਤਿਆਗ ਕਰਵਾ ਕੇ ਪਕੇ ਵੈਰੀ ਕਰਵਾਈ ਜਾਂਦਾ ਹੈ। ਹੰਕਾਰ ਦੇ ਵਸ ਹੋ ਕੇ ਜੀਵ ਜਨਮ ਮਰਨ ਦੇ ਗੇੜ ਵਿਚ ਪੈ ਕੇ ਥਕ ਜਾਂਦੇ ਹਨ ਅਤੇ ਅਨੇਕਾਂ ਹੀ ਸੁਖ ਦੁਖ ਭੋਗਦੇ ਰਹਿੰਦੇ ਹਨ। ਜੀਵ ਇਸ ਦੀ ਭਟਕਣਾ ਵਿਚ ਪੈ ਕੇ ਬੜੇ ਭਿਆਨਕ ਲਾ-ਇਲਾਜ ਰੋਗ ਵਿਚ ਫਸ ਜਾਂਦੇ ਹਨ। ਸੋ ਇਸ ਹੰਕਾਰ ਦੇ ਵੱਡੇ ਰੋਗ ਤੋਂ ਬਚਾਉਣ ਵਾਲਾ ਕੇਵਲ ਪਾਰਬ੍ਰਹਮ ਪ੍ਰਮੇਸ਼ਰ ਹੀ ਇਕ ਹਕੀਮ ਹੈ ਜਿਸਦੇ ਦਰ 'ਤੇ ਮਨੁੱਖ ਨੂੰ ਇਸ ਹੰਕਾਰ ਦੇ ਰੋਗ ਤੋਂ ਅਰੋਗ ਹੋਣ ਲਈ ਸਦਾ ਹੀ ਪ੍ਰਾਰਥਨਾ ਕਰਦੇ ਰਹਿਣਾ ਚਾਹੀਦਾ ਹੈ।

***ਪ੍ਰਸ਼ਨ ੧੩੧੫ ਧਰਮੋਂ ਹੀਣਾ :*** ਕੀ ਭਗਤਾਂ ਦਾ ਲਿਬਾਸ ਪਹਿਨ ਕੇ ਧਰਮੋਂ ਹੀਣਾ ਮਨੁੱਖ ਵੀ ਦੁਨੀਆਂ ਵਿਚ ਸੋਭਾ ਪਾਉਂਦਾ ਹੈ?

***ਉੱਤਰ :*** **ਤਿਲਕ ਹੀਣੰ ਜਥਾ ਬਿਪ੍ਰਾ, ਅਮਰ ਹੀਣੰ ਜਥਾ ਰਾਜਨਹ ॥**
**ਆਵਧ ਹੀਣੰ ਜਥਾ ਸੂਰਾ, ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥ (ਪੰਨਾ ੧੩੫੯)**

***ਭਾਵਾਰਥ :*** ਜਿਵੇਂ ਤਿਲਕ ਤੋਂ ਬਿਨਾਂ ਬ੍ਰਾਹਮਣ, ਜਿਵੇਂ ਹੁਕਮ ਤੋਂ ਹੀਣ ਹੋਇਆ ਰਾਜਾ, ਹਥਿਆਰ ਤੋਂ ਬਿਨਾਂ ਸੂਰਮਾ ਸੋਭਾ ਨਹੀਂ ਪਾਉਂਦਾ, ਤਿਵੇਂ ਬਾਹਰੋਂ ਭਗਤ ਕਹਾਉਣ ਵਾਲਾ ਅੰਦਰੋਂ ਭਗਤੀ ਧਰਮ ਤੋਂ ਹੀਣਾ ਸੋਭਾ ਨਹੀਂ ਪਾਂਦਾ, ਭਾਵ ਅੰਤਰ ਆਤਮੇ ਭਗਤੀ ਭਾਵ ਤੋਂ ਸੱਖਣਾ, ਜੇ ਬਾਹਰੋਂ ਭਗਤਾਂ ਦਾ ਲਿਬਾਸ ਪਹਿਨ ਕੇ ਲੋਕਾਂ ਤੋਂ ਸੋਭਾ ਕਰਵਾਉਣ ਦੇ ਹੀ ਜਤਨਾਂ ਵਿਚ ਲੱਗਾ ਰਹਿੰਦਾ ਹੈ ਉਸਦਾ ਇਹ ਪਖੰਡ ਪ੍ਰਭੂ ਦੇ ਦਰਬਾਰ ਵਿਚ ਗਿਆਂ ਨਿਰਾਦਰੀ ਦਾ ਕਾਰਨ ਬਣੇਗਾ।

***ਪ੍ਰਸ਼ਨ ੧੩੧੬ ਹੰਕਾਰ :*** ਇਸ ਦੁਰਗੰਧੀ ਭਰੇ ਸਰੀਰ ਦਾ ਹੰਕਾਰ ਕਰਨ ਵਾਲਾ ਮਨੁੱਖ ਕਿਸ ਗਿਣਤੀ ਵਿਚ ਹੈ?

***ਉੱਤਰ :*** **ਕਰਪੂਰ ਪੁਹਪ ਸੁਗੰਧਾ ਪਰਸ ਮਨੁਖ੍ਯ ਦੇਹੰ ਮਲੀਣੰ ॥**
**ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥ (ਪੰਨਾ ੧੩੬੦)**

***ਭਾਵਾਰਥ :*** ਜਿਸ ਸਰੀਰ ਵਿਚ ਮਿਝ, ਲਹੂ, ਦੁਰਗੰਧੀ ਆਦਿ ਭਰੀ ਹੋਈ ਹੈ ਅਤੇ ਜਿਸ ਸਰੀਰ ਨਾਲ ਲਗ ਕੇ ਮੁਸ਼ਕਪੂਰ, ਫੁਲ ਅਤੇ ਅਨੇਕਾਂ ਹੋਰ ਸੁਗੰਧੀ ਵਾਲੀਆਂ ਚੀਜ਼ਾਂ ਮੈਲੀਆਂ ਹੋ ਜਾਂਦੀਆਂ ਹਨ, ਸੋ ਐਸੇ ਦੁਰਗੰਧੀ ਭਰੇ ਸਰੀਰ ਦਾ ਜੋ ਹੰਕਾਰ ਕਰਦਾ ਹੈ, ਉਸਨੂੰ ਅਗਿਆਨੀ ਜਾਣਨਾ ਕਰੋ।

**ਪ੍ਰਸ਼ਨ ੧੩੧੭ ਸਿਧੀਆਂ :** ਕਈ ਲੋਕ ਸਿਧੀਆਂ ਪ੍ਰਾਪਤ ਕਰ ਲੈਂਦੇ ਹਨ, ਕੀ ਉਹ ਸਿਧੀਆਂ ਦੇ ਬਲ ਨਾਲ ਮੁਕਤ ਵੀ ਪ੍ਰਾਪਤ ਕਰ ਸਕਦੇ ਹਨ ?

**ਉੱਤਰ :** **ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ ॥**
**ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ ॥ (ਪੰਨਾ ੧੩੬੦)**

*ਭਾਵਾਰਥ :* ਇਹ ਮਨੁੱਖ ਜੇ ਕਿਸੇ ਸਿਧੀ ਦੇ ਬਲ ਕਰਕੇ ਛੋਟਾ ਅਣੂ ਬਣ ਕੇ ਇਕ ਨੇਤ੍ਰ ਦੇ ਫਰੱਕੇ ਵਿਚ ਅਕਾਸ਼ਾਂ, ਦੀਪਾਂ, ਤਿੰਨਾਂ ਲੋਕਾਂ, ਨੌ ਖੰਡਾਂ ਵਿਚ ਫਿਰ ਆਵੇ, ਇਤਨੀ ਸ਼ਕਤੀ ਦਾ ਮਾਲਕ ਹੁੰਦਿਆਂ ਵੀ ਉਹ ਸਾਧ ਸੰਗਤ ਰਾਹੀਂ ਨਾਮ ਜਪਣ ਤੋਂ ਬਿਨਾਂ ਮੁਕਤ ਪ੍ਰਾਪਤ ਨਹੀਂ ਕਰ ਸਕਦਾ। ਭਾਵ ਪ੍ਰਮਾਰਥ ਦੇ ਮਾਰਗ 'ਤੇ ਤੁਰਨ ਵਾਲਾ ਪਾਂਧੀ ਰਿਧੀਆਂ ਸਿਧੀਆਂ ਵਿਚ ਪਰਚਿਆ ਹੋਇਆ ਮੁਕਤ ਪ੍ਰਾਪਤ ਕਰਨ ਵਲੋਂ ਸੱਖਣਾ ਹੀ ਰਹਿ ਜਾਂਦਾ ਹੈ।

**ਪ੍ਰਸ਼ਨ ੧੩੧੮ ਲਾਭ :** ਕੀ ਸਾਧ ਸੰਗਤ ਵਿਚ ਰਹਿੰਦਿਆਂ ਹਰੇਕ ਨੂੰ ਹੀ ਲਾਭ ਪ੍ਰਾਪਤ ਹੋ ਸਕਦਾ ਹੈ ?

**ਉੱਤਰ :** **ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥**
**ਨਿਕਟਿ ਬਸੰਤੋ ਬਾਂਸੋ ਨਾਨਕ ਅਹੰਬੁਧਿ ਨ ਬੋਹਤੇ ॥ (ਪੰਨਾ ੧੩੬੦)**

*ਭਾਵਾਰਥ :* ਜਿਵੇਂ ਇਕ ਚੰਦਨ ਬ੍ਰਿਛ ਦੀ ਸੰਗਤ ਕਰਕੇ ਨਿੰਮ ਆਦਿਕ ਕੌੜੇ ਰੁੱਖ ਵੀ ਚੰਦਨ ਹੋ ਜਾਂਦੇ ਹਨ ਪਰ ਚੰਦਨ ਦੇ ਹਰ ਵਕਤ ਕੋਲ ਰਹਿਣ ਵਾਲਾ ਬਾਂਸ ਆਪਣੇ ਵੱਡੇ ਹੋਣ ਦੀ ਆਕੜ ਵਿਚ ਸੁਗੰਧੀ ਵਾਲਾ ਨਹੀਂ ਬਣਦਾ, ਸਗੋਂ ਉਹ ਆਪਣੇ ਆਪ ਨੂੰ ਆਪ ਹੀ ਸਾੜ ਲੈਂਦਾ ਹੈ। ਤਿਵੇਂ ਜੋ ਮਨੁੱਖ ਬਾਂਸ ਵਾਂਗ ਆਕੜ ਕੇ ਹੰਕਾਰ ਵਿਚ ਭਰਿਆ ਰਹਿੰਦਾ ਹੈ ਉਹ ਹੰਕਾਰੀ ਸੰਗਤ ਵਿਚ ਰਹਿੰਦਾ ਹੋਇਆ ਵੀ ਸੰਗਤ ਵਿਚੋਂ ਮਿਲ ਰਹੇ ਸ਼ੁਭ ਗੁਣਾਂ ਦੇ ਧਾਰਨ ਵਲੋਂ ਖ਼ਾਲੀ ਰਹਿ ਜਾਂਦਾ ਹੈ। ਭਾਵ ਉਹ ਸੰਗਤ ਵਿਚ ਰਹਿੰਦਾ ਹੋਇਆ ਵੀ ਬਾਂਸ ਵਾਂਗ ਹੰਕਾਰ ਵਿਚ ਸਦਾ ਸੜਦਾ ਹੀ ਰਹਿੰਦਾ ਹੈ।

**ਪ੍ਰਸ਼ਨ ੧੩੧੯ ਮਨੁੱਖੀ ਸਰੀਰ :** ਕੀ ਇਹ ਮਨੁੱਖੀ ਸਰੀਰ ਮਨੁੱਖ ਨੂੰ ਫਿਰ ਨਾ ਮਿਲੇਗਾ ?

**ਉੱਤਰ :** **ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ ॥**
**ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥ (ਪੰਨਾ ੧੩੬੦)**

*ਭਾਵਾਰਥ :* ਜਿਵੇਂ ਇਕ ਬ੍ਰਿਛ ਦੇ ਪੱਤੇ ਆਪਣੀ ਰੁਤ ਵਿਚ ਭੁਰ ਭੁਰ ਕੇ ਝੜ ਜਾਂਦੇ ਹਨ ਤੇ ਮੁੜ ਰੁੱਖ ਦੀਆਂ ਡਾਲੀਆਂ ਨਾਲ ਨਹੀਂ ਜੁੜ ਸਕਦੇ, ਤਿਵੇਂ ਨਾਮ ਤੋਂ ਸੱਖਣੇ ਮਨੁੱਖ ਆਪਣੇ ਇਸ ਪਵਿਤਰ ਜੀਵਨ ਨੂੰ ਵਿਸ਼ੇ-ਵਿਕਾਰਾਂ ਵਿਚ ਗ਼ਲਤਾਨ ਹੋਏ ਬੇਅਰਥ ਹੀ ਗਵਾ ਕੇ ਚਲੇ ਜਾਂਦੇ ਹਨ, ਉਹ ਰਾਤ ਦਿਨ ਅਨੇਕਾਂ ਜੂਨਾਂ ਵਿਚ ਭਟਕਦੇ ਹੋਏ ਜੰਮਣ ਮਰਨ ਦਾ ਦੁਖ ਸਹਾਰਦੇ ਰਹਿੰਦੇ ਹਨ। ਜਿਵੇਂ ਇਕ ਬ੍ਰਿਛ ਦੀ ਟਾਹਣੀ ਨਾਲੋਂ ਟੁਟੇ ਪੱਤਰ ਫਿਰ ਨਹੀਂ ਜੁੜ ਸਕਦੇ, ਤਿਵੇਂ ਇਹ ਮਨੁੱਖ ਸਰੀਰ ਵੀ ਮੁੜ ਪ੍ਰਾਪਤ ਹੋਣਾ ਔਖਾ ਹੈ।

**ਪ੍ਰਸ਼ਨ ੧੩੨੦ ਸੁੰਦਰ ਮੰਦਰ :** ਉਹ ਕਿਹੜੇ ਸੁੰਦਰ ਮੰਦਰ ਹਨ, ਜਿਨ੍ਹਾਂ ਵਿਚ ਵਸਦਿਆਂ ਹੀ ਮਨੁੱਖ ਨੂੰ ਮੁਕਤ ਪ੍ਰਾਪਤ ਹੋ ਸਕੇ ?

**ਉੱਤਰ :** **ਸੁੰਦਰ ਮੰਦਰ ਸੈਣਹ ਜੇਣ ਮਧ੍ਯ ਹਰਿ ਕੀਰਤਨਹ ॥**
**ਮੁਕਤੇ ਰਮਣ ਗੋਬਿੰਦਹ ਨਾਨਕ ਲਬਧ੍ਯੰ ਬਡ ਭਾਗਣਹ ॥ (ਪੰਨਾ ੧੩੬੦)**

*ਭਾਵਾਰਥ :* ਮਨੁੱਖ ਲਈ ਉਨ੍ਹਾਂ ਮੰਦਰਾਂ ਵਿਚ ਹੀ ਵੱਸਣਾ ਅਤੇ ਸੌਣਾ ਚੰਗਾ ਹੈ, ਜਿਨ੍ਹਾਂ ਵਿਚ ਹਰ ਸਮੇਂ ਪ੍ਰਮੇਸ਼ਰ ਦਾ ਭਜਨ ਕੀਰਤਨ ਹੁੰਦਾ ਹੈ। ਜੋ ਮਨੁੱਖ ਅਠੇ ਪਹਿਰ ਕਿਸੇ ਭੀ ਮੰਦਰ ਵਿਚ ਵਸਦਾ ਹੋਇਆ ਹਰੀ ਦੇ ਭਜਨ ਕੀਰਤਨ ਵਿਚ ਜੁੜਿਆ ਰਹਿੰਦਾ ਹੈ, ਉਹ ਦੁਨੀਆਂ ਦੇ ਸਾਰੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ। ਪਰ ਇਹ ਪ੍ਰਮੇਸ਼ਰ ਦੇ ਭਜਨ ਕੀਰਤਨ ਦੀ ਵਡਮੁੱਲੀ ਦਾਤ ਕਿਸੇ ਵਿਰਲੇ ਵਡਭਾਗੀਆਂ ਨੂੰ ਹੀ ਪ੍ਰਾਪਤ ਹੁੰਦੀ ਹੈ।

# ਫੁਨਹੇ ਮਹਲਾ ੫

***ਪ੍ਰਸ਼ਨ ੧੩੨੧ ਸ਼ਿੰਗਾਰ :*** ਕੀ ਮਨੁੱਖ ਨੂੰ ਸਰੀਰ ਪਰ ਅਨੇਕਾਂ ਸਾਧਨਾਂ ਦੇ ਸ਼ਿੰਗਾਰ ਕਰਨ ਨਾਲ ਵੀ ਕੁਝ ਪ੍ਰਾਪਤ ਹੁੰਦਾ ਹੈ ?

***ਉੱਤਰ:*** **ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥**
**ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥**
**ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥**
**ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥ (ਪੰਨਾ ੧੩੬੧)**

***ਭਾਵਾਰਥ :*** ਜੇ ਕਿਸੇ ਇਸਤ੍ਰੀ ਨੇ ਕੱਜਲ, ਹਾਰ, ਪਾਨ, ਇਹ ਸਭ ਕੁਝ ਤਿਆਰ ਕਰ ਲਿਆ ਹੋਵੇ ਅਤੇ ਸੋਲ੍ਹਾਂ ਸ਼ਿੰਗਾਰ ਵੀ ਕਰ ਲਏ ਹੋਣ, ਸੁਰਮਾਂ ਵੀ ਪਾ ਲਿਆ ਹੋਵੇ, ਜੇਕਰ ਉਸਦਾ ਪਤੀ ਘਰ ਵਿਚ ਆ ਜਾਵੇ ਤਾਂ ਉਸਦਾ ਸ਼ਿੰਗਾਰ ਸਫਲ ਹੈ ਅਤੇ ਉਸਨੂੰ ਸਭ ਕੁਝ ਪ੍ਰਾਪਤ ਹੁੰਦਾ ਹੈ, ਪਰ ਖਸਮ ਦੇ ਮਿਲਾਪ ਤੋਂ ਬਿਨਾਂ ਉਸਦਾ ਸਾਰਾ ਸ਼ਿੰਗਾਰ ਬੇਅਰਥ ਚਲਾ ਜਾਂਦਾ ਹੈ। ਤਿਵੇਂ ਪ੍ਰਮੇਸ਼ਰ ਪਤੀ ਦੀ ਪ੍ਰਾਪਤੀ ਤੋਂ ਬਿਨਾਂ ਜੀਵ ਰੂਪ ਇਸਤਰੀ ਦੇ ਕੀਤੇ ਜਪ ਤਪ ਆਦਿਕ ਸਾਧਨਾਂ ਦੇ ਸ਼ਿੰਗਾਰ ਸਾਰੇ ਹੀ ਬੇਅਰਥ ਚਲੇ ਜਾਂਦੇ ਹਨ।

***ਪ੍ਰਸ਼ਨ ੧੩੨੨ ਫ਼ਰਜ਼ :*** ਜੋ ਸਰੀਰ ਦੇ ਅੰਗ ਆਪਣਾ ਸਹੀ ਫ਼ਰਜ਼ ਅਦਾ ਨਹੀਂ ਕਰਦੇ, ਉਨ੍ਹਾਂ ਨੂੰ ਕੀ ਸਜ਼ਾ ਮਿਲਣੀ ਚਾਹੀਦੀ ਹੈ ?

***ਉੱਤਰ:*** **ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥**
**ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥**
**ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥**
**ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥ (ਪੰਨਾ ੧੩੬੨)**

***ਭਾਵਾਰਥ :*** ਜੇ ਮਨੁੱਖ ਦੇ ਨੇਤ੍ਰ ਸਾਧੂ ਮਹਾਂ ਪੁਰਖਾਂ ਦੇ ਦਰਸ਼ਨ ਨਹੀਂ ਕਰਦੇ, ਉਹ

**ਨੇਤ੍ਰ:** ਪਰਾਏ ਰੂਪਾਂ ਦੀ ਮੰਦ ਦ੍ਰਿਸ਼ਟੀ ਨੂੰ ਤੱਕ ਤੱਕ ਕੇ ਦੁਖੀ ਰਹਿੰਦੇ ਹਨ, ਭਾਵ ਉਹ ਅੱਖਾਂ ਜੋ ਸਾਧ ਸੰਗਤ ਦੇ ਦਰਸ਼ਨ ਕਰਨ ਦੇ ਸਹੀ ਫ਼ਰਜ਼ ਨੂੰ ਨਹੀਂ ਪਛਾਣਦੀਆਂ, ਉਹ ਸਜ਼ਾਵਾਨ ਹਨ।

**ਕੰਨ:** ਜੋ ਕੰਨ ਪ੍ਰਮੇਸ਼ਰ ਦੀ ਸਿਫ਼ਤ-ਸਾਲਾਹ ਨਹੀਂ ਸੁਣਦੇ, ਉਹਨਾਂ ਨੂੰ ਬੰਦ ਕਰ ਦੇਣਾ ਹੀ ਯੋਗ ਹੈ ਤਾਂਕਿ ਕਿਸੇ ਦੀ ਨਿੰਦਾ ਚੁਗਲੀ ਸੁਣਨ ਵਲੋਂ ਬਚਾਅ ਹੋ ਸਕੇ।

**ਰਸਨਾ:** ਜਿਹੜੀ ਜੀਭ ਪ੍ਰਮਾਤਮਾ ਦਾ ਨਾਮ ਨਹੀਂ ਜਪਦੀ, ਉਸਨੂੰ ਰਤਾ ਰਤਾ ਕਰਕੇ ਕਟ ਹੀ ਦੇਣਾ ਚਾਹੀਦਾ ਹੈ।

**ਮਨੁੱਖ:** ਜਿਸ ਮਨੁੱਖ ਨੂੰ ਉਸ ਪ੍ਰਮੇਸ਼ਰ ਦਾ ਨਾਮ ਭੁਲ ਜਾਵੇ, ਉਸਨੂੰ ਹਮੇਸ਼ਾਂ ਘਾਟਾ ਹੀ ਪੈਂਦਾ ਜਾ ਰਿਹਾ ਹੈ।

ਉਪ੍ਰੋਕਤ ਪੰਗਤੀਆਂ ਵਿਚ ਹਰ ਮਨੁੱਖ ਨੂੰ ਆਪਣੇ ਸਰੀਰਕ ਅੰਗਾਂ ਨੂੰ ਸ਼ੁਭ ਮਾਰਗ ਵਲ ਤੋਰਨ ਦੀ ਪ੍ਰੇਰਨਾ ਕਰਨ ਦਾ ਉਪਦੇਸ਼ ਦਿਤਾ ਹੈ।

# ਚਉਬੋਲੇ ਮਹਲਾ ੫

***ਪ੍ਰਸ਼ਨ ੧੩੨੩ ਪਰੇਮ :*** ਕੀ ਧਨ ਨਾਲ ਹਰੀ ਨਾਮ ਦਾ ਪਰੇਮ ਨਹੀਂ ਮਿਲ ਸਕਦਾ ?

***ਉੱਤਰ :*** **ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥ (ਪੰਨਾ ੧੩੬੩)**

***ਭਾਵਾਰਥ :*** ਪ੍ਰਮੇਸ਼ਰ ਦੇ ਨਾਮ ਦਾ ਪ੍ਰੇਮ ਇਕ ਐਸਾ ਅਮੋਲਕ ਪਦਾਰਥ ਹੈ ਜੋ ਕਿਸੇ ਧਨ ਆਦਿਕ ਦੇ ਬਦਲੇ ਵਿਚ ਨਹੀਂ ਮਿਲ ਸਕਦਾ। ਜੇ ਧਨ ਨਾਲ ਪ੍ਰੇਮ ਦਾ ਵਟਾਂਦਰਾ ਹੋ ਸਕਦਾ ਤਾਂ ਰਾਵਣ ਕੋਈ ਕੰਗਾਲ ਸੀ (ਜਿਸਦੇ ਮੰਦਰ ਵੀ ਸੋਨੇ ਦੇ ਸਨ) ਉਸਨੇ ਸ਼ਿਵਜੀ ਨੂੰ ਖ਼ੁਸ਼ ਕਰਨ ਲਈ ਗਿਆਰਾਂ ਵਾਰੀ ਆਪਣੇ ਸਿਰ ਕੱਟ ਕੇ ਦਿਤੇ ਸਨ ਤਾਂ ਰਾਵਣ ਵੀ ਸਿਰ ਦੇਣ ਦੇ ਥਾਂ ਬੇਅੰਤ ਧਨ ਦੇ ਦੇਂਦਾ। ਭਾਵ ਪ੍ਰਮੇਸ਼ਰ ਦਾ ਪਿਆਰ ਪ੍ਰਾਪਤ ਕਰਨ ਲਈ ਮਨੁੱਖ ਨੂੰ ਆਪਣਾ ਆਪ ਹੀ ਪ੍ਰਭੂ ਨੂੰ ਅਰਪਨ ਕਰਨਾ ਪੈਂਦਾ ਹੈ।

***ਪ੍ਰਸ਼ਨ ੧੩੨੪ ਲੁਟੇ ਗਏ :*** ਕਈ ਲੋਕ ਘਰ, ਧਨ ਸੜ ਜਾਣ ਤੋਂ ਹਮੇਸ਼ਾਂ ਰੁਦਨ ਹੀ ਕਰਦੇ ਰਹਿੰਦੇ ਹਨ ਕਿ ਅਸੀਂ ਲੁਟੇ ਗਏ ਪਰ ਅਸਲ ਲੁਟਿਆ ਗਿਆ ਕਿਸਨੂੰ ਸਮਝਣਾ ਚਾਹੀਦਾ ਹੈ ?

***ਉੱਤਰ :*** **ਘਬੁ ਦਬੁ ਜਬ ਜਾਰੀਐ, ਬਿਛੁਰਤ ਪ੍ਰੇਮ ਬਿਹਾਲ॥**
**ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ॥ (ਪੰਨਾ ੧੩੬੪)**

***ਭਾਵਾਰਥ :*** ਜੇ ਕਿਸੇ ਆਦਮੀ ਦਾ ਘਰ ਸੜ ਜਾਵੇ, ਧਨ ਤੇ ਪਦਾਰਥ ਸੜ ਜਾਣ, ਮਨੁੱਖ ਉਸ ਦੇ ਵਿਛੋੜੇ ਵਿਚ ਮੋਹ ਦੇ ਕਾਰਨ ਬੜਾ ਦੁਖੀ ਹੁੰਦਾ ਤੇ ਰੁਦਨ ਕਰਦਾ ਹੈ ਕਿ ਮੈਂ ਲੁਟਿਆ ਗਿਆ। ਪਰ ਅਸਲ ਵਿਚ ਉਸ ਮਨੁੱਖ ਨੂੰ ਲੁਟਿਆ ਗਿਆ ਸਮਝਣਾ ਚਾਹੀਦਾ ਹੈ ਜਿਸ ਦੇ ਮਨ ਵਿਚੋਂ ਦਯਾ ਦਾ ਸੋਮਾ ਅਕਾਲ ਪੁਰਖ ਭੁਲ ਗਿਆ ਹੈ।

# ਸਲੋਕ ਭਗਤ ਕਬੀਰ ਜੀਉ ਕੇ॥

***ਪ੍ਰਸ਼ਨ ੧੩੨੫ ਸਿਮਰਨ :*** ਭਗਤ ਜੀ ! ਜੱਦੋਂ ਤੁਹਾਡੇ ਪਾਸ ਮਾਲਾ ਹੀ ਨਹੀਂ ਵੇਖੀ ਜਾਂਦੀ ਤਾਂ ਤੁਸੀਂ ਸਿਮਰਨ ਕਿਵੇਂ ਕਰਦੇ ਹੋ ?

***ਉੱਤਰ :*** **ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥**
**ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ॥ (ਪੰਨਾ ੧੩੬੪)**

***ਭਾਵਾਰਥ :*** ਮੈਨੂੰ ਬਾਹਰਲੀ ਮਾਲਾ ਦੀ ਲੋੜ ਹੀ ਨਹੀਂ ਕਿਉਂਕਿ ਮੇਰੀ ਜੀਭ ਉਤੇ ਰਾਮ ਦਾ ਨਾਮ ਹਰ ਸਮੇਂ ਵਸਦਾ ਹੈ, ਏਹੀ ਅਸਲੀ ਮਾਲਾ ਹੈ, ਆਦਿ ਤੋਂ ਹੀ ਸਾਰੇ ਭਗਤ ਏਹੀ ਨਾਮ ਸਿਮਰਦੇ ਆਏ ਹਨ, ਭਗਤਾਂ ਲਈ ਏਹੀ ਨਾਮ ਸੁਖ ਅਤੇ ਸ਼ਾਂਤੀ ਦਾ ਕਾਰਨ ਹੈ। ਭਾਵ ਜੇ ਰਸਨਾ ਪ੍ਰਭੂ ਦੇ ਨਾਮ ਸਿਮਰਨ ਵਲੋਂ ਸੱਖਣੀ ਹੈ ਤਾਂ ਲੋਕ ਦਿਖਲਾਵੇ ਲਈ ਹੱਥ ਵਿਚ ਪਕੜੀ ਮਾਲਾ ਫੇਰਨ ਦਾ ਕੋਈ ਲਾਭ ਨਹੀਂ, ਭਾਵੇਂ ਆਲਸੀ ਮਨ ਨੂੰ ਸਿਮਰਨ ਵਲ ਟੋਰਨ ਲਈ ਕਿਸੇ ਇਕਾਂਤ ਥਾਂ ਇਕੱਲਿਆਂ ਬੈਠ ਕੇ ਮਨ ਨੂੰ ਕੀਤੇ ਨਿਯਮ ਦੇ ਬੰਧੇਜ ਵਿਚ ਰੱਖਣ ਲਈ ਮਾਲਾ ਰਾਹੀਂ ਮਨ ਨੂੰ ਪ੍ਰਭੂ ਦੀ ਬੰਦਗੀ ਵਲ ਪ੍ਰੇਰਨ ਦਾ ਯਤਨ ਕਰਨਾ ਤਾਂ ਸਫਲ ਹੈ ਪਰ ਕੇਵਲ ਆਪਣਾ ਪ੍ਰਗਟਾਵਾ ਕਰਨ ਲਈ ਹੱਥ ਵਿਚ ਪਕੜੀ ਮਾਲਾ ਤਾਂ ਲੋਕ ਦਿਖਲਾਵਾ ਅਤੇ ਪਾਖੰਡ ਹੈ।

**ਪ੍ਰਸ਼ਨ ੧੩੨੬ ਜਾਤ :** ਹੇ ਕਬੀਰ! ਤੈਨੂੰ ਬੰਦਗੀ ਕਰਨ ਦਾ ਕੀ ਲਾਭ ਹੈ, ਜਦ ਕਿ ਤੇਰੀ ਜੁਲਾਹਾ ਜਾਤ ਜਾਣ ਕੇ ਤੈਨੂੰ ਸਭ ਕੋਈ ਮਜ਼ਾਕ ਕਰਦਾ ਹੈ?

**ਉੱਤਰ:** **ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥**
**ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥ (ਪੰਨਾ ੧੩੬੪)**

**ਭਾਵਾਰਥ:** ਰੱਬ ਵੱਲੋਂ ਕਿਸੇ ਦੀ ਕੋਈ ਜਾਤ ਨਹੀਂ ਪਰ ਲੋਕਾਂ ਦੀ ਕਾਣੀ ਵੰਡ ਅਨੁਸਾਰ ਮੇਰੀ ਜਾਤ ਭਾਵੇਂ ਨੀਵੀਂ ਤੇ ਹੱਸਣ ਯੋਗ ਹੈ ਪਰ ਮੈਂ ਇਸ ਨੀਵੀਂ ਜਾਤੀ ਤੋਂ ਸਦਕੇ ਹਾਂ ਜਿਸ ਵਿਚ ਜੰਮ ਕੇ ਮੈਂ ਕਰਤਾਰ ਦੀ ਬੰਦਗੀ ਕਰਕੇ ਆਤਮਕ ਸੁਖ ਮਾਣ ਰਿਹਾ ਹਾਂ। ਭਾਵ ਭਾਵੇਂ ਕੋਈ ਕਿਤਨੀ ਵੀ ਨੀਵੀਂ ਜਾਤ ਹੈ, ਉਹ ਵੀ ਉਤਮ ਮੰਨੀ ਜਾਂਦੀ ਹੈ ਜਦ ਕੋਈ ਉਸ ਵਿਚ ਪੈਦਾ ਹੋ ਕੇ ਕਰਤਾਰ ਦੀ ਬੰਦਗੀ ਕਰਦਾ ਹੈ।

**ਪ੍ਰਸ਼ਨ ੧੩੨੭ ਸਜਾਵਟ :** ਕਿਸੇ ਅੰਦਰੋਂ ਨਾਮ ਤੋਂ ਸੱਖਣੇ ਮਨੁੱਖ ਦੀ ਬਾਹਰੋਂ ਕੀਤੀ ਸਰੀਰ ਪਰ ਵਧੇਰੇ ਸਜਾਵਟ ਦਾ ਵੀ ਉਸਨੂੰ ਕੋਈ ਲਾਭ ਹੈ?

**ਉੱਤਰ:** **ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥**
**ਦੀਸਹਿ ਦਾਧੇ ਕਾਨ ਜਿਉ, ਜਿਨ੍ ਮਨਿ ਨਾਹੀ ਨਾਉ ॥ (ਪੰਨਾ ੧੩੬੪)**

**ਭਾਵਾਰਥ:** ਜੇ ਕਿਸੇ ਆਦਮੀ ਨੇ ਕੰਨਾਂ ਵਿਚ ਸੋਨੇ ਦੇ ਵਾਲ਼ੇ ਪਾਏ ਹੋਏ ਹਨ ਜੋ ਕਿ ਲਾਲਾਂ ਨਾਲ ਜੜੇ ਹੋਏ ਹਨ, ਪਰ ਜੇ ਉਸ ਮਨੁੱਖ ਦੇ ਮਨ ਵਿਚ ਪ੍ਰਮਾਤਮਾ ਦਾ ਨਾਮ ਨਹੀਂ ਤਾਂ ਉਹ ਮਨੁੱਖ ਇਕ ਸੜੇ ਹੋਏ ਕਾਨਿਆਂ ਵਾਂਗ ਦਿਸਦਾ ਹੈ, ਜੋ ਬਾਹਰੋਂ ਹੀ ਚਮਕਦਾ ਹੈ ਪਰ ਅੰਦਰੋਂ ਉਹ ਵਿਸ਼ਿਆਂ ਦੀ ਸੁਆਹ ਨਾਲ ਭਰਿਆ ਹੋਇਆ ਹੈ।

ਭਾਵ ਇਹ ਕਿ ਜੋ ਆਦਮੀ ਨਾਮ ਤੋਂ ਸੱਖਣਾ, ਵਿਸ਼ਿਆਂ ਵਿਚ ਖਚਤ ਹੋਇਆ ਕੇਵਲ ਸਰੀਰ ਦੀ ਸਜਾਵਟ ਵਿਚ ਹੀ ਲੱਗਾ ਰਹਿੰਦਾ ਹੈ, ਉਸ ਦੀ ਸਰੀਰਕ ਪੋਚਾ ਪਾਚੀ ਦੀ ਰੱਬ ਦੀ ਦਰਗਾਹ ਵਿਚ ਕੋਈ ਵੀ ਕੀਮਤ ਨਹੀਂ ਪਵੇਗੀ।

**ਪ੍ਰਸ਼ਨ ੧੩੨੮ ਸ਼ਾਂਤੀ :** ਕਈ ਮਨੁੱਖ ਨਾਮ ਜਪਦੇ ਤਾਂ ਵੇਖੀਦੇ ਹਨ ਪਰ ਉਨ੍ਹਾਂ ਨੂੰ ਸੁਖ ਅਤੇ ਸ਼ਾਂਤੀ ਕਿਉਂ ਨਹੀਂ ਮਿਲਦੀ?

**ਉੱਤਰ:** **ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ ॥**
**ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋੁਬਿੰਦੁ ॥ (ਪੰਨਾ ੧੩੬੪)**

**ਭਾਵਾਰਥ:** ਇਸ ਲਈ ਕਿ ਉਨ੍ਹਾਂ ਦੇ ਅੰਦਰ ਹਉਮੈਂ ਹੈ। ਹਉਮੈਂ ਤੇ ਨਾਮ ਦਾ ਵਿਰੋਧ ਹੋਣ ਕਰਕੇ ਉਨ੍ਹਾਂ ਨੂੰ ਸ਼ਾਂਤੀ ਨਹੀਂ ਪ੍ਰਾਪਤ ਹੁੰਦੀ। ਜਿਸ ਦਿਨ ਮਨੁੱਖ ਦੇ ਅੰਦਰੋਂ ਹਉਮੈਂ ਮਿਟ ਜਾਂਦੀ ਹੈ, ਅਰਥਾਤ ਮੈਂ ਮੈਂ ਕਰਨ ਵਾਲਾ ਸੁਭਾ ਮਿਟ ਜਾਂਦਾ ਹੈ ਤਾਂ ਉਹ ਮਨੁੱਖ ਕੇਵਲ ਅੰਦਰੋਂ ਹੀ ਸੁਖੀ ਨਹੀਂ ਹੁੰਦਾ, ਸਗੋਂ ਉਸ ਦਾ ਸੁਖਾਂ ਦੇ ਸੋਮੇ ਰੱਬ ਨਾਲ ਮਿਲਾਪ ਹੋ ਜਾਂਦਾ ਹੈ। ਰੱਬ ਦੇ ਮਿਲਾਪ ਦਾ ਸਦਕਾ ਮਨੁੱਖ ਦੇ ਸਾਥੀ ਗਿਆਨ ਇੰਦਰੇ ਵੀ ਰੱਬ ਦੀ ਰੁਚੀ ਵਾਲੇ ਪਾਸੇ ਲਗ ਜਾਂਦੇ ਹਨ। ਭਾਵ ਇਹ ਹੈ ਕਿ ਜਿਸ ਨੇ ਨਾਮ ਸਿਮਰਨ ਰਾਹੀਂ ਆਪਣੇ ਹਿਰਦੇ ਵਿਚੋਂ ਹਉਮੈਂ ਦਾ ਤਿਆਗ ਕਰ ਦਿਤਾ ਹੈ ਉਸ ਮਨੁੱਖ ਨੂੰ ਹੀ ਸਿਮਰਨ ਦਾ ਸਦਕਾ ਪੂਰਨ ਸੁਖ ਅਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ।

**ਪ੍ਰਸ਼ਨ ੧੩੨੯ ਹਉਮੈਂ :** ਹਰੀ ਨਾਮ ਦਾ ਸਿਮਰਨ ਕਰਨ ਨਾਲ ਜਿਨ੍ਹਾਂ ਦੀ ਹਉਮੈਂ ਮਿਟ ਜਾਂਦੀ ਹੈ, ਕੀ ਉਨ੍ਹਾਂ ਦਾ ਪਹਿਲਾ ਸੁਭਾ ਵੀ ਬਦਲ ਜਾਂਦਾ ਹੈ?

**ਉੱਤਰ:** **ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ (ਪੰਨਾ ੧੩੬੪)**

**ਭਾਵਾਰਥ:** ਜਿਹੜਾ ਮਨੁੱਖ ਪਹਿਲੇ ਹਉਮੈਂ ਦੇ ਆਸਰੇ ਆਪਣੇ ਅੰਦਰ ਔਗੁਣਾਂ ਨੂੰ ਭੀ ਗੁਣ ਰੂਪ ਹੀ ਤੱਕਦਾ

ਸੀ ਅਰਥਾਤ ਉਸ ਨੂੰ ਆਪਣੇ ਅੰਦਰ ਗੁਣ ਹੀ ਨਜ਼ਰ ਆਉਂਦੇ ਸਨ ਅਤੇ ਦੂਜਿਆਂ ਦੇ ਗੁਣਾਂ ਨੂੰ ਭੀ ਉਹ ਔਗੁਣ ਕਰਕੇ ਵੇਖਦਾ ਸੀ।

ਪਰ ਹੁਣ ਹਉਮੈਂ ਦੇ ਮਿਟਣ ਨਾਲ ਉਸ ਨੂੰ ਦੂਜਿਆਂ ਵਿਚ ਗੁਣ ਦਿਸਣ ਲਗ ਪੈਂਦੇ ਹਨ। ਉਸ ਨੂੰ ਫਿਰ ਇਉਂ ਜਾਪਣ ਲਗ ਪੈਂਦਾ ਹੈ ਕਿ ਮੈਂ ਸਭ ਨਾਲੋਂ ਮਾੜਾ ਹਾਂ, ਬਾਕੀ ਹਰ ਬੰਦਾ ਮੈਥੋਂ ਚੰਗਾ ਹੈ। ਜਿਸ ਨੂੰ ਭੀ ਇਹ ਸੂਝ ਪ੍ਰਾਪਤ ਹੋਈ ਹੋਵੇ ਉਸ ਨੂੰ ਹੀ ਉਹ ਆਪਣਾ ਮਿੱਤਰ ਪ੍ਰਭੂ ਨਜ਼ਰ ਆਉਂਦਾ ਹੈ, ਭਾਵ ਆਪਣੇ ਪਿਆਰੇ ਪ੍ਰਭੂ ਮਿੱਤਰ ਦੇ ਦੀਦਾਰ ਕਰਨ ਲਈ ਆਪਾ ਭਾਵ ਤਿਆਗ ਕੇ ਸਭ ਨੂੰ ਆਪ ਤੋਂ ਉੱਚਾ ਜਾਣ, ਨਿਰਹੰਕਾਰ ਜੀਵਨ ਬਤੀਤ ਕਰਨਾ ਹੀ ਇਕ ਉੱਤਮ ਸਾਧਨ ਹੈ।

***ਪ੍ਰਸ਼ਨ ੧੩੩੦ ਮਾਰਨ :*** ਮਨੁੱਖ ਦੇ ਮਨ ਅੰਦਰ ਉਹ ਕਿਹੜੀ ਸ਼ੈਅ ਹੈ, ਜਿਸਨੂੰ ਮਾਰਨ ਨਾਲ ਸੁਖ ਮਿਲਦਾ ਹੈ ?

***ਉੱਤਰ :*** **ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ॥**
**ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ॥ (ਪੰਨਾ ੧੩੬੪)**

***ਭਾਵਾਰਥ :*** ਦੁਨੀਆਂ ਅੰਦਰ ਮਨੁੱਖ ਨੂੰ ਦੁਖ ਦਾ ਕਾਰਨ ਇਕ ਹਉਮੈਂ ਹੈ ਇਸ ਨੂੰ ਹੀ ਮਾਰਨਾ ਚਾਹੀਦਾ ਹੈ, ਕਿਉਂਕਿ ਇਸ ਹਉਮੈਂ ਨੂੰ ਮਾਰਨ ਨਾਲ ਹੀ ਮਨੁੱਖ ਨੂੰ ਸੁਖ ਮਿਲਦਾ ਹੈ ਅਤੇ ਹਉਮੈਂ ਦਾ ਤਿਆਗ ਕਰਨ ਵਾਲੇ ਦੀ ਹੀ ਸਭ ਕੋਈ ਸਲਾਹੁਤਾ ਕਰਦੇ ਹਨ। ਕੋਈ ਭੀ ਇਸ ਹਉਮੈਂ ਦੇ ਤਿਆਗ ਨੂੰ ਬੁਰਾ ਨਹੀਂ ਮੰਨਦਾ। ਭਾਵੇਂ ਹਉਮੈਂ ਦਾ ਤਿਆਗ ਕਰਨਾ ਅਤੀ ਕਠਨ ਹੈ ਪਰ ਦੁਖ ਦੀ ਨਵਿਰਤੀ ਅਤੇ ਸੁਖ ਪ੍ਰਾਪਤੀ ਦਾ ਸਾਧਨ ਵੀ ਕੇਵਲ ਇਕ ਹਉਮੈਂ ਦਾ ਤਿਆਗ ਹੀ ਹੈ।

***ਪ੍ਰਸ਼ਨ ੧੩੩੧ ਭਗਤੀ :*** ਕੀ ਸੰਗਤ ਵਿਚ ਵੱਸਣ ਵਾਲੇ ਹਰ ਮਨੁੱਖ ਦੇ ਅੰਦਰ ਭਗਤੀ ਵਸ ਜਾਂਦੀ ਹੈ ?

***ਉੱਤਰ :*** **ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥**
**ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥ (ਪੰਨਾ ੧੩੬੫)**

***ਭਾਵਾਰਥ :*** ਜਿਵੇਂ ਬਾਂਸ ਆਪਣੇ ਉਚੇ ਤੇ ਲੰਬੇ ਹੋਣ ਦੇ ਮਾਣ ਵਿਚ ਡੁਬਾ ਹੋਇਆ ਹੈ, ਉਹ ਭਾਵੇਂ ਚੰਦਨ ਦੇ ਨੇੜੇ ਭੀ ਉਗਿਆ ਹੋਇਆ ਹੈ ਉਸ ਵਿਚ ਚੰਦਨ ਦੀ ਸੁਗੰਧੀ ਨਹੀਂ ਆਉਂਦੀ। ਤਿਵੇਂ ਹਉਮੈਂ ਵਿਚ ਡੁਬਾ ਹੋਇਆ ਮਨੁੱਖ ਭਾਵੇਂ ਸੰਗਤ ਵਿਚ ਵੀ ਰਹਿੰਦਾ ਹੈ, ਉਸਦੇ ਅੰਦਰ ਪ੍ਰਭੂ ਭਗਤੀ ਦੀ ਸੁਗੰਧੀ ਨਹੀਂ ਸਮਾਉਂਦੀ। ਭਾਵ ਜੋ ਸੰਗਤ ਵਿਚ ਰਹਿ ਕੇ ਨਿਰਹੰਕਾਰ ਜੀਵਨ ਬਿਤਾਂਦਾ ਹੈ ਓਹੀ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਸ਼ੁਭ ਗੁਣਾਂ ਦਾ ਧਾਰਨੀ ਹੋ ਸਕਦਾ ਹੈ।

***ਪ੍ਰਸ਼ਨ ੧੩੩੨ ਮੰਦਰ :*** ਕਬੀਰ ਜੀ! ਇਹ ਤੁਹਾਡੇ ਰਹਿਣ ਵਾਲੀ ਭੈੜੀ ਜਿਹੀ ਕੁੱਲੀ ਪਤਾ ਨਹੀਂ ਕਦੋਂ ਢਠ ਜਾਏ, ਜੇ ਆਪ ਚਾਹੋ ਤਾਂ ਆਪ ਲਈ ਪੱਕਾ ਮੰਦਰ ਬਣਾ ਦਿਤਾ ਜਾਵੇ ?

***ਉੱਤਰ :*** **ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ॥**
**ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ॥ (ਪੰਨਾ ੧੩੬੫)**

***ਭਾਵਾਰਥ :*** ਐ ਸੱਜਣੋਂ! ਮੈਨੂੰ ਤਾਂ ਇਹ ਭੈੜੀ ਜਿਹੀ ਪੁਰਾਣੀ ਕੁੱਲੀ ਹੀ ਚੰਗੀ ਲਗਦੀ ਹੈ, ਇਸ ਲਈ ਕਿ ਇਸ ਵਿਚ ਬੈਠ ਕੇ ਬਾਹਰੋਂ ਆਏ ਸੰਤ ਸਤਿ ਅਸਤ ਦੀ ਵੀਚਾਰ ਕਰਦੇ ਹਨ ਪਰ ਜੋ ਰੱਬ ਵੱਲੋਂ ਟੁਟੇ ਹੋਏ ਆਦਮੀ ਮਨਮੁਖਾਂ ਦਾ ਘੁੱਗ ਵਸਦਾ ਪਿੰਡ ਹੈ ਉਹ ਤਾਂ ਸੜ ਰਹੀ ਭੱਠੀ ਵਰਗਾ ਹੈ ਕਿਉਂਕਿ ਉਸ ਥਾਂ ਹਰ ਵੇਲੇ ਹੀ ਦੁਨੀਆਂ ਦੀ ਤ੍ਰਿਸ਼ਨਾ ਦੀ ਅੱਗ ਬਲਦੀ ਹੈ। ਸੋ ਇਸ ਲਈ ਉਸ ਸਾਕਤ ਦੇ ਮੰਦਰਾਂ ਨੂੰ ਤਾਂ ਅੱਗ ਲਗ ਜਾਵੇ ਜਿਸ ਵਿਚ ਪ੍ਰਮੇਸ਼ਰ ਦਾ ਨਾਮ ਨਹੀਂ ਜਪਿਆ ਜਾਂਦਾ। ਭਾਵ ਪ੍ਰਮੇਸ਼ਰ ਦੇ ਨਾਮ ਤੋਂ ਸੱਖਣੇ ਸੁੰਦਰ ਪੱਕੇ ਮੰਦਰਾਂ ਨਾਲੋਂ ਉਹ ਇਕ ਪੁਰਾਣੀ ਟੁਟੀ ਹੋਈ ਛਪਰੀ ਚੰਗੀ ਹੈ ਜਿਸ ਵਿਚ ਪ੍ਰਭੂ ਦਾ ਨਾਮ ਸਿਮਰਨ ਕੀਤਾ ਜਾਂਦਾ ਹੈ।

***ਪ੍ਰਸ਼ਨ ੧੩੩੩ ਰੋਣਾ :*** ਕੀ ਬਾਕੀ ਲੋਕਾਂ ਵਾਂਗ ਸੰਤਾਂ ਦੇ ਮਰਨ ਤੋਂ ਬਾਅਦ ਵੀ ਰੋਣਾ ਜਾਂ ਅਫ਼ਸੋਸ ਕਰਨਾ ਚਾਹੀਦਾ ਹੈ ?

***ਉੱਤਰ:*** **ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥**
**ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥ (ਪੰਨਾ ੧੩੬੫)**

***ਭਾਵਾਰਥ :*** ਉਸ ਰੱਬ ਦੇ ਪਿਆਰੇ ਸ਼ਾਂਤ ਚਿਤ ਮਹਾਂ ਪੁਰਖਾਂ ਦੇ ਮਰਨ ਤੋਂ ਬਾਅਦ ਕਿਉਂ ਅਫ਼ਸੋਸ ਕਰਨਾ ਹੈ ਜੋ ਆਪਣੀ ਜੀਵਨ ਯਾਤਰਾ ਸਫਲ ਕਰਕੇ ਆਪਣੇ ਅਸਲੀ ਸਰੂਪ ਰੂਪੀ ਘਰ ਨੂੰ ਜਾ ਰਹੇ ਹਨ, ਜਿਸ ਘਰ ਵਿਚੋਂ ਉਨ੍ਹਾਂ ਨੂੰ ਕੋਈ ਕੱਢ ਨਹੀਂ ਸਕਦਾ। ਜੇ ਅਫ਼ਸੋਸ ਕਰਨਾ ਹੈ ਤਾਂ ਉਸ ਮੰਦਭਾਗੀ ਦੇ ਮਰਨ ਦਾ ਅਫ਼ਸੋਸ ਕਰੋ ਜੋ ਰੱਬ ਤੋਂ ਟੁਟਿਆ ਹੋਇਆ ਆਪਣੇ ਕੀਤੇ ਮੰਦੇ ਕਰਮਾਂ ਦਾ ਫਲ ਭੋਗਣ ਲਈ ਜੂਨਾਂ ਜੂਨਾਂ ਵਿਚ ਭਟਕਦਾ ਹੈ।

***ਪ੍ਰਸ਼ਨ ੧੩੩੪ ਕੌਣ ਆਦਮੀ :*** ਇਸ ਜਗਤ ਵਿਚ ਕੌਣ ਆਦਮੀ ਹਮੇਸ਼ਾਂ ਹੀ ਸੁਖੀ ਰਹਿ ਸਕਦਾ ਹੈ ?

***ਉੱਤਰ:*** **ਕਬੀਰ ਸੁਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ॥**
**ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ॥ (ਪੰਨਾ ੧੩੬੫)**

***ਭਾਵਾਰਥ :*** ਜੋ ਆਦਮੀ ਇਸ ਦੁਨੀਆਂ ਵਿਚ ਪ੍ਰਮੇਸ਼ਰ ਨੂੰ ਭੁਲਾ ਕੇ ਇਸਤ੍ਰੀ, ਪੁੱਤਰ, ਧਨ, ਮਿਲਖ ਆਦਿਕ ਨੂੰ ਆਪਣੇ ਬਹੁਤੇ ਮਿੱਤਰ ਬਣਾ ਕੇ ਆਪ ਨੂੰ ਸੁਖੀ ਵੇਖਣਾ ਚਾਹੁੰਦਾ ਹੈ, ਇਹ ਸਹੀ ਜਾਣੋ ਕਿ ਉਸ ਨੂੰ ਇਨ੍ਹਾਂ ਬਹੁਤੇ ਮਿੱਤਰਾਂ ਤੋਂ ਕਦੀ ਵੀ ਸੁਖ ਨਹੀਂ ਮਿਲੇਗਾ। ਪਰ ਜੋ ਦੁਨੀਆਂ ਨਾਲ ਵਰਤਦੇ ਹੋਏ ਇਕ ਪ੍ਰਮੇਸ਼ਰ ਨਾਲ ਆਪਣੇ ਮਨ ਨੂੰ ਜੋੜ ਰਖਦੇ ਹਨ ਉਹ ਮਨੁੱਖ ਇਸ ਸੰਸਾਰ ਵਿਚ ਰਹਿੰਦੇ ਹੋਏ ਹੀ ਆਪਣਾ ਸਾਰਾ ਜੀਵਨ ਸੁਖ ਵਿਚ ਬਿਤਾਂਦੇ ਹਨ। ਭਾਵ ਇਸ ਮਨੁੱਖ ਨੂੰ ਇਕ ਗੁਰੂ ਪ੍ਰਮੇਸ਼ਰ ਦੀ ਮਿੱਤਰਤਾ ਹੀ ਜਗਤ ਵਿਚ ਸੁਖ ਦਾ ਸਾਧਨ ਹੈ, ਬਾਕੀ ਸੰਸਾਰਕ ਮਿੱਤਰਤਾ ਹਮੇਸ਼ਾਂ ਹੀ ਜੀਵ ਨੂੰ ਦੁਖ ਰੂਪ ਹੈ।

***ਪ੍ਰਸ਼ਨ ੧੩੩੫ ਪ੍ਰੀਤ :*** ਇਸ ਦੁਨੀਆਂ ਵਿਚ ਮਨੁੱਖ ਨੂੰ ਕਿਸ ਨਾਲ ਪ੍ਰੀਤ ਕਰਨੀ ਚਾਹੀਦੀ ਹੈ ?

***ਉੱਤਰ:*** **ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ॥**
**ਪੰਡਿਤ ਰਾਜੇ, ਭੂਪਤੀ ਆਵਹਿ ਕਉਨੇ ਕਾਮ॥ (ਪੰਨਾ ੧੩੬੫)**

***ਭਾਵਾਰਥ :*** ਮਨੁੱਖ ਨੂੰ ਉਸ ਰੱਬ ਦੇ ਪਿਆਰੇ ਸਤਿਸੰਗੀ ਨਾਲ (ਪ੍ਰੀਤ) ਸਾਂਝ ਪਾਉਣੀ ਚਾਹੀਦੀ ਹੈ, ਜਿਸਨੇ ਦੁਨੀਆਂ ਦੇ ਆਸਰੇ ਤਿਆਗ ਕੇ ਕੇਵਲ ਉਸ ਸੱਚੇ ਪ੍ਰਮਾਤਮਾ ਨੂੰ ਆਪਣਾ ਬਣਾਇਆ ਹੈ, ਕਿਉਂਕਿ ਉਨ੍ਹਾਂ ਸਤਿਸੰਗੀਆਂ ਨਾਲ ਪਾਈ ਪ੍ਰੀਤ ਹੀ ਤੋੜ ਨਿਭ ਸਕਦੀ ਹੈ। ਪਰ ਜਿਨ੍ਹਾਂ ਪੰਡਤਾਂ ਨੂੰ ਆਪਣੀ ਵਿਦਿਆ ਦਾ, ਰਾਜਿਆਂ ਨੂੰ ਆਪਣੇ ਰਾਜ ਦਾ ਤੇ ਧਰਤੀ ਦੇ ਮਾਲਕਾਂ ਨੂੰ ਧਰਤੀ ਦਾ ਹੰਕਾਰ ਹੈ, ਉਹ ਤਾਂ ਇਸ ਦੁਨੀਆਂ ਅੰਦਰ ਹੀ ਮਨੁੱਖ ਦਾ ਸਾਥ ਛੱਡ ਜਾਂਦੇ ਹਨ, ਉਨ੍ਹਾਂ ਨੇ ਅਗਲੀ ਦੁਨੀਆਂ ਵਿਚ ਗਿਆਂ ਕੀ ਸਾਥ ਦੇ ਸਕਣਾ ਹੈ। ਭਾਵ ਰੱਬ ਦੇ ਪਿਆਰਿਆਂ ਨਾਲ ਪਾਇਆ ਪਿਆਰ ਹੀ ਰੱਬ ਦੀ ਦਰਗਾਹ ਵਿਚ ਗਿਆਂ ਸਹਾਇਕ ਹੁੰਦਾ ਹੈ, ਦੁਨਿਆਵੀ ਰਾਜ ਭਾਗ ਦੇ ਮਾਲਕਾਂ ਦਾ ਪਿਆਰ ਲੋਕ ਪ੍ਰਲੋਕ ਵਿਚ ਕਿਸੇ ਥਾਂ ਵੀ ਕੰਮ ਨਹੀਂ ਆਉਂਦਾ।

***ਪ੍ਰਸ਼ਨ ੧੩੩੬ ਦੁਚਿਤਾਪਨ :*** ਮਨੁੱਖ ਜਿਸ (ਦੁਬਿਧਾ) ਦ੍ਵੈਤ ਭਾਵ ਕਰਕੇ ਦੁਨੀਆਂ ਵਿਚ ਹਮੇਸ਼ਾਂ ਹੀ ਦੁਖੀ ਰਹਿੰਦਾ ਹੈ, ਉਹ ਦੁਚਿਤਾਪਨ ਮਨੁੱਖ ਦੇ ਹਿਰਦੇ ਵਿਚੋਂ ਕਿਵੇਂ ਦੂਰ ਹੋ ਸਕਦਾ ਹੈ ?

***ਉੱਤਰ:*** **ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ॥**
**ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥ (ਪੰਨਾ ੧੩੬੫)**

***ਭਾਵਾਰਥ :*** ਜੇ ਕਿਸੇ ਮਨੁੱਖ ਦੇ ਅੰਤਰ ਆਤਮੇ ਇਕ ਪ੍ਰਮੇਸ਼ਰ ਦਾ ਪਿਆਰ ਪੈਦਾ ਹੋ ਜਾਵੇ ਤਾਂ ਉਸਦੇ ਅੰਦਰੋਂ

ਦੁਬਿਧਾ ਮਿਟ ਜਾਂਦੀ ਹੈ ਪਰ ਜਿੰਨਾ ਚਿਰ ਤਕ ਪ੍ਰਮੇਸ਼ਰ ਨਾਲ ਅੰਦਰੋਂ ਪ੍ਰੀਤ ਨਹੀਂ ਜੁੜ ਜਾਂਦੀ, ਉਨਾ ਚਿਰ ਮਨੁੱਖ ਦੇ ਅੰਦਰੋਂ ਦੁਬਿਧਾ ਨਹੀਂ ਮਿਟਦੀ, ਜਿੰਨਾ ਚਿਰ ਕਿਸੇ ਦੇ ਅੰਦਰੋਂ ਦੁਬਿਧਾ ਨਹੀਂ ਮਿਟ ਜਾਂਦੀ, ਓਨਾ ਚਿਰ ਭਾਵੇਂ ਕੋਈ ਸੁਆਹ ਮਲ ਕੇ ਲੰਬੀਆਂ ਜਟਾਂ ਵਧਾ ਲਵੇ, ਭਾਵੇਂ ਕੋਈ ਸਿਰ ਨੂੰ ਉੱਕਾ ਹੀ ਰੋਡ ਮੋਡ ਕਰ ਲਵੇ।

ਇਥੇ ਕਬੀਰ ਜੀ ਉਨ੍ਹਾਂ ਜਟਾਂ ਧਾਰੀ ਭੇਖੀਆਂ ਦਾ ਜ਼ਿਕਰ ਕਰਦੇ ਹਨ, ਜੋ ਆਪਣੇ ਵਲੋਂ ਦੁਨੀਆਂ ਦਾ ਤਿਆਗ ਕਰਦੇ ਹਨ, ਉਹ ਪ੍ਰਭੂ ਪ੍ਰੀਤ ਤੋਂ ਸੱਖਣੇ ਸਿਰਫ਼ ਲੰਬੀਆਂ ਜਟਾਂ ਵਧਾਉਣ ਨੂੰ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ ਮੰਨੀ ਬੈਠੇ ਹਨ। ਕਬੀਰ ਜੀ ਦੇ ਸਮੇਂ ਅਜੇ ਖ਼ਾਲਸੇ ਵਾਂਗ ਕੋਈ ਕੇਸਾ ਧਾਰੀ ਪੰਥ ਨਹੀਂ ਸੀ, ਜਿਸ ਉਤੇ ਕਬੀਰ ਜੀ ਨੂੰ ਨੁਕਤਾਚੀਨੀ ਕਰਨ ਦੀ ਲੋੜ ਪੈਂਦੀ। ਕਬੀਰ ਜੀ ਦਾ ਭਾਵ ਇਹ ਹੈ ਕਿ ਕੋਈ ਭੇਖ ਜਾਂ ਬਾਹਰਲਾ ਤਿਆਗ ਮਨੁੱਖ ਨੂੰ ਦੁਨੀਆਂ ਦੇ ਮੋਹ ਤੋਂ ਬਚਾਅ ਨਹੀਂ ਸਕਦਾ। ਭਾਵ, ਪ੍ਰਭੂ ਪਿਆਰ ਤੋਂ ਸੱਖਣੇ ਮਨੁੱਖ ਨੂੰ ਦੁਨੀਆਂ ਦੇ ਕਿਸੇ ਫ਼ਿਰਕੇ ਦਾ ਸਰੀਰਕ ਲਿਬਾਸ ਵੀ ਦ੍ਵੈਤ ਤੋਂ ਰਹਿਤ ਕਰਕੇ ਪ੍ਰਮੇਸ਼ਰ ਵਿਚ ਅਭੇਦ ਨਹੀਂ ਕਰ ਸਕਦਾ।

***ਪ੍ਰਸ਼ਨ ੧੩੩੭ ਹੰਕਾਰ :*** ਜੇ ਇਹ ਮਨੁੱਖ ਦੀ ਦੇਹ ਆਖ਼ਰ ਨੂੰ ਖ਼ਾਕ ਵਿਚ ਹੀ ਮਿਲ ਜਾਣ ਵਾਲੀ ਹੈ ਤਾਂ ਫਿਰ ਇਹ ਇਸਦਾ ਹੰਕਾਰ ਕਿਉਂ ਕਰਦਾ ਹੈ ?

***ਉੱਤਰ :*** **ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥**
**ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ॥ (ਪੰਨਾ ੧੩੬੬)**

***ਭਾਵਾਰਥ :*** ਇਹ ਅਗਿਆਨੀ ਮਨੁੱਖ ਇਸ ਦੇਹੀ ਦਾ ਇਤਨਾ ਹੰਕਾਰ ਇਸ ਲਈ ਕਰਦਾ ਹੈ ਕਿ ਇਸ ਨੇ ਇਸ ਸਰੀਰ ਦੀ ਹੋਂਦ ਵਲ ਕਦੀ ਧਿਆਨ ਦੇ ਕੇ ਨਹੀਂ ਤੱਕਿਆ। ਜੇ ਕਦੀ ਇਹ ਵੀਚਾਰ ਕਰਕੇ ਵੇਖੇ ਕਿ ਇਹ ਤਾਂ ਸਿਰਫ਼ ਇਕ ਹੱਡਾਂ ਉਤੇ ਚਮ ਹੀ ਲਪੇਟਿਆ ਹੋਇਆ ਹੈ ਅਤੇ ਇਸ ਦੇ ਵਿਚ ਮਾਸ ਅਤੇ ਲਹੂ ਭਰਿਆ ਹੋਇਆ ਵੇਖੀਦਾ ਹੈ।

ਜੇ ਕਦੀ ਇਹ ਬੀਤ ਚੁਕੇ ਸਮੇਂ ਵਿਚ ਹੋ ਗੁਜ਼ਰੇ ਰਾਜਿਆਂ ਵਲ ਧਿਆਨ ਨਾਲ ਤੱਕੇ ਤਾਂ ਇਸਨੂੰ ਇਹ ਗਿਆਨ ਹੋਵੇ ਕਿ ਜੋ ਚੰਗੇ ਚੰਗੇ ਘੋੜਿਆਂ 'ਤੇ ਚੜ੍ਹਨ ਵਾਲੇ ਤੇ ਛਤ੍ਰਾਂ ਹੇਠ ਤੁਰਨ ਵਾਲੇ ਵੱਡੇ ਵੱਡੇ ਚੱਕ੍ਰਵਰਤੀ ਰਾਜੇ ਸਨ, ਉਹ ਅੰਤ ਨੂੰ ਇਸ ਧਰਤੀ ਵਿਚ ਹੀ ਗੱਡੇ ਗਏ ਹਨ। ਆਖ਼ਰ ਮੈਂ ਵੀ ਤਾਂ ਇਕ ਦਿਨ ਧਰਤੀ ਦੀ ਖ਼ਾਕ ਵਿਚ ਹੀ ਸਮਾ ਜਾਣਾ ਹੈ।

ਭਾਵ, ਜੋ ਵੀਚਾਰਵਾਨ ਪੁਰਸ਼ ਵੱਡੇ ਵੱਡੇ ਚੱਕ੍ਰਵਰਤੀ ਰਾਜਿਆਂ ਦੇ ਸਰੀਰਾਂ ਦੀ ਮਿੱਟੀ ਮਸਾਣਾਂ ਵਿਚ ਖ਼ਰਾਬ ਹੁੰਦੀ ਵੇਖਦੇ ਹਨ, ਉਹ ਫਿਰ ਆਪਣੇ ਇਸ ਮਿੱਟੀ ਵਿਚ ਰੁਲ ਜਾਣ ਵਾਲੇ ਸਰੀਰ ਦਾ ਕਦੀ ਗਰਬ ਨਹੀਂ ਕਰਦੇ।

***ਪ੍ਰਸ਼ਨ ੧੩੩੮ ਕੰਗਾਲਾਂ ਨੂੰ :*** ਕਈ ਧਨ-ਪਤੀ ਲੋਕ ਧਨ ਦੇ ਮਾਣ ਵਿਚ ਮਤੇ ਹੋਏ ਕੰਗਾਲਾਂ ਨੂੰ ਵੇਖ ਕੇ ਕਿਉਂ ਹੱਸਦੇ ਰਹਿੰਦੇ ਹਨ ?

***ਉੱਤਰ :*** **ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥**
**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥ (ਪੰਨਾ ੧੩੬੬)**

***ਭਾਵਾਰਥ :*** ਧਨ ਦੀ ਮਸਤੀ ਵਿਚ ਕਿਸੇ ਕੰਗਾਲ ਨੂੰ ਵੇਖ ਕੇ ਹੱਸਣ ਵਾਲਾ ਅਗਿਆਨੀ ਹੈ। ਹੇ ਮਾਇਆ ਦੀ ਮਸਤੀ ਵਿਚ ਮਤੇ ਹੋਏ, ਜੇ ਤੂੰ ਧਨਵਾਨ ਹੈਂ ਤਾਂ ਤੂੰ ਧਨ ਪਦਾਰਥ ਦਾ ਮਾਣ ਨਾ ਕਰ ਤੇ ਧਨ ਦੇ ਹੰਕਾਰ ਵਿਚ ਕਿਸੇ ਵੀ ਕੰਗਾਲ ਨੂੰ ਵੇਖ ਕੇ ਹਾਸੀ ਨਾ ਕਰ। ਕੀ ਪਤਾ ਹੈ ਕਲ੍ਹ ਨੂੰ ਤੂੰ ਭੀ ਕੰਗਾਲ ਬਣ ਜਾਵੇਂ ਕਿਉਂਕਿ ਤੇਰੀ ਆਪਣੀ ਜੀਵਨ ਬੇੜੀ ਅਜੇ ਸੰਸਾਰ ਸਮੁੰਦਰ ਵਿਚ ਹੀ ਹੈ। ਪਤਾ ਨਹੀਂ ਕਲ੍ਹ ਨੂੰ ਕੀ ਹੋ ਜਾਵੇ। ਭਾਵ, ਧਨ ਪਦਾਰਥ ਜਾਂਦਿਆਂ ਦੇਰ ਨਹੀਂ ਲਗਦੀ, ਕਿਉਂਕਿ :

**ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ॥**

ਭਾਵ, ਪੁੰਨਾਂ ਦੇ ਪ੍ਰਤਾਪ ਨਾਲ ਧਨ ਆ ਜਾਂਦਾ ਹੈ, ਪੁੰਨ ਖ਼ਤਮ ਹੋਣ ਨਾਲ ਚਲਾ ਜਾਂਦਾ ਹੈ। ਫਿਰ ਇਸਦਾ ਹੰਕਾਰ ਕੀ ਕਰਨਾ ਹੋਇਆ।

***ਪ੍ਰਸ਼ਨ ੧੩੩੯ ਸੁੰਦਰਤਾ :*** ਕਈ ਆਦਮੀ ਆਪਣੇ ਇਸ ਸਰੀਰ ਦੀ ਸੁੰਦਰਤਾ ਨੂੰ ਵੇਖਦੇ ਹੀ ਹੰਕਾਰ ਵਿਚ ਕਿਉਂ ਮਤੇ ਰਹਿੰਦੇ ਹਨ ?

***ਉੱਤਰ:*** **ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥**
**ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥ (ਪੰਨਾ ੧੩੬੬)**

***ਭਾਵਾਰਥ :*** ਹੇ ਬੰਦੇ! ਤੂੰ ਇਸ ਸਰੀਰ ਦੀ ਬਨਾਵਟਤਾ ਦੀ ਸੁੰਦਰਤਾ ਨੂੰ ਵੇਖ ਕੇ ਹੰਕਾਰ ਨਾ ਕਰ ਕਿਉਂਕਿ ਇਸ ਸਰੀਰ ਨੂੰ ਅੱਖ ਨੱਕ ਮੂੰਹ ਆਦਿਕ ਲਗਾ ਕੇ ਸੁੰਦਰ ਬਣਾਣ ਦੀ ਤੇਰੀ ਕੋਈ ਆਪਣੀ ਸਿਆਣਪ ਨਹੀਂ, ਇਹ ਉਸ ਨਿਰੰਕਾਰ ਦੀ ਬਖ਼ਸ਼ਸ਼ ਹੈ ਸੋ ਕਿਸੇ ਵਲੋਂ ਮਿਲੀ ਅਮਾਨਤ ਦਾ ਹੰਕਾਰ ਕਰਨਾ ਭੁਲ ਹੈ।

ਇਸ ਸੁੰਦਰਤਾ ਦਾ ਦਾਤਾ ਜੇ ਕਦੀ ਤੇਰੇ ਕੀਤੇ ਕਿਸੇ ਮੰਦ ਕਰਮ ਦਾ ਫਲ ਭੁਗਤਾਣ ਲਈ ਇਸ ਸਰੀਰ ਨੂੰ ਕੋਈ ਰੋਗ ਲਾ ਦੇਵੇ ਤਾਂ ਵੀ ਇਸ ਸਰੀਰ ਦੀ ਸਜਾਵਟ ਸਭ ਖ਼ਤਮ ਹੋ ਜਾਂਦੀ ਹੈ। ਜੇ ਕਦੀ ਸਾਰੀ ਜ਼ਿੰਦਗੀ ਰੋਗ ਰਹਿਤ ਸਰੀਰ ਦੀ ਸੁੰਦਰਤਾ ਬਣੀ ਵੀ ਰਵੇ ਤਾਂ ਵੀ ਅੰਤ ਨੂੰ ਇਹ ਸੁੰਦਰ ਸਰੀਰ ਛਡ ਕੇ ਦੁਨੀਆਂ ਤੋਂ ਇਉਂ ਹੀ ਚਲੇ ਜਾਣਾ ਹੈ, ਜਿਵੇਂ ਸਰਪ ਪੱਕੀ ਹੋਈ ਕੁੰਜ ਨੂੰ ਛਡ ਕੇ ਚਲਾ ਜਾਂਦਾ ਹੈ। ਭਾਵ, ਜਿਸ ਸਰੀਰ ਦੀ ਸੁਹੱਪਣਤਾ ਅੱਜ ਕਲ੍ਹ ਵਿਚ ਨਾਸ ਹੋ ਜਾਣ ਵਾਲੀ ਹੈ ਉਸ ਦਾ ਹੰਕਾਰ ਕਰਨਾ ਅਗਿਆਨਤਾ ਹੈ।

***ਪ੍ਰਸ਼ਨ ੧੩੪੦ ਕੀਮਤ :*** ਮਨੁੱਖ ਨੇ ਸਾਰੀ ਉਮਰ ਵਿਚ ਜੋ ਭੋਗ ਭੋਗੇ ਹਨ, ਕੀ ਆਖ਼ਰ ਇਨ੍ਹਾਂ ਦੀ ਵੀ ਕੋਈ ਕੀਮਤ ਪਵੇਗੀ ?

***ਉੱਤਰ:*** **ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ ॥**
**ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ ॥ (ਪੰਨਾ ੧੩੬੬)**

***ਭਾਵਾਰਥ :*** ਹੇ ਮਨੁੱਖ! ਮੈਂ ਤੈਨੂੰ ਚੇਤਾ ਕਰਵਾਂਦਾ ਹਾਂ, ਮਤਾਂ ਤੈਨੂੰ ਫਿਰ ਭੁਲੇਖਾ ਰਹਿ ਜਾਵੇ, ਮੇਰੀ ਚਿਤਾਵਨੀ ਨੂੰ ਤੂੰ ਧਿਆਨ ਨਾਲ ਸੁਣ, ਜੋ ਤੈਂ ਪਿਛੇ ਸੌ ਸਾਲ ਵਿਚ ਭੋਗ ਭੋਗੇ ਹਨ ਤੂੰ ਇਹ ਖ਼ਿਆਲ ਕਰੇਂ ਕਿ ਮੈਂ ਬੜੀਆਂ ਮੌਜਾਂ ਮਾਣੀਆਂ ਤੇ ਬੜਾ ਲਾਭ ਖੱਟਿਆ ਹੈ, ਅਸਲ ਵਿਚ ਉਨ੍ਹਾਂ ਤੇਰੇ ਭੋਗ ਭੋਗਿਆਂ ਦੀ ਕੋਈ ਵੀ ਕੀਮਤ ਨਹੀਂ, ਜੇ ਤੈਨੂੰ ਸ਼ੱਕ ਹੋਵੇ ਤਾਂ ਤੂੰ ਕਿਸੇ ਦੁਕਾਨ ਪਰ ਜਾ ਕੇ ਸੌ ਸਾਲ ਦੇ ਭੋਗੇ ਭੋਗਾਂ ਦੇ ਬਦਲੇ ਇਕ ਟਕੇ ਦਾ ਗੁੜ ਲੈ ਕੇ ਖਾਣਾ ਚਾਹੇਂ ਤਾਂ ਤੂੰ ਜਾ ਕੇ ਵੇਖ ਲੈ, ਤੈਨੂੰ ਉਹ ਵੀ ਨਹੀਂ ਮਿਲ ਸਕਦਾ। ਭਾਵ ਜਿਨ੍ਹਾਂ ਸੈਂਕੜੇ ਸਾਲ ਭੋਗੇ ਭੋਗਾਂ ਦੀ ਕੀਮਤ ਆਖ਼ਰ ਨੂੰ ਇਕ ਟਕਾ ਵੀ ਨਾ ਪਵੇਗੀ, ਉਨ੍ਹਾਂ ਅਕਸ ਮਾਤਰ ਸੁਖਾਂ ਵਾਲੇ ਭੋਗਾਂ ਵਿਚ ਖਚਤ ਹੋ ਜੀਵਨ ਬਰਬਾਦ ਕਰਨਾ ਮਨੁੱਖ ਦੀ ਬੇਸਮਝੀ ਕਹੋ ਜਾਂ ਅਗਿਆਨਤਾ ਦੀ ਪ੍ਰਬਲਤਾ ਸਮਝੋ।

***ਪ੍ਰਸ਼ਨ ੧੩੪੧ ਤਿੰਨਾਂ ਵਿਚੋਂ :*** ਪੜ੍ਹਾਈ, ਜੋਗ, ਭਗਤੀ, ਤਿੰਨਾਂ ਵਿਚੋਂ ਕਿਹੜੀ ਸ਼ੈਅ ਚੰਗੀ ਹੈ ?

***ਉੱਤਰ:*** **ਕਬੀਰ ਮੈ ਜਾਨਿਓ ਪੜਿਬੋ ਭਲੋ ਪੜਬੇ ਸਿਉ ਭਲ ਜੋਗੁ ॥**
**ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥ (ਪੰਨਾ ੧੩੬੬)**

***ਭਾਵਾਰਥ :*** ਪਹਿਲੋਂ ਮੈਂ ਵੀ ਇਹੋ ਸਮਝਿਆ ਕਿ ਮਨੁੱਖ ਲਈ ਦੁਨੀਆਂ ਵਿਚ ਪੜ੍ਹਨਾ ਹੀ ਚੰਗਾ ਹੈ ਪਰ ਪੜ੍ਹਾਈ ਪੜ੍ਹਦਿਆਂ ਇਹ ਗਿਆਨ ਹੋਇਆ ਕਿ ਪੜ੍ਹਨ ਨਾਲੋਂ ਜੋਗ ਕਰਨਾ ਉਤਮ ਹੈ ਅਤੇ ਜੋਗ ਕਰਨ ਨਾਲ ਇਹ ਸਮਝ ਪਈ ਕਿ ਜੋਗ ਦਾ ਫਲ ਤਾਂ ਕੇਵਲ ਨੇਤੀ, ਧੋਤੀ ਦਵਾਰਾ ਸਰੀਰ ਦੀ ਅੰਦਰੋਂ ਸਫ਼ਾਈ ਤੇ ਉਮਰ ਦਾ ਲੰਬੀ ਵਧਾਉਣਾ ਹੀ ਹੈ। ਇਸ ਲਈ ਮੈਂ ਪੜ੍ਹਾਈ ਤੇ ਜੋਗ ਕਰਨ ਨਾਲੋਂ ਇਹ ਸਹੀ ਨਿਹਚਾ ਕੀਤਾ ਕਿ ਰੱਬ ਦੀ ਨਿਸ਼ਕਾਮ ਭਗਤੀ ਕਰਨੀ ਸਭ ਤੋਂ ਉੱਚੀ ਤੇ ਸੁੱਚੀ ਹੈ, ਹੁਣ ਇਸ ਗੱਲੋਂ ਭਾਵੇਂ ਲੋਕ ਮੇਰੀ ਨਿੰਦਾ ਕਰਨ ਕਿ ਇਹ ਪੜ੍ਹਾਈ ਤੇ ਜੋਗ ਨਾਲੋਂ ਭਗਤੀ ਨੂੰ ਚੰਗੀ ਸਮਝਦਾ ਹੈ, ਪਰ ਮੈਂ ਦੁਨੀਆਂ ਦੇ ਲੋਕਾਂ ਦੀ ਨਿੰਦਾ ਤੋਂ ਡਰ ਕੇ ਭਗਤੀ ਕਰਨੋਂ ਨਹੀਂ ਹਟਾਂਗਾ। ਭਾਵ ਪ੍ਰਮੇਸ਼ਰ ਦੀ ਪਿਆਰ ਭਰੀ ਭਗਤੀ ਤੋਂ ਸੱਖਣੀ ਦੁਨੀਆਂ ਦੀ ਪੜ੍ਹਾਈ ਤੇ ਜੋਗਾਦਿਕ ਸਾਧਨ ਪ੍ਰਭੂ ਦੀ ਪ੍ਰਾਪਤੀ ਵਿਚ ਸਹਾਇਕ ਨਹੀਂ।

**ਪ੍ਰਸ਼ਨ ੧੩੪੨ ਬੁਰੀ ਮਾਂ :** ਸਾਕਤ ਦੀ ਬੁਰੀ ਮਾਂ ਨਾਲੋਂ ਸੰਤਾਂ ਦੀ ਕੁੱਤੀ ਨੂੰ ਕਿਉਂ ਚੰਗਾ ਜਾਣਦੇ ਹੋ ?

**ਉੱਤਰ :** **ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥**
**ਓਹੁ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥ (ਪੰਨਾ-੧੩੬੭)**

**ਭਾਵਾਰਥ :** ਸਾਕਤ ਦੀ ਬੁਰੀ ਮਾਂ ਨਾਲੋਂ ਸੰਤਾਂ ਦੀ ਕੁੱਤੀ ਇਸ ਲਈ ਚੰਗੀ ਹੈ ਕਿਉਂਕਿ ਉਹ ਸੰਤਾਂ ਦੀ ਸੰਗਤ ਵਿਚ ਰਹਿ ਕੇ ਹਮੇਸ਼ਾਂ ਹਰੀ ਦਾ ਨਾਮ ਜਸ ਸੁਣਦੀ ਹੈ, ਸਾਕਤ ਦੀ ਮਾਂ ਦੁਨੀਆਂ ਵਿਚ ਹਮੇਸ਼ਾਂ ਪਾਪ ਹੀ 'ਕਠੇ ਕਰਦੀ ਹੈ। ਭਾਵ, ਪਾਪ ਆਤਮਾ ਨਾਲੋਂ ਸੰਗਤ ਵਿਚ ਰਹਿ ਕੇ ਹਰੀ ਜਸ ਸ੍ਰਵਨ ਕਰਨ ਵਾਲਾ ਕੁੱਤਾ ਵੀ ਚੰਗਾ ਹੈ।

**ਪ੍ਰਸ਼ਨ ੧੩੪੩ ਮੁਕਤ :** ਕੀ ਗੰਗਾ ਦੇ ਕਿਨਾਰਿਆਂ 'ਤੇ ਰਹਿਣ ਵਾਲੇ ਸਾਰੇ ਹੀ ਮੁਕਤ ਹੋ ਸਕਣਗੇ ?

**ਉੱਤਰ :** **ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ॥ (ਪੰਨਾ ੧੩੬੭)**

**ਭਾਵਾਰਥ :** ਜੇ ਕੋਈ ਮਨੁੱਖ ਗੰਗਾ ਦੇ ਕਿਨਾਰੇ ਘਰ ਬਣਾ ਕੇ ਹਮੇਸ਼ਾਂ ਹੀ ਵੱਸਦਾ ਹੋਵੇ ਅਤੇ ਗੰਗਾ ਦਾ ਪਵਿੱਤਰ ਪਾਣੀ ਹੀ ਪੀਂਦਾ ਰਹੇ ਤਾਂ ਭੀ ਉਹ ਪ੍ਰਮੇਸ਼ਰ ਦੀ ਭਗਤੀ ਕੀਤੇ ਬਿਨਾਂ ਸੰਸਾਰ ਦੇ ਜੰਮਣ ਮਰਨ ਦੇ ਚੱਕ੍ਰ ਤੋਂ ਛੁਟ ਨਹੀਂ ਸਕਦਾ। ਭਾਵ, ਮਨੁੱਖ ਨੂੰ ਸੰਸਾਰ ਦੇ ਬੰਧਨਾਂ ਤੋਂ ਮੁਕਤ ਕਰਾਣ ਵਾਲੀ ਇਕ ਪ੍ਰਮੇਸ਼ਰ ਦੀ ਪਿਆਰ ਭਰੀ ਨਿਸ਼ਕਾਮ ਬੰਦਗੀ ਹੀ ਹੈ।

**ਪ੍ਰਸ਼ਨ ੧੩੪੪ ਦਰਵਾਜ਼ਾ :** ਮੁਕਤੀ ਦਾ ਦਰਵਾਜ਼ਾ ਜੋ ਬਹੁਤ ਤੰਗ ਸੁਣਿਆ ਜਾਂਦਾ ਹੈ, ਉਸ ਵਿਚੋਂ ਕੌਣ ਲੰਘ ਸਕੇਗਾ ?

**ਉੱਤਰ :** **ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥**
**ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥ (ਪੰਨਾ ੧੩੬੭)**

**ਭਾਵਾਰਥ :** ਇਹ ਠੀਕ ਹੈ ਕਿ ਉਹ ਮੁਕਤੀ ਦਾ ਦਰਵਾਜ਼ਾ ਜਿਸ ਵਿਚੋਂ ਲੰਘ ਕੇ ਪੰਜ ਕਾਮਾਦਿਕਾਂ ਤੋਂ ਖ਼ਲਾਸੀ ਹੁੰਦੀ ਹੈ, ਉਹ ਰਾਈ ਦੇ ਦਾਣੇ ਤੋਂ ਭੀ ਦਸਵਾਂ ਹਿੱਸਾ ਭੀੜਾ ਹੈ ਪਰ ਜਿਸ ਮਨੁੱਖ ਦਾ ਮਨ ਜਾਤੀ ਹੰਕਾਰ ਨਾਲ ਮਸਤ ਹਾਥੀ ਵਾਂਗ ਹੰਕਾਰੀ ਬਣਿਆ ਹੋਇਆ ਹੈ, ਉਹ ਇਸ ਦਰਵਾਜ਼ੇ ਵਿਚੋਂ ਨਹੀਂ ਲੰਘ ਸਕਦਾ। ਇਸ ਮੁਕਤੀ ਦੇ ਦਰਵਾਜ਼ੇ ਵਿਚ ਦੀ ਨਿਰਹੰਕਾਰ ਹੋ ਕੇ ਹੀ ਲੰਘਿਆ ਜਾਂਦਾ ਹੈ। ਭਾਵ, ਜੋ ਗੁਰਮੁਖ ਸਤਿਗੁਰੂ ਦੀ ਕ੍ਰਿਪਾ ਦਾ ਸਦਕਾ ਆਪਣਾ ਜੀਵਨ ਨਿਰਹੰਕਾਰ ਬਤੀਤ ਕਰਦਾ ਹੈ ਉਸਨੂੰ ਇਹ ਮੁਕਤੀ ਦਾ ਦਰਵਾਜ਼ਾ ਤੰਗ ਹੁੰਦਿਆਂ ਭੀ ਮੋਕਲਾ, ਖੁਲ੍ਹਾ ਭਾਵ ਸੁਖਾਲਾ ਪ੍ਰਤੀਤ ਹੁੰਦਾ ਹੈ।

**ਪ੍ਰਸ਼ਨ ੧੩੪੫ ਪੂਜਾ :** ਪਾਪੀ ਬੰਦੇ ਨੂੰ ਪ੍ਰਮੇਸ਼ਰ ਦੀ ਭਗਤੀ ਅਤੇ ਪੂਜਾ ਕਿਉਂ ਨਹੀਂ ਚੰਗੀ ਲਗਦੀ ?

**ਉੱਤਰ :** **ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥**
**ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥ (ਪੰਨਾ ੧੩੬੮)**

**ਭਾਵਾਰਥ :** ਇਸ ਲਈ ਕਿ ਓਹ ਪਾਪੀ ਆਦਮੀ ਭਗਤੀ ਨੂੰ ਸੁਖ ਦੇਣ ਵਾਲੀ ਨਹੀਂ ਜਾਣਦਾ, ਜਿਸ ਕਰਕੇ ਉਸਨੂੰ ਪ੍ਰਭੂ ਦੀ ਭਗਤੀ ਤੇ ਪੂਜਾ ਕਰਨੀ ਚੰਗੀ ਨਹੀਂ ਲਗਦੀ। ਇਸੇ ਲਈ ਵਿਕਾਰੀ ਪਾਪੀ ਬੰਦੇ ਦਾ ਸੁਭਾਅ ਉਸ ਮੱਖੀ ਵਾਂਗ ਹੋ ਜਾਂਦਾ ਹੈ ਜੋ ਚੰਦਨ ਦੀ ਸੁਗੰਧੀ ਨੂੰ ਤਿਆਗ ਕੇ ਉਸ ਥਾਂ ਹੀ ਜਾਂਦੀ ਹੈ ਜਿਥੇ ਬਦਬੂ ਹੋਵੇ, ਭਾਵ ਵਿਕਾਰੀਆਂ ਦੀ ਕੁਸੰਗਤ ਕਰਨ ਵਾਲੇ ਪਾਪ ਆਤਮਾ ਮਨੁੱਖ ਨੂੰ ਪ੍ਰਮੇਸ਼ਰ ਦੀ ਭਗਤੀ ਇਸ ਲਈ ਨਹੀਂ ਭਾਉਂਦੀ ਕਿਉਂਕਿ ਉਸਦਾ ਮਨ ਵਿਕਾਰਾਂ ਦੀ ਮਲੀਨਤਾ ਨਾਲ ਮੈਲਾ ਹੋ ਚੁਕਾ ਹੈ।

***ਪ੍ਰਸ਼ਨ ੧੩੪੬ ਮਾਲਾ :*** ਜੋ ਲੋਕ ਹੱਥ ਵਿਚ ਮਾਲਾ ਪਕੜ ਕੇ ਦਿਖਲਾਵਾ ਕਰਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਪ੍ਰਾਪਤ ਹੁੰਦਾ ਹੈ ?

***ਉੱਤਰ :*** **ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥**
**ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥ (ਪੰਨਾ ੧੩੬੮)**

***ਭਾਵਾਰਥ :*** ਹੇ ਬੰਦੇ ! ਤੂੰ ਹੱਥ ਵਿਚ ਮਾਲਾ ਪਕੜ ਕੇ ਲੋਕਾਂ ਨੂੰ ਕੀ ਦਿਖਲਾਵਾ ਕਰਦਾ ਹੈਂ ਪਰ ਤੂੰ ਯਾਦ ਰੱਖ, ਜੇ ਤੇਰੇ ਹਿਰਦੇ ਅੰਦਰ ਉਸ ਪ੍ਰਮਾਤਮਾ ਦੀ ਯਾਦ ਨਹੀਂ ਤਾਂ ਤੇਰੇ ਹੱਥ ਵਿਚ ਪਕੜੀ ਮਾਲਾ ਦਾ ਭੀ ਤੈਨੂੰ ਕੋਈ ਲਾਭ ਨਹੀਂ। ਭਾਵ, ਪ੍ਰਮਾਤਮਾ ਦੇ ਨਾਮ ਤੋਂ ਸੱਖਣੇ ਮਨੁੱਖ ਦੀ ਹੱਥ ਵਿਚ ਪਕੜੀ ਮਾਲਾ ਸਿਰਫ਼ ਲੋਕ-ਦਿਖਾਵਾ ਅਤੇ ਸਰਲ ਚਿਤ ਸੂਧੇ ਸਾਧੇ ਲੋਕਾਂ ਨੂੰ ਭਰਮਾਉਣ ਤੋਂ ਬਿਨਾਂ ਹੋਰ ਉਸਨੂੰ ਪ੍ਰਮਾਰਥ ਲਾਭ ਨਹੀਂ।

***ਪ੍ਰਸ਼ਨ ੧੩੪੭ ਕੁਸੰਗੀਆਂ :*** ਕੀ ਕੁਸੰਗੀਆਂ ਦੇ ਸੰਗ ਵਿਚ ਬੈਠਣ ਦਾ ਭੀ ਕੋਈ ਨੁਕਸਾਨ ਹੁੰਦਾ ਹੈ ?

***ਉੱਤਰ :*** **ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ ॥**
**ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ ॥ (ਪੰਨਾ ੧੩੬੯)**

***ਭਾਵਾਰਥ :*** ਮਨੁੱਖ ਨੂੰ ਰੱਬ ਤੋਂ ਟੁਟੇ ਹੋਏ ਭੈੜੇ ਬੰਦਿਆਂ ਦਾ ਸੰਗ ਕਦੇ ਭੀ ਨਹੀਂ ਕਰਨਾ ਚਾਹੀਦਾ, ਕਿਉਂਕਿ ਚੰਗੇ ਬੰਦੇ ਲਈ ਕੁਸੰਗੀਆਂ ਦਾ ਸੰਗ ਇਸੀ ਤਰ੍ਹਾਂ ਹੈ ਜਿਵੇਂ ਕੇਲੇ ਦੇ ਨੇੜੇ ਬੇਰੀ ਉਗੀ ਹੋਵੇ, ਸੁ ਬੇਰੀ ਜਦੋਂ ਹਵਾ ਨਾਲ ਹੁਲਾਰੇ ਲੈਂਦੀ ਹੈ ਉਸ ਬੇਰੀ ਦੇ ਕੰਢਿਆਂ ਨਾਲ ਕੇਲਾ ਚੀਰਿਆ ਜਾਂਦਾ ਹੈ। ਤਿਵੇਂ ਭੈੜੇ ਬੰਦਿਆਂ ਦਾ ਸੰਗ ਕਰਨ ਨਾਲ ਮਨ 'ਤੇ ਵਿਕਾਰਾਂ ਦਾ ਅਸਰ ਹੁੰਦਾ ਹੈ ਜਿਸ ਕਰਕੇ ਮਨੁੱਖ ਦੀ ਆਤਮਕ ਮੌਤ ਹੋ ਜਾਂਦੀ ਹੈ। ਭਾਵ, ਜਿਥੇ ਮਨ ਚੰਗੇ ਬੰਦਿਆਂ ਦੀ ਸੰਗਤ ਕਰਕੇ ਉਨ੍ਹਾਂ ਦੇ ਚੰਗੇ ਗੁਣਾਂ ਨੂੰ ਗ੍ਰਹਿਣ ਕਰਦਾ ਹੈ, ਉਥੇ ਮਾੜਿਆਂ ਬੰਦਿਆਂ ਦੇ ਸੰਗ ਵਿਚ ਮਿਲ ਕੇ ਉਨ੍ਹਾਂ ਦੇ ਮਾੜੇ ਸੁਭਾਵਾਂ ਨੂੰ ਛੇਤੀ ਹੀ ਅਪਨਾ ਲੈਂਦਾ ਹੈ। ਇਸ ਲਈ ਕੁਸੰਗੀਆਂ ਦੇ ਸੰਗ ਤੋਂ ਦੂਰ ਰਹਿਣ ਦਾ ਹੀ ਯਤਨ ਕਰਨਾ ਚਾਹੀਦਾ ਹੈ।

***ਪ੍ਰਸ਼ਨ ੧੩੪੮ ਅਟਕ :*** ਜੋ ਲੋਕ ਰੱਬ ਨਾਲ ਮਿਲਾਪ ਕਰਨ ਲਈ ਟੁਰਦੇ ਹਨ ਉਹ ਰਸਤੇ ਵਿਚ ਹੀ ਕਿਉਂ ਅਟਕ ਜਾਂਦੇ ਹਨ ?

***ਉੱਤਰ :*** **ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥**
**ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥ (ਪੰਨਾ ੧੩੬੯)**

***ਭਾਵਾਰਥ :*** ਕਈ ਲੋਕ ਕਿਸੇ ਵੈਰਾਗ ਦੀ ਲਹਿਰ ਆਉਣ ਨਾਲ ਦੁਨੀਆਂ ਤੋਂ ਉਪਰਾਮ ਹੋ ਪ੍ਰਮਾਤਮਾ ਨਾਲ ਮਿੱਤਰਤਾ ਪਾਣ ਲਈ ਟੁਰਦੇ ਹਨ, ਪਰ ਉਨ੍ਹਾਂ ਨੇ ਰੱਬ ਨਾਲ ਸਾਂਝ ਤਾਂ ਨਾ ਪਾਈ ਤੇ ਕਈ ਚੇਲੇ ਚਾਟੜੇ ਬਣਾ ਲਏ, ਉਨ੍ਹਾਂ ਦਾ ਮਨ ਰਸਤੇ ਵਿਚ ਲੋਕਾਂ ਤੋਂ ਕੁਝ ਪੂਜਾ ਕਰਵਾਉਣ ਵਿਚ ਹੀ ਅਟਕ ਗਿਆ। ਪੂਜਾ ਕਰਵਾਉਣ ਦੀ ਲਾਲਸਾ ਵਧਣ ਨਾਲ ਪ੍ਰਭੂ ਦਾ ਨਾਮ ਸਿਮਰਨ ਭੁਲਾ ਬੈਠੇ, ਜਿਸ ਕਰਕੇ ਉਨ੍ਹਾਂ ਨੂੰ ਸ਼ਾਂਤੀ ਪ੍ਰਾਪਤ ਨਾ ਹੋਈ। ਭਾਵ, ਰੱਬ ਦੀ ਪ੍ਰਾਪਤੀ ਦੇ ਭਗਤੀ ਮਾਰਗ ਵਿਚ ਲੋਕਾਂ ਵਲੋਂ ਹੋ ਰਹੀ ਮਾਨ ਪ੍ਰਤਿਸ਼ਟਾ ਪੂਜਾ ਇਹ ਇਕ ਬਹੁਤ ਵੱਡੀ ਪੱਕੀ ਦੀਵਾਰ ਹੈ ਜੋ ਪ੍ਰਮੇਸ਼ਰ ਦੇ ਸਰੂਪ ਰੂਪੀ ਮਹੱਲ ਵਿਚ ਪੁਜਣ ਨਹੀਂ ਦੇਂਦੀ। ਸੋ ਇਸ ਨੂੰ ਗੁਰੂ ਪਾਸੋਂ ਪੂਰਨ ਗਿਆਨ ਪ੍ਰਾਪਤ ਕਰਨ ਰੂਪ ਗੋਲੇ ਨਾਲ ਹੀ ਤੋੜਿਆ ਜਾ ਸਕਦਾ ਹੈ।

***ਪ੍ਰਸ਼ਨ ੧੩੪੯ ਧਾਰਨਾ ਤੋਂ ਖ਼ਾਲੀ :*** ਜੋ ਆਪ ਧਾਰਨਾਂ ਤੋਂ ਖ਼ਾਲੀ ਲੋਕਾਂ ਨੂੰ ਉਪਦੇਸ਼ ਕਰਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਪ੍ਰਾਪਤ ਹੁੰਦਾ ਹੈ ?

***ਉੱਤਰ :*** **ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥**
**ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥ (ਪੰਨਾ ੧੩੬੯)**

***ਭਾਵਾਰਥ :*** ਜੋ ਸਾਧੂ ਲੋਕ ਉਪਦੇਸ਼ਟੇ ਬਣ ਕੇ ਹੋਰਨਾਂ ਅਨੇਕਾਂ ਲੋਕਾਂ ਨੂੰ ਉਪਦੇਸ਼ ਦੇਂਦੇ ਹਨ, ਪਰ ਉਨ੍ਹਾਂ ਦਾ

ਆਪਣਾ ਅੰਦਰ ਗੁਣਾਂ ਦੀ ਧਾਰਨਾ ਤੋਂ ਖ਼ਾਲੀ ਹੈ ਉਨ੍ਹਾਂ ਨੂੰ ਇਸ ਤਰ੍ਹਾਂ ਜਾਣੋ ਜਿਵੇਂ ਕੋਈ ਦੂਸਰੇ ਦੀ ਪੂੰਜੀ ਦੀ ਰਾਖੀ ਕਰੀ ਜਾਵੇ ਪਰ ਉਸਦਾ ਆਪਣਾ ਖੇਤ ਉਜੜ ਰਿਹਾ ਹੋਵੇ। ਭਾਵ, ਕਿਸੇ ਦੂਸਰੇ ਨੂੰ ਜਿਨ੍ਹਾਂ ਗੁਣਾਂ ਦੇ ਧਾਰਨ ਕਰਨ ਦਾ ਉਪਦੇਸ਼ ਦਿਤਾ ਜਾਵੇ, ਉਪਦੇਸ਼ਟੇ ਨੂੰ ਭੀ ਉਨ੍ਹਾਂ ਗੁਣਾਂ ਦਾ ਧਾਰਨੀ ਹੋਣਾ ਜ਼ਰੂਰੀ ਹੈ।

***ਪ੍ਰਸ਼ਨ ੧੩੫੦ ਪਿਆਰ :*** ਰੱਬ ਨਾਲ ਪਿਆਰ ਕਿਵੇਂ ਵਧ ਸਕਦਾ ਹੈ ?

***ਉੱਤਰ :*** **ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥**
**ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥ (ਪੰਨਾ ੧੩੬੯)**

***ਭਾਵਾਰਥ :*** ਰੱਬ ਦੇ ਪਿਆਰਿਆਂ ਦੀ ਸੰਗਤ ਰੱਬ ਨਾਲ ਪਿਆਰ ਵਧਾਂਦੀ ਹੈ, ਪਰ ਜੋ ਪ੍ਰਮੇਸ਼ਰ ਨਾਲੋਂ ਟੁਟੇ ਹੋਏ ਮਨਮੁਖ ਹਨ, ਉਨ੍ਹਾਂ ਨੂੰ ਤਾਂ ਕਾਲੀ ਕੰਬਲੀ ਦੀ ਨਿਆਈਂ ਜਾਣੋ ਜੋ ਕਦੀ ਧੋਣ ਨਾਲ ਭੀ ਚਿੱਟੀ ਨਹੀਂ ਹੁੰਦੀ। ਮਨਮੁਖਾਂ ਦੀ ਸੋਹਬਤ ਕਰਨ ਨਾਲ ਮਨ ਪਵਿਤਰ ਨਹੀਂ ਹੁੰਦਾ, ਸਗੋਂ ਦਿਨ-ਬਦਿਨ ਮੈਲਾ ਹੀ ਹੁੰਦਾ ਜਾਂਦਾ ਹੈ।

***ਪ੍ਰਸ਼ਨ ੧੩੫੧ ਸਿਰ ਮੂੰਹ :*** ਜੋ ਮਨ ਦੇ ਵਿਕਾਰੀ ਕੇਵਲ ਸਾਧੂ ਅਖਵਾਣ ਲਈ ਸਿਰ ਮੂੰਹ ਮੁਨਾਂਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਹੋਵੇਗਾ ?

***ਉੱਤਰ :*** **ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥**
**ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥ (ਪੰਨਾ ੧੩੬੯)**

***ਭਾਵਾਰਥ :*** ਜੇ ਕਿਸੇ ਨੇ ਆਪਣੇ ਆਪ ਨੂੰ ਸਾਧ ਅਖਵਾਣ ਲਈ ਹੀ ਸਿਰ ਮੂੰਹ ਮੁਨਾਇਆ ਹੈ ਪਰ ਉਸਨੇ ਮਨ ਨੂੰ ਨਹੀਂ ਮੁੰਨਿਆ, ਭਾਵ ਮਨ ਤੋਂ ਵਿਕਾਰਾਂ ਦੀ ਮੈਲ ਨੂੰ ਦੂਰ ਨਹੀਂ ਕੀਤਾ, ਕਿਉਂਕਿ ਹਰ ਮੰਦੇ ਕਰਮ ਦੀ ਪ੍ਰੇਰਨਾ ਤਾਂ ਮਨ ਹੀ ਕਰਦਾ ਹੈ, ਜੇ ਮਨ ਦੇ ਵਿਕਾਰੀ ਨੇ ਕੇਵਲ ਆਪ ਨੂੰ ਸਾਧੂ ਅਖਵਾਣ ਲਈ ਹੀ ਸਿਰ ਮੁੰਨਾਇਆ ਹੈ ਤਾਂ ਉਸਨੂੰ ਕੋਈ ਲਾਭ ਨਹੀਂ, ਸਗੋਂ ਉਸਨੂੰ ਤਾਂ ਦੋਸ਼ੀ ਮੰਨਣਾ ਚਾਹੀਦਾ ਹੈ।

***ਪ੍ਰਸ਼ਨ ੧੩੫੨ ਗੁਰੂ :*** ਜੋ ਪੰਡਿਤ ਲੋਕ ਜਗਿਆਸੂ ਦੇ ਅੰਦਰੋਂ ਭਰਮ ਨਵਿਰਤੀ ਨਾ ਕਰਵਾ ਸਕਣ ਵਾਲੇ ਆਪ ਨੂੰ ਗੁਰੂ ਅਖਵਾਂਦੇ ਹਨ, ਕੀ ਉਹਨਾਂ ਤੋਂ ਕੋਈ ਲਾਭ ਪ੍ਰਾਪਤ ਹੋ ਸਕਦਾ ਹੈ ?

***ਉੱਤਰ :*** **ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥**
**ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥ (ਪੰਨਾ ੧੩੭੦)**

***ਭਾਵਾਰਥ :*** ਜੋ ਪੰਡਤ ਲੋਕ ਪ੍ਰਭੂ ਦੇ ਨਾਮ ਵਿਚ ਜੁੜਨ ਤੋਂ ਰੋਕ ਕੇ ਗੁਰੂ ਬਣ ਲੋਕਾਂ ਨੂੰ ਵੇਦਾਂ ਦੇ ਕਰਮ ਕਾਂਡਾਂ ਵਿਚ ਜੋੜਦਾ ਹੈ ਉਸ ਐਸੇ ਪਖੰਡੀ ਦੀ ਤਾਂ ਮਾਂ ਦਾ ਭੀ ਸਿਰ ਮੁੰਨ ਦੇਣਾ ਚਾਹੀਦਾ ਹੈ ਕਿਉਂਕਿ ਉਸਦੇ ਦੱਸੇ ਰਸਤੇ ਪਰ ਤੁਰ ਕੇ ਮੋਹ ਦੀ ਭਟਕਣਾ ਦੂਰ ਨਹੀਂ ਹੁੰਦੀ। ਉਹ ਆਪ ਵੇਦਾਂ ਦੇ ਕਰਮ ਕਾਂਡ ਵਿਚ ਪਏ ਦੇਹ ਅਧਿਆਸ ਦੇ ਡੂੰਘੇ ਪਾਣੀ ਵਿਚ ਡੁਬ ਰਹੇ ਹਨ। ਉਨ੍ਹਾਂ ਪਾਸੋਂ ਲਾਭ ਤਾਂ ਕਿਸੇ ਨੂੰ ਕੀ ਪ੍ਰਾਪਤ ਹੋਣਾ ਸੀ ਸਗੋਂ ਉਨ੍ਹਾਂ ਆਪਣੇ ਪਿਛੇ ਲਗਾਉਣ ਵਾਲਿਆਂ ਨੂੰ ਭੀ ਉਸੇ ਮੋਹ ਦੇ ਪ੍ਰਵਾਹ ਵਿਚ ਰੋੜ੍ਹ ਦਿਤਾ ਹੈ। ਭਾਵ ਜੋ ਦੇਹ ਅਧਿਆਸੀ ਲੋਕ ਆਪ ਨੂੰ ਗੁਰੂ ਅਖਵਾਉਣ ਵਾਲੇ ਆਪ ਹੀ ਭਰਮ ਦੇ ਚੱਕਰ ਵਿਚ ਪਏ ਜੂਨਾਂ ਦੇ ਗੇੜ ਵਿਚ ਆਉਣ ਜਾਣ ਵਾਲੇ ਹਨ, ਉਹ ਹੋਰ ਕਿਸੇ ਨੂੰ ਕੀ ਚੁਰਾਸੀ ਦੇ ਚੱਕਰ ਤੋਂ ਬਚਾਅ ਸਕਣਗੇ, ਭਾਵ ਨਹੀਂ ਬਚਾ ਸਕਣਗੇ।

***ਪ੍ਰਸ਼ਨ ੧੩੫੩ ਪਾਪ :*** ਕੀ ਮਨੁੱਖ ਲੁਕ ਕੇ ਕੀਤੇ ਪਾਪ ਕਰਮਾਂ ਨੂੰ ਕਿਸੇ ਆਪਣੇ ਛੁਪਾਉਣ ਦੇ ਯਤਨ ਨਾਲ ਛੁਪਾ ਸਕਦਾ ਹੈ ?

***ਉੱਤਰ :*** **ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥**
**ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮਰਾਇ ॥ (ਪੰਨਾ ੧੩੭੦)**

***ਭਾਵਾਰਥ :*** ਮਨੁੱਖ ਪਾਪ ਕਰਮ ਕਰਕੇ ਉਸਨੂੰ ਛੁਪਾਉਣ ਦਾ ਯਤਨ ਕਰਦਾ ਹੈ ਜੋ ਕਿ ਬਹੁਤੀ ਦੇਰ ਤਕ ਨਹੀਂ

ਛੁਪਾਏ ਜਾ ਸਕਦੇ। ਜੇ ਕੋਈ ਚਤੁਰ ਆਪਣੀ ਸਿਆਣਪ ਨਾਲ ਲੋਕਾਂ ਤੋਂ ਲੁਕਾ ਰਖਦਾ ਹੈ ਤਾਂ ਫਿਰ ਜਦੋਂ ਦਰਗਾਹ ਵਿਚ ਧਰਮ ਰਾਜ ਪੁਛਦਾ ਹੈ, ਆਖ਼ਰ ਨੂੰ ਉਹ ਉਘੜ ਹੀ ਆਉਂਦੇ ਹਨ। ਭਾਵ ਕਿਸੇ ਭੇਖੀ ਦੇ, ਕਿਸੇ ਭੇਖ ਦੀ ਆੜ ਵਿਚ ਛੁਪ ਕੇ ਕੀਤੇ ਪਾਪ ਕਰਮਾਂ ਨੂੰ ਜਾਣਨ ਵਾਲੇ ਅਨਜਾਣ ਲੋਕ ਤਾਂ ਭਾਵੇਂ ਉਸਦੇ ਬਹਿਰੂਨੀ ਭੇਖ ਪਰ ਰੀਝ ਕੇ ਉਸਨੂੰ ਨਿਸ਼ਪਾਪ ਸਮਝ ਲੈਣ ਪਰ ਅੰਦਰ ਛੁਪਾਏ ਪਾਪ ਕਰਮ ਪ੍ਰਮਾਤਮਾ ਪਾਸੋਂ ਨਹੀਂ ਲੁਕਾਏ ਜਾ ਸਕਦੇ।

***ਪ੍ਰਸ਼ਨ ੧੩੫੪ ਮਸਾਣ :*** ਨਾਮ ਸਿਮਰਨ ਤੋਂ ਹੀਣੀ ਇਸਤ੍ਰੀ ਜੋ ਮਸਾਣ ਜਗਾਣ ਜਾਂਦੀ ਹੈ, ਉਸਨੂੰ ਕੀ ਸਜ਼ਾ ਮਿਲੇਗੀ ?

*ਉੱਤਰ :* **ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ॥**
**ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ॥ (ਪੰਨਾ ੧੩੭੦)**

***ਭਾਵਾਰਥ :*** ਪ੍ਰਮੇਸ਼ਰ ਦਾ ਨਾਮ ਸਿਮਰਨ ਛਡ ਕੇ ਜੋ ਇਸਤ੍ਰੀ ਮਸਾਣ ਭੂਮੀ ਵਿਚ ਰਾਤਾਂ ਨੂੰ ਮਸਾਣ ਜਗਾਣ ਲਈ ਜਾਂਦੀ ਹੈ, ਐਸੀ ਮੰਦ ਕਰਮਣ ਇਸਤ੍ਰੀ ਆਪਣੇ ਇਸ ਅਮੋਲਕ ਮਨੁੱਖੀ ਜਨਮ ਨੂੰ ਹਥੋਂ ਬੇਅਰਥ ਗਵਾ ਕੇ ਸਪਣੀ ਬਣ ਕੇ ਜੰਮਦੀ ਹੈ, ਅਤੇ ਆਪਣੇ ਹੀ ਬੱਚਿਆਂ ਨੂੰ ਖਾਂਦੀ ਰਹਿੰਦੀ ਹੈ।

***ਪ੍ਰਸ਼ਨ ੧੩੫੫ ਦੇਵੀ ਦਾ ਵਰਤ :*** ਕੱਤਕ ਦੇ ਮਹੀਨੇ ਸੀਤਲਾ ਦੇਵੀ ਦਾ ਵਰਤ ਰੱਖਣ ਵਾਲੀਆਂ ਔਰਤਾਂ ਨੂੰ ਕੀ ਫਲ ਮਿਲੇਗਾ ?

*ਉੱਤਰ :* **ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ॥**
**ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥ (ਪੰਨਾ ੧੩੭੦)**

***ਭਾਵਾਰਥ :*** ਪ੍ਰਮਾਤਮਾ ਦੀ ਬੰਦਗੀ ਛੱਡ ਕੇ ਜੇ ਕੋਈ ਔਰਤ ਕੱਤਕ ਦੇ ਮਹੀਨੇ ਸੀਤਲਾ ਦੇਵੀ ਦਾ ਵਰਤ ਰੱਖਦੀ ਹੈ, ਉਹ ਸੀਤਲਾ ਦੇਵੀ ਜੇ ਉਸ ਨਾਲ ਬਹੁਤਾ ਹੀ ਪਿਆਰ ਕਰੇਗੀ ਤਾਂ ਉਸ ਨੂੰ ਹਮੇਸ਼ਾਂ ਹੀ ਆਪਣੇ ਪਾਸ ਰੱਖਣ ਵਾਸਤੇ ਆਪਣੀ ਅਸਵਾਰੀ ਕਰਨ ਲਈ ਖੋਤੀ ਬਣਾ ਲਵੇਗੀ। ਉਹ ਖੋਤੀ ਦੀ ਜੂਨ ਪੈ ਕੇ ਬਾਕੀ ਦੇ ਖੋਤਿਆਂ ਵਾਂਗ ਚਾਰ ਚਾਰ ਮਣ ਭਾਰ ਦੀਆਂ ਛਟਾਂ ਢੋਂਦੀ ਰਹੇਗੀ। ਭਾਵ ਸਰੀਰ ਦੀ ਅਰੋਗਤਾ ਨੂੰ ਮੁਖ ਰਖਦਿਆਂ ਹਫ਼ਤਾ ਵਾਰ ਕਿਸੇ ਇਕ ਵਕਤ ਰੋਟੀ ਨਾ ਖਾਣੀ ਤਾਂ ਭਾਵੇਂ ਸਰੀਰ ਨੂੰ ਲਾਭਦਾਇਕ ਹੈ ਪਰ ਕਿਸੇ ਵੀ ਤਰ੍ਹਾਂ ਦੇ ਵਰਤ ਨੂੰ ਜ਼ਰੂਰੀ ਰਸਮ ਜਾਣ ਕੇ ਅੰਨ ਦਾ ਤਿਆਗ ਕਰ ਭੁਖੇ ਰਹਿਣ ਦਾ ਪਖੰਡ ਕਰਨਾ ਗੁਰਮਤ ਤੋਂ ਵਿਰੁੱਧ ਹੈ।

***ਪ੍ਰਸ਼ਨ ੧੩੫੬ ਚੰਗੀ ਕੁਲ :*** ਸੰਸਾਰ ਅੰਦਰ ਸਭ ਤੋਂ ਚੰਗੀ ਕੁਲ ਕਿਹੜੀ ਹੈ ?

*ਉੱਤਰ :* **ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ॥**
**ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ॥ (ਪੰਨਾ ੧੩੭੦)**

***ਭਾਵਾਰਥ :*** ਜਿਸ ਕੁਲ ਵਿਚ ਪ੍ਰਮੇਸ਼ਰ ਦੀ ਬੰਦਗੀ ਕਰਨ ਵਾਲਾ ਭਗਤ ਪੈਦਾ ਹੋ ਜਾਵੇ, ਉਹ ਲੋਕਾਂ ਦੀ ਨਿਗਾਹ ਵਿਚ ਨੀਵੀਂ ਕੁਲ ਹੁੰਦਿਆਂ ਵੀ ਸਭ ਤੋਂ ਚੰਗੀ ਸਮਝੋ। ਜਿਸ ਕੁਲ ਵਿਚ ਹਰੀ ਦਾ ਦਾਸ ਪੈਦਾ ਨਹੀਂ ਹੋਇਆ ਉਹ ਉੱਚੀ ਕੁਲ ਹੁੰਦਿਆਂ ਵੀ ਢੱਕ ਪਲਾਹ ਆਦਿਕ ਰੁੱਖਾਂ ਵਾਂਗ ਨਿਸਫਲ ਜਾਣੋ। ਭਾਵ ਲੋਕਾਂ ਦੀ ਮਿਥੀ ਹੋਈ ਕੋਈ ਵੀ ਉਹ ਕੁਲ ਉੱਚੀ ਨਹੀਂ ਜੋ ਕਿਸੇ ਨਾਮ ਸਿਮਰਨ ਕਰਨ ਵਾਲੇ ਤੋਂ ਸੱਖਣੀ ਵੇਖੀ ਜਾਂਦੀ ਹੈ, ਗੁਰਮਤ ਵਿਚ ਉਸੇ ਕੁਲ ਨੂੰ ਉਚਤਾਈ ਦਿਤੀ ਗਈ ਹੈ, ਜਿਸ ਕੁਲ ਵਿਚ ਪ੍ਰਭੂ ਨਾਲ ਪਿਆਰ ਕਰਨ ਵਾਲਾ ਭਗਤ ਪੈਦਾ ਹੋਇਆ।

***ਪ੍ਰਸ਼ਨ ੧੩੫੭ ਰੁੜ੍ਹੇ ਜਾ ਰਹੇ :*** ਮਾਇਆ ਮੋਹ ਦੇ ਵਹਿਣ ਵਿਚ ਰੁੜ੍ਹੇ ਜਾ ਰਹੇ ਮਨੁੱਖ ਨੂੰ ਕਿਤਨਾ ਕੁ ਸਮਾਂ ਪ੍ਰਮੇਸ਼ਰ ਤੋਂ ਵਿਛੜੇ ਰਹਿਣਾ ਪਵੇਗਾ ?

***ਉੱਤਰ :*** **ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥**
**ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥ (ਪੰਨਾ ੧੩੭੧)**

***ਭਾਵਾਰਥ :*** ਚਕਵੀ ਰਾਤ ਭਰ ਆਪਣੇ ਚਕਵੇ ਤੋਂ ਵਿਛੜੀ ਰਹਿੰਦੀ ਹੈ ਤੇ ਦਿਨ ਚੜ੍ਹੇ ਹੀ ਉਸਦਾ ਚਕਵੇ ਨਾਲ ਮੇਲ ਹੋ ਜਾਂਦਾ ਹੈ। ਭਾਵ ਰਾਤ ਦਾ ਅੰਧੇਰਾ ਸਿਰਫ਼ ਉਨ੍ਹਾਂ ਦਾ ਚਾਰ ਪਹਰ ਦਾ ਵਿਛੋੜਾ ਹੀ ਕਰ ਸਕਦਾ ਹੈ, ਪਰ ਮਾਇਆ ਦੇ ਮੋਹ ਦਾ ਇਕ ਐਸਾ ਅੰਧੇਰਾ ਹੈ ਜੋ ਛੇਤੀ ਮੁਕਦਾ ਹੀ ਨਹੀਂ। ਇਸ ਤੋਂ ਮਨੁੱਖ ਦੀ ਜਨਮਾਂ ਜਨਮਾਂਤਰਾਂ ਤਕ ਖ਼ਲਾਸੀ ਨਹੀਂ ਹੁੰਦੀ। ਮਾਇਆ ਦੇ ਪ੍ਰਤਾਪ ਕਰਕੇ ਮਨੁੱਖ ਪ੍ਰਭੂ ਨਾਲ ਨਾ ਦਿਨੇ ਰਾਤ ਕਦੀ ਮਿਲ ਹੀ ਨਹੀਂ ਸਕਦਾ, ਭਾਵ ਇਸ ਜੀਵਾਤਮਾ ਦਾ ਪ੍ਰਮਾਤਮਾ ਨਾਲੋਂ ਸਦਾ ਵਿਛੜੇ ਰਹਿਣ ਦਾ ਕਾਰਨ ਇਕ ਮਾਇਆ ਦੇ ਮੋਹ ਦੀ ਪ੍ਰਬਲਤਾ ਹੈ ਜਿਸ ਦੀ ਨਵਿਰਤੀ ਕੇਵਲ ਗੁਰੂ ਦੇ ਦਿਤੇ ਸ਼ਬਦ ਦੀ ਕਮਾਈ ਨਾਲ ਹੀ ਹੋ ਸਕਦੀ ਹੈ।

***ਪ੍ਰਸ਼ਨ ੧੩੫੮ ਬੈਠਣਾ :*** ਕੀ ਮਨਮੁਖ ਦੇ ਕੋਲ ਬੈਠਣਾ ਭੀ ਕੋਈ ਬੁਰਾ ਹੈ ?

***ਉੱਤਰ :*** **ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥ (ਪੰਨਾ ੧੩੭੧)**

***ਭਾਵਾਰਥ :*** ਜੋ ਰੱਬ ਤੋਂ ਟੁਟੇ ਹੋਏ ਮਨਮੁਖ ਬੰਦੇ ਹਨ, ਉਨ੍ਹਾਂ ਦੀ ਕੁਸੰਗਤ ਵਿਚ ਕਦੀ ਭੀ ਨਹੀਂ ਬੈਠਣਾ ਚਾਹੀਦਾ ਸਗੋਂ ਜੇ ਕਦੀ ਸਾਕਤ ਨੰਜ਼ਰ ਭੀ ਆ ਜਾਵੇ ਤਾਂ ਉਸ ਨੂੰ ਦੂਰੋਂ ਹੀ ਵੇਖ ਕੇ ਭੱਜ ਜਾਣਾ ਚਾਹੀਦਾ ਹੈ ਕਿਉਂਕਿ ਕਾਲੇ ਭਾਂਡੇ ਨੂੰ ਛੂਹਣ ਨਾਲ ਥੋੜਾ ਬਹੁਤਾ ਦਾਗ ਲਗ ਹੀ ਜਾਂਦਾ ਹੈ। ਭਾਵ ਜਿਵੇਂ ਕਾਲੇ ਬਰਤਨਾਂ ਦੇ ਵਿਚਕਾਰ ਬੈਠ ਕੇ ਉਨ੍ਹਾਂ ਦੀ ਕਾਲਖ ਤੋਂ ਬਚਣਾ ਔਖਾ ਹੈ ਤਿਵੇਂ ਹੀ ਕੁਸੰਗੀਆਂ ਦੇ ਸੰਗ ਵਿਚ ਬੈਠ ਕੇ ਉਨ੍ਹਾਂ ਦੇ ਮਾੜੇ ਸੁਭਾਅ ਦੇ ਅਸਰ ਹੋਣ ਤੋਂ ਆਪ ਨੂੰ ਬਚਾਅ ਕੇ ਰੱਖਣਾ ਬਹੁਤ ਕਠਨ ਹੈ।

***ਪ੍ਰਸ਼ਨ ੧੩੫੯ ਮੂਰਤੀ :*** ਜੋ ਪੱਥਰ ਦੀ ਮੂਰਤੀ ਨੂੰ ਪ੍ਰਮੇਸ਼ਰ ਜਾਣ ਕੇ ਪੂਜਦੇ ਹਨ, ਉਨ੍ਹਾਂ ਨੂੰ ਕੀ ਫਲ ਮਿਲੇਗਾ ?

***ਉੱਤਰ :*** **ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥**
**ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥ (ਪੰਨਾ ੧੩੭੧)**

***ਭਾਵਾਰਥ :*** ਇਹ ਸਾਰਾ ਜਗਤ ਹੀ ਪੱਥਰ ਦੀ ਬਣੀ ਮੂਰਤੀ ਨੂੰ ਪ੍ਰਮੇਸ਼ਰ ਜਾਣ ਕੇ ਪੂਜੀ ਜਾਂਦਾ ਹੈ। ਜੋ ਲੋਕ ਪੱਥਰ ਦੀ ਬਣੀ ਮੂਰਤੀ ਨੂੰ ਪੂਜ ਕੇ ਇਹ ਖ਼ਿਆਲ ਕਰੀ ਬੈਠੇ ਹਨ ਕਿ ਅਸੀਂ ਪ੍ਰਮਾਤਮਾ ਨੂੰ ਪੂਜਦੇ ਹਾਂ, ਉਨ੍ਹਾਂ ਦਾ ਇਹ ਗ਼ਲਤ ਨਿਹਚਾ ਉਨ੍ਹਾਂ ਨੂੰ ਕਾਲ ਦੀ ਡੂੰਘੀ ਧਾਰ ਵਿਚ ਡੋਬੇਗਾ, ਭਾਵ ਖੰਡਾਂ ਬ੍ਰਹਿਮੰਡਾਂ ਦੇ ਮਾਲਕ, ਘਟ ਘਟ ਵਾਸੀ ਪ੍ਰਮੇਸ਼ਰ ਨੂੰ ਇਕ ਨਿੱਕੀ ਜਿਹੀ ਪੱਥਰ ਦੀ ਮੂਰਤ ਵਿਚ ਵੱਸਣ ਵਾਲਾ, ਸਮਝਣ ਦੀ ਅਵਗਿਆ ਕਰਨ ਵਾਲਾ, ਕਾਲ ਦੀ ਧਾਰ ਤੋਂ ਕਿਵੇਂ ਬਚੇਗਾ ਭਾਵ ਉਹ ਨਹੀਂ ਬਚ ਸਕਦਾ।

***ਪ੍ਰਸ਼ਨ ੧੩੬੦ ਆਲਸ :*** ਰੱਬ ਦੀ ਬੰਦਗੀ ਤੇ ਸ਼ੁਭ ਕਰਮ ਕਰਨ ਲਈ ਇਹ ਮਨੁੱਖ ਆਲਸ ਕਿਉਂ ਕਰਦਾ ਹੈ ?

***ਉੱਤਰ :*** **ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥**
**ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥ (ਪੰਨਾ ੧੩੭੧)**

***ਭਾਵਾਰਥ :*** ਹੇ ਮਨੁੱਖ ! ਤੂੰ ਸ਼ੁਭ ਕਰਮ ਕਰਨ ਵਿਚ ਆਲਸ ਨਾ ਕਰ, ਜੇ ਤੂੰ ਰੱਬ ਦੀ ਬੰਦਗੀ ਕਲ੍ਹ ਨੂੰ ਕਰਨਾ ਚਾਹੁੰਦਾ ਹੈਂ ਤਾਂ ਉਹ ਅੱਜ ਹੀ ਕਰ ਲੈ। ਜੇ ਅੱਜ ਕਰਨ ਦਾ ਖ਼ਿਆਲ ਹੈ ਤਾਂ ਉਸ ਸ਼ੁਭ ਕਰਮ ਨੂੰ ਹੁਣੇ ਹੀ ਕਰ ਲੈ

ਕਿਉਂਕਿ ਪਤਾ ਨਹੀਂ ਕਾਲ ਨੇ ਤੈਨੂੰ ਲੈ ਜਾਣ ਲਈ ਕਦੋਂ ਆ ਖਲੋਣਾ ਹੈ। ਭਾਵ ਬੰਦਗੀ ਕਰਨ ਵਿਚ ਮਨੁੱਖ ਇਸ ਲਈ ਆਲਸ ਕਰਦਾ ਹੈ ਕਿਉਂਕਿ ਇਸ ਨੂੰ ਆਪਣੀ ਮੌਤ ਦੇ ਛੇਤੀ ਆ ਜਾਣ ਦਾ ਨਿਹਚਾ ਨਹੀਂ। ਜੇ ਕਦੀ ਇਹ ਮੌਤ ਨੂੰ ਯਾਦ ਰਖੇ ਕਿ ਪਤਾ ਨਹੀਂ ਕਦੋਂ ਮਰਨ ਦਾ ਸਮਾਂ ਆ ਜਾਵੇ ਤਾਂ ਫਿਰ ਇਹ ਬੰਦਗੀ ਕਰਨ ਵਿਚ ਵੀ ਆਲਸ ਨਹੀਂ ਕਰ ਸਕਦਾ। ਇਸ ਲਈ ਮਨੁੱਖ ਨੂੰ ਮਰਨਾ ਹਰ ਸਮੇਂ ਹੀ ਯਾਦ ਰੱਖਣਾ ਚਾਹੀਦਾ ਹੈ ਤਾਕਿ ਸ਼ੁਭ ਕਰਮ ਕਰਨ ਵਿਚ ਆਲਸ ਨਾ ਹੋ ਸਕੇ।

***ਪ੍ਰਸ਼ਨ ੧੩੬੧ ਸੱਖਣਾ :*** ਉਹ ਕਿਹੜੀ ਸ਼ੈਅ ਹੈ ਜੋ ਮਨੁੱਖ ਨੂੰ ਸਾਰਾ ਜੀਵਨ ਹੀ ਨਾਮ ਸਿਮਰਨ ਵਲੋਂ ਸੱਖਣਾ ਰੱਖਦੀ ਹੈ ?

**ਉੱਤਰ : ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ॥**
**ਆਇ ਪਰੇ ਧਰਮਰਾਇ ਕੇ ਬੀਚਹਿ ਧੂਮਾ ਧਾਮ॥ (ਪੰਨਾ ੧੩੭੨)**

***ਭਾਵਾਰਥ :*** ਇਹ ਮਨੁੱਖ ਪ੍ਰਵਾਰ ਦੇ ਮੋਹ ਗਾੜ੍ਹ ਵਿਚ ਐਸਾ ਖਚਤ ਹੋ ਗਿਆ ਹੈ ਕਿ ਪ੍ਰਮੇਸ਼ਰ ਦਾ ਸਿਮਰਨ ਇਸਦੇ ਹਿਰਦੇ ਵਿਚੋਂ ਲਾਂਭੇ ਹੀ ਰਹਿ ਜਾਂਦਾ ਹੈ। ਘਰੋਗੀ ਕੰਮਾਂ ਕਾਰਾਂ ਵਿਚਕਾਰ ਹੀ ਧਰਮ ਰਾਜਾ ਦੇ ਭੇਜੇ ਹੋਏ ਜਮਦੂਤ ਆ ਜਾਂਦੇ ਹਨ। ਭਾਵ ਇਕ ਮੋਹ ਦੀ ਹੀ ਪਰਬਲਤਾ ਹੈ ਜੋ ਕਿ ਸੰਸਾਰਕ ਵਿਵਹਾਰਾਂ ਦੀ ਧੂੰਮਾਂ ਧਾਮ ਵਿਚ ਧਰਮ ਰਾਜ ਦੇ ਭੇਜੇ ਤੇਜ਼ੀ ਨਾਲ ਆ ਰਹੇ ਜਮਦੂਤਾਂ ਦਾ ਮਨੁੱਖ ਨੂੰ ਕਦੇ ਧਿਆਨ ਹੀ ਨਹੀਂ ਆਉਂਦਾ ਜੋ ਅਚਨਚੇਤ ਹੀ ਆ ਪਹੁੰਚਦੇ ਹਨ, ਜਿਨ੍ਹਾਂ ਤੋਂ ਛੁਟਣ ਦਾ ਮਨੁੱਖ ਪਾਸੋਂ ਉਸ ਵੇਲੇ ਕੋਈ ਵੀ ਯਤਨ ਨਹੀਂ ਕੀਤਾ ਜਾ ਸਕਦਾ।

***ਪ੍ਰਸ਼ਨ ੧੩੬੨ ਸੂਰ ਨੂੰ :*** ਮਾਇਆ ਦੇ ਉਪਾਸ਼ਕ ਮਨਮੁਖ ਨਾਲੋਂ ਸੂਰ ਨੂੰ ਕਿਉਂ ਚੰਗਾ ਸਮਝਿਆ ਜਾਂਦਾ ਹੈ ?

**ਉੱਤਰ : ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥**
**ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥ (ਪੰਨਾ ੧੩੭੨)**

***ਭਾਵਾਰਥ :*** ਰੱਬ ਤੋਂ ਟੁਟੇ ਹੋਏ ਬੰਦੇ ਨਾਲੋਂ ਕਿਸੇ ਪਿੰਡ ਵਿਚ ਰਹਿਣ ਵਾਲਾ ਸੂਰ ਇਸ ਲਈ ਚੰਗਾ ਹੈ ਕਿ ਉਹ ਪਿੰਡ ਦੇ ਦੁਆਲਿਓਂ ਗੰਦਗੀ ਖਾ ਕੇ ਪਿੰਡ ਦੀ ਸਫ਼ਾਈ ਰਖਦਾ ਹੈ। ਰੱਬ ਤੋਂ ਭੁਲੇ ਹੋਏ ਨੂੰ ਕੋਈ ਵੀ ਯਾਦ ਨਹੀਂ ਕਰਦਾ, ਭਾਵ ਸਾਕਤ ਨੂੰ ਮਰਨ ਤੋਂ ਬਾਅਦ ਯਾਦ ਕਰਨਾ ਵੀ ਬੁਰਾ ਜਾਣਿਆ ਜਾਂਦਾ ਹੈ, ਉਹ ਜਿਉਂਦਿਆਂ ਭਾਵੇਂ ਕਿੱਡਾ ਵੱਡਾ ਬਣ ਬਣ ਬਹਿੰਦਾ ਹੋਵੇ। ਪਰ ਪਿੰਡ ਦੀ ਸਫ਼ਾਈ ਰੱਖਣ ਵਾਲੇ ਸੂਰ ਨੂੰ ਮਰਨ ਤੋਂ ਬਾਅਦ ਵੀ ਲੋਕ ਚੰਗਾ ਜਾਣ ਕੇ ਚੇਤੇ ਕਰਦੇ ਰਹਿੰਦੇ ਹਨ, ਭਾਵ ਪ੍ਰਮੇਸ਼ਰ ਦੇ ਨਾਮ ਸਿਮਰਨ ਤੋਂ ਸੱਖਣਾ ਆਦਮੀ ਮਨੁੱਖ ਜਾਮੇ ਵਿਚ ਆਇਆ ਵੀ ਸੂਰ ਨਾਲੋਂ ਭੈੜਾ ਜੀਵਨ ਗੁਜ਼ਾਰ ਕੇ ਅੰਤ ਨੂੰ ਨਿਰਾਦਰੀ ਖੱਟ ਕੇ ਸੰਸਾਰ ਤੋਂ ਟੁਰ ਜਾਂਦਾ ਹੈ।

***ਪ੍ਰਸ਼ਨ ੧੩੬੩ ਜਿਸ ਮਾਇਆ ਨੂੰ :*** ਸਾਰੀ ਜ਼ਿੰਦਗੀ ਜਿਸ ਮਾਇਆ ਨੂੰ 'ਕੱਠੀ ਕਰਨ ਲਈ ਹਜ਼ਾਰਾਂ ਕਸ਼ਟ ਸਹਾਰੇ, ਕੀ ਉਹ ਅੰਤ ਸਮੇਂ ਸਾਥ ਨ ਦੇਵੇਗੀ ?

**ਉੱਤਰ : ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥**
**ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥ (ਪੰਨਾ ੧੩੭੨)**

***ਭਾਵਾਰਥ :*** ਇਹ ਮਨੁੱਖ ਮਾਇਆ ਨੂੰ 'ਕੱਠੀ ਕਰਨ ਲਈ ਇਕ ਇਕ ਕਉਡੀ ਤੋਂ ਸ਼ੁਰੂ ਹੁੰਦਾ ਹੈ, ਸੈਂਕੜੇ, ਹਜ਼ਾਰਾਂ, ਲੱਖਾਂ, ਕ੍ਰੋੜਾਂ ਦੀ ਗਿਣਤੀ ਵਿਚ ਜਮ੍ਹਾਂ ਕਰ ਲੈਂਦਾ ਹੈ, ਪਰ ਅਫ਼ਸੋਸ ਇਸ ਦੁਨੀਆਂ ਤੋਂ ਜਾਣ ਸਮੇਂ ਕੁਝ ਭੀ ਨਾਲ ਨਾ ਗਿਆ, ਸਗੋਂ ਸੰਬੰਧੀਆਂ ਨੇ ਲੰਗੋਟੀ ਭੀ ਤੋੜ ਲਈ ਭਾਵ ਲੱਕ ਨਾਲ ਬੰਨ੍ਹੀ ਹੋਈ ਰੁਪਈਆਂ ਦੀ ਵਾਂਸਲੀ ਭੀ ਖੋਲ੍ਹ ਲਈ।

ਭਾਵ ਮਨੁੱਖ ਜਿਸ ਮਾਇਆ ਵਾਸਤੇ ਹਜ਼ਾਰਾਂ ਹੀ ਗੁਨਾਹ ਕਰਦਾ ਹੈ ਉਹ ਮਾਇਆ ਤਾਂ ਭਾਵੇਂ ਏਥੇ ਹੀ ਰਹਿ ਜਾਂਦੀ ਹੈ, ਪਰ ਉਸ ਮਾਇਆ ਲਈ ਕੀਤੇ ਗੁਨਾਹਾਂ ਦਾ ਭਾਰ ਆਪਣੇ ਨਾਲ ਜ਼ਰੂਰ ਲੈ ਜਾਂਦਾ ਹੈ।

**ਪ੍ਰਸ਼ਨ ੧੩੬੪ ਮੰਦਰਾਂ ਵਿਚ :** ਜੋ ਮਨੁੱਖ ਧਨ ਪਦਾਰਥਾਂ ਨਾਲ ਭਰਪੂਰ ਸੁੰਦਰ ਮੰਦਰਾਂ ਵਿਚ ਰੂਪਵਾਨ ਇਸਤਰੀਆਂ ਸਮੇਤ ਰਹਿੰਦਾ ਸੁਖ ਭੋਗਦਾ ਹੈ, ਕੀ ਉਸਨੂੰ ਪੂਰਨ ਸੁਖੀ ਸਮਝਿਆ ਜਾਵੇ ?

**ਉੱਤਰ :** **ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ ॥**
**ਤਾ ਤੇ ਭਲੀ ਮਧੂਕਰੀ ਸੰਤ ਸੰਗਿ ਗੁਨ ਗਾਇ ॥ (ਪੰਨਾ ੧੩੭੨)**

**ਭਾਵਾਰਥ :** ਜੇ ਕਿਸੇ ਪਾਸ ਉਚੇ ਮਹਲ ਮਾੜੀਆਂ ਹੋਣ, ਬਹੁਤਾ ਧਨ ਪਦਾਰਥ ਹੋਵੇ, ਸੁੰਦਰ ਇਸਤਰੀਆਂ ਹੋਣ, ਉਸਦੇ ਮਹਲਾਂ ਦੀ ਚੋਟੀ ਉਤੇ ਝੰਡਾ ਝੁਲਦਾ ਹੋਵੇ, ਪਰ ਜੇ ਉਹ ਮਨੁੱਖ ਪ੍ਰਮੇਸ਼ਰ ਦੇ ਨਾਮ ਤੋਂ ਸੱਖਣਾ ਹੈ, ਤਾਂ ਉਸ ਨੂੰ ਇਹ ਸਾਰੇ ਰਾਜ ਭਾਗ ਦਾ ਸੁਖ ਅਸਲੀ ਸੁਖ ਦੇਣ ਦਾ ਸਾਧਨ ਨਹੀਂ, ਸਗੋਂ ਉਸਦੇ ਮਨ ਵਿਚ ਅਨੇਕਾਂ ਹੀ ਕਲਪਨਾ ਪੈਦਾ ਕਰਦਾ ਹੈ ਜੋ ਉਸ ਨੂੰ ਦੁਖ ਦਾ ਕਾਰਨ ਹਨ।

ਉਸ ਦੇ ਸੁਖ ਨਾਲੋਂ ਤਾਂ ਇਕ ਮੰਗ ਕੇ ਲੈ ਆਂਦੀ ਭਿਖਿਆ ਦੀ ਰੋਟੀ ਖਾਣ ਵਾਲਾ ਵੀ ਸੁਖੀ ਮੰਨਿਆ ਜਾ ਸਕਦਾ ਹੈ, ਪਰ ਜੇ ਉਹ ਮਨੁੱਖ ਸੰਤਾਂ ਦੀ ਸੰਗਤ ਵਿਚ ਰਹਿ ਕੇ ਹਮੇਸ਼ਾਂ ਹੀ ਪ੍ਰਭੂ ਦੀ ਸਿਫ਼ਤ-ਸਾਲਾਹ ਕਰਦਾ ਹੋਵੇ।

**ਪ੍ਰਸ਼ਨ ੧੩੬੫ ਉਜਾੜ :** ਸ਼ਹਿਰ ਦੀ ਬਸਤੀ ਚੰਗੀ ਹੈ ਜਾਂ ਕਿ ਉਜਾੜ ?

**ਉੱਤਰ :** **ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ ॥**
**ਰਾਮ ਸਨੇਹੀ ਬਾਹਰਾ ਜਮਪੁਰੁ ਮੇਰੇ ਭਾਂਇ ॥ (ਪੰਨਾ ੧੩੭੨)**

**ਭਾਵਾਰਥ :** ਉਸ ਘੁੱਗ ਵਸਦੇ ਸ਼ਹਿਰ ਨਾਲੋਂ ਤਾਂ ਉਹ ਇਕ ਉਜੜਿਆ ਹੋਇਆ ਥਾਂ ਚੰਗਾ ਹੈ, ਜਿਸ ਥਾਂ ਪ੍ਰਮੇਸ਼ਰ ਦੇ ਪਿਆਰੇ ਰੱਬ ਦੇ ਪਿਆਰ ਵਿਚ ਰਤੇ ਅਠੋ ਪਹਿਰ ਉਸ ਪ੍ਰਭੂ ਦੇ ਗੁਣ ਗਾਂਦੇ ਹਨ। ਜਿਹੜੀ ਥਾਂ ਪ੍ਰਮਾਤਮਾ ਦਾ ਸਿਮਰਨ ਕਰਨ ਵਾਲੇ ਬੰਦਿਆਂ ਤੋਂ ਸੱਖਣੀ ਹੋਵੇ ਉਸ ਥਾਂ ਨੂੰ ਇਕ ਤਰ੍ਹਾਂ ਦਾ ਨਰਕ ਹੀ ਸਮਝੋ। ਭਾਵ ਕੋਈ ਭੀ ਥਾਂ ਭਾਵੇਂ ਉਹ ਉਜਾੜ ਹੈ, ਜਿਸ ਥਾਂ ਪ੍ਰਭੂ ਪਿਆਰ ਵਿਚ ਰਤੇ ਭਗਤ ਪ੍ਰਮੇਸ਼ਰ ਦੀ ਬੰਦਗੀ ਕਰਦੇ ਹਨ, ਉਹ ਥਾਂ ਸਭ ਤੋਂ ਉੱਚੀ ਤੇ ਸੁੱਚੀ ਹੈ।

**ਪ੍ਰਸ਼ਨ ੧੩੬੬ ਜੀਵਨ :** ਨਿਰਵਿਕਾਰ ਜੀਵਨ ਬਤੀਤ ਕਰਨ ਵਾਲੇ ਦਾ ਜੀਵਨ ਕਿਤਨੀ ਕੁ ਕੀਮਤ ਰਖਦਾ ਹੈ ?

**ਉੱਤਰ :** **ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥**
**ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥ (ਪੰਨਾ ੧੩੭੨)**

**ਭਾਵਾਰਥ :** ਜਿਸ ਤਰ੍ਹਾਂ ਦਾ ਇਹ ਜੀਵ ਪਹਿਲੋਂ, ਨਿਰਵਿਕਾਰ, ਨਿਰਹੰਕਾਰ ਪੈਦਾ ਹੋਇਆ ਹੈ ਜੇ ਕਦੀ ਇਸ ਤਰ੍ਹਾਂ ਅਖ਼ੀਰ ਤਕ ਨਿਭ ਜਾਵੇ ਤਾਂ ਉਸਦਾ ਜੀਵਨ ਇਤਨਾ ਉੱਚਾ ਹੋ ਜਾਂਦਾ ਹੈ ਕਿ ਇਕ ਹੀਰਾ ਕੀ ਕ੍ਰੋੜਾਂ ਰਤਨ ਭੀ ਉਸਦੀ ਕੀਮਤ ਨਹੀਂ ਪਾ ਸਕਦੇ। ਭਾਵ ਦੁਨੀਆਂ ਦੇ ਹਰ ਪਦਾਰਥ ਦੀ ਕੀਮਤ ਪਾਈ ਜਾ ਸਕਦੀ ਹੈ, ਪਰ ਨਿਰਵਿਕਾਰ ਆਦਿ ਸ਼ੁਭ ਗੁਣਾਂ ਦੇ ਭੰਡਾਰ ਪੂਰਨ ਮਨੁੱਖ ਦੇ ਪਵਿਤ੍ਰ ਜੀਵਨ ਦੀ ਕੋਈ ਕੀਮਤ ਨਹੀਂ ਮਿਥੀ ਜਾ ਸਕਦੀ, ਕਿਉਂਕਿ ਐਸੇ ਪੂਰਨ ਮਨੁੱਖ ਦੀ ਇਸ ਬੇਕੀਮਤੇ ਪ੍ਰਭੂ ਵਿਚ ਹੀ ਅਭੇਦਤਾ ਹੁੰਦੀ ਹੈ ਜਿਸਦੀ ਕੀਮਤ ਦਾ ਜ਼ਿਕਰ ਕਰਦਿਆਂ ਗੁਰੂ ਪਾਤਸ਼ਾਹ ਫ਼ੁਰਮਾਨ ਕਰਦੇ ਹਨ।

**ਪ੍ਰਸ਼ਨ ੧੩੬੭ ਮਾਇਆ ਤਿਆਗੀ :** ਮਾਇਆ ਤਿਆਗਣੀ ਸੌਖੀ ਹੈ ਕਿ ਮਾਨ ?

ਤੇਰੇ ਲਾਲ ਕੀਮਤਿ ਤਾ ਪਵੈ ਜਾਂ ਸਿਰੈ ਹੋਵਹਿ ਹੋਰਿ ॥

**ਉੱਤਰ :** **ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥ (ਪੰਨਾ ੧੩੭੨)**

**ਭਾਵਾਰਥ :** ਭਾਵੇਂ ਮਾਇਆ ਦਾ ਤਿਆਗ ਕਰਨਾ ਭੀ ਬਹੁਤ ਕਠਨ ਹੈ, ਕਿਉਂਕਿ ਮਾਇਆ ਕਿਸੇ ਨ ਕਿਸੇ

ਰੂਪ ਵਿਚ ਮਨੁੱਖ ਨੂੰ ਚੰਬੜੀ ਰਹਿੰਦੀ ਹੈ ਪਰ ਜੇ ਕੋਈ ਕਹਿੰਦਾ ਹੈ ਕਿ ਮੈਂ ਮਾਇਆ ਤਿਆਗ ਦਿਤੀ ਹੈ ਤਾਂ ਭੀ ਕੀ ਸੌਰਦਾ ਹੈ ਜੇ ਉਸਨੇ ਹੰਕਾਰ ਨਹੀਂ ਤਿਆਗਿਆ। ਜਿਸ ਹੰਕਾਰ ਨੇ ਵੱਡੇ ਵੱਡੇ ਰਿਖੀ ਮੁਨੀਆਂ ਨੂੰ ਖਾ ਲਿਆ ਹੈ ਅੰਤ ਨੂੰ ਇਸ ਮਾਣ ਵਿਚ ਹੀ ਰਿਖੀ ਮੁਨੀ ਗਲ ਜਾਂਦੇ ਹਨ, ਇਹ ਮਾਣ ਕਿਸੇ ਦਾ ਭੀ ਲਿਹਾਜ ਨਹੀਂ ਕਰਦਾ। ਭਾਵ ਕਿਸੇ ਵਸਤੂ ਨੂੰ ਤਿਆਗ ਕੇ ਉਸਦੇ ਹੰਕਾਰ ਦਾ ਤਿਆਗ ਕਰਨਾ ਇਹ ਸਫਲ ਤਿਆਗ ਹੈ। ਹੰਕਾਰ ਸਹਿਤ ਕੀਤਾ ਤਿਆਗ ਨਿਸਫਲ ਹੈ।

**ਪ੍ਰਸ਼ਨ ੧੩੬੮ ਉਪਦੇਸ਼ :** ਕੀ ਗੁਰੂ ਦੀ ਸ਼ਰਨ ਵਿਚ ਰਹਿ ਕੇ ਗੁਰੂ ਉਪਦੇਸ਼ ਸੁਣਨ ਵਾਲੇ ਸਾਰੇ ਹੀ ਬੰਧਨਾਂ ਤੋਂ ਰਹਿਤ ਹੋ ਜਾਂਦੇ ਹਨ ?

**ਉੱਤਰ:** **ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥**
**ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥ (ਪੰਨਾ ੧੩੭੨)**

**ਭਾਵਾਰਥ :** ਜੋ ਮਨੁੱਖ ਗੁਰੂ ਦੀ ਸ਼ਰਨ ਵਿਚ ਰਹਿੰਦਾ ਹੋਇਆ ਭੀ ਹੰਕਾਰ ਵਿਚ ਅੰਨ੍ਹਾ ਹੋਇਆ ਰਹੇ, ਗੁਰੂ ਦੀ ਸਿਖਿਆਦਾਇਕ ਗੱਲ ਉਸਨੂੰ ਪੋਹ ਹੀ ਨਾ ਸਕਦੀ ਹੋਵੇ, ਉਹ ਪੋਲੇ ਬਾਂਸ ਵਾਂਗ ਇਕ ਕੰਨ ਸੁਣ ਕੇ ਦੂਸਰੇ ਕੰਨ ਨਿਕਾਲ ਦੇਂਦਾ ਹੈ ਉਸਨੇ ਬੰਧਨਾਂ ਤੋਂ ਰਹਿਤ ਕੀ ਹੋਣਾ ਹੈ, ਉਹ ਤਾਂ ਸਦਾ ਹੀ ਬੰਧਨਾਂ ਵਿਚ ਬੰਨ੍ਹਿਆ ਰਹੇਗਾ। ਭਾਵ ਗੁਰੂ ਦੀ ਸ਼ਰਨ ਵਿਚ ਰਹਿਣ ਵਾਲੇ ਉਸੇ ਨੂੰ ਹੀ ਪੂਰਨ ਲਾਭ ਪ੍ਰਾਪਤ ਹੁੰਦਾ ਹੈ ਜੋ ਗੁਰੂ ਦੇ ਦਿਤੇ ਉਪਦੇਸ਼ ਨੂੰ ਸੁਣ ਕੇ ਧਾਰਨਾ ਸਹਿਤ ਜੀਵਨ ਬਿਤਾਂਦਾ ਹੈ, ਧਾਰਨਾ ਤੋਂ ਸੱਖਣੇ ਨੂੰ ਕੋਈ ਲਾਭ ਨਹੀਂ।

**ਪ੍ਰਸ਼ਨ ੧੩੬੯ ਦਾਸੀ :** ਰੱਬ ਤੋਂ ਭੁਲੀ ਰਾਣੀ ਚੰਗੀ ਹੈ ਕਿ ਰੱਬ ਯਾਦ ਕਰਨ ਵਾਲੀ ਦਾਸੀ ?

**ਉੱਤਰ:** **ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥**
**ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥ (ਪੰਨਾ ੧੩੭੩)**

**ਭਾਵਾਰਥ :** ਹਾਥੀ ਘੋੜਿਆਂ ਪਰ ਚੜ੍ਹਨ ਵਾਲੇ ਚੱਕਰਵਰਤੀ ਰਾਜੇ ਦੀ ਰਾਣੀ ਨਾਲੋਂ ਹਰੀ ਦੇ ਪਿਆਰਿਆਂ ਦਾ ਪਾਣੀ ਭਰਨ ਵਾਲੀ ਦਾਸੀ ਇਸ ਲਈ ਚੰਗੀ ਹੈ, ਕਿਉਂਕਿ ਉਹ ਰਾਣੀ ਹਮੇਸ਼ਾਂ ਵਿਸ਼ਿਆਂ ਲਈ ਸ਼ਿੰਗਾਰ ਕਰਦੀ ਰਹਿੰਦੀ ਹੈ ਪਰ ਉਹ ਸੰਤਾਂ ਦੀ ਦਾਸੀ ਹਰ ਸਮੇਂ ਆਪਣਾ ਸਮਾਂ ਸੇਵਾ ਸਿਮਰਨ ਵਿਚ ਬਿਤਾਂਦੀ ਹੈ। ਭਾਵ ਜੇ ਕੋਈ ਆਦਮੀ ਨਾਮ ਤੋਂ ਸੱਖਣਾ ਦੁਨੀਆਂ ਵਿਚ ਦੁਨਿਆਵੀ ਉੱਚੀ ਪਦਵੀ ਪ੍ਰਾਪਤ ਕਰਕੇ ਸੰਸਾਰ ਦੇ ਪਦਾਰਥ ਭੋਗਣ ਲਈ ਆਪਣੀ ਜ਼ਿੰਦਗੀ ਨੂੰ ਹਾਰ ਸ਼ਿੰਗਾਰਨ ਵਿਚ ਹੀ ਬਿਤਾ ਰਿਹਾ ਹੈ ਤਾਂ ਉਸਦੇ ਜੀਵਨ ਨੂੰ ਨੀਵਿਆਂ ਤੋਂ ਭੀ ਨੀਵਾਂ ਸਮਝੋ।

**ਪ੍ਰਸ਼ਨ ੧੩੭੦ ਕੰਮ ਪੈਣ ਤੋਂ :** ਜਿਵੇਂ ਮਨੁੱਖ ਰੱਬ ਨੂੰ ਕੰਮ ਪੈਣ ਤੋਂ ਸਿਮਰਦਾ ਹੈ ਜੇ ਇਹ ਹਰ ਸਮੇਂ ਹੀ ਸਿਮਰਦਾ ਰਵੇ ਤਾਂ ਇਸਨੂੰ ਕੀ ਫਲ ਮਿਲ ਸਕਦਾ ਹੈ ?

**ਉੱਤਰ:** **ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥**
**ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ॥ (ਪੰਨਾ ੧੩੭੩)**

**ਭਾਵਾਰਥ :** ਮਨੁੱਖ ਨੂੰ ਜਦੋਂ ਕੋਈ ਗ਼ਰਜ਼ ਪੈਂਦੀ ਹੈ ਤਾਂ ਉਹ ਜਿਸ ਖਿੱਚ ਤੇ ਪਿਆਰ ਨਾਲ ਰੱਬ ਨੂੰ ਯਾਦ ਕਰਦਾ ਹੈ, ਜੇ ਇਸੀ ਤਰ੍ਹਾਂ ਹਮੇਸ਼ਾਂ ਹੀ ਪਿਆਰ ਨਾਲ ਯਾਦ ਕਰਦਾ ਰਹੇ ਤਾਂ ਫਿਰ ਉਹ ਉਸ ਥਾਂ ਪਹੁੰਚ ਜਾਂਦਾ ਹੈ, ਜਿਥੇ ਜਨਮ ਮਰਨ ਦਾ ਗੇੜ ਮੁਕ ਜਾਂਦਾ ਹੈ। ਭਾਵ ਮਨੁੱਖ ਰੱਬ ਨੂੰ ਚੇਤੇ ਦੁਖ ਵਿਚ ਦੁਖ ਦੀ ਨਵਿਰਤੀ ਲਈ ਕਰਦਾ ਹੈ ਅਤੇ ਦੁਖ ਮਿਟ ਜਾਣ ਤੋਂ ਬਾਅਦ ਜਦੋਂ ਇਸ ਨੂੰ ਸੁਖ ਮਿਲਦਾ ਹੈ, ਤਾਂ ਫਿਰ ਰੱਬ ਨੂੰ ਭੁਲਾ ਦੇਂਦਾ ਹੈ। ਪਰ ਜੇ ਕਦੀ ਇਹ ਸੁਖ ਵਿਚ ਵੀ ਰੱਬ ਨੂੰ ਚੇਤੇ ਕਰਦਾ ਰਵੇ ਤਾਂ ਫਿਰ ਇਸ ਦਾ ਦੁਖ ਤੋਂ ਵੀ ਸਦਾ ਵਾਸਤੇ ਬਚਾਅ ਹੋ ਸਕਦਾ ਹੈ।

***ਪ੍ਰਸ਼ਨ ੧੩੭੧ ਸੰਤ ਨੂੰ :*** ਕੀ ਕਿਸੇ ਸੰਤ ਉਪਰ ਸੰਗਤ ਦਾ ਅਸਰ ਹੋ ਸਕਦਾ ਹੈ ?

***ਉੱਤਰ:*** **ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥ (ਪੰਨਾ ੧੩੭੩)**

***ਭਾਵਾਰਥ :*** ਪ੍ਰਮੇਸ਼ਰ ਦੇ ਚਰਨਾਂ ਵਿਚ ਚਿਤ ਲਾਣ ਦੀ ਬਰਕਤ ਨਾਲ ਨਾਮ ਸਿਮਰਨ ਕਰਨ ਵਾਲੇ ਨੂੰ ਜੇ ਕਦੀ ਕਰੋੜਾਂ ਅਸੰਤ ਭੀ ਮਿਲ ਜਾਣ ਤਾਂ ਭੀ ਉਹ ਸੰਤ ਆਪਣਾ ਸ਼ਾਂਤ ਸੁਭਾਅ ਨਹੀਂ ਤਿਆਗਦੇ। ਜਿਵੇਂ ਜ਼ਹਿਰੀਲੇ ਸੱਪਾਂ ਨਾਲ ਚੰਦਨ ਦਾ ਬੂਟਾ ਢਕਿਆ ਹੋਇਆ ਹੈ ਤਾਂ ਭੀ ਚੰਦਨ ਆਪਣੀ ਸੀਤਲਤਾ ਦਾ ਤਿਆਗ ਨਹੀਂ ਕਰਦਾ। ਭਾਵ ਪ੍ਰਭੂ ਦਾ ਨਾਮ ਸਿਮਰਨ ਕਰਨ ਵਾਲੇ ਸ਼ਾਂਤ ਮਨ ਅੰਦਰ ਇਕ ਐਸਾ ਸ਼ਾਂਤੀ ਦਾ ਸੋਮਾ ਪ੍ਰਗਟ ਹੁੰਦਾ ਹੈ ਜੋ ਕਰੋੜਾਂ ਤਪ ਰਹੇ ਮਨਾਂ ਨੂੰ ਠੰਢਕ ਪਹੁੰਚਾਣ ਦਾ ਕਾਰਨ ਬਣ ਜਾਂਦਾ ਹੈ।

***ਪ੍ਰਸ਼ਨ ੧੩੭੨ ਪੂਜਾ :*** ਭੂਤਨੇ ਕੌਣ ਹਨ ?

***ਉੱਤਰ:*** **ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥ (ਪੰਨਾ ੧੩੭੪)**

***ਭਾਵਾਰਥ :*** ਜਿਨ੍ਹਾਂ ਸੁੰਦਰ ਮੰਦਰਾਂ ਵਿਚ ਵਸਣ ਵਾਲੇ ਰੱਬ ਨੂੰ ਪਿਆਰਿਆਂ ਦੀ ਸੇਵਾ ਕਰਨ ਵਾਲੇ ਨਹੀਂ ਅਤੇ ਨਾ ਹੀ ਰੱਬ ਦੇ ਪੁਜਾਰੀ ਹਨ, ਉਹ ਘਰ ਭਾਵੇਂ ਕਿਤਨੇ ਵੀ ਸੁੰਦਰ ਬਣੇ ਹੋਏ ਹੋਣ ਉਹ ਫਿਰ ਭੀ ਮਸਾਣਾਂ ਵਾਂਗ ਹੀ ਹਨ। ਜਿਵੇਂ ਮਸਾਣਾਂ ਵਿਚ ਵੀ ਭੂਤ ਵਸਦੇ ਹਨ, ਤਿਵੇਂ ਉਨ੍ਹਾਂ ਸੁੰਦਰ ਮੰਦਰਾਂ ਵਿਚ ਵਸਣ ਵਾਲੇ ਮਨੁੱਖਾਂ ਨੂੰ ਵੀ ਇਕ ਪ੍ਰਕਾਰ ਦੇ ਭੂਤਨੇ ਹੀ ਸਮਝੋ।

***ਪ੍ਰਸ਼ਨ ੧੩੭੩ ਹੱਕਦਾਰ :*** ਦਰਗਾਹ ਵਿਚ ਕਿਸਨੂੰ ਮਾਰ ਪਏਗੀ ?

***ਉੱਤਰ:*** **ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥**
**ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥ (ਪੰਨਾ ੧੩੭੫)**

***ਭਾਵਾਰਥ :*** ਜੋ ਮਨੁੱਖ ਕਿਸੇ ਨਾਲ ਧੱਕਾ ਕਰਦਾ ਹੈ, ਉਹ ਜ਼ੁਲਮ ਕਰਦਾ ਹੈ ਅਤੇ ਜ਼ੁਲਮ ਕੀਤੇ ਦਾ ਲੇਖਾ ਖ਼ੁਦਾ ਜ਼ਰੂਰ ਮੰਗੇਗਾ। ਜਦੋਂ ਰੱਬ ਹਿਸਾਬ ਮੰਗਦਾ ਹੈ ਤਾਂ ਉਸਨੂੰ ਸਜ਼ਾ ਜ਼ਰੂਰ ਭੁਗਤਣੀ ਪਵੇਗੀ।

***ਪ੍ਰਸ਼ਨ ੧੩੭੪ ਸਜ਼ਾ :*** ਕੇਵਲ ਕੁਸੰਗੀਆਂ ਦੇ ਸੰਗ ਵਿਚ ਬੈਠਣ ਨਾਲ ਹੀ ਕਿਉਂ ਸਜ਼ਾ ਭੁਗਤਣੀ ਪੈਂਦੀ ਹੈ ?

***ਉੱਤਰ:*** **ਮਹਲਾ ੫ ॥ ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ ॥**
**ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ ॥ (ਪੰਨਾ ੧੩੭੫)**

***ਭਾਵਾਰਥ :*** ਜਿਵੇਂ ਚਾਵਲਾਂ ਦੀ ਸੰਗਤ ਕਰਨ ਨਾਲ ਤੋਹਾਂ ਨੂੰ ਮੋਹਲਿਆਂ ਦੀ ਸੱਟ ਸਹਾਰਨੀ ਪੈਂਦੀ ਹੈ, ਤਿਵੇਂ ਹੀ ਕੁਸੰਗੀਆਂ ਦੇ ਸੰਗ ਵਿਚ ਬੈਠਣ ਵਾਲਿਆਂ ਨੂੰ ਵੀ ਵਿਕਾਰਾਂ ਦੀ ਸੱਟ ਸਹਾਰਨੀ ਪੈਂਦੀ ਹੈ। ਭਾਵ ਉਹ ਵੀ ਵਿਕਾਰੀ ਬਣ ਜਾਂਦੇ ਹਨ, ਜਿਨ੍ਹਾਂ ਵਿਕਾਰਾਂ ਕਰ ਕੇ ਧਰਮ ਰਾਜਾ ਉਨ੍ਹਾਂ ਤੋਂ ਵੀ ਲੇਖਾ ਮੰਗਦਾ ਹੈ। ਇਸ ਲਈ ਜਿਸ ਰੱਬ ਤੋਂ ਟੁਟੇ ਹੋਏ ਕੁਸੰਗੀਆਂ ਦੇ ਸੰਗ ਵਿਚ ਬੈਠਣ ਨਾਲ ਹੀ ਸਜ਼ਾ ਮਿਲਦੀ ਹੈ, ਉਸ ਤੋਂ ਹਮੇਸ਼ਾਂ ਹੀ ਦੂਰ ਰਹਿਣਾ ਯੋਗ ਹੈ।

***ਪ੍ਰਸ਼ਨ ੧੩੭੫ ਮਨ :*** ਕੀ ਮਨੁੱਖ ਦਾ ਮਨ ਪਾਪ ਅਧਰਮ ਇਸ ਲਈ ਕਰਦਾ ਹੈ ਕਿ ਇਸਨੂੰ ਪਾਪ ਪੁੰਨ ਦਾ ਗਿਆਨ ਨਹੀਂ ?

***ਉੱਤਰ:*** **ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥ (ਪੰਨਾ ੧੩੭੬)**

***ਭਾਵਾਰਥ :*** ਹਰ ਬੰਦੇ ਦਾ ਮਨ ਪਾਪ ਪੁੰਨ, ਧਰਮ ਅਧਰਮ ਦੀ ਸੂਝ ਰਖਦਾ ਹੈ, ਪਰ ਅਫ਼ਸੋਸ ਹੈ ਕਿ ਇਹ ਜਾਣ

ਬੁਝ ਕੇ ਔਗੁਣ ਕਰਦਾ ਹੈ। ਉਸਨੂੰ ਸੁਖ ਕੀ ਮਿਲ ਸਕਦਾ ਹੈ ਜਿਸਦੇ ਹੱਥ ਵਿਚ ਦੀਵਾ ਹੁੰਦਿਆਂ ਵੀ ਉਹ ਖੂਹ ਵਿਚ ਪੈ ਰਿਹਾ ਹੈ। ਭਾਵ ਹਰ ਮਨੁੱਖ ਦਾ ਮਨ ਭਾਵੇਂ ਪਾਪ ਪੁੰਨ ਦੀ ਸਮਝ ਰਖਦਾ ਹੈ, ਪਰ ਵਿਕਾਰਾਂ ਦੀ ਐਸੀ ਪ੍ਰਬਲਤਾ ਹੈ ਕਿ ਇਹ ਮਨ ਨਿਰਬਲਤਾ ਦੇ ਕਾਰਨ ਵਿਕਾਰਾਂ ਅਗੇ ਝੁਕ ਜਾਂਦਾ ਹੈ।

***ਪ੍ਰਸ਼ਨ ੧੩੨੬ ਤਿਆਗ :*** ਕੀ ਮਨੁੱਖ ਲਈ ਗ੍ਰਹਿਸਤ ਧਾਰਨ ਕਰਨਾ ਚੰਗਾ ਹੈ ਜਾਂ ਕਿ ਗ੍ਰਹਿਸਤ ਦਾ ਤਿਆਗ ?

*ਉੱਤਰ :* **ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ, ਨਾਹੀ ਤ ਕਰੁ ਬੈਰਾਗੁ॥**
**ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥ (ਪੰਨਾ ੧੩੭੭)**

***ਭਾਵਾਰਥ :*** ਹੇ ਮਨੁੱਖ! ਜੇ ਤੂੰ ਗ੍ਰਹਿਸਤੀ ਬਣਨਾ ਹੈ ਤਾਂ ਤੂੰ ਗ੍ਰਹਿਸਤ ਦੇ ਫ਼ਰਜ਼ ਵੀ ਨਿਭਾਹ, ਭਾਵ ਪ੍ਰਭੂ ਦਾ ਸਿਮਰਨ ਕਰ, ਨਿਰਵਿਕਾਰ ਹੋ, ਕਿਸੇ ਬੰਦੇ ਤੋਂ ਵੀ ਨਫ਼ਰਤ ਨਾ ਕਰ, ਜੇ ਗ੍ਰਹਿਸਤੀ ਬਣ ਕੇ ਮਾਇਆ ਵਿਚ ਹੀ ਉਲਝਿਆ ਰਹਿਣਾ ਹੈ ਤਾਂ ਇਸ ਦਾ ਤਿਆਗ ਹੀ ਚੰਗਾ ਹੈ। ਅਤੇ ਜੋ ਤਿਆਗੀ ਬਣ ਕੇ ਫਿਰ ਵੀ ਨਾਲ ਨਾਲ ਮਾਇਆ ਦੇ ਜੰਜਾਲ ਵਿਚ ਘਿਰਿਆ ਹੋਇਆ ਹੈ, ਉਸਦੀ ਤਾਂ ਫਿਰ ਬਹੁਤ ਹੀ ਬਦਕਿਸਮਤੀ ਸਮਝੋ।

# ਸਲੋਕ ਫਰੀਦ ਕੇ

***ਪ੍ਰਸ਼ਨ ੧੩੨੭ ਸਮਾਂ :*** ਕੀ ਮੌਤ ਆਉਣ ਦਾ ਮਿਥਿਆ ਹੋਇਆ ਸਮਾਂ ਕਿਸੇ ਯਤਨ ਨਾਲ ਟਾਲਿਆ ਨਹੀਂ ਜਾ ਸਕਦਾ ?

*ਉੱਤਰ :* **ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥**
**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥**
**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥**
**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥ (ਪੰਨਾ ੧੩੭੭)**

***ਭਾਵਾਰਥ :*** ਜਿਵੇਂ ਕਿਸੇ ਲੜਕੀ ਦੇ ਵਿਆਹ ਹੋਣ ਦਾ ਦਿਨ ਨੀਅਤ ਕੀਤਾ ਜਾਂਦਾ ਹੈ, ਉਹ ਲੜਕੀ ਜਿਸ ਹੋਣ ਵਾਲੇ ਮਾਲਕ ਨੂੰ ਪਹਿਲੇ ਕਦੀ ਆਪਣੀ ਕੰਨੀ ਸੁਣਦੀ ਸੀ, ਉਹ ਹੋਣ ਵਾਲਾ ਮਾਲਕ ਮਿਥੇ ਹੋਏ ਦਿਨ ਆ ਮੂੰਹ ਦਿਖਾਉਂਦਾ ਹੈ, ਆਖ਼ਰ ਉਹ ਲੜਕੀ ਨੂੰ ਵਿਆਹ ਕੇ ਸਭ ਦੇ ਵੇਖਦਿਆਂ ਵੇਖਦਿਆਂ ਲੈ ਜਾਂਦਾ ਹੈ।

ਕੀ ਉਹ ਲੜਕੀ ਟੁਰਨ ਸਮੇਂ ਕਿਸੇ ਦੇ ਗਲੇ ਨਾਲ ਭਜ ਕੇ ਗਲਵਕੜੀ ਪਾ ਜਾਣੋ ਰੁਕ ਸਕਦੀ ਹੈ, ਭਾਵ ਨਹੀਂ ਰੁਕ ਸਕਦੀ ਕਿਉਂਕਿ ਉਸਨੂੰ ਰੱਖਣ ਵਾਲੇ ਤਾਂ ਉਸਦੇ ਪਿਆਰੇ ਮਾਤਾ ਪਿਤਾ ਭਰਾ ਹੀ ਸਨ, ਸੋ ਉਹ ਤਾਂ ਉਸਨੂੰ ਆਪ ਹੀ ਆਪਣੇ ਹੱਥੀਂ ਟੋਰ ਰਹੇ ਹਨ।

ਭਾਵ ਉਸ ਪਿਆਰੀ ਲੜਕੀ ਨੂੰ ਨਾ ਟੋਰਨਾ ਚਾਹੁੰਦੇ ਹੋਏ ਵੀ ਇਕ ਆਦਿ ਤੋਂ ਚਲੀ ਆ ਰਹੀ ਰੀਤ ਦੇ ਅਧੀਨ ਹੋਏ ਆਖ਼ਰ ਉਸਨੂੰ ਤੋਰ ਹੀ ਦੇਂਦੇ ਹਨ, ਭਾਵ ਉਸ ਸਮੇਂ ਉਸ ਲੜਕੀ ਨੂੰ ਰੱਖਣ ਦਾ ਕਿਸੇ ਕੋਲ ਵੀ ਕੋਈ ਚਾਰਾ ਨਹੀਂ।

ਤਿਵੇਂ ਜਿਸ ਦਿਨ ਇਸ ਜੀਵ ਰੂਪ ਇਸਤ੍ਰੀ ਨੇ ਕਾਲ ਰੂਪੀ ਲਾੜੇ ਨਾਲ ਵਿਆਹੇ ਜਾਣਾ ਹੈ, ਉਹ ਸਮਾਂ ਲਿਖਿਆ ਗਿਆ ਹੈ, ਭਾਵ ਜੀਵ ਦੇ ਜਗਤ ਵਿਚ ਆਉਣ ਤੋਂ ਪਹਿਲੇ ਹੀ ਇਸ ਦੀ ਮੌਤ ਦਾ ਸਮਾਂ ਮਿਥਿਆ ਜਾਂਦਾ ਹੈ।

ਜੋ ਕਾਲ ਰੂਪ ਮਾਲਕ ਪਹਿਲੇ ਕਦੀ ਕੰਨੀ ਸੁਣੀਦਾ ਸੀ, ਉਹ ਆਖ਼ਰ ਨੂੰ ਆ ਮੂੰਹ ਵਿਖਾਉਂਦਾ ਹੈ ਅਤੇ ਇਸ

ਦੇਹ ਵਿਚੋਂ ਨਿਮਾਣੀ ਜਿੰਦ ਨੂੰ ਸਭਨਾਂ ਦੇ ਵੇਖਦਿਆਂ ਵੇਖਦਿਆਂ ਕੱਢ ਕੇ ਲੈ ਜਾਂਦਾ ਹੈ, ਉਸ ਵੇਲੇ ਦੱਸੋ ਉਸ ਕਾਲ ਰੂਪ ਮਾਲਕ ਨਾਲ ਜਾਂਦੀ ਇਸ ਜਿੰਦ ਵਹੁਟੀ ਨੂੰ ਕੌਣ ਰੋਕ ਸਕਦਾ ਹੈ, ਭਾਵ ਕੋਈ ਵੀ ਨਹੀਂ ਰਖ ਸਕਦਾ ਕਿਉਂਕਿ ਜੋ ਇਸਦੇ ਨਾਲ ਦਿਲੀ ਪਿਆਰ ਜਣਾਉਣ ਵਾਲੇ ਦਿਲ ਜਾਨੀ ਸਨ, ਉਹ ਤਾਂ ਇਸ ਨੂੰ ਆਪਣੇ ਹੱਥੀਂ ਆਪ ਹੀ ਟੋਰ ਰਹੇ ਹੁੰਦੇ ਹਨ। ਇਸ ਲਈ ਹੇ ਜੀਵ! ਤੂੰ ਇਹ ਗੱਲ ਇਸ ਭੋਲੀ ਜਿੰਦ ਰੂਪ ਲੜਕੀ ਨੂੰ ਸਮਝਾ ਕਿ ਇਹ ਜੋ ਸੁਆਸਾਂ ਦੇ ਮੁਕ ਜਾਣ ਰੂਪ ਸਾਹਾ ਲਿਖਿਆ ਗਿਆ ਹੈ, ਇਹ ਕਦੀ ਵੀ ਨਹੀਂ ਟਲ ਸਕਦਾ।

ਜਿਨ੍ਹਾਂ ਲੜਕੀਆਂ ਨੇ ਆਪਣੇ ਸਹੁਰੇ ਘਰ ਵਿਚ ਜਾ ਕੇ ਮਾਣ ਸਤਿਕਾਰ ਸਹਿਤ ਸੁਖ ਦਾ ਜੀਵਨ ਬਿਤਾਉਣ ਲਈ ਸਿਆਣਿਆਂ ਦੀ ਸ਼ੁਭ ਸਿਖਿਆ ਸੁਣ ਕੇ ਪੇਕੇ ਘਰ ਵਿਚ ਰਹਿੰਦਿਆਂ ਚੰਗੇ ਚਜ ਅਚਾਰ ਸਿਖ ਲਏ ਹਨ, ਉਹ ਸਦਾ ਹੀ ਸਹੁਰੇ ਘਰ ਵਿਚ ਮਾਣ ਪ੍ਰਾਪਤ ਕਰਦੀਆਂ ਹਨ।

ਤਿਵੇਂ ਹੀ ਜਿਨ੍ਹਾਂ ਜੀਵ ਰੂਪ ਇਸਤ੍ਰੀਆਂ ਨੇ ਇਸ ਮਾਤ-ਲੋਕ ਰੂਪ ਪੇਕੇ ਘਰ ਵਿਚ ਰਹਿੰਦਿਆਂ ਗੁਰੂ ਦੀ ਸੰਗਤ ਵਿਚ ਮਿਲ ਕੇ ਆਪਣੇ ਆਤਮਾ ਦੀ ਉਨਤੀ ਲਈ ਸ਼ੁਭ ਗੁਣਾਂ ਰੂਪ ਚੰਗੇ ਚਜ ਅਚਾਰ ਸਿਖ ਲਏ ਹਨ, ਉਹ ਪ੍ਰਲੋਕ ਰੂਪ ਸਹੁਰੇ ਘਰ ਵਿਚ ਜਾ ਕੇ ਸਦਾ ਹੀ ਮਾਣ ਪ੍ਰਾਪਤ ਕਰਦੀਆਂ ਹਨ।

***ਪ੍ਰਸ਼ਨ ੧੩੭੮ ਮਾਰਗ :*** ਹਰ ਬੰਦਾ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਮਾਰਗ ਵਲ ਕਿਉਂ ਨਹੀਂ ਟੁਰ ਸਕਦਾ ?

***ਉੱਤਰ :*** **ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥ (ਪੰਨਾ ੧੩੭੭)**

***ਭਾਵਾਰਥ :*** ਪ੍ਰਮੇਸ਼ਰ ਦੀ ਪ੍ਰਾਪਤੀ ਦੇ ਭਗਤੀ ਮਾਰਗ 'ਤੇ ਚਲਣ ਦੀ ਇੱਛਾ ਤਾਂ ਬਹੁਤ ਲੋਕ ਕਰਦੇ ਹਨ, ਪਰ ਉਸ ਪ੍ਰਮੇਸ਼ਰ ਦੇ ਦਰ ਦੀ ਫ਼ਕੀਰੀ ਦਾ ਰਸਤਾ ਔਖਾ ਹੋਣ ਕਰਕੇ ਸਾਰੇ ਲੋਕ ਚਲ ਨਹੀਂ ਸਕਦੇ। ਉਹ ਮਨੁੱਖ ਇਸ ਭਗਤੀ ਦੇ ਰਸਤੇ ਪਰ ਕਦੀ ਟੁਰ ਨਹੀਂ ਸਕਦਾ ਜੋ ਦੁਨੀਆਂ ਵਾਂਗ ਟੁਰਨ ਵਾਲਾ ਹੈ, ਕਿਉਂਕਿ ਮਨੁੱਖ ਨੂੰ ਲੋਕਾਂ ਦੀ ਲਾਜ ਰੂਪ ਪੰਡ ਇਸ ਭਗਤੀ ਦੇ ਮਾਰਗ ਪਰ ਟੁਰਨ ਨਹੀਂ ਦੇਂਦੀ ਭਾਵ ਪ੍ਰਮੇਸ਼ਰ ਦੀ ਭਗਤੀ ਦੇ ਮਾਰਗ ਪਰ ਚਲਣ ਲਈ ਲੋਕ ਲਾਜ ਦਾ ਤਿਆਗ ਕਰਨਾ ਜ਼ਰੂਰੀ ਹੈ।

***ਪ੍ਰਸ਼ਨ ੧੩੭੯ ਅਉਗੁਣਾਂ ਨੂੰ :*** ਜੇ ਕੋਈ ਚਤੁਰ ਆਦਮੀ ਲੋਕਾਂ ਦੇ ਅਉਗੁਣਾਂ ਨੂੰ ਹੀ ਚਿਤਵਦਾ ਰਹੇ, ਕੀ ਉਸਨੂੰ ਵੀ ਅਕਲਵਾਨ ਸਮਝਣਾ ਚਾਹੀਦਾ ਹੈ ?

***ਉੱਤਰ :*** **ਫਰੀਦਾ ਜੇ ਤੂੰ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥ (ਪੰਨਾ ੧੩੭੮)**

***ਭਾਵਾਰਥ :*** ਹੇ ਮਨੁੱਖ! ਜੇ ਤੂੰ ਚੰਗੀ ਅਕਲ ਵਾਲਾ ਚਤੁਰ ਹੈਂ ਤਾਂ ਤੂੰ ਕਿਸੇ ਹੋਰ ਬੰਦਿਆਂ ਦੇ ਮੰਦੇ ਕਰਮਾਂ ਨੂੰ ਚਿਤਵਨ ਰੂਪ ਕਾਲੇ ਲੇਖ ਨਾ ਲਿਖ, ਸਗੋਂ ਤੂੰ ਆਪਣੇ ਅੰਦਰ ਝਾਤ ਮਾਰ ਕੇ ਵੇਖ ਕਿ ਤੇਰੇ ਆਪਣੇ ਕਰਮ ਕਿਹੋ ਜਿਹੇ ਹਨ, ਭਾਵ ਮਨੁੱਖ ਨੂੰ ਕਿਸੇ ਦੇ ਅਉਗੁਣ ਤਕਣੇ ਛਡੇ ਕੇ ਆਪਣੇ ਗੁਨਾਹਾਂ ਵਲ ਤਕਣਾ ਚਾਹੀਦਾ ਹੈ।

***ਪ੍ਰਸ਼ਨ ੧੩੮੦ ਦੋਸ਼ੀ ਤੋਂ :*** ਦੋਸ਼ੀ ਤੋਂ ਬਦਲਾ ਲੈਣ ਦਾ ਖ਼ਿਆਲ ਰੱਖਣ ਵਾਲੇ ਮਨੁੱਖ ਦੇ ਮਨ 'ਤੇ ਕੀ ਅਸਰ ਰਹਿੰਦਾ ਹੈ ?

***ਉੱਤਰ :*** **ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥ (ਪੰਨਾ ੧੩੭੮)**

***ਭਾਵਾਰਥ :*** ਹੇ ਮਨੁੱਖ! ਜੇ ਤੈਨੂੰ ਕੋਈ ਦੁਖ ਭੀ ਦੇਂਦਾ ਹੈ ਤਾਂ ਤੂੰ ਉਸ ਤੋਂ ਬਦਲਾ ਲੈਣ ਦੇ ਹੀ ਖ਼ਿਆਲ ਵਿਚ ਨਾ ਰੁੱਝਾ ਰਹੁ, ਸਗੋਂ ਨਿੰਮ੍ਰਤਾ ਸਹਿਤ ਉਸਦੇ ਚਰਨ ਪਰਸ ਕਿਉਂਕਿ ਬਦਲਾ ਲੈਣ ਦਾ ਖ਼ਿਆਲ ਮਨੁੱਖ ਦੇ ਮਨ ਨੂੰ ਸਦਾ ਹੀ ਅਸ਼ਾਂਤ ਰਖਦਾ ਹੈ।

**ਪ੍ਰਸ਼ਨ ੧੩੮੧ ਵਿਸ਼ੇ ਭੋਗ :** ਜੁਆਨੀ ਵਿਚ ਪਿਆਰੇ ਲੱਗਣ ਵਾਲੇ ਵਿਸ਼ੇ ਭੋਗ ਬੁਢਾਪੇ ਵਿਚ ਦੁਖ ਰੂਪ ਕਿਉਂ ਬਣ ਜਾਂਦੇ ਹਨ ?

**ਉੱਤਰ: ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥**
**ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥ (ਪੰਨਾ ੧੩੭੮)**

**ਭਾਵਾਰਥ :** ਇਸ ਬੰਦੇ ਨੂੰ ਜੁਆਨੀ ਵਿਚ ਜੋ ਵਿਸ਼ੇ ਭੋਗ ਸ਼ੱਕਰ ਵਾਂਗ ਮਿੱਠੇ ਲਗਦੇ ਸਨ, ਉਹ ਅੱਜ ਬੁਢਾਪੇ ਵਿਚ ਜ਼ਹਿਰ ਰੂਪ ਬਣ ਗਏ। ਕਿਉਂਕਿ ਹੁਣ ਸਰੀਰਕ ਇੰਦਰੇ ਕਮਜ਼ੋਰ ਹੋ ਜਾਣ ਕਰਕੇ ਉਨ੍ਹਾਂ ਭੋਗਾਂ ਨੂੰ ਚੰਗੀ ਤਰ੍ਹਾਂ ਭੋਗ ਨਹੀਂ ਸਕਦੇ। ਇਹ ਦੁਖ ਆਪਣੇ ਸਾਈਂ ਜੀ ਬਾਝੋਂ ਹੋਰ ਕਿਸੇ ਪਾਸ ਕਿਹਾ ਭੀ ਨਹੀਂ ਜਾ ਸਕਦਾ ਅਤੇ ਨਾ ਹੀ ਹੋਰ ਕਿਸੇ ਮਨੁੱਖ ਪਾਸ ਇਸ ਦੁਖ ਦੀ ਨਵਿਰਤੀ ਦਾ ਕੋਈ ਸਾਧਨ ਹੀ ਹੈ।

**ਪ੍ਰਸ਼ਨ ੧੩੮੨ ਗ਼ਰਜ਼ :** ਕੀ ਲਾਲਚ ਵਾਲੀ ਮੁਹੱਬਤ ਤੋੜ ਨਿਭ ਸਕਦੀ ਹੈ ?

**ਉੱਤਰ: ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥ (ਪੰਨਾ ੧੩੭੮)**

**ਭਾਵਾਰਥ :** ਜੇ ਰੱਬ ਦੀ ਬੰਦਗੀ ਕਰਦਿਆਂ ਕਿਸੇ ਦੇ ਮਨ ਅੰਦਰ ਇਸ ਬੰਦਗੀ ਦੇ ਬਦਲੇ ਰੱਬ ਕੋਲੋਂ ਕਿਸੇ ਦੁਨੀਆਂ ਦੇ ਪਦਾਰਥਾਂ ਦਾ ਲਾਲਚ ਹੈ ਤਾਂ ਉਹ ਰੱਬ ਨਾਲ ਅਸਲ ਪਿਆਰ ਨਹੀਂ। ਉਹ ਪਿਆਰ ਬਹੁਤਾ ਸਮਾਂ ਭੀ ਨਹੀਂ ਰਹੇਗਾ ਕਿਉਂਕਿ ਉਹ ਝੂਠਾ ਪਿਆਰ ਹੈ। ਜਿਵੇਂ ਟੁਟੇ ਹੋਏ ਛੱਪਰ ਉਤੇ ਮੀਂਹ ਪੈਂਦਿਆਂ ਕਿੰਨਾ ਕੁ ਸਮਾਂ ਲੰਘ ਸਕਦਾ ਹੈ, ਤਿਵੇਂ ਜੋ ਪਿਆਰ ਕੇਵਲ ਦੁਨੀਆਂ ਦੇ ਕਿਸੇ ਪਦਾਰਥ ਦੀ ਲਾਲਸਾ ਵਾਸਤੇ ਹੀ ਕੀਤਾ ਜਾਂਦਾ ਹੈ, ਜੇ ਉਹ ਗ਼ਰਜ਼ ਪੂਰੀ ਨਾ ਹੋਈ ਤਾਂ ਉਹ ਪਿਆਰ ਵੀ ਛੇਤੀ ਹੀ ਟੁੱਟ ਜਾਵੇਗਾ।

**ਪ੍ਰਸ਼ਨ ੧੩੮੩ ਇੱਛਾ :** ਸੁਖ ਤਾਂ ਕੇਵਲ ਬੰਦਗੀ ਕਰਨ ਨਾਲ ਹੀ ਪ੍ਰਾਪਤ ਹੋ ਸਕਦਾ ਹੈ, ਕਈ ਲੋਕ ਬੰਦਗੀ ਤੋਂ ਸੱਖਣੇ ਹੀ ਕਿਉਂ ਸੁਖੀ ਜੀਵਨ ਦੀ ਇੱਛਾ ਕਰਦੇ ਹਨ ?

**ਉੱਤਰ: ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥ (ਪੰਨਾ ੧੩੭੯)**

**ਭਾਵਾਰਥ :** ਜੋ ਮਨਮੁਖ ਪ੍ਰਮੇਸ਼ਰ ਦੇ ਭਜਨ ਤੋਂ ਬਿਨਾਂ ਆਪਣੇ ਜੀਵਨ ਨੂੰ ਸੁਖੀ ਵੇਖਣਾ ਚਾਹੁੰਦੇ ਹਨ ਉਨ੍ਹਾਂ ਨੂੰ ਉਸ ਜੱਟ ਵਾਂਗ ਸਮਝੋ ਜੋ ਕਿ ਕਿੱਕਰ ਬੀਜ ਕੇ ਅੰਗੂਰ ਖਾਣ ਦੀ ਇੱਛਾ ਕਰਦਾ ਹੈ ਅਤੇ ਸਾਰੀ ਉਮਰ ਭਰ ਉਨ ਕਤਾਂਦਾ ਹੋਇਆ ਭੀ ਰੇਸ਼ਮ ਪਹਿਨਣਾ ਚਾਹੁੰਦਾ ਹੈ। ਭਾਵ ਜੋ ਬੰਦਾ ਇਸ ਸਰੀਰ ਰੂਪ ਖੇਤ ਵਿਚ ਮੰਦ ਕਰਮਾਂ ਰੂਪ ਬੀਜ ਬੀਜ ਕੇ ਸੁਖ ਪ੍ਰਾਪਤੀ ਦੀ ਇੱਛਾ ਰੱਖਦਾ ਹੈ ਉਸਨੂੰ ਕੇਵਲ ਸੁਖ ਦੀ ਇੱਛਾ ਰੱਖਣ ਨਾਲ ਹੀ ਸੁਖ ਨਹੀਂ ਮਿਲੇਗਾ, ਸੁਖ ਤਾਂ ਉਸਨੂੰ ਸ਼ੁਭ ਗੁਣਾਂ ਦੇ ਬੀਜ ਬੀਜਣ ਨਾਲ ਹੀ ਮਿਲ ਸਕੇਗਾ। ਸੋ ਦੈਵੀ ਗੁਣਾਂ ਦੀ ਧਾਰਨਾ ਤੇ ਔਗੁਣਾਂ ਦਾ ਤਿਆਗ ਹੀ ਸੁਖ ਦਾ ਸਾਧਨ ਹੈ।

**ਪ੍ਰਸ਼ਨ ੧੩੮੪ ਨਾਮ ਰਸ :** ਪ੍ਰਮੇਸ਼ਰ ਦਾ ਨਾਮ ਰਸ ਸੰਸਾਰ ਦੇ ਕਿਸ ਪਦਾਰਥ ਵਾਂਗ ਮਿੱਠਾ ਕਿਹਾ ਜਾਂਦਾ ਹੈ ?

**ਉੱਤਰ: ਫਰੀਦਾ ਸਕਰ, ਖੰਡੁ, ਨਿਵਾਤ, ਗੁੜੁ, ਮਾਖਿਉ, ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥ (ਪੰਨਾ ੧੩੭੯)**

**ਭਾਵਾਰਥ :** ਸ਼ੱਕਰ, ਖੰਡ, ਮਿਸਰੀ, ਗੁੜ, ਸ਼ਹਿਦ, ਮਾਝਾ ਦੁਧ ਇਹ ਸਾਰੀਆਂ ਚੀਜ਼ਾਂ ਭਾਵੇਂ ਮਿੱਠੀਆਂ ਹਨ ਪਰ ਰੱਬ ਦੇ ਨਾਮ ਬਰਾਬਰ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਮਿਠਾਸ ਨਹੀਂ ਪੁਜ ਸਕਦੀ, ਭਾਵ ਦੁਨੀਆਂ ਦਾ ਕੋਈ ਭੀ ਪਦਾਰਥਕ ਰਸ ਨਾਮ ਰਸ ਦੇ ਤੁਲ ਨਹੀਂ ਪਰ ਇਸ ਸਾਰੇ ਸੰਸਾਰ ਦੇ ਪਦਾਰਥਕ ਰਸਾਂ ਤੋਂ ਉਚੇ ਨਾਮ ਰਸ ਦਾ ਗਿਆਨ ਭੀ ਸਾਰੇ ਰਸਾਂ ਦਾ ਤਿਆਗ ਕਰਨ ਨਾਲ ਹੀ ਹੋ ਸਕਦਾ ਹੈ।

***ਪ੍ਰਸ਼ਨ ੧੩੮੫ ਹੱਕ ਦੀ ਕਮਾਈ :*** ਹੱਕ ਦੀ ਕਮਾਈ ਦੀ ਸੁੱਕੀ ਰੋਟੀ ਚੰਗੀ ਹੈ, ਪਰ ਹਰਾਮ ਦੀ ਚੋਪੜੀ ਰੋਟੀ ਮਾੜੀ ਹੈ ?

*ਉੱਤਰ :* **ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥ (ਪੰਨਾ ੧੩੭੯)**

***ਭਾਵਾਰਥ :*** ਆਪਣੇ ਹੱਥਾਂ ਦੀ ਕਮਾਈ ਰੋਟੀ ਉਹ ਭਾਵੇਂ ਕਾਠ ਵਾਂਗ ਸੁਕੀ ਹੈ, ਭਾਵ ਉਹ ਭਾਵੇਂ ਰੁਖੀ ਸੁਕੀ ਸਾਦਾ ਰੋਟੀ ਹੈ, ਉਹ ਮਨੁੱਖ ਨੂੰ ਅਤੀ ਸੁਖਦਾਇਕ ਹੈ, ਪਰ ਜੋ ਕਿਸੇ ਦਾ ਹੱਕ ਮਾਰ ਕੇ ਚੰਗੇ ਚੰਗੇ ਪਦਾਰਥ ਖਾ ਕੇ ਖ਼ੁਸ਼ੀਆਂ ਮਨਾਉਂਦੇ ਹਨ, ਉਹ ਅੰਤ ਨੂੰ ਬਹੁਤੇ ਦੁਖ ਸਹਾਰਨਗੇ। ਭਾਵ ਆਪਣੀ ਹੱਥੀਂ ਕਿਰਤ ਕਰਕੇ ਖਾਣ ਵਾਲੇ ਦਾ ਮਨ ਹਮੇਸ਼ਾਂ ਸੰਤੁਸ਼ਟ ਤੇ ਸੰਤੋਖੀ ਰਹਿੰਦਾ ਹੈ, ਪਰਾਇਆ ਹੱਕ ਖਾਣ ਵਾਲੇ ਦਾ ਮਨ ਸਦਾ ਹੀ ਅਸ਼ਾਂਤ ਤੇ ਭਟਕਦਾ ਰਹੇਗਾ।

***ਪ੍ਰਸ਼ਨ ੧੩੮੬ ਸਜ਼ਾ :*** ਮੰਦ ਕਰਮੀਆਂ ਨੂੰ ਕੀ ਸਜ਼ਾ ਮਿਲੇਗੀ ?

*ਉੱਤਰ :* **ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥**
**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥ (ਪੰਨਾ ੧੩੮੦)**

***ਭਾਵਾਰਥ :*** ਵੇਖੋ, ਕਪਾਹ ਨਾਲ ਕੀ ਹੁੰਦਾ ਏ, ਇਹ ਪਹਿਲੇ ਝੰਬੀ ਜਾਂਦੀ ਏ, ਵੇਲਣੇ ਵਿਚ ਵੇਲੀ ਜਾਂਦੀ ਏ, ਪਿੰਜੀ ਜਾਂਦੀ ਹੈ। ਫਿਰ ਦੇਖੋ, ਤਿਲਾਂ ਨਾਲ ਕੀ ਬੀਤਦੀ ਹੈ, ਇਹ ਕੋਹਲੂ ਵਿਚ ਪੀੜੇ ਜਾਂਦੇ ਹਨ। ਤੱਕੋ, ਗੰਨੇ ਤੇ ਕਾਗਜ਼ ਨਾਲ ਕੀ ਵਾਪਰਦੀ ਹੈ। ਕਾੜ੍ਹਨੀ ਤੇ ਕੋਲਿਆਂ ਨਾਲ ਕੀ ਸਲੂਕ ਹੁੰਦਾ ਹੈ। ਸੋ ਜਿਹੜੇ ਬੰਦੇ ਮੰਦੇ ਕਰਮ ਕਰਦੇ ਹਨ, ਉਨ੍ਹਾਂ ਨੂੰ ਉਪਰ ਲਿਖੀਆਂ ਅਨੇਕਾਂ ਪ੍ਰਕਾਰ ਦੀਆਂ ਸਜ਼ਾਵਾਂ ਭੋਗਣੀਆਂ ਪੈਂਦੀਆਂ ਹਨ।

***ਪ੍ਰਸ਼ਨ ੧੩੮੭ ਫ਼ਕੀਰਾਂ ਨੂੰ :*** ਰੱਬ ਦੀ ਬੰਦਗੀ ਕਰਨ ਵਾਲੇ ਫ਼ਕੀਰਾਂ ਨੂੰ ਕਿਹੜੇ ਗੁਣ ਧਾਰਨ ਕਰਨੇ ਜ਼ਰੂਰੀ ਹਨ ?

*ਉੱਤਰ :* **ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥ (ਪੰਨਾ ੧੩੮੧)**

***ਭਾਵਾਰਥ :*** ਰੱਬ ਦੇ ਫ਼ਕੀਰ ਨੂੰ ਬੰਦਗੀ ਕਰਨ ਸਮੇਂ ਦਿਲ ਵਿਚੋਂ ਹਰ ਤਰ੍ਹਾਂ ਦਾ ਭਰਮ ਤੇ ਭਟਕਣਾ ਦਾ ਤਿਆਗੀ ਹੋਣਾ ਚਾਹੀਦਾ ਹੈ, ਅਤੇ ਦੂਜਾ ਰੁੱਖਾਂ ਵਾਂਗ ਜੀਵਨ ਬਤੀਤ ਕਰਨ ਵਾਲਾ ਹੋਵੇ, ਭਾਵ ਬ੍ਰਿਛ ਜਿਵੇਂ ਦੁਖ ਦੇਣ ਵਾਲੇ 'ਤੇ ਕ੍ਰੋਧ ਨਹੀਂ ਕਰਦੇ ਤਿਵੇਂ ਫ਼ਕੀਰਾਂ ਨੂੰ ਭੀ ਖਿਮਾਂ ਧਾਰਨੀ ਹੋਣਾ ਚਾਹੀਦਾ ਹੈ। ਭਾਵ ਫ਼ਕੀਰ ਜਿੰਨਾ ਚਿਰ ਤਕ ਆਪਣੇ ਦਿਲ ਵਿਚੋਂ ਭਰਮ ਤੇ ਭਟਕਣਾ ਦਾ ਤਿਆਗ ਕਰਕੇ ਖਿਮਾਂ ਦਾ ਧਾਰਨੀ ਨਹੀਂ ਹੁੰਦਾ ਓਨਾ ਚਿਰ ਉਸਦਾ ਮਨ ਪੂਰਨ ਇਕਾਗਰ ਹੋ ਕੇ ਪ੍ਰਮੇਸ਼ਰ ਦੀ ਬੰਦਗੀ ਕਰਨ ਵਿਚ ਤਤਪਰ ਨਹੀਂ ਹੋ ਸਕਦਾ।

***ਪ੍ਰਸ਼ਨ ੧੩੮੮ ਨਿਮਸ਼ਕਾਰ :*** ਆਪਣੇ ਗੁਰੂ ਮਾਲਕ ਅੱਗੇ ਨਾ ਝੁਕਣ ਵਾਲਾ ਸਿਰ ਕਿਸ ਸਜ਼ਾ ਦਾ ਹੱਕਦਾਰ ਹੈ ?

*ਉੱਤਰ :* **ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥** 
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥ (ਪੰਨਾ ੧੩੮੧)**

***ਭਾਵਾਰਥ :*** ਗੁਰੂ ਪ੍ਰਮੇਸ਼ਰ ਅਗੇ ਨਾ ਨਿਵਣ ਵਾਲੇ ਦੋਸ਼ੀ ਸਿਰ ਨੂੰ ਤਾਂ ਕਿਸੇ ਹਾਂਡੀ ਦੇ ਹੇਠ ਬਾਲਣ ਦੀ ਥਾਂ ਸਾੜ ਦੇਣ ਦੀ ਸਜ਼ਾ ਦੇਣੀ ਚਾਹੀਦੀ ਹੈ ਕਿਉਂਕਿ ਉਹ ਸਾਈਂ ਅਗੇ ਨਾ ਝੁਕਣ ਵਾਲਾ ਆਕੜ ਭਰਿਆ ਸਿਰ ਇਕ ਸੁਕੀ ਲੱਕੜ ਵਾਂਗ ਹੀ ਸਮਝੋ।

**ਪ੍ਰਸ਼ਨ ੧੩੮੯ ਮੌਤ :** ਮੌਤ ਨੂੰ ਕਿਵੇਂ ਯਾਦ ਰੱਖੀਏ ?

**ਉੱਤਰ: ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥ (ਪੰਨਾ ੧੩੮੧)**

**ਭਾਵਾਰਥ :** ਜੇ ਮਨੁੱਖ ਰੱਬ ਦੇ ਅਟੱਲ ਹੁਕਮ ਨੂੰ ਚੇਤੇ ਰੱਖੇ ਅਤੇ ਆਪਣੇ ਮਨ ਨੂੰ ਹਰ ਵਕਤ ਇਹੋ ਵਿਚਾਰ ਦ੍ਰਿੜ੍ਹ ਕਰਵਾਂਦਾ ਰਹੇ ਕਿ ਹੇ ਭੋਲੇ ਮਨੁੱਖ! ਤੂੰ ਸੋਚ ਕਿ ਤੇਰੇ ਆਪਣੇ ਮਾਪੇ ਕਿਥੇ ਹਨ, ਜਿਨ੍ਹਾਂ ਨੇ ਤੈਨੂੰ ਜੰਮਿਆ ਸੀ ? ਜਦ ਤੇਰੇ ਪਾਸੋਂ ਉਹ ਤੇਰੇ ਮਾਪੇ ਤੁਰ ਗਏ ਹਨ, ਕੀ ਤੈਨੂੰ ਅਜੇ ਭੀ ਯਕੀਨ ਨਹੀਂ ਆਉਂਦਾ ਕਿ ਮੈਂ ਭੀ ਏਥੋਂ ਚਲੇ ਜਾਣਾ ਹੈ। ਭਾਵ ਜੇ ਮਨੁੱਖ ਆਪਣੇ ਸਦਾ ਲਈ ਟੁਰ ਗਏ ਜਾਨੀਆਂ ਵਾਂਗ ਆਪ ਭੀ ਦੁਨੀਆਂ ਤੋਂ ਇਕ ਦਿਨ ਚਲੇ ਜਾਣ ਦਾ ਦ੍ਰਿੜ੍ਹ ਯਕੀਨ ਕਰ ਲਵੇ ਤਾਂ ਫਿਰ ਇਸਨੂੰ ਪਾਪ ਕਰਮ ਕਰਨ ਵਲੋਂ ਭੀ ਮਨ ਅੰਦਰ ਭੈ ਕਾਇਮ ਰਹਿ ਸਕਦਾ ਹੈ।

**ਪ੍ਰਸ਼ਨ ੧੩੯੦ ਸੱਚਾ ਮਿੱਤ੍ਰ :** ਕੀ ਸੱਚਾ ਮਿੱਤਰ ਲੱਭਣਾ ਸੌਖਾ ਹੈ ?

**ਉੱਤਰ: ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥**
**ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ॥ (ਪੰਨਾ ੧੩੮੨)**

**ਭਾਵਾਰਥ :** ਇਸ ਜਗਤ ਵਿਚ ਸੁਖਾਂ ਦੇ ਸਮੇਂ ਤਾਂ ਗੱਲਾਂ ਨਾਲ ਪਤਿਆਉਣ ਵਾਲੇ ਮਿੱਤਰ ਵੀਹ ਮਿਲ ਜਾਂਦੇ ਹਨ, ਪਰ ਪਰਖ ਸਮੇਂ ਸੱਚਾ ਸਾਬਤ ਹੋਣ ਵਾਲਾ ਮਿੱਤਰ ਕੋਈ ਨਹੀਂ ਲਭਦਾ ਜੋ ਜ਼ਿੰਦਗੀ ਦੇ ਬੇੜੇ ਨੂੰ ਦੁਖਾਂ ਦੀ ਨਦੀ ਤੋਂ ਪਾਰ ਕਰ ਦੇਵੇ। ਇਸ ਲਈ ਸੱਚਾ ਸਤਿਸੰਗੀ ਨਾ ਮਿਲਣ ਕਰਕੇ ਹੀ ਮਨੁੱਖ ਅੰਦਰੋਂ ਧੁਖਦੇ ਸੁਕੇ ਗੋਹੇ ਵਾਂਗ ਦੁਖੀ ਹੋ ਰਿਹਾ ਹੈ। ਸੋ ਮਨੁੱਖ ਦਾ ਸੱਚਾ ਮਿੱਤਰ ਰੱਬ ਵਲੋਂ ਵਰੋਸਾਇਆ ਇਕ ਸਤਿਸੰਗੀ ਹੀ ਹੈ, ਜਿਸਨੂੰ ਸੱਚਾ ਮਿੱਤਰ ਜਾਣਨਾ ਚਾਹੀਦਾ ਹੈ।

**ਪ੍ਰਸ਼ਨ ੧੩੯੧ ਨਾਮ :** ਹੰਕਾਰੀ ਦੇ ਹਿਰਦੇ ਅੰਦਰ ਨਾਮ ਕਿਉਂ ਨਹੀਂ ਠਹਿਰਦਾ ?

**ਉੱਤਰ: ਮ: ੫॥ ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥ (ਪੰਨਾ ੧੩੮੩)**

**ਭਾਵਾਰਥ :** ਜਿਨ੍ਹਾਂ ਲੋਕਾਂ ਨੂੰ ਜਗਤ ਵਿਚ ਦੁਨਿਆਵੀ ਇੱਜ਼ਤ ਧਨ ਜਾਂ ਜੁਆਨੀ ਦਾ ਸਦਾ ਹੀ ਹੰਕਾਰ ਰਿਹਾ ਹੈ, ਉਹ ਪ੍ਰਮੇਸ਼ਰ ਦੇ ਨਾਮ ਤੋਂ ਇਉਂ ਖ਼ਾਲੀ ਚਲੇ ਗਏ ਜਿਵੇਂ ਪਾਣੀ ਦੇ ਵਰਸਣ ਪਿਛੋਂ ਟਿੱਬੇ ਖ਼ਾਲੀ ਰਹਿ ਜਾਂਦੇ ਹਨ।

**ਪ੍ਰਸ਼ਨ ੧੩੯੨ ਅੰਮ੍ਰਿਤ ਵੇਲੇ :** ਜੋ ਮਨੁੱਖ ਅੰਮ੍ਰਿਤ ਵੇਲੇ ਬੰਦਗੀ ਦਾ ਸਮਾਂ ਸੌਂ ਕੇ ਗੁਜ਼ਾਰ ਦੇਂਦੇ ਹਨ, ਉਹ ਕਿਸ ਗਿਣਤੀ ਵਿਚ ਹਨ ?

**ਉੱਤਰ: ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥ (ਪੰਨਾ ੧੩੮੩)**

**ਭਾਵਾਰਥ :** ਜੋ ਮਨੁੱਖ ਅੰਮ੍ਰਿਤ ਵੇਲੇ ਪ੍ਰਮੇਸ਼ਰ ਦੀ ਬੰਦਗੀ ਕਰਨ ਲਈ ਨਹੀਂ ਜਾਗਦੇ ਉਹ ਤਾਂ ਜਾਣੋ ਜੀਊਂਦੇ ਹੀ ਮਰਿਆਂ ਦੀ ਗਿਣਤੀ ਵਿਚ ਹਨ। ਪਰ ਹੇ ਮਨੁੱਖ! ਜੇ ਤੈਂ ਰੱਬ ਨੂੰ ਭੁਲਾ ਦਿਤਾ ਹੈ ਤਾਂ ਤੈਥੋਂ ਨਰਾਜ਼ ਹੋ ਕੇ ਰੱਬ ਨੇ ਤੈਨੂੰ ਨਹੀਂ ਭੁਲਾਇਆ। ਭਾਵ ਸਮੇਂ ਸਿਰ ਖਾਣ ਪੀਣ ਲਈ ਤੈਨੂੰ ਫਿਰ ਭੀ ਪੁਚਾਉਂਦਾ ਰਿਹਾ ਹੈ। ਜਾਂ ਹੇ ਮਨੁੱਖ! ਮਤਾਂ ਇਹ ਖ਼ਿਆਲ ਕਰੀਂ ਮੈਂ ਰੱਬ ਨੂੰ ਭੁਲਾ ਦਿਤਾ ਤਾਂ ਰੱਬ ਮੈਨੂੰ ਭੀ ਭੁਲ ਗਿਆ ਹੋਵੇਗਾ, ਨਹੀਂ ਉਹ ਤੇਰੇ ਹਰ ਕੀਤੇ ਗੁਨਾਹ ਨੂੰ ਦੇਖਦਾ ਹੈ।

***ਪ੍ਰਸ਼ਨ ੧੩੯੩ ਕਸ਼ਟ :*** ਰੱਬ ਕਰੜੇ ਸਾਧਨਾਂ ਨਾਲ ਕਿਵੇਂ ਅੰਦਰੋਂ ਲਭਦਾ ਹੈ ?

***ਉੱਤਰ :*** **ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥**
**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥ (ਪੰਨਾ ੧੩੮੪)**

***ਭਾਵਾਰਥ :*** ਹੇ ਮਨੁੱਖ ! ਇਸ ਸਰੀਰ ਨੂੰ ਧੂਣੀਆਂ ਵਿਚ ਖਿਠਾ ਕੇ ਤਨੂਰ ਵਾਂਗ ਨਾ ਸਾੜ ਅਤੇ ਹੱਡਾਂ ਨੂੰ ਭੀ ਇਉਂ ਨਾ ਬਾਲ ਜਿਵੇਂ ਬਾਲਣ ਬਾਲੀਦਾ ਹੈ, ਤੂੰ ਜ਼ਰਾ ਇਹ ਤਾਂ ਸੋਚ ਕਿ ਤੇਰੇ ਸਿਰ ਅਤੇ ਪੈਰਾਂ ਨੇ ਤੇਰਾ ਕੀ ਵਿਗਾੜਿਆ ਹੈ ਜੋ ਤੂੰ ਇਨ੍ਹਾਂ ਨੂੰ ਕਸ਼ਟ ਦੇਂਦਾ ਹੈਂ, ਤੂੰ ਪ੍ਰਮਾਤਮਾ ਨੂੰ ਵੀਚਾਰ ਦ੍ਰਿਸ਼ਟੀ ਨਾਲ ਆਪਣੇ ਅੰਦਰ ਹੀ ਵੇਖ ਕਿਉਂਕਿ ਉਹ ਪ੍ਰਭੂ ਸਭਨਾਂ ਦੇ ਅੰਦਰ ਹੀ ਤਾਂ ਨਿਵਾਸ ਕਰਦਾ ਹੈ।

***ਪ੍ਰਸ਼ਨ ੧੩੯੪ ਭਗਤ ਲੱਛਣ :*** ਭਗਤ ਦੇ ਕੀ ਲੱਛਣ ਹਨ ?

***ਉੱਤਰ :*** **ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥**
**ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥ (ਪੰਨਾ ੧੩੮੪)**

***ਭਾਵਾਰਥ :*** ਸੰਸਾਰ ਅੰਦਰ ਕੋਈ ਐਸਾ ਵਿਰਲਾ ਹੀ ਭਗਤ ਹੈ, ਜੋ ਚੰਗੀ ਅਕਲ ਵਾਲਾ ਹੋ ਕੇ ਭੀ ਆਪਣੇ ਆਪ ਨੂੰ ਅਨਜਾਣ ਜ਼ਾਹਰ ਕਰਦਾ ਹੈ। ਆਪਣੇ ਅੰਦਰ ਬਲ ਰਖਦਾ ਵੀ ਆਪ ਨੂੰ ਨਿਰਬਲ ਪ੍ਰਗਟ ਕਰਦਾ ਹੈ, ਭਾਵ ਕਿਸੇ ਉਤੇ ਧੱਕਾ ਨਹੀਂ ਕਰਦਾ ਅਤੇ ਜਦੋਂ ਕਿਸੇ ਨੂੰ ਕੁਝ ਦੇਣ ਯੋਗ ਭੀ ਨਾ ਹੋਵੇ ਤਾਂ ਭੀ ਆਪਣਾ ਹਿੱਸਾ ਵੰਡ ਕੇ ਖਾਵੇ, ਕਿਸੇ ਐਸੇ ਮਨੁੱਖ ਨੂੰ ਹੀ ਸਹੀ ਭਗਤ ਆਖਿਆ ਜਾ ਸਕਦਾ ਹੈ।

***ਪ੍ਰਸ਼ਨ ੧੩੯੫ ਤਾਂਘ ਹੈ :*** ਜਿਸ ਮਨੁੱਖ ਨੂੰ ਪ੍ਰਭੂ ਦੇ ਮਿਲਣ ਦੀ ਤਾਂਘ ਹੈ, ਉਸ ਲਈ ਕਿਹੜੇ ਨਿਯਮ ਧਾਰਨ ਯੋਗ ਹਨ ?

***ਉੱਤਰ :*** **ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥**
**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥ (ਪੰਨਾ ੧੩੮੪)**

***ਭਾਵਾਰਥ :*** ਹੇ ਮਨੁੱਖ ! ਜੇ ਤੈਨੂੰ ਉਸ ਪ੍ਰਭੂ ਪਿਆਰੇ ਦੇ ਮਿਲਣ ਦੀ ਤਾਂਘ ਹੈ ਤਾਂ ਤੂੰ ਸਭਨਾਂ ਵਿਚ ਉਹ ਸੱਚਾ ਮਾਲਕ ਵਸਦਾ ਜਾਣ ਕੇ ਕਦੀ ਕਿਸੇ ਨੂੰ ਇਕ ਬਚਨ ਭੀ ਫਿਕਾ ਨਾ ਬੋਲੀਂ। ਇਹ ਗੱਲ ਹਰਦਮ ਯਾਦ ਰੱਖੀਂ ਕਿ ਸਾਰਿਆਂ ਦੇ ਮਨ ਇਕ ਬੇਕੀਮਤੀ ਮੋਤੀਆਂ ਵਾਂਗ ਹਨ, ਇਨ੍ਹਾਂ ਨੂੰ ਕਦੀ ਭੀ ਕੋਈ ਕੁਰੱਖਤ ਬਚਨ ਕਹਿ ਕੇ ਢਾਹੁਣਾ ਉੱਕਾ ਹੀ ਚੰਗਾ ਨਹੀਂ। ਭਾਵ ਪਿਆਰ ਭਰੇ ਮਿੱਠੇ ਸ਼ਬਦਾਂ ਰਾਹੀਂ ਖ਼ਲਕਤ ਦੇ ਹਰ ਪ੍ਰਾਣੀ ਮਾਤਰ ਦੀ ਖ਼ੁਸ਼ੀ ਹਾਸਲ ਕਰਨਾ ਏਹੀ ਇਕ ਖ਼ਲਕਤ ਦੇ ਮਾਲਕ ਖਲਕ ਦੀ ਪ੍ਰਸੰਨਤਾ ਪ੍ਰਾਪਤ ਕਰਨ ਦਾ ਵੱਡਾ ਸਾਧਨ ਹੈ।

## ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

***ਪ੍ਰਸ਼ਨ ੧੩੯੬ ਹਰ ਸਮੇਂ :*** ਇਹ ਮਨੁੱਖ ਹਰ ਸਮੇਂ ਦੁਖੀ ਕਿਉਂ ਹੋ ਰਿਹਾ ਹੈ ?

***ਉੱਤਰ :*** **ਸੁਤ ਬਨਿਤਾ ਸਾਜਨ ਸੁਖ ਬੰਧਪ ਤਾ ਸਿਉ ਮੋਹੁ ਬਢਿਓ ਸੁ ਘਨਾ ॥**
**ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾਂ ॥ (ਪੰਨਾ ੧੩੮੭)**

***ਭਾਵਾਰਥ :*** ਇਸ ਮਨੁੱਖ ਨੇ ਆਪਣੇ ਅੰਦਰ ਹੰਗਤਾ ਦਾ ਬੀਜ ਬੀਜਿਆ ਹੋਇਆ ਹੈ, ਜਿਸ ਤੋਂ ਅੱਗੇ ਮਮਤਾ

ਦਾ ਅੰਕਰ ਉੱਗਦਾ ਹੈ। ਉਹ ਮਮਤਾ ਪੁੱਤਰ, ਇਸਤ੍ਰੀ, ਮਿੱਤਰ, ਪਦਾਰਥਕ ਸੁਖ, ਸੰਬੰਧੀ ਇਨ੍ਹਾਂ ਨਾਲ ਮਨੁੱਖ ਦਾ ਮੋਹ ਵਧਾ ਰਹੀ ਹੈ, ਜਿਸ ਮੋਹ ਦੇ ਕਾਰਨ ਇਸਦੀ ਸਾਰੀ ਉਮਰ ਪਾਪ ਕਰਮ ਕਰਦਿਆਂ ਦੀ ਹੀ ਬੀਤ ਜਾਂਦੀ ਹੈ, ਜਿਸਦਾ ਫਲ ਇਸਨੂੰ ਦੁਖ ਮਿਲਦਾ ਹੈ।

***ਪ੍ਰਸ਼ਨ ੧੩੯੭ ਹੰਕਾਰ :*** ਇਹ ਮਨੁੱਖ ਇਸ ਦੇਹ ਦਾ ਇਤਨਾ ਹੰਕਾਰ ਕਿਉਂ ਕਰਦਾ ਹੈ?

***ਉੱਤਰ :*** **ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ੍ਰ ਕ੍ਰਿਮਿ ਉਦਰੁ ਭਰਿਓ ਹੈ ॥ (ਪੰਨਾ ੧੩੮੮)**

***ਭਾਵਾਰਥ :*** ਇਹ ਮਨੁੱਖ ਜਿਸ ਦੇਹ ਦਾ ਇਤਨਾ ਹੰਕਾਰ ਕਰਦਾ ਹੈ, ਅਤੇ ਅਕਾਸ਼ ਤਕ ਵੀ ਨਹੀਂ ਮਿਉਂਦਾ, ਪਰ ਜੇ ਇਸ ਦੇਹ ਨੂੰ ਅੰਦਰੋਂ ਫੋਲ ਕੇ ਵੇਖੋ ਤਾਂ ਇਸਦਾ ਅੰਦਰੋਂ ਪੇਟ ਬਿਸ਼ਟਾ, ਹੱਡੀਆਂ, ਕੀੜਿਆਂ ਨਾਲ ਹੀ ਭਰਿਆ ਹੋਇਆ ਹੈ, ਭਾਵ ਇਸ ਮਲੀਨ ਦੇਹ ਦਾ ਹੰਕਾਰ ਓਹੀ ਲੋਕ ਕਰਦੇ ਹਨ, ਜੋ ਵੀਚਾਰ ਤੋਂ ਸੱਖਣੇ ਕਦੀ ਇਸ ਮਲ-ਮੂਤਰ ਦੀ ਭਰੀ ਦੇਹ ਦੀ ਹੋਂਦ ਨੂੰ ਨਹੀਂ ਵੀਚਾਰਦੇ।

***ਪ੍ਰਸ਼ਨ ੧੩੯੮ ਤਾਕਤ :*** ਪ੍ਰਭੂ ਦੇ ਚਰਨਾਂ ਵਿਚ ਪਿਆਰ ਕਰਨ ਵਾਲੇ ਵਿਚ ਕਿਤਨੀ ਕੁ ਤਾਕਤ ਆ ਜਾਇਆ ਕਰਦੀ ਹੈ?

***ਉੱਤਰ :*** **ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥**
**ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ ॥**
**ਪਾਵਕ ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ ॥**
**ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ ॥**
**ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ ॥ (ਪੰਨਾ ੧੩੮੯)**

***ਭਾਵਾਰਥ :*** ਪ੍ਰਭੂ ਦੇ ਚਰਨਾਂ ਵਿਚ ਪਿਆਰ ਕਰਨ ਵਾਲਾ ਕਿਸੇ ਭੀ ਸ਼ਸਤਰ ਨਾਲ ਵੱਢਿਆ ਨਹੀਂ ਜਾਂਦਾ। ਜਿਸਦਾ ਮਨ ਹਰੀ ਦੇ ਦਰਸ਼ਨਾਂ ਵਿਚ ਵਿੰਨ੍ਹਿਆ ਗਿਆ ਹੈ ਉਹ ਕਿਸੇ ਹੋਰ ਪਾਸੇ ਰੱਸੀ ਆਦਿਕ ਨਾਲ ਬੱਧਾ ਨਹੀਂ ਜਾ ਸਕਦਾ। ਜੋ ਸੰਤਾਂ ਦੇ ਚਰਨਾਂ ਦੀ ਧੂੜ ਵਿਚ ਲਗ ਜਾਂਦਾ ਹੈ, ਉਸਨੂੰ ਅੱਗ ਵੀ ਸਾੜ ਨਹੀਂ ਸਕਦੀ। ਜਿਸਦੇ ਪੈਰ ਰੱਬ ਦੇ ਰਾਹ ਵਲ ਟੁਰਦੇ ਹਨ, ਉਸਨੂੰ ਪਾਣੀ ਭੀ ਡੋਬ ਨਹੀਂ ਸਕਦਾ। ਜਿਸਦੇ ਪਾਸ ਪ੍ਰਮੇਸ਼ਰ ਦਾ ਨਾਮ ਰੂਪ ਤੀਰ ਹੈ, ਉਹ ਮਨੁੱਖ ਰੋਗ, ਪਾਪ, ਦੋਖ ਤੇ ਮੋਹ ਸਭ ਨੂੰ ਕੱਟ ਦੇਂਦਾ ਹੈ।

***ਪ੍ਰਸ਼ਨ ੧੩੯੯ ਬਿਨਾਂ ਭਜਨ :*** ਜੋ ਲੋਕ ਬਿਨਾਂ ਭਜਨ ਕਰਨ 'ਤੇ ਅਨੇਕਾਂ ਹੀ ਸਾਧਨ ਕਰਦੇ ਹਨ, ਕੀ ਉਨ੍ਹਾਂ ਨੂੰ ਸੁਖ ਨਹੀਂ ਮਿਲੇਗਾ?

***ਉੱਤਰ :*** **ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥**
**ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ ॥**
**ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥**
**ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥ (ਪੰਨਾ ੧੩੮੯)**

***ਭਾਵਾਰਥ :*** ਕਈ ਛੇ ਸ਼ਾਸਤਰਾਂ ਦੀ ਵਿਚਾਰ ਕਰਦੇ ਰਹਿੰਦੇ ਹਨ, ਕਈ ਸਰੀਰ ਪਰ ਸੁਆਹ ਮਲ ਕੇ ਤੀਰਥਾਂ ਪਰ ਭਰਮਦੇ ਹਨ, ਕਈ ਤਪ ਕਰਕੇ ਸਰੀਰ ਨੂੰ ਕਮਜ਼ੋਰ ਕਰ ਲੈਂਦੇ ਹਨ, ਕਈ ਸਰੀਰ ਪਰ ਜਟਾਂ ਧਾਰ ਰਹੇ ਹਨ, ਕੋਈ ਪੂਜਾ ਕਰਦਾ ਹੈ, ਕੋਈ ਸਰੀਰ ਪਰ ਚੱਕ੍ਰਾਂ ਦੇ ਚਿੰਨ੍ਹ ਲਾਉਂਦਾ ਹੈ, ਕੋਈ ਸੁੱਚਤਾ ਰੱਖਣ ਲਈ ਆਪਣੇ ਹੱਥੀਂ ਰੋਟੀ ਤਿਆਰ ਕਰਦੇ ਹਨ ਪਰ ਪ੍ਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨਾਂ ਇਹ ਸਾਰੇ ਲੋਕ ਦੁਖ ਪਾਉਂਦੇ ਹਨ, ਸਗੋਂ ਇਹ ਸਾਧਨ ਉਨ੍ਹਾਂ ਨੂੰ ਫਸਾਉਣ ਲਈ ਇਸੇ ਤਰ੍ਹਾਂ ਹੀ ਜਾਲ ਰੂਪ ਬਣ ਜਾਂਦੇ ਹਨ, ਜਿਵੇਂ ਇਕ ਕਰਨਾ ਆਪਣੇ ਬਣਾਏ ਜਾਲ ਵਿਚ ਆਪੇ ਹੀ ਫਸ ਕੇ ਮਾਰਿਆ ਜਾਂਦਾ ਹੈ।

***ਪ੍ਰਸ਼ਨ ੧੪੦੦ ਇੰਦਰੇ :*** ਮਨੁੱਖ ਦੇ ਸਰੀਰਕ ਇੰਦਰੇ ਕਿਵੇਂ ਸਫਲ ਹੁੰਦੇ ਹਨ ?

***ਉੱਤਰ :*** **ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ॥**
**ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ॥**
**ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ॥**
**ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ॥**
**ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ॥**
**ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ॥**
**ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ॥**

(ਪੰਨਾ ੧੩੯੪)

***ਭਾਵਾਰਥ :*** ਮਨੁੱਖ ਦੇ ਪੈਰ ਤਾਂ ਹੀ ਸਫਲ ਹਨ, ਜੇ ਉਹ ਗੁਰੂ ਵਲ ਤੁਰਨ।
ਹੱਥ ਤਾਂ ਸਫਲ ਹਨ, ਜੇ ਇਹ ਗੁਰੂ ਦੇ ਚਰਨਾਂ ਨੂੰ ਪਰਸਦੇ ਹਨ।
ਜੀਭ ਤਾਂ ਸਫਲ ਹੈ, ਜੇ ਇਹ ਗੁਰੂ ਦਾ ਜਸ ਉਚਾਰਨ ਕਰਦੀ ਹੈ।
ਨੇਤਰ ਤਦੇ ਸਫਲ ਹਨ, ਜੇ ਇਹ ਗੁਰੂ ਦੇ ਦਰਸ਼ਨ ਕਰਦੇ ਹਨ।
ਕੰਨ ਤਾਂ ਹੀ ਸਫਲ ਹਨ, ਜੇ ਇਹ ਗੁਰੂ ਦਾ ਜਸ ਸਰਵਣ ਕਰਨ।
ਹਿਰਦਾ ਤਾਂ ਸਫਲ ਹੈ, ਜੇ ਹਿਰਦੇ ਅੰਦਰ ਜਗਤ ਪਿਤਾ ਸਤਿਗੁਰੂ ਜੀ ਵੱਸਣ।
ਮਨੁੱਖ ਦਾ ਸਿਰ ਤਾਂ ਹੀ ਸਫਲ ਹੈ, ਜੇ ਇਹ ਹਮੇਸ਼ਾਂ ਗੁਰੂ ਅੱਗੇ ਨਿਵੇਂ।

## ਤਰੰਗ ਪੰਦਰ੍ਹਵਾਂ

***ਪ੍ਰਸ਼ਨ ੧੪੦੧ ਭੇਖ :*** ਕਹਿਣੀ ਦੇ ਅਨੇਕਾਂ ਸੰਤ ਹਨ, ਰਹਿਣੀ ਦਾ ਕੋਈ ਨਹੀਂ ?

***ਉੱਤਰ :*** **ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥**
**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥**
**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥** (ਪੰਨਾ ੧੩੯੬)

***ਭਾਵਾਰਥ :*** ਹਰੀ ਦਾ ਸਿਮਰਨ ਛਡ ਕੇ ਜੋ ਮਾਇਆ ਵਿਚ ਖਚਤ ਹੋ ਰਹੇ ਹਨ, ਉਨ੍ਹਾਂ ਸੰਨਿਆਸੀਆਂ ਤਪੱਸਵੀਆਂ ਪੰਡਤਾਂ ਦੀ, ਜੋ ਬਾਹਰੋਂ ਭੇਖਧਾਰੀ ਤੇ ਕਥਨ ਕਰਨ ਵਾਲਿਆਂ ਦੀ ਗਿਣਤੀ ਤਾਂ ਬਹੁਤ ਵੇਖੀ ਜਾਂਦੀ ਹੈ, ਪਰ ਉਨ੍ਹਾਂ ਵਿਚ ਰਹਿਤ ਯਾ ਕਮਾਈ ਕਰਨ ਵਾਲਾ ਕੋਈ ਨਜ਼ਰ ਨਾ ਆਉਣ ਕਰਕੇ ਪ੍ਰਭੂ ਦੇ ਪਿਆਰਿਆਂ ਦੇ ਮਨ ਵਿਚ ਖੁਸ਼ੀ ਨਹੀਂ ਹੁੰਦੀ। ਭਾਵੇਂ ਅੰਧ-ਵਿਸ਼ਵਾਸੀ ਲੋਕ ਤਾਂ ਭੇਖ ਨੂੰ ਵੇਖ ਕੇ ਪ੍ਰਸੰਨ ਹੋ ਜਾਣ ਪਰ ਕਮਾਈ ਹੀਣ ਭੇਖੀ, ਰੱਬ ਪ੍ਰਸਤ ਬੰਦਿਆਂ ਦੀ ਖ਼ੁਸ਼ੀ ਪ੍ਰਾਪਤ ਨਹੀਂ ਕਰ ਸਕਦੇ।

**ਸਵਈਏ ਮਹਲੇ ਚਉਥੇ ਕੇ ੪**

***ਪ੍ਰਸ਼ਨ ੧੪੦੨ ਵੱਲ :*** ਜਿਸ ਵੱਲ ਗੁਰੂ ਹੋਵੇ, ਉਸ ਵਿਚ ਕਿਤਨਾ ਕੁ ਬਲ ਹੈ ?

***ਉੱਤਰ :*** **ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ ॥**
**ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥ (ਪੰਨਾ ੧੩੯੯)**

***ਭਾਵਾਰਥ :*** ਜਦੋਂ ਕਿਸੇ ਮਨੁੱਖ ਦਾ ਪੱਖ ਸਤਿਗੁਰੂ ਜੀ ਆਪ ਕਰਨ, ਉਸਨੂੰ ਭਾਵੇਂ ਬੇਅੰਤ ਧਨ ਪ੍ਰਾਪਤ ਹੋ ਜਾਵੇ, ਉਹ ਕਦੇ ਹੰਕਾਰ ਨਹੀਂ ਕਰਦਾ ਅਤੇ ਨਾ ਹੀ ਕੋਈ ਲੱਖਾਂ ਬਾਹਾਂ ਵਾਲਾ ਭਾਵ ਲੱਖਾਂ ਫ਼ੌਜਾਂ ਦਾ ਮਾਲਕ ਉਸਦਾ ਕੁਝ ਵਿਗਾੜ ਸਕਦਾ ਹੈ।

# ਸਲੋਕ ਵਾਰਾਂ ਤੇ ਵਧੀਕ

***ਪ੍ਰਸ਼ਨ ੧੪੦੩ ਬ੍ਰਾਹਮਣ :*** ਗੁਰਮਤ ਅਨੁਸਾਰ ਬ੍ਰਾਹਮਣ ਕਿਸਨੂੰ ਮੰਨਿਆ ਜਾ ਸਕਦਾ ਹੈ ?

***ਉੱਤਰ :*** **ਸੋ ਬ੍ਰਹਮਣੁ ਜੋ ਬਿੰਦੇ ਬ੍ਰਹਮੁ ॥**
**ਜਪੁ ਤਪੁ ਸੰਜਮੁ ਕਮਾਵੈ ਕਰਮੁ ॥**
**ਸੀਲ ਸੰਤੋਖ ਕਾ ਰਖੈ ਧਰਮੁ ॥**
**ਬੰਧਨ ਤੋੜੈ ਹੋਵੈ ਮੁਕਤੁ ॥**
**ਸੋਈ ਬ੍ਰਹਮਣੁ ਪੂਜਣ ਜੁਗਤੁ ॥ (ਪੰਨਾ ੧੪੧੧)**

***ਭਾਵਾਰਥ :*** ਉਹੀ ਮਨੁੱਖ ਅਸਲ ਬ੍ਰਾਹਮਣ ਹੈ, ਜਿਸ ਨੇ ਬ੍ਰਹਮ ਦੇ ਸਹੀ ਸਰੂਪ ਨੂੰ ਜਾਣ ਲਿਆ ਹੈ ਤੇ ਪ੍ਰਮਾਤਮਾ ਦੀ ਭਗਤੀ ਨੂੰ ਹੀ ਜੋ ਸਹੀ ਜਪ ਤਪ ਸੰਜਮ ਸਮਝਦਾ ਹੈ, ਸੀਤਲ ਸੁਭਾ ਤੇ ਸੰਤੋਖ ਧਾਰਨ ਕਰਨ ਰੂਪ ਮਨੁਖੀ ਫ਼ਰਜ਼ ਨਿਭਾਉਂਦਾ ਹੈ, ਜੋ ਮਾਇਆ ਦੇ ਮੋਹ ਦੀਆਂ ਫਾਹੀਆਂ ਤੋੜ ਕੇ ਮੋਹ ਤੋਂ ਅਜ਼ਾਦ ਹੋ ਜਾਂਦਾ ਹੈ, ਐਸਾ ਸਹੀ ਬ੍ਰਾਹਮਣ ਹੀ ਆਦਰ ਸਤਿਕਾਰ ਕਰਵਾਨ ਦਾ ਹੱਕਦਾਰ ਹੈ।

***ਪ੍ਰਸ਼ਨ ੧੪੦੪ ਅਸਲ ਖੱਤਰੀ :*** ਗੁਰਮਤ ਵਿਚ ਅਸਲ ਖੱਤਰੀ ਕੌਣ ਹੈ, ਜੋ ਰੱਬ ਦੀ ਦਰਗਾਹ ਵਿਚ ਵੀ ਪ੍ਰਵਾਨ ਹੋਵੇ ?

***ਉੱਤਰ :*** **ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥**
**ਪੁੰਨ ਦਾਨ ਕਾ ਕਰੈ ਸਰੀਰੁ ॥**
**ਖੇਤੁ ਪਛਾਣੈ ਬੀਜੈ ਦਾਨੁ ॥**
**ਸੋ ਖਤ੍ਰੀ ਦਰਗਹ ਪਰਵਾਣੁ ॥ (ਪੰਨਾ ੧੪੧੧)**

***ਭਾਵਾਰਥ :*** ਅਸਲ ਵਿਚ ਖੱਤਰੀ ਤਾਂ ਉਸੇ ਨੂੰ ਮੰਨਿਆ ਜਾਂਦਾ ਹੈ, ਜੋ ਕਾਮਾਦਿਕ ਵੈਰੀਆਂ ਨੂੰ ਮਾਰ ਮੁਕਾਣ ਲਈ ਚੰਗੇ ਕਰਮ ਕਰਨ ਵਾਲਾ ਸੂਰਮਾ ਬਣਦਾ ਹੈ। ਜੋ ਆਪਣੇ ਸਰੀਰ ਨੂੰ ਹੋਰਨਾਂ ਲਈ ਭਲਾਈ ਕਰਨ ਦਾ ਵਸੀਲਾ ਬਣਾਉਂਦਾ ਹੈ। ਜੋ ਇਸ ਸਰੀਰ ਨੂੰ ਕਿਸਾਨ ਦੇ ਖੇਤ ਵਾਂਗ ਸਮਝ ਕੇ ਇਸ ਵਿਚ ਪ੍ਰਮਾਤਮਾ ਦੇ ਨਾਮ ਦਾ ਬੀਜ ਬੀਜਦਾ ਹੈ। ਐਸਾ ਖੱਤਰੀ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ।

**ਪ੍ਰਸ਼ਨ ੧੪੦੫ ਲੰਮੀ ਉਮਰ :** ਹਮੇਸ਼ਾਂ ਕੌਣ ਜੀਊਂਦਾ ਹੈ ?

**ਉੱਤਰ :** **ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ॥**
**ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ॥ (ਪੰਨਾ ੧੪੧੨)**

**ਭਾਵਾਰਥ :** ਇਸ ਸੰਸਾਰ ਅੰਦਰ ਆ ਕੇ ਭਾਵੇਂ ਕੋਈ ਮਨੁੱਖ ਕਿਤਨੀ ਭੀ ਲੰਬੀ ਉਮਰ ਭੋਗ ਲਵੇ ਤਾਂ ਭੀ ਉਸਦੀ ਤਸੱਲੀ ਨਹੀਂ ਹੁੰਦੀ। ਭਾਵ ਉਹ ਰੱਜਦਾ ਨਹੀਂ ਅਤੇ ਨਾ ਹੀ ਕੋਈ ਇਸ ਦੁਨੀਆਂ ਦੇ ਧੰਦਿਆਂ ਨੂੰ ਮੁਕਾ ਕੇ ਇਸ ਦੁਨੀਆਂ ਤੋਂ ਤੁਰਦਾ ਹੈ। ਭਾਵ ਟੁਰਨ ਵੇਲੇ ਕੋਈ ਭੀ ਨਹੀਂ ਆਖਦਾ ਕਿ ਮੈਂ ਆਪਣੇ ਸਾਰੇ ਹੀ ਕੰਮ ਪੂਰੇ ਕਰਕੇ ਚਲਿਆ ਹਾਂ, ਜਿਨ੍ਹਾਂ ਸਰੂਪ ਦੇ ਗਿਆਨ ਵਾਲਿਆਂ ਦੀ ਸੁਰਤੀ ਉਸ ਪ੍ਰਭੂ ਵਿਚ ਹੀ ਹਰ ਸਮੇਂ ਜੁੜੀ ਰਹਿੰਦੀ ਹੈ, ਉਹ ਜਾਣੋ ਇਸ ਸੰਸਾਰ ਅੰਦਰ ਸਦਾ ਹੀ ਜੀਊਂਦੇ ਹਨ ਅਤੇ ਰੱਬ ਦੀ ਦਰਗਾਹ ਵਿਚ ਗਿਆਂ ਭੀ ਉਨ੍ਹਾਂ ਦਾ ਸਤਿਕਾਰ ਹੀ ਹੁੰਦਾ ਹੈ।

**ਪ੍ਰਸ਼ਨ ੧੪੦੬ ਧ੍ਰਿਕਾਰ :** ਕਿਹੜਾ ਜੀਵਨ ਲਾਹਨਤਾਂ ਨਾਲ ਭਰਿਆ ਹੋਇਆ ਹੈ ?

**ਉੱਤਰ :** **ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ॥**
**ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ॥ (ਪੰਨਾ ੧੪੧੪)**

**ਭਾਵਾਰਥ :** ਜਿਨ੍ਹਾਂ ਮਨੁੱਖਾਂ ਨੇ ਮਨ ਬਾਣੀ ਸਰੀਰ ਕਰਕੇ ਕਦੀ ਭੀ ਸਤਿਗੁਰੂ ਦੀ ਸੇਵਾ ਨਹੀਂ ਕੀਤੀ ਅਤੇ ਨਾ ਹੀ ਸਤਿਗੁਰੂ ਦਾ ਸ਼ੁਭ ਉਪਦੇਸ਼ ਹਿਰਦੇ ਅੰਦਰ ਧਾਰਿਆ ਹੈ, ਇਨ੍ਹਾਂ ਦੋਹਾਂ ਦੋਸ਼ਾਂ ਵਾਲੇ ਮਨੁੱਖਾਂ ਦਾ ਸੰਸਾਰ ਅੰਦਰ ਵਧੇਰੇ ਜੀਊਂਦੇ ਰਹਿਣਾ ਧ੍ਰਿਕਾਰ ਯੋਗ ਹੈ, ਉਹ ਸੰਸਾਰ ਅੰਦਰ ਆਏ ਹੀ ਕਿਉਂ ਸਨ, ਭਾਵ ਉਨ੍ਹਾਂ ਦਾ ਆਉਣਾ ਨਿਸਫਲ ਹੈ।

**ਪ੍ਰਸ਼ਨ ੧੪੦੭ ਰੋਂਦਾ :** ਮਨਮੁਖ ਸੰਸਾਰ ਅੰਦਰ ਹਮੇਸ਼ਾਂ ਦੁਖੀ ਹੋਇਆ ਰੋਂਦਾ ਕਿਉਂ ਰਹਿੰਦਾ ਹੈ ?

**ਉੱਤਰ :** **ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ॥**
**ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ॥**
**ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ॥**
**ਨਾਨਕ ਬਿਨੁ ਨਾਵੈ ਮੈਲਿਆ ਮੁਏ ਜਨਮੁ ਪਦਾਰਥੁ ਖੋਇ॥ (ਪੰਨਾ ੧੪੧੪)**

**ਭਾਵਾਰਥ :** ਮਨਮੁਖ ਦੇ ਅੰਦਰ ਹਉਮੈਂ ਦੀ ਮੈਲ ਹੈ, ਇਹ ਉਸਨੂੰ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਹਿਰਦੇ ਵਿਚੋਂ ਬਾਹਰ ਨਹੀਂ ਕੱਢਦਾ। ਮੈਲੇ ਹਿਰਦੇ ਅੰਦਰ ਨਾਮ ਨਹੀਂ ਵਸਦਾ, ਨਾਮ ਤੋਂ ਸੱਖਣਾ ਦੁਖੀ ਹੋਇਆ ਰੋਂਦਾ ਰਹਿੰਦਾ ਹੈ। ਸੋ ਮਨਮੁਖ ਨਾਮ ਚਿੰਤਨ ਤੋਂ ਬਿਨਾਂ ਹੰਗਤਾ ਦੀ ਮੈਲ ਕਰਕੇ ਇਸ ਉੱਤਮ ਜਨਮ ਪਦਾਰਥ ਨੂੰ ਬੇਅਰਥ ਗਵਾ ਕੇ ਹੀ ਚਲੇ ਜਾਂਦੇ ਹਨ। ਉਨ੍ਹਾਂ ਨੂੰ ਸੰਸਾਰ ਅੰਦਰ ਕਦੀ ਭੀ ਸੁਖ ਪ੍ਰਾਪਤ ਨਹੀਂ ਹੋ ਸਕਦਾ।

**ਪ੍ਰਸ਼ਨ ੧੪੦੮ ਜ਼ਹਿਰ :** ਮਾਇਆ ਦਾ ਜ਼ਹਿਰ ਕਿਸ ਤਰ੍ਹਾਂ ਦੂਰ ਹੁੰਦਾ ਹੈ ?

**ਉੱਤਰ :** **ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ॥**
**ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ॥ (ਪੰਨਾ ੧੪੧੫)**

**ਭਾਵਾਰਥ :** ਇਹ ਜੋ ਮਾਇਆ ਕੁੰਡਲਦਾਰ ਵੱਡਾ ਜ਼ਹਿਰੀਲਾ ਸੱਪ ਹੈ, ਇਸ ਨੇ ਸਾਰੇ ਹੀ ਜਗਤ ਨੂੰ ਘੇਰ ਲਿਆ ਹੈ, ਸੋ ਇਸ ਮਾਇਆ ਰੂਪ ਸੱਪ ਦੀ ਜ਼ਹਿਰ ਨੂੰ ਮਾਰਨ ਵਾਲਾ ਹਰੀ ਦਾ ਨਾਮ ਰੂਪ ਗਾਰੜੂ ਮੰਤ੍ਰ ਹੈ ਜੋ ਇਸਨੂੰ ਗੁਰੂ ਦੇ ਉਪਦੇਸ਼ ਰਾਹੀਂ ਮੁਖ ਵਿਚ ਰਖਦਾ ਹੈ, ਭਾਵ ਸਵਾਸ ਸਵਾਸ ਜਪਦਾ ਹੈ ਤਾਂ ਉਸਨੂੰ ਮਾਇਆ ਦੀ ਵਿਸ਼ਿਆਂ ਰੂਪ ਜ਼ਹਿਰ ਨਹੀਂ ਵਿਆਪ ਸਕਦੀ।

**ਪ੍ਰਸ਼ਨ ੧੪੦੯ ਸਜ਼ਾ :** ਨਿਰਵੈਰ ਗੁਰੂ ਨਾਲ ਵੈਰ ਕਰਨ ਵਾਲੇ ਨੂੰ ਭੀ ਕੋਈ ਸਜ਼ਾ ਮਿਲੇਗੀ ?

**ਉੱਤਰ :** **ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ॥**
**ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ॥**
**ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ॥** (ਪੰਨਾ ੧੪੧੫)

**ਭਾਵਾਰਥ :** ਸਤਿਗੁਰੂ ਮਹਾਂ ਪੁਰਖ ਸਦਾ ਹੀ ਨਿਰਵੈਰ ਹਨ, ਜਿਨ੍ਹਾਂ ਦਾ ਕਿਸੇ ਨਾਲ ਭੀ ਕੋਈ ਵੈਰ ਨਹੀਂ, ਜੋ ਆਪਣੇ ਹਿਰਦੇ ਅੰਦਰ ਹਰ ਵਕਤ ਪ੍ਰਮਾਤਮਾ ਨਾਲ ਲਿਵ ਲਾਈ ਰਖਦੇ ਹਨ। ਜੋ ਮਨੁੱਖ ਐਸੇ ਨਿਰਵੈਰ ਗੁਰੂ ਨਾਲ ਵੈਰ ਕਰਦਾ ਹੈ, ਉਹ ਸਮਝੋ ਆਪਣੇ ਹਿਰਦੇ ਅੰਦਰ ਈਰਖਾ ਦੀ ਚੁਆਤੀ ਬਾਲੀ ਰਖਦਾ ਹੈ। ਉਸਦੇ ਅੰਦਰ ਕ੍ਰੋਧ ਤੇ ਹੰਕਾਰ ਦਾ ਭਾਂਬੜ ਮਚਦਾ ਰਹਿੰਦਾ ਹੈ, ਜਿਸ ਵਿਚ ਉਹ ਸੜਦਾ ਸਦਾ ਹੀ ਦੁਖ ਪਾਂਦਾ ਰਹਿੰਦਾ ਹੈ।

**ਪ੍ਰਸ਼ਨ ੧੪੧੦ ਅਰਦਾਸ :** ਸਿੱਖ ਨੂੰ ਪ੍ਰਭੂ ਦੇ ਚਰਨਾਂ ਵਿਚ ਹਰ ਸਮੇਂ ਕੀ ਅਰਦਾਸ ਕਰਨੀ ਚਾਹੀਦੀ ਹੈ ?

**ਉੱਤਰ :** **ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥**
**ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ॥**
**ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ॥** (ਪੰਨਾ ੧੪੧੬)

**ਭਾਵਾਰਥ :** ਸਿੱਖ ਵਾਹਿਗੁਰੂ ਦੇ ਚਰਨਾਂ ਵਿਚ ਹਰ ਵਕਤ ਇਉਂ ਹੀ ਅਰਦਾਸ ਕਰਦਾ ਰਵ੍ਹੇ ਕਿ ਹੇ ਵਾਹਿਗੁਰੂ ! ਅਸੀਂ ਰਾਤ ਦਿਨੇ ਬੇਅੰਤ ਗੁਨਾਹ ਕਰਦੇ ਹਾਂ। ਸਾਡੇ ਕੀਤੇ ਗੁਨਾਹਾਂ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ। ਹੇ ਪ੍ਰਭੂ ! ਆਪ ਮੇਹਰ ਕਰਕੇ ਸਾਨੂੰ ਬਖ਼ਸ਼ ਲਉ, ਮੈਂ ਪਾਪੀ ਹਾਂ, ਮੈਂ ਵੱਡਾ ਗੁਨਾਹਗਾਰ ਹਾਂ। ਹੇ ਪ੍ਰਭੂ ! ਜੇ ਕਦੀ ਤੁਸੀਂ ਸਾਡੇ ਕੀਤੇ ਗੁਨਾਹਾਂ ਦਾ ਲੇਖਾ ਕਰਕੇ ਬਖ਼ਸ਼ਣਾ ਚਾਹੋ ਤਾਂ ਸਾਡੀ ਵਾਰੀ ਹੀ ਨਹੀਂ ਆ ਸਕਦੀ। ਹੇ ਵਾਹਿਗੁਰੂ ! ਆਪ ਸਾਡੀਆਂ ਭੁੱਲਾਂ ਬਖ਼ਸ਼ ਕੇ ਆਪਣੇ ਚਰਨਾਂ ਦੀ ਸ਼ਰਨ ਬਖ਼ਸ਼ੋ।

**ਪ੍ਰਸ਼ਨ ੧੪੧੧ ਦਾਤ :** ਨਾਮ ਦੀ ਦਾਤ ਕਿਥੋਂ ਮਿਲ ਸਕਦੀ ਹੈ ?

**ਉੱਤਰ :** **ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿ ਨਾਮੁ ਦੇਇ ਆਧਾਰੁ॥**
**ਗੁਰ ਕਿਰਪਾ ਤੇ ਨਾਉ ਮਨਿ ਵਸੈ ਸਦਾ ਰਹੈ ਉਰਿ ਧਾਰਿ॥** (ਪੰਨਾ ੧੪੧੭)

**ਭਾਵਾਰਥ :** ਜਗਤ ਵਿਚ ਸਤਿਗੁਰੂ ਤੋਂ ਬਿਨਾਂ ਪ੍ਰਮੇਸ਼ਰ ਦੇ ਨਾਮ ਦੀ ਦਾਤ ਦੇਣ ਵਾਲਾ ਹੋਰ ਕੋਈ ਵੀ ਦਾਤਾ ਨਹੀਂ। ਗੁਰੂ ਦੀ ਕ੍ਰਿਪਾ ਰਾਹੀਂ ਹੀ ਨਾਮ ਹਿਰਦੇ ਅੰਦਰ ਆ ਵਸਦਾ ਹੈ, ਜਿਸ ਨਾਮ ਰਾਹੀਂ ਮਨੁੱਖ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁਝ ਕੇ ਮਾਇਆ ਵੱਲੋਂ ਸਦਾ ਤ੍ਰਿਪਤੀ ਹੋ ਜਾਂਦੀ ਹੈ।

**ਪ੍ਰਸ਼ਨ ੧੪੧੨ ਚੱਕ੍ਰ :** ਕੀ ਕਰਮ ਕਾਂਡ ਕਰਨ 'ਤੇ ਆਵਾਗਉਣ ਦਾ ਚੱਕ੍ਰ ਮਿਟ ਜਾਂਦਾ ਹੈ ?

**ਉੱਤਰ :** **ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ॥**
**ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ॥** (ਪੰਨਾ ੧੪੧੭)

**ਭਾਵਾਰਥ :** ਹੋਮ, ਜੱਗ, ਤੀਰਥ ਇਸ਼ਨਾਨ ਅਤੇ ਪੁਰਾਣਾਂ ਨੂੰ ਪੜ੍ਹ ਪੜ੍ਹ ਕੇ ਪੰਡਤ ਲੋਕ ਥਕ ਗਏ। ਇਨ੍ਹਾਂ ਕਰਮਾਂ ਨੂੰ ਕਰਨ ਨਾਲ ਉਨ੍ਹਾਂ ਦੇ ਅੰਦਰੋਂ ਵਿਹੁ ਰੂਪ ਮਾਇਆ ਦਾ ਮੋਹ ਨਹੀਂ ਮਿਟਿਆ, ਸਗੋਂ ਹਉਮੈਂ ਵਧਦੀ ਗਈ। ਸੋ ਇਹ ਹਉਮੈਂ ਹੀ ਜੰਮਣ ਦਾ ਕਾਰਨ ਹੈ ਜਿਸ ਕਰਕੇ ਮਨੁੱਖ ਜੱਗ ਆਦਿਕ ਸਾਧਨ ਕਰਦਾ ਹੋਇਆ ਭੀ ਜੰਮਣ ਮਰਨ ਦੇ ਚੱਕ੍ਰ ਵਿਚ ਪਿਆ ਰਹਿੰਦਾ ਹੈ।

***ਪ੍ਰਸ਼ਨ ੧੪੧੩ ਲੋਭੀ :*** ਕੀ ਲੋਭੀ ਉਪਰ ਭਰੋਸਾ ਕਰਨਾ ਚਾਹੀਦਾ ਹੈ ?

***ਉੱਤਰ :*** **ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥**
**ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥ (ਪੰਨਾ ੧੪੧੭)**

***ਭਾਵਾਰਥ :*** ਜੇ ਕਦੀ ਅਚਾਨਕ ਲੋਭੀ ਦਾ ਸੰਗ ਹੋ ਵੀ ਜਾਵੇ ਤਾਂ ਉਸਦਾ ਕਦੀ ਵੀ ਇਤਬਾਰ ਨਹੀਂ ਕਰਨਾ ਚਾਹੀਦਾ ਕਿਉਂਕਿ ਉਹ ਲਾਲਚੀ ਆਦਮੀ ਅਖ਼ੀਰ ਵਿਚ ਉਸ ਥਾਂ ਧੋਖਾ ਦੇ ਜਾਂਦਾ ਹੈ, ਜਿਥੇ ਕੋਈ ਹੋਰ ਮਦਦਗਾਰ ਨਾ ਮਿਲ ਸਕੇ। ਐਸਾ ਲਾਲਚੀ ਮਨੁੱਖ ਬਦਨਾਮੀ ਦੀ ਕਾਲਖ ਨਾਲ ਕਾਲਾ ਮੂੰਹ ਕਰਾ ਕੇ ਜਗਤ ਤੋਂ ਮਨੁੱਖਾ ਜਨਮ ਬੇਅਰਥ ਗਵਾ ਕੇ ਚਲਾ ਜਾਂਦਾ ਹੈ।

***ਪ੍ਰਸ਼ਨ ੧੪੧੪ ਨੀਂਦ :*** ਮੋਹ ਦੀ ਨੀਂਦ ਕਦੋਂ ਖੁਲ੍ਹਦੀ ਹੈ ?

***ਉੱਤਰ :*** **ਮਾਇਆ ਮੋਹਿ ਪਲੇਟਿਆ ਅੰਤਰਿ ਅਗਿਆਨੁ ਗੁਬਾਰੁ॥**
**ਤਬ ਨਰੁ ਸੁਤਾ ਜਾਗਿਆ ਸਿਰਿ ਡੰਡੁ ਲਗਾ ਬਹੁ ਭਾਰੁ॥ (ਪੰਨਾ ੧੪੧੮)**

***ਭਾਵਾਰਥ :*** ਮਾਇਆ ਦੇ ਮੋਹ ਦੀ ਨੀਂਦ ਇਤਨੀ ਪਰਬਲ ਹੈ, ਜਿਸ ਵਿਚ ਮਨੁੱਖ ਬੇਹੋਸ਼ ਹੋ ਕੇ ਸੁੱਤਾ ਪਿਆ ਹੈ, ਪਰ ਇਸ ਘੋਰ ਮਾਇਆ ਦੀ ਨੀਂਦ ਵਿਚੋਂ ਇਸਨੂੰ ਤਦੇ ਹੀ ਹੋਸ਼ ਆਉਂਦੀ ਹੈ, ਜਦੋਂ ਕਿ ਇਸ ਦੇ ਸਿਰ ਉਤੇ ਧਰਮ ਰਾਜ ਦਾ ਕਰਾਰਾ ਡੰਡਾ ਵੱਜਦਾ ਹੈ।

***ਪ੍ਰਸ਼ਨ ੧੪੧੫ ਧਰਮ ਰਾਜ :*** ਸਾਰੀ ਉਮਰ ਕੌਣ ਬਾਲਕ ਰਹਿੰਦਾ ਹੈ ?

***ਉੱਤਰ :*** **ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਹਾ ਅੰਤਰਿ ਹਰਿ ਸੁਰਤਿ ਨਾਹੀ॥**
**ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮਰਾਇ ਕੈ ਜਾਂਹੀ॥ (ਪੰਨਾ ੧੪੧੮)**

***ਭਾਵਾਰਥ :*** ਜਿਨ੍ਹਾਂ ਮਨਮੁਖਾਂ ਦੇ ਹਿਰਦੇ ਵਿਚ ਪ੍ਰਮੇਸ਼ਰ ਦਾ ਗਿਆਨ ਨਹੀਂ, ਉਹ ਬਾਲਕਾਂ ਵਾਂਗ ਅਗਿਆਨੀ ਅਤੇ ਬੁੱਢੇ ਮਨੁੱਖਾਂ ਵਾਂਗ ਆਤਮਕ ਜੀਵਨ ਵਲੋਂ ਕਮਜ਼ੋਰ ਹਨ, ਉਨ੍ਹਾਂ ਦੇ ਅੰਦਰ ਪ੍ਰਮਾਤਮਾ ਦੀ ਲਗਨ ਨਹੀਂ, ਜਿਸ ਕਰਕੇ ਉਹ ਧਾਰਮਕ ਕਰਮ ਵੀ ਹਉਮੈਂ ਵਿਚ ਹੀ ਕਰਦੇ ਹਨ, ਜਿਸਦਾ ਫਲ ਉਹ ਅੰਤ ਨੂੰ ਧਰਮ ਰਾਜ ਦੇ ਵੱਸ ਪੈਂਦੇ ਹਨ।

***ਪ੍ਰਸ਼ਨ ੧੪੧੬ ਗਿਣਤੀ :*** ਪਸ਼ੂ ਕੌਣ ਹੈ ?

***ਉੱਤਰ :*** **ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥**
**ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥**
**ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ॥ (ਪੰਨਾ ੧੪੧੮)**

***ਭਾਵਾਰਥ :*** ਜਿਨ੍ਹਾਂ ਮਨੁੱਖਾਂ ਨੇ ਆਪਣੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ ਤੇ ਗੁਰੂ ਦੇ ਦਿਤੇ ਉਪਦੇਸ਼ ਦੀ ਵੀਚਾਰ ਕਰਕੇ ਹਿਰਦੇ ਅੰਦਰ ਧਾਰਨ ਨਹੀਂ ਕੀਤਾ ਅਤੇ ਨਾ ਹੀ ਜਿਨ੍ਹਾਂ ਨੂੰ ਆਤਮਕ ਜੀਵਨ ਦੀ ਸੂਝ ਹੀ ਹੈ ਅਤੇ ਨਾ ਹੀ ਉਨ੍ਹਾਂ ਨੇ ਪ੍ਰਭੂ ਦੇ ਚਰਨਾਂ ਵਿਚ ਪ੍ਰੀਤ ਜੋੜੀ ਹੈ, ਇਨ੍ਹਾਂ ਨੂੰ ਤਾਂ ਪਸ਼ੂ, ਢੋਰ ਤੇ ਗਵਾਰ ਹੀ ਸਮਝੋ।

***ਪ੍ਰਸ਼ਨ ੧੪੧੭ ਜੋੜ :*** ਮਨੁੱਖ ਦੀ ਆਤਮਾ ਦਾ ਪ੍ਰਮਾਤਮਾ ਨਾਲ ਜੋੜ ਕਿਵੇਂ ਹੋ ਸਕਦਾ ਹੈ ?

***ਉੱਤਰ :*** **ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥**
**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥ (ਪੰਨਾ ੧੪੨੦)**

***ਭਾਵਾਰਥ :*** ਪ੍ਰਮੇਸ਼ਰ ਨਾਲ ਮਿਲਾਪ ਗ੍ਰਿਹਸਤ ਤਿਆਗ ਕੇ ਜਾਂ ਗੇਰੂ ਰੰਗੇ ਕਪੜੇ ਪਹਿਨਣ ਨਾਲ ਨਹੀਂ ਹੁੰਦਾ

ਅਤੇ ਨਾ ਹੀ ਮੈਲੇ ਪਹਿਰਾਵੇ ਨਾਲ ਹੀ ਹੋ ਸਕਦਾ ਹੈ, ਪਰ ਜੇ ਗ੍ਰਿਹਸਤ ਵਿਚ ਰਹਿੰਦਿਆਂ ਗੁਰੂ ਦੇ ਉਪਦੇਸ਼ ਨੂੰ ਹਿਰਦੇ ਅੰਦਰ ਧਾਰਨ ਕਰ ਲਈਏ ਤਾਂ ਪ੍ਰਮਾਤਮਾ ਨਾਲ ਸਹਿਜੇ ਹੀ ਮਿਲਾਪ ਹੋ ਜਾਂਦਾ ਹੈ।

***ਪ੍ਰਸ਼ਨ ੧੪੧੮ ਉਜਲੇ ਮੁਖ :*** ਰੱਬੀ ਦਰਬਾਰ ਅੰਦਰ ਉਜਲੇ ਮੁਖ ਕਿਨ੍ਹਾਂ ਦੇ ਹੁੰਦੇ ਹਨ?

***ਉੱਤਰ :*** **ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥**
**ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥**
**ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ॥**
**(ਪੰਨਾ ੧੪੨੨)**

***ਭਾਵਾਰਥ :*** ਜੋ ਗੁਰਮੁਖ ਹਮੇਸ਼ਾਂ ਹੀ ਬਾਣੀ ਦੀ ਵੀਚਾਰ ਕਰਦੇ ਰਹਿੰਦੇ ਹਨ, ਉਨ੍ਹਾਂ ਦੇ ਹਿਰਦੇ ਅੰਦਰ ਪ੍ਰਮਾਤਮਾ ਦਾ ਨਾਮ ਖ਼ਜ਼ਾਨਾ ਆ ਵੱਸਦਾ ਹੈ। ਸੋ ਜਿਨ੍ਹਾਂ ਦੇ ਅੰਦਰ ਨਾਮ ਖ਼ਜ਼ਾਨਾ ਹੈ, ਉਨ੍ਹਾਂ ਦਾ ਹੀ ਮੁਖ ਪ੍ਰਮਾਤਮਾ ਦੀ ਦਰਗਾਹ ਵਿਚ ਉਜਲਾ ਹੈ। ਇਸ ਲਈ ਕਿ ਉਨ੍ਹਾਂ ਨੂੰ ਪ੍ਰਮੇਸ਼ਰ ਦਾ ਨਾਮ ਉਠਦਿਆਂ ਬਹਿੰਦਿਆਂ ਕਦੇ ਭੁਲਦਾ ਹੀ ਨਹੀਂ, ਜਿਸ ਕਰਕੇ ਉਨ੍ਹਾਂ ਨੂੰ ਕਰਤਾਰ ਦੀ ਬਖ਼ਸ਼ਸ਼ ਪ੍ਰਾਪਤ ਹੁੰਦੀ ਹੈ।

***ਪ੍ਰਸ਼ਨ ੧੪੧੯ ਸੇਵਾ :*** ਗੁਰੂ ਪੀਰਾਂ ਦੀ ਦੱਸੀ ਸੇਵਾ ਹਰ ਕੋਈ ਕਿਉਂ ਨਹੀਂ ਕਰਦਾ?

***ਉੱਤਰ :*** **ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥**
**ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ॥ (ਪੰਨਾ ੧੪੨੨)**

***ਭਾਵਾਰਥ :*** ਮਹਾਂ ਪੁਰਖਾਂ ਦੀ ਦੱਸੀ ਹੋਈ ਸੇਵਾ ਕਰਨੀ ਬਹੁਤ ਔਖੀ ਹੈ, ਕਿਉਂਕਿ ਉਸ ਸੇਵਾ ਵਿਚ ਆਪਾ ਭਾਵ ਮਿਟਾਉਣਾ ਪੈਂਦਾ ਹੈ। ਭਾਵੇਂ ਸੇਵਾ ਕਰਨੀ ਹੈ ਤਾਂ ਬਹੁਤ ਔਖੀ ਪਰ ਉਸ ਸੇਵਾ ਵਿਚ ਸਰੇਸ਼ਟ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ। ਇਸ ਸੇਵਾ ਕਰਨ ਲਈ ਉਸ ਮਨੁੱਖ ਦੇ ਅੰਦਰ ਪ੍ਰੇਮ ਪਿਆਰ ਪੈਦਾ ਹੁੰਦਾ ਹੈ, ਜਿਸ ਉਤੇ ਵਾਹਿਗੁਰੂ ਜੀ ਦੀ ਬਖ਼ਸ਼ਸ਼ ਹੋਵੇ।

***ਪ੍ਰਸ਼ਨ ੧੪੨੦ ਪਿਆਰ :*** ਮਨਮੁਖ ਦਾ ਪ੍ਰਮੇਸ਼ਰ ਦੇ ਨਾਮ ਨਾਲ ਪਿਆਰ ਕਿਉਂ ਨਹੀਂ ਪੈਂਦਾ?

***ਉੱਤਰ :*** **ਅੰਦਰਿ ਤਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ॥**
**ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ॥**
**ਅਨਦਿਨੁ ਚਿੰਤਾ ਚਿੰਤਵੈ ਚਿੰਤਾ ਬਧਾ ਜਾਇ॥**
**ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ॥ (ਪੰਨਾ ੧੪੨੪)**

***ਭਾਵਾਰਥ :*** ਮਨੁੱਖ ਦਾ ਮਨ ਹਰ ਵੇਲੇ ਹੀ ਭੁੱਖਾ ਰਹਿੰਦਾ ਹੈ, ਕਿਉਂਕਿ ਇਸ ਦੇ ਅੰਦਰ ਹਰ ਵਕਤ ਹੀ ਤ੍ਰਿਸ਼ਨਾ ਦੀ ਅੱਗ ਮਚ ਰਹੀ ਹੈ ਅਤੇ ਕੂੜੇ ਪਦਾਰਥਾਂ ਦੀ ਮੋਹ-ਮਾਇਆ ਅੰਦਰ ਹਰ ਵਕਤ ਹੀ ਲਪਟਿਆ ਰਹਿੰਦਾ ਹੈ। ਹਉਮੈ ਦੇ ਕਰਮਾਂ ਵਿਚ ਬੱਝਾ ਹੋਇਆ ਜੰਮਣ-ਮਰਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ।

***ਪ੍ਰਸ਼ਨ ੧੪੨੧ ਰੋਗ :*** ਸਾਕਤ ਆਦਮੀ ਆਪਣੇ ਅੰਦਰੋਂ ਹਉਮੈਂ ਦਾ ਰੋਗ ਕਿਵੇਂ ਦੂਰ ਕਰ ਸਕਦਾ ਹੈ?

***ਉੱਤਰ :*** **ਮਨ ਅੰਤਰਿ ਹਉਮੈ ਰੋਗੁ ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ॥**
**ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ॥ (ਪੰਨਾ ੧੪੨੪)**

***ਭਾਵਾਰਥ :*** ਰੱਬ ਵਲੋਂ ਟੁਟੇ ਹੋਏ ਮਨੁੱਖਾਂ ਦੇ ਮਨ ਅੰਦਰ ਸਦਾ ਹੀ ਹਉਮੈਂ ਦਾ ਵੱਡਾ ਰੋਗ ਟਿਕਿਆ ਰਹਿੰਦਾ ਹੈ, ਜਿਸ ਹਉਮੈਂ ਦੇ ਕਾਰਨ ਭਟਕਣਾ ਦੇ ਵਿਚ ਪਏ ਜੀਵਨ ਨੂੰ ਗ਼ਲਤ ਰਸਤੇ ਬਿਤਾਈ ਜਾਂਦੇ ਹਨ, ਪਰ ਜੇ ਉਹ ਐਸੇ ਸਾਕਤ ਪੁਰਸ਼ ਭੀ ਸਤਿਗੁਰੂ ਦੀ ਸ਼ਰਨ ਵਿਚ ਆ ਜਾਣ ਤਾਂ ਉਹ ਹਉਮੈਂ ਦਾ ਰੋਗ ਦੂਰ ਕਰ ਸਕਦੇ ਹਨ।

***ਪ੍ਰਸ਼ਨ ੧੪੨੨ ਪਰੇਮ ਰੰਗ :*** ਵਾਹਿਗੁਰੂ ਜੀ ਦੇ ਸਹੀ ਪਰੇਮ ਰੰਗ ਵਿਚ ਰੱਤੇ ਹੋਏ ਕੌਣ ਹਨ ?

*ਉੱਤਰ :* **ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ ॥**
**ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ ॥ (ਪੰਨਾ ੧੪੨੫)**

***ਭਾਵਾਰਥ :*** ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿਚ ਸਦਾ ਹੀ ਰੱਤੇ ਹੋਏ ਉਨ੍ਹਾਂ ਨੂੰ ਜਾਣੋ ਜੋ ਕਿਸੇ ਵੇਲੇ ਦੁਖ ਬਿਪਤਾ ਆਉਣ ਪਰ ਭੀ ਕਦੀ ਪ੍ਰਭੂ ਦੀ ਯਾਦ ਵਲੋਂ ਮੂੰਹ ਨਹੀਂ ਮੋੜਦੇ, ਭਾਵ ਕਦੀ ਭੀ ਬੇਮੁਖ ਨਹੀਂ ਹੁੰਦੇ। ਕਮਜ਼ੋਰ ਪ੍ਰੇਮ ਵਾਲੇ ਪ੍ਰਭੂ ਚਰਨਾਂ ਨਾਲੋਂ ਦੁਖ ਪੈਣ ਤੋਂ ਵਿਛੜ ਕੇ ਕੱਚੇ ਫੁੱਲਾਂ ਵਾਂਗ ਬਾਰ ਬਾਰ ਟੁਟਦੇ ਰਹਿੰਦੇ ਹਨ।

***ਪ੍ਰਸ਼ਨ ੧੪੨੩ ਜਾਗ :*** ਮੋਹ ਦੀ ਨੀਂਦ ਵਿਚ ਸੁੱਤੇ ਪਏ ਮਨੁੱਖਾਂ ਵਿਚੋਂ ਕੌਣ ਜਾਗ ਸਕਦਾ ਹੈ ?

*ਉੱਤਰ :* **ਸੁਤੜੇ ਅਸੰਖ ਮਾਇਆ ਝੂਠੀ ਕਾਰਣੇ ॥**
**ਨਾਨਕ ਸੇ ਜਾਗੰਨਿ੍ ਜਿ ਰਸਨਾ ਨਾਮੁ ਉਚਾਰਣੇ ॥ (ਪੰਨਾ ੧੪੨੫)**

***ਭਾਵਾਰਥ :*** ਸੰਸਾਰ ਅੰਦਰ ਝੂਠੀ ਮਾਇਆ ਦੀ ਖ਼ਾਤਰ ਅਨਗਿਣਤ ਆਦਮੀ ਮੋਹ ਦੀ ਨੀਂਦ ਵਿਚ ਸੁੱਤੇ ਪਏ ਹਨ, ਪਰ ਇਸ ਮੋਹ ਦੀ ਨੀਂਦ ਵਿਚੋਂ ਓਹੀ ਜਾਗ ਸਕਦੇ ਹਨ, ਜੋ ਆਪਣੀ ਰਸਨਾ ਨਾਲ ਅੱਠੇ ਪਹਿਰ ਪ੍ਰਮਾਤਮਾ ਦਾ ਨਾਮ ਜਪਦੇ ਰਹਿੰਦੇ ਹਨ।

***ਪ੍ਰਸ਼ਨ ੧੪੨੪ ਉਤਸ਼ਾਹ :*** ਪ੍ਰਭੂ ਨਾਲ ਮਿਲਾਪ ਚਾਹੁਣ ਵਾਲਿਆਂ ਦੇ ਚਿਤ ਵਿਚ ਕਿਤਨਾ ਕੁ ਉਤਸ਼ਾਹ ਹੈ ?

*ਉੱਤਰ :* **ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥**
**ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥ (ਪੰਨਾ ੧੪੨੬)**

***ਭਾਵਾਰਥ :*** ਪ੍ਰਭੂ ਮਿਲਾਪ ਦੇ ਉਤਸ਼ਾਹ ਵਾਲੇ ਉਹ ਹਮੇਸ਼ਾਂ ਹੀ ਇਉਂ ਕਹਿੰਦੇ ਹਨ, ਕਿ ਜੇ ਕਿਤੋਂ ਭੀ ਸਾਨੂੰ ਖੰਭ ਲੱਭ ਜਾਣ ਤਾਂ ਅਸੀਂ ਆਪਣਾ ਆਪ ਦੇ ਕੇ ਉਹ ਖੰਭ ਮੁਲ ਲੈ ਲਈਏ ਅਤੇ ਉਨ੍ਹਾਂ ਖੰਭਾਂ ਨੂੰ ਅਸੀਂ ਆਪਣੇ ਸਰੀਰ 'ਤੇ ਜੜ, ਉਡਾਰੀ ਲਾ ਕੇ ਭਾਲ ਕਰੀਏ ਤਾਂ ਕਿ ਸਾਨੂੰ ਉਸ ਪ੍ਰਭੂ ਦਾ ਮਿਲਾਪ ਹਾਸਲ ਹੋ ਜਾਵੇ। ਭਾਵ ਆਪਾ-ਭਾਵ ਗਵਾ ਕੇ ਹੀ ਉਸ ਪ੍ਰਭੂ ਦਾ ਮਿਲਾਪ ਹੁੰਦਾ ਹੈ।

## ਸਲੋਕ ਮ: ੯

***ਪ੍ਰਸ਼ਨ ੧੪੨੫ ਗਿਆਨੀ :*** ਗਿਆਨੀ ਕਿਸਨੂੰ ਕਿਹਾ ਜਾ ਸਕਦਾ ਹੈ ?

*ਉੱਤਰ :* **ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨੁ ਰੇ ਮਨਾ ਗਿਆਨੀ ਤਾਹਿ ਬਖਾਨਿ ॥ (ਪੰਨਾ ੧੪੨੭)**

***ਭਾਵਾਰਥ :*** ਜੋ ਮਨੁੱਖ ਕਿਸੇ ਨੂੰ ਕਦੀ ਭੀ ਨਜਾਇਜ਼ ਡਰਾਵੇ ਨਹੀਂ ਦੇਂਦਾ ਅਤੇ ਨਾ ਹੀ ਕਿਸੇ ਦੇ ਨਜਾਇਜ਼ ਡਰਾਵੇ ਮੰਨਦਾ ਹੈ, ਭਾਵ ਕਿਸੇ ਦੇ ਡਰਾਵਿਆਂ ਤੋਂ ਘਬਰਾਂਦਾ ਨਹੀਂ, ਉਸ ਨੂੰ ਆਤਮਕ ਸੂਝ ਵਾਲਾ ਸਹੀ ਗਿਆਨੀ ਸਮਝੋ।

***ਪ੍ਰਸ਼ਨ ੧੪੨੬ ਮੋਹ :*** ਮਾਇਆ ਦਾ ਮੋਹ ਕਿਉਂ ਨਹੀਂ ਛੁਟਦਾ ?

*ਉੱਤਰ :* **ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ ॥**
**ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ ॥ (ਪੰਨਾ ੧੪੨੮)**

***ਭਾਵਾਰਥ :*** ਜਿਵੇਂ ਇਕ ਕੰਧ ਉਤੇ ਉਕਰੀ ਹੋਈ ਮੂਰਤ ਕੰਧ ਨੂੰ ਛਡਦੀ ਨਹੀਂ, ਤਿਵੇਂ ਜਿਹੜਾ ਮਨ ਮਾਇਆ ਦੇ ਮੋਹ ਵਿਚ ਫਸ ਜਾਂਦਾ ਹੈ, ਉਹ ਇਸ ਵਿਚੋਂ ਆਪਣੇ ਆਪ ਨਹੀਂ ਨਿਕਲ ਸਕਦਾ।

***ਪ੍ਰਸ਼ਨ ੧੪੨੭ ਹੰਕਾਰ :*** ਕੀ ਕੋਈ ਚੰਗੇ ਕਰਮ ਕਰਕੇ ਹੰਕਾਰ ਕਰਨ ਵਾਲੇ ਨੂੰ ਭੀ ਫਲ ਮਿਲੇਗਾ ?

*ਉੱਤਰ :* **ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥ (ਪੰਨਾ ੧੪੨੮)**

***ਭਾਵਾਰਥ :*** ਜੋ ਆਦਮੀ ਤੀਰਥ, ਬਰਤ, ਦਾਨ ਆਦਿ ਚੰਗੇ ਕਰਮ ਕਰਕੇ ਹੰਕਾਰ ਕਰਦਾ ਹੈ ਕਿ ਮੈਂ ਬਹੁਤ ਚੰਗੇ ਕਰਮ ਕਰਨ ਵਾਲਾ ਹਾਂ, ਉਸ ਹੰਕਾਰੀ ਦੇ ਚੰਗੇ ਕਰਮ ਕੀਤੇ ਭੀ ਇਸੇ ਤਰ੍ਹਾਂ ਨਿਸਫਲ ਜਾਂਦੇ ਹਨ, ਜਿਵੇਂ ਹਾਥੀ ਦਾ ਇਸ਼ਨਾਨ ਕਰਨਾ ਨਿਸਫਲ ਜਾਂਦਾ ਹੈ।

***ਪ੍ਰਸ਼ਨ ੧੪੨੮ ਮੋਹ :*** ਕੀ ਬੁਢਾਪੇ ਵਿਚ ਮਾਇਆ ਦਾ ਮੋਹ ਮਨੁੱਖ ਦੇ ਮਨ ਵਿਚੋਂ ਘਟ ਜਾਂਦਾ ਹੈ ?

*ਉੱਤਰ :* **ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥**
**ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥ (ਪੰਨਾ ੧੪੨੮)**

***ਭਾਵਾਰਥ :*** ਬਿਰਧ ਅਵਸਥਾ ਵਿਚ ਮਨੁੱਖ ਦਾ ਸਰੀਰ ਕੰਬਣ ਲਗ ਪੈਂਦਾ ਹੈ, ਤੁਰਨ ਸਮੇਂ ਪੈਰ ਵੀ ਥਿੜਕਦੇ ਹਨ, ਅਤੇ ਅੱਖਾਂ ਦੀ ਜੋਤ ਭੀ ਮਾਰੀ ਜਾਂਦੀ ਹੈ। ਭਾਵ ਬੁਢਾਪੇ ਵਿਚ ਸਰੀਰ ਦੀ ਇਹ ਦਸ਼ਾ ਹੋ ਗਈ ਤਾਂ ਭੀ ਮਾਇਆ ਦਾ ਮੋਹ ਇਤਨਾ ਪ੍ਰਬਲ ਹੈ ਕਿ ਮਨੁੱਖ ਨੂੰ ਨਾਮ ਰਸ ਵਿਚ ਮਗਨ ਨਹੀਂ ਹੋਣ ਦੇਂਦਾ।

***ਪ੍ਰਸ਼ਨ ੧੪੨੯ ਸਦੀਵੀ ਵਸਤੂ :*** ਮਨੁੱਖ ਦਾ ਸਦਾ ਸਾਥ ਦੇਣ ਵਾਲੀ ਕਿਹੜੀ ਸ਼ੈ ਹੈ, ਜਿਸ ਨੂੰ ਕਿ ਹਰ ਸਮੇਂ ਆਪਣੇ ਮਨ ਵਿਚ ਪਰੋਈ ਰਖੇ ?

*ਉੱਤਰ :* **ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥**
**ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥ (ਪੰਨਾ ੧੪੨੮)**

***ਭਾਵਾਰਥ :*** ਇਹ ਮਨੁੱਖ ਜਗਤ ਨੂੰ ਆਪਣਾ ਜਾਣ ਕੇ ਹੀ ਤਕਦਾ ਰਹਿੰਦਾ ਹੈ, ਪਰ ਇਥੇ ਤਾਂ ਕੋਈ ਭੀ ਕਿਸੇ ਦਾ ਸਦਾ ਲਈ ਆਪਣਾ ਨਹੀਂ, ਇਸ ਲਈ ਸਦਾ ਸਾਥ ਨਿਭਾਉਣ ਵਾਲੀ ਇਕ ਪ੍ਰਮੇਸ਼ਰ ਦੀ ਹੀ ਭਗਤੀ ਹੈ, ਜਿਸ ਨੂੰ ਸਦਾ ਹੀ ਆਪਣੇ ਮਨ ਵਿਚ ਪਰੋ ਕੇ ਰੱਖਣਾ ਚਾਹੀਦਾ ਹੈ।

***ਪ੍ਰਸ਼ਨ ੧੪੩੦ ਸਥਿਰ :*** ਸੰਸਾਰ ਦੀ ਰਚਨਾ ਵਿਚ ਸਥਿਰ ਰਹਿਣ ਵਾਲੀ ਕਿਹੜੀ ਵਸਤੂ ਹੈ ?

*ਉੱਤਰ :* **ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥**
**ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥ (ਪੰਨਾ ੧੪੨੯)**

***ਭਾਵਾਰਥ :*** ਹੇ ਮਿੱਤਰ! ਇਹ ਸੱਚ ਜਾਣੋ ਕਿ ਜਗਤ ਦੀ ਰਚਨਾ ਜੋ ਵੇਖਣ ਵਿਚ ਸੱਚੀ ਨਜ਼ਰ ਆਉਂਦੀ ਹੈ, ਇਹ ਸਭ ਝੂਠੀ ਹੈ। ਜਗਤ ਵਿਚ ਰੇਤ ਦੀ ਕੰਧ ਵਾਂਗ ਕੋਈ ਪਦਾਰਥ ਸਦਾ ਕਾਇਮ ਰਹਿਣ ਵਾਲਾ ਨਹੀਂ।

ਇਹ *ਗੁਰਬਾਣੀ ਪ੍ਰਬੋਧ ਸਾਗਰ* ਪੁਸਤਕ ਨਿਰੰਕਾਰ ਸਰੂਪ ਸਤਿਗੁਰੂ ਜੀ ਨੇ ਨਿਰਬੁਧ ਕੀਟ 'ਸੇਵਕ' ਪਰ ਅਪਾਰ ਕ੍ਰਿਪਾ ਕਰਕੇ ੨੦ ਜਨਵਰੀ ੧੯੭੩ ਦਿਨ ਸ਼ਨਿਚਰਵਾਰ ਨੂੰ ਗੁਰਦੁਆਰਾ ਦਸਮੇਸ਼ ਦਰਬਾਰ, ਈਸਟ ਹੈਮ, (ਲੰਡਨ) ਵਿਚ ਸੰਪੂਰਨ ਕਰਵਾਣ ਦੀ ਅਪਾਰ ਬਖ਼ਸ਼ਸ਼ ਕੀਤੀ ਹੈ। ਸਤਿਗੁਰੂ ਜੀ ਦਾ ਰੋਮ ਰੋਮ ਕਰਕੇ ਕੋਟਾਨ ਕੋਟ ਵਾਰ ਧੰਨਵਾਦ ਹੈ।

ਸ਼ੇਸ਼ਧਨ ਮ੍ਰਿਗੇਸ਼ 'ਸੇਵਕ'

ਸਮਾਪਤ ॥